



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਬੀਤੇ ਦੀਆਂ ਪੈੜਾਂ

**ਅੱਖੀਂ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ ਗਾਥਾ**

**ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ ਦੇ**
**ਅਤੇ ਹੋਰ ਨੇੜਿਓਂ ਤੱਕੇ ਅਲੌਕਿਕ ਚਰਿੱਤਰਾਂ ਦਾ ਮਨ ਮੋਲਵਾਂ ਵਰਣਨ**

ਪ੍ਰੀਤਮ ਸਿੰਘ ਕਵੀ



ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ; ਨਵੀਂ ਦਿੱਲੀ

BEETE DIAN PAIRAN

Pritam Singh Kavi

1988
ਪਹਿਲੀ ਵਾਰ 1100

ਸਧਾਰਨ 60/-
ਲਾਇਬਰੇਰੀ 120/-

ਪ੍ਰਕਾਸ਼ਕ :
ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ,
ਜੇ-3/199 ਏ, ਰਾਜੌਰੀ ਗਾਰਡਨ,
ਨਵੀਂ ਦਿੱਲੀ—110027
ਫੋਨ : 5438202

ਛਾਪਕ :
ਅਵਾਮੀ ਪ੍ਰਿੰਟਿੰਗ ਪ੍ਰੈਸ, ਨਹਿਰੂ ਗਾਰਡਨ ਰੋਡ,
ਜਲੰਧਰ—144001

# ਘਟਨਾਵਾਂ

ਸੱਭੋ ਪੁੰਨ ਨੇ ਤੇਰੀ ਭੇਟਾ, ਸੱਭੋ ਪਾਪ ਸਮਰਪਣ
ਕਰਮ ਦੁਹਕਰਮ ਤੇਰੇ ਚਰਨਾਂ ਵਿਚ, ਸਭ ਕੁਛ ਤੈਨੂੰ ਅਰਪਣ
ਤ੍ਰੈਥੋਂ ਬਿਨ ਜਦ ਹੋਰ ਕੁਝ ਨਹੀਂ, ਫਿਰ ਮੈਂ ਕਿਉਂ ਦੁਬਿਧਾਵਾਂ
ਦੀਨ ਦੁਨੀ ਤੇ ਜੀਵ ਈਸ਼ ਦਾ, ਤੂੰ ਹੀਂ ਤਾਂ ਹੈਂ ਦਰਪਣ।

# ਹਲਫ਼ਨਾਮਾ

ਅਠੱਤਰ ਵਰ੍ਹਿਆਂ ਦਾ ਹੋ ਗਿਆ ਹਾਂ। ਕਿਹਾ ਜਾਂਦਾ ਹੈ ਕਿ ਆਦਮੀ ਸੱਤਰਾਂ ਬਹੱਤਰਾਂ ਦਾ ਹੋ ਜਾਵੇ ਤਾਂ ਉਸਦੀ ਮੱਤ ਮਾਰੀ ਜਾਂਦੀ ਹੈ। ਪੰਜਾਬੀ ਅਖਾਣ ਹੈ "ਉਸ ਨੂੰ ਕੁਝ ਨਾ ਕਹੋ, ਉਹ ਸੱਤਰਿਆ-ਬਹੱਤਰਿਆ ਗਿਆ ਹੈ।"

ਪਰ ਇਹ ਕਹਾਵਤ ਸਾਰਿਆਂ ਤੇ ਢੁਕਦੀ ਨਹੀਂ। ਕਿਉਂਕਿ ੯੨-੯੪ ਸਾਲ ਦੇ ਇਸਤਰੀਆਂ ਪੁਰਸ਼ ਹਕੂਮਤ ਦੇ ਸਰਬਰਾਹ ਵੀ ਵੇਖੇ ਗਏ ਹਨ।

ਅਸਲ ਗੱਲ ਤੁਹਾਡੀ ਸੁਚੇਤਤਾ ਹੈ। ਜੇ ਤੁਸਾਂ ਆਪਣੇ ਜ਼ਿਹਨ ਨੂੰ ਕੁੰਦ ਨਹੀਂ ਹੋਣ ਦਿਤਾ, ਸਮੇਂ ਨਾਲ ਕਦਮ ਮਿਲਾ ਕੇ ਚਲਣ ਦੀ ਕੋਸ਼ਿਸ਼ ਕਰਦੇ ਹੋ ਤਾਂ ਸਵਾਲ ਸਰੀਰ ਦਾ ਰਹਿ ਜਾਂਦਾ ਹੈ, ਇਹ ਤੁਹਾਡਾ ਸਾਥ ਦਿੰਦਾ ਹੈ ਕਿ ਨਹੀਂ।

ਮੈਂ ੭੯ਵੇਂ ਸਾਲ ਨੂੰ ਮੁਕਾਣ ਦੇ ਲਾਗੇ ਹਾਂ ਜਦੋਂ ਇਹ ਹਲਫਨਾਮਾ ਲਿਖ ਰਿਹਾ ਹਾਂ। ਸਿਹਤ ਵਲੋਂ ਪੂਰਣ ਰੂਪ ਵਿਚ ਤੰਦਰੁਸਤ, ਬੁੱਧੀ ਵਲੋਂ ਚੌ-ਹੋਸ਼। ਇਸ ਲਈ ਜੋ ਮੈਂ ਕਹਿਣਾ ਤੇ ਲਿਖਣਾ ਹੈ ਉਹ ਸੱਚਾਈ ਅਤੇ ਸਮਝ ਤੇ ਨਿਰਭਰ ਹੈ ਅਤੇ ਆਪਣੇ ਉਹਨਾਂ ਪਾਠਕਾਂ ਦੇ ਰੂਬਰੂ, ਜੱਜ ਸਾਹਵੇਂ ਪੇਸ਼ੀ ਦੇ ਤੌਰ ਤੇ ਹੈ, ਜਿਨ੍ਹਾਂ ਦਿਲਚਸਪੀ ਅਤੇ ਰੀਹ ਨਾਲ "ਵਰਿਆਮ" ਮਾਸਿਕ ਵਿਚ, ਪਿਛਲੇ ੯ ਸਾਲਾਂ ਤੋਂ "ਬੀਤੇ ਦੀਆਂ ਪੈੜਾਂ" ਪੜ੍ਹੀਆਂ ਹਨ।

• • •

ਵਰ੍ਹਿਆਂ ਹੀ ਪਹਿਲਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਿਛਲੀ ਆਯੂ ਵਿਚ ਕਦਮ ਰੱਖਣ ਦੇ ਸਮੇਂ, ਮੈਂ ਸੋਚਿਆ ਕਰਦਾ ਸਾਂ ਕਿ ਸ੍ਰੀ ਸਤਿਗੁਰੂ ਜੀ ਨਾਲ ਸਦਾ ਹੀ ਇਕ ਲੇਖਕ ਰਹਿਣਾ ਚਾਹੀਦਾ ਹੈ, ਜਿਹੜਾ ਉਹਨਾਂ ਦੇ ਨਿਜੀ ਚਰਿੱਤਰ, ਲੋਕਾਂ ਨਾਲ ਮੇਲ ਮੁਲਾਕਾਤਾਂ, ਅਧਿਕਾਰੀ ਤੇ ਲੀਡਰ ਵਰਗ ਨਾਲ ਉਹਨਾਂ ਦਾ ਵਤੀਰਾ, ਸਮਾਜ ਉਸਾਰੀ ਵਿਚ ਉਹਨਾਂ ਦਾ ਰੋਲ, ਅਤੇ ਉਹਨਾਂ ਦੀ ਪਦਾਰਥਕ ਉਨਤੀ ਅਥਵਾ ਦਾਨਸ਼ੀਲਤਾ ਨੂੰ ਨੋਟ ਕਰਦਾ ਰਹੇ।

ਇਸ ਸੋਚ ਦੌਰਾਨ ਮੇਰੇ ਤਿੰਨ ਮਨੋਰਥ ਸਨ : ਇਕ ਤਾਂ ਵਕਤ ਦੇ ਸਤਿਗੁਰੂ ਬਾਰੇ ਅੱਖੀਂ ਡਿਠੇ ਹਾਲਾਤ ਦਾ ਸੰਕਲਨ, ਤਾ ਕਿ ਬਾਅਦ ਵਿਚ ਕੂੜ-ਕਹਾਣੀਆਂ ਨਾ ਘੜੀਆਂ ਜਾਣ, ਦੂਜੇ ਵਰਤਮਾਨ ਸਤਿਗੁਰੂ ਜੀ ਦੀ ਜ਼ਿੰਦਗੀ ਜਿਸਤੋਂ ਆਉਣ ਵਾਲੇ ਸਤਿਗੁਰੂ ਪ੍ਰੇਰਨਾ ਲੈ ਸਕਣ, ਤੀਜੇ ਜੇ ਕੋਈ ਚਾਹੇ ਕਿ ਉਸਨੇ ਪੂਰਨ ਰੂਪ ਵਿਚ ਆਪਣੇ ਆਪ ਨੂੰ ਗੁਰੂ ਜੀਵਨ ਅਨੁਸਾਰ ਢਾਲਣਾ ਹੈ, ਉਸਨੂੰ ਗਾਹਣ ਵਿਚ ਕਾਨੇ ਗੱਡੇ ਹੋਏ ਮਿਲ ਪੈਣ।

ਪਰ ਇਹ ਗੱਲ ਬਣੀ ਨਾ। ਮੈਂ ਖ਼ੁਦ ਸਤਿਗੁਰੂ ਜੀ ਤੋਂ ਦੂਰ ਚਲਾ ਗਿਆ। ਮੇਰਾ ਜਨ-ਸੇਵਾ ਦਾ ਸ਼ੌਕ ਤੇ ਬੁੱਧੀਮਾਨਤਾ ਮੈਨੂੰ ਕਮਿਊਨਿਸਟ ਪਾਰਟੀ ਆਫ ਇੰਡੀਆ ਵਿਚ ਲੈ ਗਏ। ਇਸ ਜਾਣ ਵਿਚ ਵੀ ਮੈਨੂੰ ਆਪਣੇ ਘਰੋਂ ਅਰਥਾਤ ਨਾਮਧਾਰੀਆਂ ਵਿਚੋਂ ਪ੍ਰੇਰਨਾ ਮਿਲੀ। ਇਹ ਤੁਕਾਂ,

ਰਾਮ ਸਿੰਘ ਉਚ ਨੀਚਨ ਡਰੈ।
ਅਵਨੀ ਏਕ ਰਸੋਈ ਕਰੈ।
ਉਠੇ ਰਾਮ ਸਿੰਘ ਦੂਲੋ।
ਪੁਟਦੇ ਸਭ ਰਾਜਨ ਕੇ ਮੂਲੋ।

—ਮੈਂ ਜੀਵਨ ਵਿਚ ਵਾਪਰਨ ਵਾਲੀਆਂ ਸਮਝਦਾ ਸਾਂ ਤੇ ਕਮਿਊਨਿਸਟ ਪਾਰਟੀ ਮੈਨੂੰ ਇਹਨਾਂ ਵਿਚਾਰਾਂ ਦੀ ਪਰਣਾਈ ਜਾਪੀ। ੧੯੪੫ ਤੋਂ ੧੯੫੭ ਅਤੇ ੧੯੬੬ ਤੋਂ ੧੯੭੭ ਤਕ ਮੈਂ ਪੂਰੀ ਇਮਾਨਦਾਰੀ, ਸੰਜੀਦਗੀ ਅਤੇ ਉਤਸ਼ਾਹੀ ਹਿੰਮਤ ਨਾਲ ਪਾਰਟੀ ਵਿਚ ਕੰਮ ਕੀਤਾ। ਸਾਧਾਰਨ ਪੱਧਰ ਤੋਂ ਲੈ ਕੇ ਹੈੱਡ ਕੁਆਰਟਰ ਤਕ ਦੀਆਂ ਜ਼ਿੰਮੇਵਾਰੀਆਂ ਨਿਬਾਹੀਆਂ। ਜ਼ਿਮੇਂ ਲੱਗੇ ਪਾਰਟੀ ਕੋਟਿਆਂ ਨੂੰ ਡਿਉਢਾ-ਦੁਗਣਾ ਤਕ ਪੂਰਾ ਕੀਤਾ। ਅੰਤਮ ਸੇਵਾ ਪਾਰਟੀ ਦੇ ਪ੍ਰੈਸ, ਦੀ ਅਵਾਮੀ ਪ੍ਰਿੰਟਿੰਗ ਐਂਡ ਪਬਲਿਸ਼ਿੰਗ ਸੋਸਾਇਟੀ, ਲਿਮਟਿਡ, ਜਲੰਧਰ (ਅਵਾਮੀ ਪ੍ਰੈਸ) ਵਿਚ ਮੈਨੇਜਰ ਦੇ ਤੌਰ ਤੇ ਕੀਤੀ। ਉਸ ਨੂੰ ਬੇ-ਵਿਸ਼ਵਾਸੀ ਦੇ ਮਾਹੌਲ 'ਚੋਂ ਕੱਢ ਕੇ ਵਿਸ਼ਵਾਸ-ਯੋਗਤਾ ਪ੍ਰਦਾਨ ਕੀਤੀ।

ਪਰ ਇਸ ਸਾਰੇ ਸਮੇਂ ਵਿਚ ਮੇਰਾ ਨਾਮਧਾਰੀਆਂ ਨਾਲੋਂ ਮੋਹ ਨਹੀਂ ਟੁੱਟ ਸਕਿਆ, ਸਗੋਂ ਮੇਰੇ ਸਾਰੇ ਪ੍ਰੈਸ ਨਾਲ ਕੰਮਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਵੱਲ ਸਹਾਇਕ ਰਹੇ। ਕੋਈ ਸੰਦੇਹ ਨਹੀਂ ਕਿ ਜੇ ਮੈਨੂੰ ਸਮੇਂ ਸਮੇਂ ਸਤਿਗੁਰੂ ਜੀ ਵਾਲੇ ਪਾਸਿਓਂ ਆਰਥਿਕ ਸਹਾਇਤਾ ਨਾ ਮਿਲੀ ਹੁੰਦੀ ਤਾਂ ਪ੍ਰੈਸ ਨੂੰ ਭਰਪੂਰਤਾ ਨਾ ਪ੍ਰਦਾਨ ਕਰ ਸਕਦਾ।

* * *

ਅਪਰੈਲ ੧੯੭੭ ਵਿਚ ਇਕ ਰਾਤ ਮੈਨੂੰ ਵਿਚਾਰ ਆਇਆ: ਕਵੀ, ਕਾਮਰੇਡਾਂ ਪਾਸ ਤਾਂ ਬੁਧੀਵਾਦੀਆਂ ਦਾ ਮੱਖਣ ਕੇਂਦਰਤ ਹੋਇਆ ਰਹਿੰਦਾ ਹੈ। ਇਹਨਾਂ ਨੂੰ ਤੇਰੀ ਓਨੀ ਲੋੜ ਨਹੀਂ ਜਿੰਨੀ ਤੇਰੇ ਘਰ, ਨਾਮਧਾਰੀਆਂ ਨੂੰ ਤੇਰੀ ਜ਼ਰੂਰਤ ਹੈ। ਉਹ ਦੇਸ਼ ਭਗਤੀ ਕਾਰਨ ਹੀ ਆਮ ਕਰਕੇ ਅਨਪੜ੍ਹ ਰਹਿ ਗਏ, ਉਹਨਾਂ ਵਿਚ ਚੰਗੇ ਆਚਾਰ ਦੇ ਸਾਰੇ ਚਿੰਨ ਮੌਜੂਦ ਹਨ, ਉਹ ਗੁਰਸਿੱਖੀ ਦੀ ਨਾਨਕ ਪਰੰਪਰਾ ਨੂੰ ਸੁਰਜੀਤ ਰੱਖ ਰਹੇ ਹਨ ਤੇ ਕਿਉਂ ਨ ਤੂੰ ਉਹਨਾਂ ਦਾ ਲੇਖਕ ਬਣੇਂ। ਉਸ ਸਮਾਜ ਨੂੰ ਤੇਰੀ ਲੋੜ ਹੈ, ਬੇਲੋੜਿਆਂ ਤੋਂ ਛੁਟੀ ਕਰ।

ਅਤੇ ਸਵੇਰੇ ਉਠਦਿਆਂ ਹੀ ਮੈਂ ਪਾਰਟੀ ਦੀ ਪ੍ਰੈਸ ਕਮੇਟੀ ਨੂੰ ਅਸਤੀਫ਼ਾ ਲਿਖ ਦਿਤਾ। ਜਦੋਂ ਪ੍ਰਾਪਤੀ ਨਾ-ਪ੍ਰਾਪਤੀ ਦੀ ਖ਼ਬਰ ਵੀ ਨਾ ਮਿਲੀ, ਮੈਂ ਦੂਜੀ ਵਾਰ ਫਿਰ ਲਿਖ ਦਿਤਾ ਕਿ ਮੈਂ ਜੂਨ ੧੯੭੭ ਦੀ ਪਹਿਲੀ ਨੂੰ, ਪ੍ਰੈਸ ਤੋਂ ਛੁਟੀ ਕਰ ਰਿਹਾ ਹਾਂ।

ਏਸੇ ਦੌਰਾਨ ਚੋਣਾਂ ਦਾ ਐਲਾਨ ਹੋ ਗਿਆ। ਮੈਂ ਅਜਿਹੇ ਮੌਕੇ, ਆਪਣੇ ਕਿਸੇ ਵਿਚਾਰ ਅਧੀਨ ਪਾਰਟੀ ਨੂੰ ਨੁਕਸਾਨ ਨਹੀਂ ਸਾਂ ਪੁਚਾਣਾ ਚਾਹੁੰਦਾ, ਸੋ ਡਟ ਕੇ ਪ੍ਰਿੰਟਿੰਗ ਆਦਿ ਦਾ ਕੰਮ ਕਰਦਿਆਂ ਅਲਟੀਮੇਟਮ ਦੇ ਦਿਤਾ ਕਿ ਪ੍ਰੀਤਮ ਸਿੰਘ ਕਵੀ ੫-੭-੭੭ ਨੂੰ ਮੈਨੇਜਰ ਦੀ ਕੁਰਸੀ ਤੇ ਨਹੀਂ ਹੋਵੇਗਾ, ਪ੍ਰਬੰਧ ਕਰ ਲਿਆ ਜਾਏ।

ਅਤੇ ੬-੭-੭੭ ਨੂੰ ਮੇਰੇ ਘਰੋਗੇ ਸਾਮਾਨ ਦਾ ਟਰੱਕ ਨਵੀਂ ਦਿੱਲੀ ਜੇ-੩/੧੯੯, ਰਾਜੌਰੀ ਗਾਰਡਨ ਵਿਖੇ ਧੁਏਂਧਾਰ ਬਰਸਾਤ ਵਿਚ ਜਾ ਲੱਥਾ। ਇਹ ਮੇਰਾ ਘਰ ਹੈ।

ਪ੍ਰੋਗਰਾਮ ਇਹ ਸੀ ਕਿ ਨਾਮਧਾਰੀਆਂ ਨਾਲ ਸਬੰਧਤ ਵੱਖ ਵੱਖ ਵਿਸ਼ਿਆਂ ਤੇ ੧੯-੨੦ ਪੁਸਤਕਾਂ ਲਿਖਾਂਗਾ, ਪਰ ਅਗਲੇਰੇ ਦਿਨ ਮੇਰਾ ਰਾਹ ਜਿਵੇਂ ਮੇਰੇ ਸੰਸਕਾਰਾਂ ਨੇ ਹੀ ਮਿਥ ਦਿਤਾ। ਇਸ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਿੱਲੀ ਆ ਗਏ। ਮੈਂ ਦਰਸ਼ਨਾਂ ਲਈ ਗਿਆ। ਮੱਥਾ ਟੇਕਿਆ ਤਾਂ ਕਹਿਣ ਲੱਗੇ: "ਆ ਗਏ ਫਿਰ ਕਵੀ ਜੀ!"

"ਹਾਂ ਜੀ, ਪ੍ਰੈਸ ਨੂੰ ਛੱਡ ਆਇਆਂ !"
"ਫਿਰ ਕੀ ਹੋਇਆ, ਚਿੰਤਾ ਨਾ ਕਰਨਾ ।"
"ਚਿੰਤਾ ਕਿਉਂ, ਆਪ ਦੇ ਹੁੰਦੇ !"

• • •

ਮੈਂ ਆਪਣੇ ਹਾਸਲ ਕੀਤੇ ਗਿਆਨ ਤੋਂ ਇਹੋ ਸਿੱਖਿਆ ਹੈ ਕਿ ਵਰਤਮਾਨ ਨੂੰ ਮਜ਼ੇ ਨਾਲ ਭੋਗੋ, ਪਿਛੇ ਦੀਆਂ ਕਹਾਣੀਆਂ ਨਾ ਪਾਓ, ਨਾ ਉਸਤੇ ਪਛਤਾਓ, ਅੱਗੇ ਦੀ ਪਲੈਨਿੰਗ ਬੇਸ਼ਕ ਕਰੋ, ਉਸਦਾ ਵਾਧੂ ਫਿਕਰ ਨਾ ਲਾਈ ਰਖੋ । ਜੇ ਵਰਤਮਾਨ ਠੀਕ ਤਾਂ ਅੱਗਾ ਪਿਛਾ ਸਭ ਠੀਕ । ਨਿੱਕਾ ਜਿਹਾ ਇਹ ਫਾਰਮੂਲਾ ਮੇਰੇ ਸੁਖਾਂ ਦਾ ਸੋਮਾ ਹੈ ।

ਸ਼ਾਇਦ ਇਹੋ ਸੋਚ ਹੀ ਉਸ ਦਿਨ ੧੧/੧੦ ਪੂਸਾ ਰੋਡ, ਨਵੀਂ ਦਿੱਲੀ ਵਿਚ ਸਤਿਗੁਰਾਂ ਦੇ ਦਰਸ਼ਨ ਕਰਦਿਆਂ ਮੇਰੇ ਮਨ ਵਿਚ ਕੌਂਧ ਗਈ । ਮੈਂ ਤੁਰੰਤ ਫੈਸਲਾ ਕੀਤਾ ਕਿ ਪੁਰਾਣੇ ਵਰਕੇ ਫੋਲ ਕੇ ਜਾਂ ਬੀਤਿਆਂ ਨੂੰ ਮਿਲ ਕੇ ਮੈਂ ਉਹਨਾਂ ਦੀਆਂ ਮੂਰਤਾਂ ਉਸਾਰਾਂਗਾ, ਕਿਉਂ ਨ ਵਰਤਮਾਨ ਨੂੰ ਫੜਾਂ । ਤੇ ਮੇਰੇ ਆਪਣੇ ਵਿਚਾਰ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ-ਦਿਨ ਲਿਖਣ ਬਾਰੇ ਸਨ, ਮੇਰੇ ਤੇ ਹਾਵੀ ਹੋ ਗਏ ।

ਉਸੇ ਵੇਲੇ ਕਲਮ ਫੜ ਲਈ ਤੇ ਜਿਹੜੇ ਕਾਗਜ਼ ਵੀ ਮੇਰੇ ਪਾਸ ਸਨ ਉਹਨਾਂ ਉਤੇ ੮-੭-੭੭ ਦੇ ਸਤਿਗੁਰਾਂ ਨਾਲ ਸਬੰਧਤ ਵਾਕਿਆਤ ਲਿਖਣੇ ਸ਼ੁਰੂ ਕਰ ਦਿਤੇ । ਕੋਈ ਪ੍ਰੇਰਕ ਨਹੀਂ ਕਿਸੇ ਦੀ ਆਗਿਆ ਨਹੀਂ । ਅਤੇ ਕਲਮ ਨੇ ਆਪਣਾ ਸਫ਼ਰ ਸ਼ੁਰੂ ਕਰ ਦਿਤਾ ।

ਮੈਂ ਜੁਆਨ ਤਾਂ ਨਹੀਂ ਸਾਂ ਜੋ ਸਤਿਗੁਰੂ ਜੀ ਨਾਲ ਦੁੜਕੀ ਪਿਆ ਰਹਿੰਦਾ । ਆਮ ਕਰਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਿੰਨ ਵਿਅਕਤੀਆਂ ਦਾ ਜੀਵਨ ਇਕੋ ਵਾਰ ਜੀਉਂਦੇ ਚਲੇ ਜਾ ਰਹੇ ਦਿਸਦੇ ਹਨ । ਉਹਨਾਂ ਨਾਲ ਕਦਮ ਮਿਲਾ ਕੇ ਚੱਲਣ ਦੇ ਮੈਂ ਯੋਗ ਨਹੀਂ ਸਾਂ । ਸੋ ਆਪ ਹੀ ਆਪਣਾ ਕਾਰਜ ਖੇਤਰ ਨਿਸਚਤ ਕਰ ਲਿਆ । ਜਦੋਂ ਵੀ ਸ੍ਰੀ ਸਤਿਗੁਰੂ ਜੀ ਦਿੱਲੀ ਵਿਖੇ ਦਰਸ਼ਨ ਦੇਣ ਮੈਂ ਉਹਨਾਂ ਦੇ ਡੇਰੇ ਚਲਾ ਜਾਵਾਂ ਤੇ ਜੋ ਕੁਝ ਵੇਖਾਂ ਨੋਟ ਕਰਦਾ ਰਹਾਂ । ਨਾ ਇਸ ਵਿਚ ਜਾਸੂਸੀ ਹੋਵੇ, ਨਾ ਹਰ ਘਟਨਾ ਦੀ ਗਹਿਰੀ ਪੁਛ-ਪੜਤਾਲ, ਜੋ ਸੁਤੇ ਸਿਧ ਪ੍ਰਾਪਤ ਹੋਵੇ, ਸੰਭਾਲ ਲਵਾਂ । ਭਾਵ ਕਿ ਐਸੇ ਕਲਮੀ ਸਨੈਪ ਲਿਖਾਂ ਜਿਹਨਾਂ ਵਿਚ ਸਤਿਗੁਰੂ ਜੀ ਕੇਂਦਰੀ ਬਿੰਦੂ ਹੋਣ । ਅਤੇ ਨਾਲ ਹੀ ਵਿਸ਼ਾਲ ਕੈਨਵਸ ਸਮੁਚੇ ਨਾਮਧਾਰੀ ਜਗਤ ਵਿਚ ਵਾਪਰਦੀਆਂ ਘਟਨਾਵਾਂ ਦੀ ਪ੍ਰਿਸ਼ਠ ਭੂਮੀ ਜਾਂ ਅਗ੍ਰ ਭੂਮੀ ਦੀ ।

ਮੈਂ ਇਹ ਮੰਨ ਕੇ ਤੁਰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਗੁਰਗਦੀ ਦੀ ਪਰੰਪਰਾ ਜਾਰੀ ਹੈ ਤੇ ਜਾਰੀ ਰਹੇਗੀ । ਜਿਹੜਾ ਵੀ ਮਹਾਨ ਵਿਅਕਤੀ ਗੁਰੂਆਂ ਕੋਲੋਂ ਉਹਨਾਂ ਦੇ ਵਿਰਸੇ ਦੀ ਥਾਤੀ ਲੈ ਕੇ ਚਲੇਗਾ, ਸਾਡੇ ਲਈ ਪੂਜਣਯੋਗ ਹੋਵੇਗਾ । ਗੁਰੂ ਨਾਨਕ ਦੇਵ "ਨਾਨਕ ਲੇਖੇ ਇਕ ਗੱਲ" (ਨਾਮ ਜਪਣਾ) ਕਹਿੰਦਾ ਹੈ ਜਿਹੜਾ ਵੀ ਗੁਰੂ-ਵਿਅਕਤੀ ਇਕ ਗੱਲ ਕਰੇ ਕਰਾਵੇਗਾ ਉਹੋ ਹੀ ਸਤਿਗੁਰਾਂ ਦੇ ਆਦਰਸ਼ਾਂ ਅਨੁਸਾਰ ਜੀਉ ਸਕੇਗਾ ਤੇ ਜੋ ਵੀ ਆਦਿ ਗਰੰਥ ਵਿਚ ਲਿਖੇ ਸਤਿਗੁਰਾਂ ਦੇ ਲੱਛਣਾਂ ਤੇ ਢੁਕਦਾ ਹੋਵੇਗਾ ਉਸੇ ਨੂੰ ਹੀ ਗੁਰੂ ਮੰਨ ਕੇ ਚੱਲਾਂਗਾ ।

ਸੋ ਗੁਰੂ ਸਿੱਖ ਦੀ ਪ੍ਰੰਪਰਾ ਨੂੰ ਪੁਰਾਤਨ ਗੁਰੂਆਂ ਅਤੇ ਸਿੱਖਾਂ ਦੀ ਬਾਣੀ ਤੇ ਇਤਿਹਾਸ ਦੀ ਰੋਸ਼ਨੀ ਵਿਚ ਵੇਖਦਿਆਂ ਮੈਂ ਇਹ ਰੋਜ਼ਨਾਮਚਾ ਲਿਖਣਾ ਸ਼ੁਰੂ ਕਰ ਦਿਤਾ ।

• • •

ਥੋੜਾ ਜਿਹਾ ਜ਼ਿਕਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ। ਮੈਨੂੰ ਆਪ ਜੀ ਦੇ ਬਚਪਨ ਦੀ ਸੰਗਤ ਨਸੀਬ ਹੋਈ ਹੈ। ਮੈਂ ੧੦ ਕੁ ਸਾਲ ਇਨ੍ਹਾਂ ਤੋਂ ਆਯੂ ਵਿਚ ਵੱਡਾ ਹਾਂ। ਇਹ ਬਹੁਤ ਜ਼ਹੀਨ ਤੇ ਤੇਜ਼ਗਤੀ ਕਿਸ਼ੋਰ ਸਨ, ਸੁੰਦਰਤਾ ਦਾ ਅਹਿਸਾਸ ਰੱਖਣ ਵਾਲੀ ਮੇਰੀ ਬੁੱਧੀ ਇਹਨਾਂ ਨੂੰ ਪਸੰਦ ਕਰਦੀ ਸੀ। ਪਰ ਇਹਨਾਂ ਦਾ ਤੇਜ਼ ਤਰਾਰਾਪਣ ਇਹਨਾਂ ਨਾਲ ਇਕਸੁਰ ਨਹੀਂ ਸੀ ਹੋਣ ਦਿੰਦਾ, ਅਸਲੋਂ ਬਚਪਨ ਵਿਚ ਤਾਂ ਮੈਂ ਆਪਣੀਆਂ ਕਲਪਣਾ-ਕਹਾਣੀਆਂ ਨਾਲ ਕੀਲੀ ਰਖਿਆ ਪਰ ਜਿਉਂ ਹੀ ਇਹ ਜਵਾਨ ਹੋਏ ਮੇਰਾ ਇਹਨਾਂ ਦਾ ਪਰਸਪਰ ਫਾਸਲਾ ਵਾਧੇ ਵਿਚ ਪੈ ਗਿਆ। ਉਸ ਵੇਲੇ ਦੀ ਮੇਰੀ ਇਕ ਕਵਿਤਾ ਦੀ ਆਖ਼ਰੀ ਪੰਗਤੀ ਹੈ :

ਕੈਸੇ ਬਨ ਆਵੈ ਤੁਮ ਸੰਗ ਕਵੀ ਪ੍ਰੀਤਮ ਕੀ
ਤੁਮ ਜਗਜੀਤ ਸਿੰਘ ਐਸੇ ਮਹਾਰਾਜ ਹੋ।

ਅਤੇ ਜਦੋਂ ਮੈਂ ਸ੍ਰੀ ਭੈਣੀ ਸਾਹਿਬ ਦਾ ਨਾਮਧਾਰੀ ਵਿਦਿਅਕ ਆਸ਼ਰਮ, ਜਿਸ ਅਨੁਸਾਰ ਵਿਦਿਆਰਥੀ ਘਟੋਂ ਘਟ ੧੦ ਸਾਲ ਤਾਂ ਕਿਸੇ ਘਰ-ਪਰਵਾਰ ਦੇ ਮੈਂਬਰ ਜਾਂ ਇਸਤਰੀ ਜਾਤੀ ਦੇ ਮੱਥੇ ਤਕ ਨਹੀਂ ਲੱਗੇ, ਤਿਆਗ ਜ਼ਫਰਕੇ (ਡਫਰਕੇ) ਥਾਣਾ ਰਾਏਵਿੰਡ, ਤਹਿਸੀਲ ਚੂਣੀਆਂ, ਜ਼ਿਲ੍ਹਾ ਲਾਹੌਰ (ਹੁਣ ਪਾਕਿਸਤਾਨ) ਚਲਾ ਗਿਆ ਅਗਲੇ ੩-੪ ਸਾਲ ਅੰਦਰ ਹੀ ਮੈਂ ਨਾਮਧਾਰੀ ਖੇਤਰ ਵਿਚੋਂ ਦੂਰ ਨਿਕਲ ਗਿਆ।

* * *

੧੪-੧੫ ਸਾਲ ਦੇ ਵਕਫ਼ੇ ਬਾਅਦ ਜਦ ਮੈਂ ਪਹਿਲੀ ਵਾਰ ਜੀਵਨ ਨਗਰ ਇਲਾਕੇ ਵਿਚ ਗਿਆ ਤਾਂ ਮੈਂ ਆਮ ਲੋਕਾਂ ਦੀ ਜ਼ਬਾਨੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕਰਨੀਆਂ ਅਤੇ ਸੁਭਾਉ ਦੀ ਚਰਚਾ ਸੁਣੀ। ਉਦੋਂ ਇਹ 'ਮਹਾਰਾਜ ਜੀ' ਸਨ ਜਾਂ ਵੱਡੇ ਬਾਬਾ ਜੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮੌਜੂਦਗੀ ਵਿਚ ਸਤਿਕਾਰ ਦੇ ਸ਼ਬਦ ਇਹੋ ਸਨ।

ਫੇਰ ਮੋਹ ਜਾਗਿਆ। ਦਿੱਲੀ ਵਿਚ ਮਿਲਣੀ ਦੇ ਇਕ ਇਤਫ਼ਾਕ ਦਾ ਤਾਂ ਬੜੇ ਕਿਰਕਰੇ-ਪਣ ਵਿਚ ਅੰਤ ਹੋਇਆ। ਪਰ ਜਦੋਂ ਮੈਂ ਸਤਿਜੁਗ ਦਾ ਸੰਪਾਦਕ (੧੯੫੭) ਬਣ ਕੇ ਫਿਰ ਜੀਵਨ ਨਗਰ ਗਿਆ ਤਾਂ ਦੂਰ ਨੇੜੇ ਦੇ ਸਭ ਹਲਕਿਆਂ ਨੇ ਮੇਰੇ ਮਹਾਨ ਸਹਿਪਾਠੀ ਦੀ ਮੁਕਤ-ਕੰਠ ਪ੍ਰਸ਼ੰਸਾ ਕੀਤੀ।

ਅਤੇ ਫਿਰ ਜਿਉਂ ਜਿਉਂ ਅਸਾਂ ਇਕ ਦੂਜੇ ਨੂੰ ਜਾਣਿਆਂ ਸਹੀ ਕਦਰਾਂ ਤੋਂ ਗਰਦ ਗੁਬਾਰ ਲੱਥ ਗਿਆ ਤੇ ਗੁਪਤ ਪ੍ਰਗਟ ਗੁਣਾਂ ਦੀ ਸਾਂਝ ਪੈਰੋ-ਪੈਰ ਵਧਣ ਲੱਗੀ। ਸਤਿਗੁਰੂ ਜੀ ਮੇਰੇ ਕਦਰਦਾਨ ਤੇ ਮੈਂ ਇਹਨਾਂ ਦੀ ਸਰਬ ਗੁਣ ਸੰਪੰਨਤਾ ਦਾ ਸੱਚਾ ਪ੍ਰਸ਼ੰਸਕ।

੧੯੫੯ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਾਥੋਂ ਸਦੀਵੀ ਜੁਦਾਈ ਹੋ ਗਈ। ਜਿਵੇਂ ਹੀ ਉਹਨਾਂ ਦੇ ਵੱਡੇ ਲਾਲ ਨੇ ਸਮਾਜ ਨੂੰ ਅਗਵਾਈ ਦੇਣੀ ਸ਼ੁਰੂ ਕੀਤੀ ਉਹਨਾਂ ਦੀਆਂ ਅਨੇਕਾਂ ਸ਼ਕਤੀਆਂ ਨੂੰ ਵਿਕਾਸ ਤੇ ਪ੍ਰਕਾਸ਼ ਦਾ ਮੌਕਾ ਮਿਲਿਆ। ਵਰਤਮਾਨ ਸਤਿਗੁਰੂ ਹਰ ਮੋੜੇ ਅੱਗੇ-ਅਗੇਰੇ ਸਨ। ਉਹਨਾਂ ਨੇ ਚੌਮੁਖੀ ਪ੍ਰਗਤੀ ਕਰਕੇ ਸਮਾਜ ਵਿਚ, ਜਾਂ ਕੇਂਦਰ ਵਿਚ ਉਠਦੀਆਂ ਸਰਕਾਰੀ ਜਾਂ ਗ਼ੈਰ-ਸਰਕਾਰੀ ਉਲਝਣਾਂ-ਔਕੜਾਂ ਨੂੰ ਬੜੀ ਖ਼ੂਬਸੂਰਤੀ ਤੇ ਸਹਿਜ ਸਰਲਤਾ ਨਾਲ ਆਬੂਰ ਕਰ ਲਿਆ।

ਜੋ ਵਿਅਕਤੀ ਹੁਣ ਸਮਾਜ 'ਚ ਸਰਵੋਚ ਸੀ ਅਤੇ ਜਿਸਦੇ ਗੁਣਾਂ-ਖ਼ੂਬੀਆਂ ਤੋਂ ਮੈਂ ਬਲਿਹਰੀ ਸਦਕੇ ਜਾਂਦਾ ਸਾਂ ਉਸ ਵਾਸਤੇ ਕੁਝ ਲਿਖਣਾ ਮੈਨੂੰ ਅਨੰਦ ਹੀ ਦੇਣ ਵਾਲਾ ਸੀ।

* * *

ਮੈਂ ਕੋਲੋਂ ਗੱਲ ਬਣਾ ਕੇ ਨਹੀਂ ਲਿਖਦਾ। ਝੂਠੀ ਵਡਿਆਈ ਵਿਚ ਮੇਰੀ ਨਿਸ਼ਠਾ ਨਹੀਂ। ਸ਼ਰਧਾ ਦਾ ਗਲੇਫਣ ਵੀ ਮੈਂ ਨਹੀਂ ਦਿੰਦਾ। ਪਿਆਰ ਵਿਚ ਮੇਰਾ ਵਿਸ਼ਵਾਸ ਹੈ। ਉਸ ਦੇ ਆਧਾਰ ਤੇ ਮੇਰੀ ਕਲਮ ਸਫਰ ਕਰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਸਚਮੁਚ ਹੀ ਮੇਰੇ ਮਨਹਰਨ ਹਨ, ਉਹਨਾਂ ਨਾਲ ਮੁਹੱਬਤ ਹੋ ਗਈ ਹੈ। ਪਰ ਇਸਦਾ ਮਤਲਬ ਇਹ ਨਹੀਂ ਕਿ ਉਹਨਾਂ ਵਾਸਤੇ ਝੂਠ ਲਿਖਾਂ, ਬਨਾਉਟੀ ਖ਼ੂਬੀਆਂ ਬਿਆਨਾਂ ਜਾਂ ਕੂੜ-ਕਹਾਣੀਆਂ ਘੜਾਂ।

ਜੋ ਕੁਝ ਮੈਂ ਲਿਖਦਾ ਹਾਂ। ਉਹ ਇੰਨ-ਬਿੰਨ ਤੋਂ ਕੁਝ ਘੱਟ ਹੀ ਹੁੰਦਾ ਹੈ ਕਿਉਂਕਿ ਮੈਂ ਇਕ ਸਾਧਾਰਨ ਆਦਮੀ ਹਾਂ। ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਪਾਠਕ ਨੂੰ ਵੱਧ ਤੋਂ ਵੱਧ ਹਕੀਕਤ ਦੇ ਕੋਲ ਲੈ ਜਾਵਾਂ। ਇਕ ਅਜਿਹਾ ਕਲਮੀ ਚਿੱਤਰ ਪ੍ਰਸਤੁਤ ਕਰਾਂ ਜੋ ਪਾਠਕ ਨੂੰ ਗੁਰੂ ਦਰਸ਼ਨ ਠੀਕ ਉਸ ਵੇਲੇ ਦੇ ਆਲੇ-ਦੁਆਲੇ ਵਿਚ ਕਰਵਾ ਦੇਵੇ।

ਚਾਲਾਕ ਤੇ ਕੂੜ-ਘਾੜਤੀਆਂ ਪਾਸੋਂ ਸੁਚੇਤ ਰਹਿਣ ਦੀ ਲੋੜ ਪੈਂਦੀ ਹੈ। ਸਿੱਧੇ ਸਾਧੇ ਲੋਕ ਸ਼ੀਲ ਸੰਜਮ ਵਿਚ ਵੀ ਰਹਿੰਦੇ ਹਨ ਤੇ ਜਿਵੇਂ ਮਹਿਸੂਸ ਕਰਦੇ ਹਨ ਤਿਵੇਂ ਬਿਆਨ ਵੀ ਕਰਦੇ ਹਨ। ਮੇਰੀਆਂ ਲਿਖਤਾਂ ਵਿਚ ਐਸੇ ਕਈ ਵਾਕਿਆਤ ਆਉਂਦੇ ਹਨ, ਜਿਸ ਨੂੰ ਬੁੱਧੀਵਾਦੀ ਨਹੀਂ ਵੀ ਪਰਵਾਨ ਕਰ ਸਕਦੇ ਪਰ ਮੈਨੂੰ ਦੱਸਣ ਵਾਲੇ ਆਪਣੀ ਦ੍ਰਿੜ੍ਹ ਨਿਸਚਾ ਦੀ ਗੱਲ ਕਰਦੇ ਹਨ।

ਮੈਂ ਵਾਕਿਆਤ ਨੂੰ ਜਿਉਂ ਦਾ ਤਿਉਂ ਲਿਖਣ ਉਤੇ ਹੀ ਜ਼ੋਰ ਅਤੇ ਟੇਕ ਰੱਖਦਾ ਹਾਂ। ਸੰਭਵ ਹੈ ਮੇਰੇ ਪਾਸੋਂ ਕਦੇ-ਕਦੇ ਕਿਸੇ ਨਾਂਅ ਜਾਂ ਥਾਂ ਦੀ ਗ਼ਲਤੀ ਹੋ ਗਈ ਹੋਵੇ; ਇਹ ਨੁਕਸ ਕਈ ਤਰ੍ਹਾਂ ਪੈ ਸਕਦਾ ਹੈ। ਪਰ ਉਸ ਵਾਕਿਆ ਦੀ ਸਚਾਈ ਤੋਂ ਨਹੀਂ ਭੱਜਿਆ ਜਾ ਸਕਦਾ।

ਗੁਰੂ ਆਪਣੇ ਸਿੱਖਾਂ ਵਾਸਤੇ ਕੀ ਕਰਦਾ ਹੈ, ਉਹਦਾ ਦੂਜਿਆਂ ਨਾਲ ਕੈਸਾ ਰਿਸ਼ਤਾ ਹੁੰਦਾ ਹੈ। ਸਿੱਖ ਸਤਿਗੁਰੂ ਤੋਂ ਕਿਵੇਂ ਸਦਕੇ ਜਾਂਦੇ ਹਨ ਤੇ ਉਹਨਾਂ ਦੀਆਂ ਉਲਝਣਾਂ ਜਾਂ ਮੁਸ਼ਕਲਾਂ ਵਿਚ ਸਤਿਗੁਰੂ ਕਿਵੇਂ ਸਹਾਈ ਹੁੰਦੇ ਹਨ, ਇਹ ਤਾਂ ਮੇਰੀਆਂ ਲਿਖਤਾਂ ਤੋਂ ਪਤਾ ਲਗ ਹੀ ਜਾਵੇਗਾ। ਪਰ ਇਸਤੋਂ ਸਤਿਗੁਰੂ ਜੀ ਦੇ ਜੀਵਨ ਢੰਗ ਦਾ, ਉਹਨਾਂ ਦੇ ਸੁਭਾਉ ਅਤੇ ਤੌਰ ਤਰੀਕਿਆਂ ਦਾ ਵੀ ਕੁਝ ਅੰਦਾਜ਼ਾ ਹੁੰਦਾ ਰਹੇਗਾ, ਐਸੀ ਮੈਨੂੰ ਆਸ ਹੈ।

ਮੈਂ ਨ ਤਾਂ ਵਧੀਆ ਸਿੱਖ ਹਾਂ ਤੇ ਨਾ ਹੀ ਅਧਿਆਤਮਿਕ ਖੇਤਰ ਦਾ ਜਾਣਕਾਰ, ਮੈਨੂੰ ਤਾਂ ਇਕ ਅਵਸਰ ਮਿਲ ਗਿਆ ਹੈ, ਗੁਰੂ ਘਰ ਦੇ ਕੇਂਦਰ ਅਤੇ ਸਿੱਖਾਂ ਬਾਰੇ ਕੁਝ ਨਾ ਕੁਝ ਇਕੱਤਰ ਕਰਨ ਦਾ, ਸੋ ਇਸਦਾ ਲਾਭ ਲੈ ਰਿਹਾ ਹਾਂ।

ਭਾਵੇਂ ਮੈਂ ਆਪਣੇ ਆਪ ਨੂੰ ਧਰਮ ਖੇਤਰ ਨਾਲ ਜੋੜ ਕੇ ਚਲਦਾ ਹਾਂ। ਪਰ ਅਧਿਆਤਮਕ ਖੇਤਰ ਦੀ ਪਕੜ ਮੇਰੀ ਉਚੇਰੀ ਨਹੀਂ। ਇਸ ਲਈ ਕੁਦਰਤੀ ਹੈ ਕਿ ਗੁਰੂ ਵਿਅਕਤੀ ਦੇ ਅਨੇਕਾਂ ਦੈਵੀ ਪਾਸੇ ਮੇਰੀ ਕਲਮ ਛੂਹ ਹੀ ਨਾ ਸਕੇ। ਅਧਿਆਤਮਕ ਮੰਡਲਾਂ ਵਾਲੇ ਸਿੱਖ ਸਾਧ ਵੀ ਮੇਰੀ ਸੰਗਤ ਦਾ ਭਾਗ ਨਹੀਂ। ਮੈਂ ਜਿਹਨਾਂ ਗੱਲਾਂ ਨੂੰ ਆਪਣੀ ਬੁੱਧੀ ਅਨੁਸਾਰ ਨੋਟ ਕਰਨ ਯੋਗ ਸਮਝਦਾ ਹਾਂ, ਉਹੋ ਲਿਖਦਾ ਹਾਂ।

ਮੈਂ ਸਤਿਗੁਰੂ ਜੀ ਦੇ ਹਜ਼ੂਰੀ ਜਥੇ ਦਾ ਮੈਂਬਰ ਵੀ ਨਹੀਂ ਕਿ ਜੋ ਕੁਝ ਗੁਰੂ ਕੇ ਕੇਂਦਰ ਵਿਚ ਹੁੰਦਾ ਹੋਵੇ ਉਸ ਸਭ ਕਾਸੇ ਦਾ ਮੈਨੂੰ ਪਤਾ ਹੋਵੇ। ਉਹਨਾਂ ਨਾਲ ਦੌਰਿਆਂ ਵਿਚ ਵੀ ਲਗਾਤਾਰ ਨਹੀਂ ਰਹਿੰਦਾ ਕਿ ਉਹਨਾਂ ਦਾ ਸਾਰਾ ਕਰਮ ਖੇਤਰ ਮੇਰੀ ਪਕੜ ਵਿਚ ਹੋਵੇ। ਮੈਨੂੰ ਉਦੋਂ ਹੀ ਆਪ ਜੀ ਦੀ ਥੋੜ੍ਹੀ ਜਿਹੀ ਝਲਕ ਮਿਲਦੀ ਹੈ ਜਦੋਂ ਆਪ ਦਿੱਲੀ ਵਿਖੇ ਦਰਸ਼ਨ ਦੇਣ ਜਾਂ ਕਿਸੇ ਖ਼ਾਸ ਫੰਕਸ਼ਨ ਦੇ ਮੌਕੇ ਮੈਨੂੰ ਬੁਲਾ ਲਿਆ ਜਾਵੇ। ਉਂਜ ਮੇਰੀ ਕੋਸ਼ਿਸ਼ ਰਹਿੰਦੀ ਹੈ ਕਿ ਜਦੋਂ ਵੀ ਤੇ ਜਿਥੇ ਵੀ ਮੈਨੂੰ ਸ੍ਰੀ ਸਤਿਗੁਰੂ ਜੀ ਬਾਰੇ, ਨਾਮਧਾਰੀ ਸਮਾਜ ਬਾਰੇ, ਵਾਕਿਆਤ ਪ੍ਰਾਪਤ ਹੋ ਜਾਣ ਉਹ ਜ਼ਰੂਰ

ਮੇਰੇ ਲਿਖਤੀ ਖਜ਼ਾਨੇ ਵਿਚ ਜਮ੍ਹਾਂ ਹੁੰਦੇ ਰਹਿਣ।

ਸਤਿਗੁਰੂ ਜੀ ਨੇ ਮੈਨੂੰ, ਮੇਰੇ ਕੰਮ ਦੀ ਰਫ਼ਤਾਰ ਵੇਖ ਜਾਂ ਮੇਰੀ ਹਿੰਮਤ ਵੇਖ ਬਚਨ ਕੀਤਾ ਸੀ, "ਕਵੀ ਜੀ ਅਜੇ ਵੀਹ ਸਾਲ ਹੋਰ ਜੁਆਨ ਰਹਿਣੇ ਚਾਹੀਦੇ ਹਨ।" ਅਤੇ ਮੈਂ ਸਮਝਦਾ ਹਾਂ ਕਿ ਹੋਰ ੨੦ ਸਾਲ ਮੈਂ ਜੁਆਨਾਂ ਵਾਂਗ ਲਿਖ ਤਾਂ ਸਕਾਂਗਾ ਹੀ। ਅੱਜ ਦੀ ਮੇਰੀ ਸਿਹਤ ਤੇ ਸਮਰਥਾ ਮੈਨੂੰ ਐਸਾ ਦਾਅਵਾ ਕਰਨ ਲਈ ਉਤਸਾਹਤ ਕਰਦੀ ਹੈ।

ਮੈਨੂੰ "ਬੀਤੇ ਦੀਆਂ ਪੈੜਾਂ" ਦਾ ਇਹ ਲਾਭ ਜ਼ਰੂਰ ਹੋਇਆ ਹੈ ਕਿ ਮੈਂ ਬੁਢਾਪੇ ਦੀ ਦੰਦੀ ਤੇ ਬੈਠਾ ਹੋਇਆ ਵੀ ਆਪਣੀ ਯਾਦਦਾਸ਼ਤ ਤੇ ਲਿਖਣ-ਸ਼ਕਤੀ ਤੋਂ ਕੰਮ ਲੈ ਰਿਹਾ ਹਾਂ; ਇਸ ਨਾਲ ਸਤਿਗੁਰੂ ਜੀ ਵੀ ਮੈਨੂੰ ਕੰਮ ਦਾ ਬੰਦਾ ਸਮਝ ਕੇ ਮੇਰੀ ਦਿਲਚਸਪੀ ਦੇ ਕਈ ਅਵਸਰ ਪਰਦਾਨ ਕਰ ਦਿੰਦੇ ਹਨ।

ਮੇਰੀ ਕੋਸ਼ਿਸ਼ ਰਹਿੰਦੀ ਹੈ ਕਿ ਸਤਿਗੁਰੂ ਜੀ ਦਾ ਜ਼ਿਕਰ ਤਾਂ ਹੁੰਦਾ ਹੀ ਹੈ ਪਰ ਵੱਧ ਤੋਂ ਵੱਧ ਸਿੱਖਾਂ ਦੇ ਨਾਮ ਠਾਮ ਵੀ ਜੀਵਨ ਕਥਾ ਦਾ ਸ਼ਿੰਗਾਰ ਬਣਨ। ਕਿਉਂਕਿ ਸਤਿਗੁਰੂ ਵੀ ਸਿੱਖਾਂ ਨਾਲ ਸੋਂਹਦੇ ਹਨ ਤੇ ਸਿੱਖਾਂ ਦਾ ਜ਼ਿਕਰ ਵੀ ਸਤਿਗੁਰੂ ਨਾਲ ਵੱਧ ਤੋਂ ਵੱਧ ਆਵੇ ਤਾਂ ਹੀ ਚੰਗਾ ਲਗੇਗਾ।

ਸਤਿਗੁਰਾਂ ਅਤੇ ਸਿੱਖਾਂ ਦੀ ਪਰਸਪਰ ਸਾਂਝ ਨੂੰ ਅੰਗ ਸਕਾਂ ਮੈਂ ਇਸ ਯੋਗ ਆਪਣੇ ਆਪ ਨੂੰ ਨਹੀਂ ਸਮਝਦਾ। ਨਾ ਸਤਿਗੁਰੂ ਹੀ ਮੇਰੀ ਪਕੜ ਦਾ ਹਿਸਾ ਹਨ ਤੇ ਨਾ ਸਿੱਖਾਂ ਦੇ ਪ੍ਰੇਮ ਦੀ ਗਹਿਰਾਈ ਤਕ ਹੀ ਮੈਂ ਜਾ ਸਕਦਾ ਹਾਂ, ਮੈਂ ਤਾਂ ਕੇਵਲ ਕੁਝ ਪਲ ਸੰਭਾਲਣ ਦੀ ਕੋਸ਼ਿਸ਼ ਕਰਦਾ ਹਾਂ। ਮੇਰੀ ਲਿਖਤ ਇਤਿਹਾਸ ਤਾਂ ਨਹੀਂ ਪਰ ਇਤਿਹਾਸ ਤੋਂ ਘੱਟ ਵੀ ਕਿਸੇ ਤਰ੍ਹਾਂ ਨਹੀਂ। ਸਤਿਗੁਰਾਂ ਨਾਲ ਸਬੰਧਤ ਹਰ ਵਿਸ਼ੇ ਦੀ ਸਮੱਗਰੀ ਚਤੁਰ ਮੁਹੱਈਆ ਕਰ ਸਕਦੀ ਹੈ।

ਭਾਵੇਂ ਕਿੰਨੇ ਸਫ਼ੇ ਲਿਖ ਲਏ ਹਨ ਪਰ ਦੱਸਣ ਵਾਲੀਆਂ ਕਈ ਗੱਲਾਂ ਫਿਰ ਵੀ ਅਦੱਸ ਰਹਿ ਗਈਆਂ ਹਨ। ਏਥੇ ਮੈਨੂੰ ਸੰਤ ਨਿਧਾਨ ਸਿੰਘ ਜੀ ਕਾਦਰਾਬਾਦੀ, ਅਧਿਆਪਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਦੇ ਗ੍ਰੰਥ "ਸਤਿਗੁਰੂ ਬਿਲਾਸ" ਦੀਆਂ ਦੋ ਤੁਕਾਂ ਯਾਦ ਆ ਰਹੀਆਂ ਹਨ, ਉਹੋ ਹੀ ਮੇਰੇ ਭਾਵ ਨੂੰ ਕੁੱਜੇ ਬੰਦ ਕਰਦੀਆਂ ਹਨ :

ਗੁਰ ਕਾ ਜਸ ਹੈ ਸੈਲ ਨਿਥਾਤੇ।
ਹਉਂ ਚੀਂਟੀ ਕਿਆ ਚੂਕਹੋਂ ਤਾਂਤੇ।

* * *

ਨਾਲ ਲਗਦਿਆਂ ਦੋ ਅੱਖਰ "ਵਰਿਆਮ" ਬਾਰੇ ਵੀ। ਵਰਿਆਮ ਸੰਪਾਦਕ ਸ: ਜਗਦੀਸ਼ ਸਿੰਘ ਗੁਣਕਾਰੀ ਵਿਅਕਤੀ ਹੈ। ਇਹ ਸੇਹਰਾ ਏਸੇ ਦੇ ਸਿਰ ਹੈ ਕਿ ਪਾਠਕਾਂ ਤਕ ਇਹ ਗੁਰ-ਕਥਾ ਹਰ ਮਹੀਨੇ ਪਹੁੰਚਦੀ ਰਹੀ ਹੈ। ਇਸਨੇ ਮੇਰੀ ਨਿਜੀ ਡਾਇਰੀ ਦੇ ੧੯੫੭-੧੯੫੯ ਦੇ ਵਰਕੇ ਵੇਖੇ ਤਾਂ ਕਹਿਣ ਲੱਗਾ : ਇਹ ਜ਼ਰੂਰ ਹੀ ਛਪਣਾ ਚਾਹੀਦਾ ਹੈ। ਬੜਾ ਕੀਮਤੀ ਮਸਾਲਾ ਹੈ ਅਤੇ ਉਸਨੇ ਹਰ ਮਹੀਨੇ ਮੇਰੇ ਕੋਲੋਂ ੧੬ ਸਫ਼ਿਆਂ ਦਾ ਮੈਟਰ ਮੰਗਿਆ। ਅਤੇ ਅੱਜ ਜਦੋਂ ਲਗਾਤਾਰ ੮ ਸਾਲ ਦਾ ਸਫ਼ਰ ਕਰ ਆਏ ਹਾਂ, ਪਾਠਕ ਸੋਚ ਸਕਦੇ ਹਨ ਕਿ ਕਿੰਨਾ ਕੁਝ ਯਾਦ ਖਜ਼ਾਨੇ ਵਿਚ ਜਮ੍ਹਾਂ ਹੋ ਗਿਆ ਹੋਵੇਗਾ। ਮੈਂ ਤਾਂ ਕੇਵਲ ਲਿਖਣ ਵਾਲਾ ਹੀ ਸਾਂ ਪਰ ਪਾਠਕਾਂ ਤਕ ਇਸ ਸਮੱਗਰੀ ਨੂੰ ਪੁਚਾਣ ਦਾ ਸ਼ਰੇਅ ਜਗਦੀਸ਼ ਸਿੰਘ ਨੂੰ ਹੀ ਹੈ। ਅਤੇ ਇਸ ਨੂੰ ਪੁਸਤਕ ਰੂਪ ਵਿਚ ਪੇਸ਼ ਕਰਨ ਲਈ ਜਿਹਨਾਂ ਨੇ ਧਨ ਖਰਚਿਆ ਹੈ, ਉਨ੍ਹਾਂ ਨੂੰ ਜਾਨਣ ਲਈ 'ਅੰਤਿਕਾ' ਪੜ੍ਹਨੀ ਜ਼ਰੂਰੀ ਬਣਦੀ ਹੈ।

—ਪ੍ਰੀਤਮ ਸਿੰਘ ਕਵੀ
੩੧-੧੨-੧੯੮੭

# ਪੈੜਾਂ ਦੀ ਪੈੜ

ਭਾਵੇਂ ਮਨੁੱਖ ਆਪਣੀ ਜੀਵਨ ਯਾਤਰਾ ਸਮੇਂ ਅਨੇਕਾਂ ਪੜਾਵਾਂ ਵਿਚੋਂ ਲੰਘਦਾ ਹੈ ਪਰ ਅਜਿਹੇ ਪਲਾਂ ਨੂੰ ਕੋਈ ਕੋਈ ਹੀ ਸੰਭਾਲਦਾ ਹੈ। ਵਕਤ ਲੰਘਣ ਨਾਲ ਇਹ ਸੰਭਾਲੀਆਂ ਯਾਦਾਂ ਇਤਿਹਾਸ ਵੀ ਬਣਦੀਆਂ ਹਨ ਤੇ ਜੇ ਲਿਖਣ ਵਾਲਾ ਸੁਘੜ ਕਲਮਕਾਰ ਹੋਵੇ ਤਾਂ ਇਹ ਅਮੁਲੀ ਸਾਹਿਤਕ ਨਿਧੀ ਵੀ ਬਣ ਜਾਂਦੀਆਂ ਹਨ।

ਪ੍ਰੀਤਮ ਸਿੰਘ ਕਵੀ ਜੀ ਨੂੰ ਇਹ ਨਿਧੀ ਸੰਭਾਲਣ ਦਾ ਸ਼ੌਕ ਵੀ ਹੈ ਅਤੇ ਜਾਚ ਵੀ। ਉਹਨਾਂ ਦੇ ਰਾਜੌਰੀ ਗਾਰਡਨ ਨਵੀਂ ਦਿੱਲੀ ਵਾਲੇ ਨਿਵਾਸ ਅਸਥਾਨ ਤੇ ਉਹਨਾਂ ਦੀਆਂ ਸਾਂਭੀਆਂ ਪੁਰਾਣੀਆਂ ਕ੍ਰਿਤਾਂ, ਲੇਖ, ਤਸਵੀਰਾਂ ਵਾਚਦਿਆਂ ਕੁਝ ਪੱਤਰ ਅਜਿਹੇ ਦਿਸੇ ਜਿਹੜੇ ਕਾਗਜ਼ਾਂ ਦੇ ਢੇਰ ਵਿਚ ਦਬੇ ਪਏ ੨੯ ਸਾਲ ਪੁਰਾਣੀ ਗਾਥਾ ਸੁਣਾ ਰਹੇ ਸਨ। ਉਸ ਸਮੇਂ ਕਵੀ ਜੀ ਕਮਿਊਨਿਸਟ ਪਾਰਟੀ ਵਿਚ ਕੰਮ ਕਰਨ ਪਿਛੋਂ ਮੁੜ ਨਾਮਧਾਰੀ ਸਮਾਜ ਨਾਲ ਜੁੜੇ ਹੋਏ ਨਾਮਧਾਰੀਆਂ ਦੇ ਆਫੀਸ਼ਲ ਅਖਬਾਰ ਸਤਿਜੁਗ ਦੀ ਸੰਪਾਦਨਾ ਕਰਦੇ ਹੁੰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਿਜੀ ਸੰਪਰਕ ਸੀ, ਉਹਨਾਂ ਦੇ ਪਿਆਰ ਅਤੇ ਵਿਸ਼ਵਾਸ ਦੇ ਪਾਤਰ ਸਨ। ਆਲੇ ਦੁਆਲੇ ਵਾਪਰਦੀਆਂ ਘਟਨਾਵਾਂ ਤੋਂ ਸੁਚੇਤ ਸਨ। ਇਨ੍ਹਾਂ ਦੀ ਅਹਿਮੀਅਤ ਸਮਝਦੇ ਸਨ ਅਤੇ ਉਹਨਾਂ ਦੇ ਆਪਣੇ ਨਿਜ ਨਾਲ ਸਬੰਧ ਰਖਦੇ ਵਾਕਿਆਤ ਉਹਨਾਂ ਕਿਤੇ ਸੁਤੇ ਸਿਧ ਲਿਖ ਛਡੇ। ਇਹ ਵਾਕਿਆਤ ਉਦੋਂ ਦੇ ਹਨ ਜਦੋਂ ਕੈਰੋਂ ਸਰਕਾਰ ਵਲੋਂ ਨਾਮਧਾਰੀਆਂ ਤੇ ਜਬਰ ਕੀਤਾ ਜਾ ਰਿਹਾ ਸੀ ਅਤੇ ਮਹਾਰਾਜ ਬੀਰ ਸਿੰਘ ਜੀ (ਉਦੋਂ ਬਾਬਾ ਬੀਰ ਸਿੰਘ) ਇਕ ਕਤਲ ਕੇਸ ਵਿਚ ਫਸਾਏ ਜਾ ਚੁਕੇ ਸਨ।

ਇਹਨਾਂ ਪੁਰਾਣੇ ਕਾਗਜ਼ਾਂ ਵਿਚ ਕਵੀ ਜੀ ਵਲੋਂ ਉਲੀਕੀਆਂ ਘਟਨਾਵਾਂ ਦੇ ਕਲਾਮਈ ਚਿਤਰਣ ਨੇ ਦਿਲ ਨੂੰ ਟੁੰਬਿਆ।

ਕਵੀ ਜੀ ਨੇ ਗੱਲਾਂ ਬਾਤਾਂ ਵਿਚ ਅਗੇ ਦੱਸਿਆ ਕਿ ਉਹ ਜੋ ਅਜ ਕਲ ਵੀ ਲਿਖ ਰਹੇ ਹਨ, ਜਲੰਧਰੋਂ ਆਉਣ ਬਾਅਦ, ਉਸ ਦੇ ੧੨੦੦੦ ਸਫੇ ਲਿਖ ਚੁਕੇ ਹਨ। ਹੁਣ ਵੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਹਨਾਂ ਦੇ ਕਾਰਜ ਖੇਤਰ ਨਾਲ ਸਬੰਧਤ ਕਈ ਗੱਲਾਂ, ਘਟਨਾਵਾਂ ਜਾਂ ਯਾਦਾਂ—ਜਿਨ੍ਹਾਂ ਦੇ ਉਹ ਆਪ ਸਾਖੀ ਹਨ ਜਾਂ ਉਹਨਾਂ ਦੇ ਧਿਆਨ ਵਿਚ ਲਿਆਂਦੀਆਂ ਜਾਣ ਉਹ ਸਾਂਭ ਲੈਂਦੇ ਹਨ। ਇਹ ਡਾਇਰੀ ਵੀ ਹੈ, ਇਤਿਹਾਸ ਵੀ ਅਤੇ ਸਾਹਿਤ ਵੀ।

ਉਹਨਾਂ ਦੇ ਵਿਦਾਇਗੀ ਸਮਾਗਮ ਵੇਲੇ ਨਾਵਲਕਾਰ ਜਸਵੰਤ ਸਿੰਘ ਕੰਵਲ ਨੇ ਕਿਹਾ ਸੀ ਕਿ ਇਹ ਚੰਗੀ ਗੱਲ ਹੈ ਕਿ ਕਵੀ ਜੀ ਦਾ ਪ੍ਰੋਗਰਾਮ ਜਲੰਧਰੋਂ ਜਾਣ ਬਾਅਦ ਲਿਖਣ ਦਾ ਹੈ ਅਤੇ ਜੇ ਉਹਨਾਂ ਨਾ ਲਿਖਿਆ ਤਾਂ ਪੁਛਾਂਗਾ ਵੀ। ਪਤਾ ਨਹੀਂ ਕੰਵਲ ਜੀ ਦੀ ਧਾਰਨਾ ਅਨੁਸਾਰ ਉਹਨਾਂ ਲਿਖਿਆ ਹੈ ਕਿ ਨਹੀਂ ਪਰ ਇਹ ਸਚਾਈ ਹੈ ਕਿ ਉਹਨਾਂ ਲਿਖਿਆ ਹੈ ਅਤੇ ਈਮਾਨਦਾਰੀ ਨਾਲ ਲਿਖਿਆ ਹੈ। ਇਸ ਸਮੇਂ ਵਿਚ ਉਹਨਾਂ ਦੀਆਂ ਇਕ ਦੋ ਪੁਸਤਕਾਂ ਪ੍ਰਕਾਸ਼ਤ ਵੀ ਹੋਈਆਂ ਹਨ ਅਤੇ ਹੋਰ ਪ੍ਰਕਾਸ਼ਨ ਦੀ ਮੰਗ ਕਰ ਰਹੀਆਂ ਹਨ।

ਇਹਨਾਂ ਡਾਇਰੀਨੁਮਾ ਲਿਖਤਾਂ ਨੂੰ ਪਾਠਕਾਂ ਨਾਲ ਸਾਂਝਿਆਂ ਕਰਨ ਦਾ ਵਾਸਤਾ ਦੇ ਕੇ 'ਵਰਿਆਮ' ਦੇ ਕਾਲਮਾਂ ਵਿਚ ਲੜੀਵਾਰ ਪ੍ਰਕਾਸ਼ਤ ਕਰਨ ਦੀ ਆਗਿਆ ਕਵੀ ਜੀ ਤੋਂ ਅਸੀਂ ਧਨਵਾਦ ਸਹਿਤ ਪ੍ਰਾਪਤ ਕਰ ਲਈ।

ਇਹ ਲੜੀ ਜਾਤੇ ਪਾਠਕਾਂ ਦੇ ਇਕ ਵਰਗ ਨੂੰ ਤਾਂ ਸੰਤੁਸ਼ਟ ਕਰੇਗੀ ਹੀ ਕਿਉਂਕਿ ਉਹਨਾਂ ਦੀ ਆਪਣੀ ਕਾਮਨਾ ਦੇ ਅਨਕੂਲ ਹੀ ਹੈ ਆਮ ਪਾਠਕ ਵੀ ਇਹਨਾਂ ਲਿਖਤਾਂ ਦਾ ਆਨੰਦ ਮਾਣੇਗਾ, ਐਸਾ ਅਨੁਮਾਨ ਹੈ।

—ਜਗਦੀਸ਼ ਸਿੰਘ
ਸੰਪਾਦਕ "ਵਰਿਆਮ"

# ਬੀਤੇ ਦੀਆਂ ਪੈੜਾਂ

**੧੬ ਅਗਸਤ ੧੯੫੯**

## ਮਹਾਰਾਜ ਬੀਰ ਸਿੰਘ ਜੀ

ਅੱਜ ਛੋਟੇ ਬਾਬਾ ਬੀਰ ਸਿੰਘ ਜੀ ਦੀ ਭਾਈ ਘਸੀਟਾ ਸਿੰਘ ਦੇ ਕਤਲ ਸਬੰਧੀ ਤਾਰੀਖ ਸੀ। ਮੈਂ ਅਤੇ ਬਾਵਾ ਸਿੰਘ ਮਿਸਤਰੀ ਨਕੋੜੇ (ਜ਼ਿ: ਹਿਸਾਰ) ਤੋਂ ਇਕ ਸਾਈਕਲ ਤੇ, ਸਾਢੇ ਪੰਜ ਵਜੇ ਚਲਕੇ ਸਾਢੇ ਸੱਤ ਵਜੇ ਸਵੇਰੇ ਸਰਸੇ ਪਹੁੰਚੇ ਅਤੇ ਐਨ ਚਾਲੀ ਨਿਕਲਣ ਦੇ ਸਮੇਂ ਜੇਲ੍ਹ ਦੇ ਬੂਹੇ ਪਾਸ ਅਪੜ ਗਏ।

ਭਾਈ ਕੰਧਾਰਾ ਸਿੰਘ ਤੇ ਉਸਦੇ ਤਿੰਨ ਸਾਥੀ ਹਥਕੜੀਆਂ ਨਾਲ ਪਹਿਲੇ ਜੇਲ੍ਹ ਵਿਚੋਂ ਕਢੇ ਗਏ। ਜੇਲ੍ਹ ਦੇ ਬਿਲਕੁਲ ਨਜ਼ਦੀਕ ਨਾਮਧਾਰੀ ਵਿਰੋਧੀ ਪੂਰਨ ਸਿੰਘ ਬੰਦੂਕ ਨਾਲ ਤੇ ਉਸਦੇ ਹੋਰ ਸਾਥੀ ਖੜੇ ਸਨ, ਅਸੀਂ ਦੂਰ ਸਾਂ।

ਸਾਡੇ ਤਕ ਆਉਂਦਿਆਂ ਦੂਜੇ ਕੈਦੀਆਂ ਦੇ ਪਿਛੇ ਭਾਈ ਕੰਧਾਰਾ ਸਿੰਘ ਅਤੇ ਸਾਥੀਆਂ ਨੂੰ ਕਰ ਦਿਤਾ ਗਿਆ। ਸਿਪਾਹੀ ਨਾਲ ਸਨ। ਬਾਵਾ ਸਿੰਘ ਨੇ ਹਵਾਲਦਾਰ ਨਾਲ ਗਿਲਾ ਕੀਤਾ ਕਿ ਉਹ ਸਾਡੇ ਵਿਰੋਧੀਆਂ ਨੂੰ ਸਣੇ ਬੰਦੂਕੀਂ ਪਾਸ ਫਟਕਣ ਦੇ ਰਿਹਾ ਹੈ। ਹਵਾਲਦਾਰ ਨੇ ਅਗੋਂ ਟਾਲਮਟੋਲ ਕੀਤੀ।

ਬਾਬਾ ਬੀਰ ਸਿੰਘ ਜੀ ਨੇ ਡਾਕਟਰੀ ਸਰਟੀਫੀਕੇਟ ਪੇਸ਼ ਕਰਕੇ ਅਦਾਲਤ ਤੋਂ ਛੁਟਕਾਰਾ ਹਾਸਲ ਕਰ ਲਿਆ। ਵਿਰੋਧੀਆਂ ਦੀ ਵੱਡੀ ਕੋਸ਼ਿਸ਼ ਬਾਬਾ ਜੀ ਨੂੰ ਲੱਕਾਂ ਵਿਚ ਹਥਕੜੀ ਨਾਲ਼, ਮੁਜਰਮ ਬਣਾ ਕੇ ਪੇਸ਼ ਕਰਨ ਦੀ ਹੈ। ਏਸੇ ਲਈ ਉਹਨਾਂ ਅਨੇਕਾਂ ਝੂਠ ਤੇ ਉਪਦਰਵ ਖੜੇ ਕੀਤੇ ਹਨ।

ਸਾਨੂੰ ਬਾਬਾ ਜੀ ਨੂੰ ਮਿਲਣ ਨਹੀਂ ਦਿਤਾ ਗਿਆ। ਸ੍ਰੀ ਗੁਲਜ਼ਾਰ ਸਿੰਘ, ਛੋਟੇ ਬਾਬਾ ਜੀ ਦੇ ਮੌਜੂਦਾ ਲਾਂਗਰੀ, ਨੇ ਦਸਿਆ ਕਿ ਮਿਲਣਾ ਮਨਾ ਹੈ। ਸੀ.ਆਈ.ਡੀ. ਤੇ ਹੋਰ ਸੜਰਕ ਹਨ। ਅਸੀਂ ਨਾ ਮਿਲੀਏ ਤਾਂ ਹੀ ਚੰਗਾ ਹੈ। ਬਾਵਾ ਸਿੰਘ ਨੇ ਕੁਝ ਫਲ ਗੁਲਜ਼ਾਰ ਸਿੰਘ ਹਥੀਂ ਜੇਲ੍ਹ ਵਿਚ ਭੇਜ ਦਿਤੇ।

## ਸ੍ਰੀ ਸਤਿਗੁਰੂ ਜੀ ਦੀ ਸਿਹਤ ਖਰਾਬ

੯ ਵਜੇ ਅਸੀਂ ਵਾਪਸ ਜੀਵਨ ਨਗਰ ਨੂੰ ਚਲੇ ਤੇ ੧੧.੩੦ ਵਜੇ ਅੱਪੜੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤਿੰਨ ਚਾਰ ਦਿਨ ਤੋਂ ਸਿਹਤ ਵਲੋਂ ਠੀਕ ਨਹੀਂ ਹਨ। ਬੁਖਾਰ ਹੋ ਜਾਂਦਾ ਹੈ, ਘੂਕੀ ਟੁਟਦੀ ਨਹੀਂ, ਖਾਧਾ-ਪੀਤਾ ਹਜ਼ਮ ਨਹੀਂ ਹੁੰਦਾ। ਪਰਸੋਂ ਸਵੇਰ ਦਾ ਪੰਡਿਤ ਸੰਤ ਰਾਮ ਖੁੱਡੀਆਂ, ਉਹਨਾਂ ਦਾ ਘਰੋਗਾ ਵੈਦ, ਆਇਆ ਹੋਇਆ ਹੈ—ਡਰ ਹੈ ਕਿਤੇ ਟਾਈਫਾਈਡ ਨਾ ਹੋ ਜਾਵੇ। ਜੀਵਨ ਨਗਰ ਸੋਗੀ ਫ਼ਿਜ਼ਾ ਵਿਚ ਹੈ। ਮੈਂ ਆਪਣੀ ਅੱਖੀਂ ਏਨੀ ਸੋਗੀ ਹਾਲਤ ਇਕ ਵਾਰ ਭੈਣੀ ਸਾਹਿਬ ਤੱਕੀ ਸੀ, ਜਦੋਂ ਕੁਲੰਜਾਂ ਦੀ ਤਕਲੀਫ ਨਾਲ ਮੋਰਠ ਦੇ ਰਾਹੋਂ ਮੁੜੇ ਸਨ, ਜਾਂ ਹੁਣ।

ਸਮੁਚੇ ਨਾਮਧਾਰੀ ਨਿਰਾਸਤਾ ਦਾ ਸ਼ਿਕਾਰ ਹਨ ਤੇ ਉਹ ਮੌਜੂਦਾ ਹਾਲਤ ਨੂੰ ਇਕ 'ਕੌਤਕ' ਦੀ ਦ੍ਰਿਸ਼ਟੀ ਤੋਂ ਤਕਦੇ ਹਨ। ਕਿਉਂਕਿ ਗੁਰੂ ਘਰ ਇਸ ਵੇਲੇ ਮਹਾਨ ਸੰਕਟ ਵਿਚ ਹੈ।

## ਸਰਕਾਰੀ ਕੁਚੱਕਰ

ਪੰਜਾਬ ਸਰਕਾਰ, ਖਾਸ ਕਰ ਮੁਖ ਮੰਤਰੀ ਪੰਜਾਬ ਸ: ਪ੍ਰਤਾਪ ਸਿੰਘ ਕੈਰੋਂ, ਜ਼ਿਲਾ ਹਿਸਾਰ

ਦਾ ਡੀ. ਸੀ. ਪ੍ਰੇਮ ਕੁਮਾਰ, ਪਟਨੇ ਦਾ ਐਸ. ਡੀ. ਐਮ. ਸ੍ਰੀ ਹੁਸ਼ਿਆਰ ਸਿੰਘ ਤੇ ਕਾਂਗਰਸੀ ਲੀਡਰ ਸ੍ਰੀ ਦੇਵੀ ਲਾਲ ਚੁਟਾਲਾ ਸਾਰਾ ਜ਼ੋਰ ਲਾ ਰਹੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜ਼ਲੀਲ ਤੇ ਖੱਜਲ ਖੁਆਰ ਕੀਤਾ ਜਾਵੇ। ਭਾਈ ਘਸੀਟਾ ਸਿੰਘ ਹਾਰਨੀਆਂ ਦਾ ਕਤਲ ਜੋ ਭਾਈ ਕੰਧਾਰਾ ਸਿੰਘ ਜਗ ਮਲੇਰਾ ਵਾਲਿਆਂ ਨੇ ਕੀਤਾ ਦਸਿਆ ਜਾਂਦਾ ਹੈ, ਸਰਕਾਰੀ ਅਫਸਰਾਂ ਵਲੋਂ ਉਸ ਦੀਆ ਜ਼ਿਮਨੀਆਂ ਤੋੜ ਭੰਨ ਕੇ ਅਜਿਹੀਆਂ ਬਣਾਈਆਂ ਗਈਆਂ ਹਨ ਕਿ ਸਾਬਤ ਹੋ ਸਕੇ ਕਿ ਕੰਧਾਰਾ ਸਿੰਘ ਨਾਲ ਤਿੰਨ ਕਾਤਲ ਹੋਰ ਹਨ ਅਤੇ ਇਨ੍ਹਾਂ ਚੋਹਾਂ ਨੂੰ ਸ੍ਰੀ ਬਾਬਾ ਬੀਰ ਸਿੰਘ ਜੀ ਦਾ ਜੀਪ ਤੇ ਚੜ੍ਹਾ ਕੇ ਲੈ ਜਾਣਾ ਦਸਕੇ ਦੋਸ਼ੀ ਬਣਵਾਨ ਦਾ ਟਿੱਲ ਲਗ ਰਿਹਾ ਹੈ।

ਸਰਕਾਰੀ ਅਫਸਰ ਤੇ ਵਿਰੋਧੀ ਏਥੋਂ ਤਕ ਕਾਮਯਾਬ ਹੋ ਗਏ ਹਨ ਕਿ ਉਨ੍ਹਾਂ ਬਾਬਾ ਜੀ ਨੂੰ ਰਾਣੀਆਂ ਹਵਾਲਾਤ ਵਿਚ ਵੀ ਤਿੰਨ ਦਿਨ ਰਖ ਲਿਆ ਹੈ ਤੇ ਸਰਸਾ ਜੇਲ੍ਹ ਵਿਚ ਵੀ ਡਕਵਾ ਦਿਤਾ ਹੈ ਅਤੇ ਉਹ ਅਜੇ ਹਥ-ਕੜੀ ਲਵਾਣ ਲਈ ਜ਼ੋਰ ਲਗਾ ਰਹੇ ਹਨ।



ਸ੍ਰੀ ਬਾਬਾ (ਮਹਾਰਾਜ) ਬੀਰ ਸਿੰਘ ਜੀ

ਦੂਜੇ ਪਾਸੇ ਸ੍ਰੀ ਬਾਬਾ ਜਗਜੀਤ ਸਿੰਘ ਜੀ ਸੜਕਾਂ ਗਾਂਹਦਿਆਂ ਥੱਕ ਗਏ ਹਨ ਕਿ ਭਲਾ ਉਹਨਾਂ ਦੇ ਭਰਾ ਦੀ ਜ਼ਮਾਨਤ ਹੀ ਹੋ ਜਾਇ। ਓਧਰ ਦੋਹਾਂ ਬਾਬਾ ਜੀ ਦੀਆਂ ਸੁਪਤਨੀਆਂ ਭੈਣੀ ਸਾਹਿਬ ਵਿਚ ਵਖ ਪਰੇਸ਼ਾਨ ਹਨ ਅਤੇ ਅਜਿਹੀ ਹਾਲਤ ਵਿਚ ਛੋਟੇ ਬਾਬਾ ਜੀ ਦੇ ਘਰ ਇਕ ਹੋਰ ਬੱਚੇ (ਠਾਕੁਰ ਉਦੇ ਸਿੰਘ ਜੀ—ਸੰ:) ਨੇ ਜਨਮ ਲਿਆ ਹੈ।

ਏਧਰ ਸਤਿਗੁਰੂ ਜੀ ਜੀਵਨ ਨਗਰ ਵਿਚ, ਇਸ ਅਤਿ ਲੋੜੀਂਦੇ ਸਮੇਂ ਬਿਮਾਰ ਹੋ ਗਏ ਹਨ। ਜਿਨ੍ਹਾਂ ਪਸ਼ੂਆਂ ਨੂੰ ਸਰਕਾਰੀ ਕਰੋਧ ਤੋਂ ਬਚਾਣਾ ਸੀ ਉਹਨਾਂ ਚੋਂ ਅਜੀਤ ਨਾਂ ਦੇ ਇਕ ਵਿਅਕਤੀ ਹੱਥੀਂ ਸੁਭੋਕੀ ਹੀ ਇਕ 'ਮੀਨਾ' ਨਾਮ ਦੀ ਗਊ ਬਚਾਉਂਦੇ-ਬਚਾਉਂਦੇ ਮਰ ਗਈ ਹੈ।

੩-੪ ਅਗਸਤ ੧੯੫੮ ਨੂੰ, ਜਦੋਂ ਅਜੇ ਬਾਬਾ ਬੀਰ ਸਿੰਘ ਜੀ ਅਦਾਲਤ ਵਿਚ ਪੇਸ਼ ਨਹੀਂ ਸਨ ਹੋਏ, ਜੀਵਨ ਨਗਰ ਵਿਚ, ਨਾਮਧਾਰੀ ਡੇਰੀ ਫਾਰਮ, ਸਤਿਗਰਾਂ ਦੀਆਂ ਕੀਮਤੀ ਗਊਆਂ ਅਤੇ ਕੀਮਤੀ ਘੋੜੇ, ਲੋਹ-ਲੰਗਰ ਲਈ ਆਟਾ ਪੀਹਣ ਵਾਲੀ ਚੱਕੀ ਤੇ 'ਸਤਿਜੁਗ' ਦਾ ਪ੍ਰੈਸ ਕੁਰਕ ਕੀਤਾ ਗਿਆ ਸੀ। ੭ ਅਗਸਤ ਨੂੰ ਬਾਬਾ ਜੀ ਖ਼ੁਦ ਬਖ਼ੁਦ ਅਦਾਲਤ ਵਿਚ ਪੇਸ਼ ਹੋਏ ਅਤੇ ਇਸ ਤਰ੍ਹਾਂ ਇਸ ਕੇਸ ਦਾ ਇਕ ਚੱਕਰ ਮੁਕਾ।

ਹੁਣ ਸੁਆਲ ਜ਼ਮਾਨਤ ਦਾ ਸੀ :

ਨਾਮਧਾਰੀ-ਵਿਰੋਧੀ ਬਾਬਾ ਜੀ ਦੀ ਜ਼ਮਾਨਤ ਨਾ ਹੋਣ ਦੇਣ ਵਿਚ ਜ਼ੋਰ ਲਗਾ ਰਹੇ ਹਨ। ੧੧ ਅਗਸਤ ਮਜਿਸਟਰੇਟ ਨੇ ਤਾਰੀਖ਼ ਦਿਤੀ ਸੀ, ਪਰ ਉਸ ਦਿਨ ਬਹਿਸ ਸੁਣਕੇ, ਪਹਿਲਾਂ ਫੈਸਲੇ

ਲਈ ਉਸ ਅੱਧਾ ਘੰਟਾ ਵਕਤ ਮੰਗਿਆ ਤੇ ਫਿਰ ਤੀਜੇ ਦਿਨ ਮੁੜ-ਪੇਸ਼ੀ ਲਈ ਕਿਹਾ। ਤੇ ਤੀਜੇ ਦਿਨ ੧੩ ਅਗਸਤ ਨੂੰ ਕਹਿ ਦਿਤਾ ਕਿ ਉਹ ਜ਼ਮਾਨਤ ਲੈਣ ਦਾ ਹੱਕ ਹੀ ਨਹੀਂ ਰਖਦਾ।

ਹੁਣ ਹਿਸਾਰ ਦਰਖ਼ਾਸਤ ਦਿਤੀ ਗਈ ਹੈ। ਬਾਬਾ ਜੀ ਵਡੇ ਇਸ ਮਸਲੇ ਵਿਚ ਭੱਜ ਨੱਸ ਕਰ ਰਹੇ ਹਨ।

ਸਤਿਗੁਰੂ ਜੀ ਦੀ ਕਾਇਆ ਬੜੀ ਕਮਜ਼ੋਰ ਹੋ ਗਈ ਹੈ।

**੧੭ ਅਗਸਤ ੧੯੫੮**

## ਸੰਤ ਰਤਨ ਸਿੰਘ

ਸਤਿਗੁਰੂ ਜੀ ਦੇ ਬੁਖਾਰ ਲੱਥਣ ਦਾ ਅਜੇ ਕੋਈ ਲੱਛ ਨਹੀਂ। ਉਹਨਾਂ ਦੇ ਹਜ਼ੂਰੀ ਸੇਵਕ, ਸੰਤ ਰਤਨ ਸਿੰਘ ਦੀ ਘਾਲਣਾ ਦੀ ਦਾਦ ਦਿਤੇ ਬਿਨਾਂ ਨਹੀਂ ਰਿਹਾ ਜਾ ਸਕਦਾ। ਅੱਜ ਛੇ ਦਿਨ ਹੋ ਗਏ ਹਨ ਕਿ ਉਹ ਰਾਤੀਂ ਕਦੇ ਸੁੱਤਾ ਨਹੀਂ। ਸਤਿਗੁਰਾਂ ਦੇ ਪੋਤਰੇ 'ਠਾਕਰ' ਜੀ ਦਾ ਵੀ ਉਹ ਪਿਆਰਾ ਹੈ। ਉਹ ਹਰ ਮਿੰਟ ਪਿਛੋਂ 'ਰਤਨ' ਕਹਿਕੇ ਆਵਾਜ਼ ਦਿੰਦੇ ਹਨ ਅਤੇ ਇਸ ਨੂੰ ਸਤਿਗੁਰੂ ਜੀ, ਭਾਈ ਵਜ਼ੀਰ ਸਿੰਘ ਅਤੇ ਠਾਕਰ ਜੀ ਲਈ ਦੌੜ ਭੱਜ ਕਰਨੀ ਪੈਂਦੀ ਹੈ।

## ਸਿਹਤ ਬਾਰੇ

ਅੱਜ ਸੋਹਣ ਲਾਲ ਡਾਕਟਰ ਨੂੰ ਸਰਸਿਉਂ ਲਿਆਂਦਾ ਗਿਆ। ੧੧ ਵਜੇ ਦੇ ਕਰੀਬ ਉਹ ਵਾਪਸ ਪਰਤ ਗਿਆ ਹੈ। ਪਤਾ ਲਗਾ ਹੈ ਕਿ ਉਹ ਨਾਮਧਾਰੀ-ਵਿਰੋਧੀ ਗਰੁਪ ਦਾ ਹੈ। ਉਹ ਸਤਿਗੁਰੂ ਜੀ ਨੂੰ ਟੀਕਾ ਲਾਉਣਾ ਚਾਹੁੰਦਾ ਸੀ, ਪਰ ਲਵਾਇਆ ਨਹੀ ਗਿਆ। ਉਸ ਦੀਆਂ ਦਿੱਤੀਆਂ ਗੋਲੀਆਂ ਵੀ ਨਹੀਂ ਵਰਤੀਆਂ ਗਈਆਂ। ੫੦ ਰੁਪੇ ਫੀਸ ਦੇ ਕੇ ਵਿਦਾ ਕਰ ਦਿਤਾ ਗਿਆ।

**੧੯ ਅਗਸਤ ੧੯੫੮**

## ਭੈਣੀ ਸਾਹਿਬ ਨੂੰ

ਬਾਬਾ ਜੀ ਛੋਟਿਆਂ ਦੀ ਜ਼ਮਾਨਤ ਹਿਸਾਰ ਦੇ ਸੈਸ਼ਨ ਕੋਰਟ ਵੀ ਨਹੀਂ ਲਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਸਿਹਤ, ਭਾਵੇਂ ਅੱਧੀ ਰਾਤ ਤੋਂ ਪਿਛੋਂ ਇਕ ਵੇਰ ਸਖ਼ਤ ਖ਼ਰਾਬ ਹੋ ਗਈ ਸੀ, ਪਰ ਆਪ ਨੇ ਸਵੇਰ ਹੁੰਦੇ ਹੀ ਭੈਣੀ ਸਾਹਿਬ ਜਾਣ ਦੀ ਤਿਆਰੀ ਕਰ ਲਈ। ਕਹਿਣ ਲਗੇ : ਸਲਾਨਾ ਨਿਤਨੇਮ ਭੈਣੀ ਸਾਹਿਬ ਜਾਰੀ ਹੈ, ਹੁਣ ਠਹਿਰੇ ਨਹੀਂ ਰਿਹਾ ਜਾਂਦਾ। ਉਹਨਾਂ ਦੇ ਨਿਕਟਵਰਤੀ ਭਾਈ ਵਜ਼ੀਰ ਸਿੰਘ, ਸੰਤ ਰਤਨ ਸਿੰਘ ਲਾਂਗਰੀ ਆਦਿ ਵੀ ਇਹ ਫੈਸਲਾ ਦਰੁਸਤ ਨਹੀਂ ਸਨ ਸਮਝਦੇ, ਪਰ ਹੁਕਮ ਮੰਨ ਕੇ, ਸਵੇਰੇ ਆਸਾ ਦੀ ਵਾਰ ਦੇ ਭੋਗ ਬਾਅਦ ਤਿਆਰੀ ਬੋਲ ਪਈ।

੧੪ ਅਗਸਤ ਤੋਂ ਅੱਜ ਤਕ ਬੜੀ ਗੰਭੀਰ ਹਾਲਤ ਵਿਚ ਸਤਿਗੁਰ ਰਹੇ ਪਰ ਜਦ ਅੱਜ ਮੈਂ ਸਵੇਰੇ ਕੋਠੀ ਵਿਚ ਦਰਸ਼ਨ ਕਰਨ ਲਈ ਗਿਆ ਤਾਂ ਹਜ਼ੂਰ ਗੁਟਕੇ ਤੋਂ ਨਿਤਨੇਮ ਦੀਆਂ ਬਾਣੀਆਂ ਪੜ੍ਹਦੇ ਮੇਰੇ ਵਲ ਵੇਖਕੇ ਮੁਸਕਰਾ ਪਏ। ਮੇਰੇ ਵੀ ਸਾਹ ਵਿਚ ਸਾਹ ਆਇਆ।

## ਅਸ਼ਕੇ ਹਿੰਮਤ ਦੇ

ਪੰਧ ਪੈਣ ਦਾ ਇਕ ਅਰਦਾਸਾ ਸਤਿਗੁਰੂ ਜੀ ਦੇ ਲੰਮੇ ਪਿਆਂ ਹੀ ਸੋਧਿਆ ਗਿਆ ਸੀ, ਪਰ ਸਤਿਗੁਰੂ ਜੀ ਨੇ ਉਠਕੇ ਦੁਬਾਰਾ ਅਰਦਾਸ ਕਰਨ ਲਈ ਕਿਹਾ। ਸੰਤ ਦਰਿਆਮ ਸਿੰਘ ਸੂਬਾ ਅਰਦਾਸ ਦੇ ਅੱਧ ਵਿਚ ਹੀ ਸਨ ਕਿ ਸੰਤ ਆਲਾ ਸਿੰਘ ਜੀ ਨੇ ਨਮਸਕਾਰ ਕਰ ਦਿਤੀ। ਇਹ ਜਾਣਦਿਆਂ ਕਿ ਸਤਿਗੁਰੂ ਜੀ ਦੀ ਸਿਹਤ ਬਹੁਤ ਢਿਲੀ ਹੈ, ਲੰਮਾ ਚਿਰ ਖਲਿਹਾਰਿਆ ਨਾ ਜਾਵੇ।

ਕਾਰ ਤਿਆਰ ਸੀ। ਆਪ ਪਿਛਲੀ ਸੀਟ ਤੇ ਕੱਲੇ ਹੀ ਤੁਰ ਕੇ ਜਾ ਬੈਠੇ। ਅੱਗੇ

ਡਰਾਇਵਰੀ ਲਈ ਸੰਤ ਰਤਨ ਸਿੰਘ ਬੈਠ ਗਿਆ। ਪੰਡਿਤ ਖੂੰਡੀ ਵਾਲਾ ਹਕੀਮ, ਸੰਤ ਲਾਭ ਸਿੰਘ ਵੱਤੇ ਵਾਲ, ਸੂਬਾ ਵਰਿਆਮ ਸਿੰਘ ਜਮਸ਼ੇਰੀਆ ਤੇ ਠਾਕੁਰ ਦਲੀਪ ਸਿੰਘ ਜੀ ਵੀ ਉਸੇ ਕਾਰ ਵਿਚ ਬੈਠ ਕੇ ਚਲ ਪਏ। ਇਕ ਜੀਪ ਉਤੇ ਭਾਈ ਵਜ਼ੀਰ ਸਿੰਘ, ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ ਮਾਲਵਾਲਾ ਸਰਸਾ ਆਦਿਕ ਨਾਲ ਹੀ ਚੱਲ ਪਏ।

ਦੂੰਹ ਦਿਨਾਂ ਵਾਸਤੇ ਗੁਰਮੁਖ ਸਿੰਘ ਝੱਬਰ ਜੀਵਨ ਨਗਰ ਦਾ ਪ੍ਰਬੰਧਕ ਥਾਪਿਆ ਗਿਆ ਸੂਬਾ ਵਰਿਆਮ ਸਿੰਘ ਦੇ ਆਉਣ ਤਕ।

ਵੱਡੇ ਬਾਬਾ ਜੀ, ਸਵੇਰੇ, ਸਤਿਗੁਰਾਂ ਦੇ ਜਾਣ ਬਾਅਦ ਆ ਗਏ। ਪ੍ਰਸਾਦ ਪਾਣੀ ਛਕ ਕੇ ਉਹ ਹਿਸਾਰ ਬਾਬਾ ਜੀ ਛੋਟਿਆਂ ਦੀ ਜ਼ਮਾਨਤ ਦਾ ਪਤਾ ਕਰਨ ਲਈ ਚਲੇ ਗਏ। ਬਾਬਾ ਜੀ ਵਡੇ ਸ਼ਾਮ ਤਕ ਵਾਪਸ ਨਹੀਂ ਪਰਤੇ ਤੇ ਨਾ ਹੀ ਛੋਟਿਆਂ ਦੀ ਜ਼ਮਾਨਤ ਹੋਈ।

ਕਿਹਾ ਜਾਂਦਾ ਹੈ ਕਿ ਹੁਣ ਹਾਈਕੋਰਟ ਵਿਚ ਅਪੀਲ ਕੀਤੀ ਜਾਵੇਗੀ।

ਹਾਲਾਤ ਸਾਬਤ ਕਰਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਿਰੋਧਤਾ ਵਿਚ ਤੇ ਉਹਨਾਂ ਦੇ ਬੱਚਿਆਂ ਨੂੰ ਜਲੀਲ ਕਰਨ ਵਿਚ ਪੰਜਾਬ ਸਰਕਾਰ ਖੁਦ ਅੜੀ ਉਤੇ ਹੈ।

### ੧੯ ਅਗਸਤ ੧੯੫੮

#### ਗੁਰਮੁਖ ਸਿੰਘ ਝੱਬਰ

ਅਜ ਸਵੇਰੇ ਸੰਤ ਗੁਰਮੁਖ ਸਿੰਘ ਝੱਬਰ, ਕਰੀਵਾਲਾ (ਹਿਸਾਰ) ਨੇ ਮੇਰੇ ਨਾਲ ਗੱਲਬਾਤ ਕੀਤੀ। ਆਪਣੀ ਮੁਖਤਾਰੀ ਦਾ ਵੇਰਵਾ ਤੇ ਜ਼ਿਮੇਵਾਰੀਆਂ ਸੁਣਾਈਆਂ। ਮੇਰੇ ਇਹ ਪੁਛਣ ਤੇ ਕਿ ਤੁਹਾਡੇ ਕੋਲ ਚੰਗੇ ਮੰਦੇ ਹਰ ਪਰਕਾਰ ਦੇ ਬੰਦੇ ਆਉਂਦੇ ਰਹਿੰਦੇ ਸਨ ਤੁਸਾਂ ਕਿਸੇ ਨੂੰ ਸ਼ਰਾਬ ਆਦਿ ਤਾਂ ਨਹੀਂ ਦਿੱਤੀ! ਉਸ ਨੇ ਉੱਤਰ ਵਿਚ ਆਖਿਆ: ਇਹ ਕਿਸੇ ਨਿਰਮੂਲ ਸ਼ੋਸ਼ਾ ਛੱਡਿਆ ਹੈ। ਨਾ ਸ਼ਰਾਬ ਪੀ ਕੇ ਆਉਣ ਦਿਤਾ ਤੇ ਨਾ ਹੀ ਅਜਿਹੀ ਹੋਰ ਕਰਤੂਤ ਕਰਨ ਦਿਤੀ ਹੈ। ਮੈਂ ਉਸਨੂੰ ਦੱਸਿਆ ਕਿ ਕਿਸੇ ਗੈਰ-ਨਾਮਧਾਰੀ ਨੇ ਅਜਿਹੀ ਬੇਤੁਕੀ ਲਾਈ ਸੀ, ਮੈਂ ਸੋਚਿਆ ਤਸਦੀਕ ਕਰ ਲਵਾਂ।

ਮੈਂ ਵੇਖਿਆ ਕਿ ਝੱਬਰ ਦਾ ਜਬਹ ਅਜੇ ਵੀ ਕਾਇਮ ਹੈ ਤੇ ਵੱਖ ਵੱਖ ਮਹਿਕਮਿਆਂ ਦੇ ਲੋਕ ਉਸ ਪਾਸ ਆਉਂਦੇ, ਨਮਸਕਾਰਾਂ ਕਰ ਕਰ ਉਸ ਤੋਂ ਕੰਮ ਪੁਛਦੇ ਤੇ ਜਿਵੇਂ ਭੌ ਖਾਂਦੇ ਹਨ। ਝੱਬਰ ਸਖ਼ਤ ਤਾਂ ਭਾਵੇਂ ਸੀ ਪਰ ਉਹ ਜਥੇਬੰਦਕ ਸਪਿਰਟ ਦਾ ਮਾਲਕ ਹੈ।

### ੨੦ ਅਗਸਤ ੧੯੫੮

ਖਜ਼ਾਨ ਸਿੰਘ, ਮੇਰਾ ਛੋਟਾ ਭਾਈ, ਮਾਸਟਰ ਅਮਰੀਕ ਸਿੰਘ ਅੰਮ੍ਰਿਤਸਰ ਕਲਾਂ ਅਤੇ ਮੈਂ ਜੀਵਨ ਨਗਰੋਂ ਘੱਘਰ ਨਾਲੀ ਦਾ ਸਾਰਾ ਪਾਣੀ ਝਾਗ ਕੇ ਅੰਮ੍ਰਿਤਸਰ ਕਲਾਂ ਤੇ ਬੁਢੀ ਮਾੜੀ (ਰਾਮਪੁਰ) ਉਹ ਜ਼ਮੀਨ ਵੇਖਣ ਲਈ ਗਏ ਜੋ ਮੌਜੂਖੇੜੇ ਦੀ ਬੁਢੀ ਮਾੜੀ ਦੇ ਲਾਗੇ ਹੈ। ਇਸ ਬਾਬਤ ਸਤਿਗੁਰੂ ਜੀ ਨੇ ਮੈਨੂੰ ਖਰੀਦ ਲੈਣ ਦੀ ਸਲਾਹ ਦਿਤੀ ਸੀ। ਜ਼ਮੀਨ ਵਿਚ ਬੇਸ਼ਕ ਇਸ ਘੜੀ ਗੋਡੇ ਗੋਡੇ ਪਾਣੀ ਖੜਾ ਸੀ ਪਰ ਉਹ ਖਜ਼ਾਨ ਸਿੰਘ ਤੇ ਹੋਰ ਲੋਕਾਂ ਦੀ ਬੜੀ ਪਸੰਦ ਦੀ ਸੀ।

### ੨੫ ਅਗਸਤ ੧੯੫੮

ਮੈਂ ਤਿੰਨ ਦਿਨ ਪਿੰਡ ਪੰਜਾਵੇ ਠਹਿਰ, ਭੈਣੀ ਸਾਹਿਬ ਪਹੁੰਚਣ ਲਈ ੬-੧੫ ਸ਼ਾਮ ਦੀ ਗੱਡੀ ਗਿੱਦੜਬਾਹਿਓਂ ਫੜ ਲਈ ਅਤੇ ਰਾਤੀਂ ਇਕ ਵਜੇ ਦੇ ਕਰੀਬ ਲੁਧਿਆਣੇ ਪਹੁੰਚ ਗਿਆ। ਬਾਕੀ ਰਾਤ ਨਾਮਧਾਰੀ ਧਰਮਸਾਲਾ ਦੀ ਸ਼ਰਨ ਵਿਚ ਬਿਤਾਈ।

## ੨੬ ਅਗਸਤ ੧੯੫੯

### ਕਾਮਰੇਡ ਸੁਰਜੀਤ

ਸਵੇਰੇ ਮੂੰਹ ਹਨੇਰੇ ਹੀ ਸੰਤ ਪ੍ਰੀਤਮ ਸਿੰਘ ਪੱਦੀ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਨੂੰ ਨਾਲ ਲੈ ਕੇ ਇਕ ਟੈਕਸੀ ਤੇ ਲੁਧਿਆਣੇ ਆਏ। ਇਹਨਾਂ ਭੈਣੀ ਸਾਹਿਬ ਜਾਣਾ ਸੀ। ਪ੍ਰੀਤਮ ਸਿੰਘ ਹੁਰਾਂ ਨੂੰ ਜਦ ਹੀ ਮੇਰਾ ਪਤਾ ਲਗਾ, ਮੈਨੂੰ ਨਾਲ ਚਲਣ ਲਈ ਕਿਹਾ। ਇਸ ਸਫਰ ਵਿਚ ਮੈਂ ਕਾਮਰੇਡ ਸੁਰਜੀਤ ਜੀ ਨੂੰ ਨਾਮਧਾਰੀ ਪੰਥ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਨਾਲ ਕੈਰੋਂ ਸਰਕਾਰ ਦੀ ਵਧੀਕੀ ਦੀ ਸਹੀ ਤਸਵੀਰ ਪੇਸ਼ ਕੀਤੀ। ਇਸ ਨੂੰ ਕਾਮਰੇਡ ਸੁਰਜੀਤ ਨੇ ਸੱਚੇ ਦਿਲੋਂ ਮਹਿਸੂਸ ਕੀਤਾ ਕਿ ਸਰਕਾਰੀ ਧੱਕਾ ਸਤਿਗੁਰਾਂ ਨੂੰ ਸਿਰਫ ਹੇਠੀ ਦਿਖਾਣ ਦੀ ਕੋਸ਼ਿਸ਼ ਸਦਕਾ ਹੀ ਹੈ।


ਕਾਮਰੇਡ ਸੁਰਜੀਤ

### ਅਭੁਕ ਸਤਿਗੁਰੂ

ਸਵੇਰ ਦੇ ਨਿਤਕਰਮ ਪਿਛੋਂ ਅਸੀਂ ਸਤਿਗੁਰਾਂ ਨੂੰ ਮਿਲੇ । ਆਪ ਦੀ ਸਿਹਤ ਭਾਵੇਂ ਅਜੇ ਕਮਜ਼ੋਰ ਹੀ ਸੀ ਪਰ ਕਾਮਰੇਡ ਜੀ ਨੂੰ ਉਹਨਾਂ ਸਾਰੇ ਹਾਲਾਤ ਤੋਂ ਵਾਕਫ ਕਰਾਇਆ ਤੇ ਦਸਿਆ ਕਿ ਉਹ ਕੈਰੋਂ ਤੇ ਦੇਵੀ ਲਾਲ ਨਾਲ ਕਿਸੇ ਤਰ੍ਹਾਂ ਦੀ ਸੁਲ੍ਹਾ ਕਰਨ ਨੂੰ ਤਿਆਰ ਨਹੀਂ ਭਾਵੇਂ ਪਰਵਾਰ ਦੇ ਸਾਰੇ ਜੀ ਫਾਹੇ ਲਗ ਜਾਣ। ਕਾਮਰੇਡ ਨੇ ਆਪਣੀ ਇਖਲਾਕੀ ਸਹਾਇਤਾ ਅਤੇ ਹੋਰ ਪਾਰਲੀਮੈਂਟਰੀ ਜਤਨਾਂ ਵਾਸਤੇ ਸੇਵਾ ਪੇਸ਼ ਕਰਦਿਆਂ ੧੫ ਸਤੰਬਰ ਤਕ ਕਸ਼ਮੀਰੋਂ ਵਾਪਸ ਆਣ ਕੇ ਅਸੈਂਬਲੀ ਵਿਚ ਇਸ ਬਾਰੇ ਕੁਝ ਸਵਾਲ ਪੁਛਣ ਬਾਰੇ ਜ਼ਿਕਰ ਕੀਤਾ।

ਸਤਿਗੁਰੂ ਜੀ ਤੋਂ ਆਗਿਆ ਲੈ ਕੇ ਉਹ ਵਿਦਾ ਹੋਏ। ਇਸ ਸਮੇਂ ਸਤਿਗੁਰੂ ਜੀ ਨੇ ਇਕ ਸਰਬ ਪਾਰਟੀ ਇਕੱਠ ਕਰਨ ਤੇ ੨ ਨਵੰਬਰ ਨੂੰ ਇਕ ਪਸ਼ੂ-ਮੇਲਾ ਕਰਨ ਬਾਬਤ ਵੀ ਆਪਣਾ ਮਨ ਕਾਮਰੇਡ ਸੁਰਜੀਤ ਨਾਲ ਸਾਂਝਾ ਕੀਤਾ।

### ਮੇਰੇ ਵਾਸਤੇ

ਸੁਰਜੀਤ ਜੀ ਦੇ ਜਾਣ ਪਿਛੋਂ ਸਤਿਗੁਰਾਂ ਮੈਨੂੰ ਸੱਦਕੇ ਸਨੇਹ ਦੇ ਸ਼ਬਦ ਆਖੇ। ਸਤਿਗੁਰਾਂ ਫ਼ਰਮਾਇਆ: ਮੈਨੂੰ ਇਕ ਖਾਸ ਵਿਅਕਤੀ ਨੇ ਪਰਸੋਂ ਕਿਹਾ ਸੀ, ਕਵੀ ਦੀ 'ਸਤਿਜੁਗ' ਵਿਚ ਲੇਖਣੀ ਨੂੰ ਪਸੰਦ ਨਹੀਂ ਕੀਤਾ ਜਾਂਦਾ। ਵਿਸ਼ੇਸ਼ ਕਰ ਜਿਨ੍ਹਾਂ ਵਿਚ ਉਹ ਬਾਬਾ ਜੀ ਦੇ ਕੇਸ ਬਾਰੇ ਜ਼ਿਕਰ ਕਰਦਾ ਹੈ।

ਸਾਰਾ ਆਲਾ ਦੁਆਲਾ ਸਮਝਾ ਕੇ ਸਤਿਗੁਰੂ ਜੀ ਨੇ ਮੈਨੂੰ ਪੂਰਨ ਭਰੋਸਾ ਦਿੰਦਿਆਂ ਕਿਹਾ: ਹੁਣ ਕਈ ਤਰ੍ਹਾਂ ਦੀਆਂ ਗੱਲਾਂ ਚਲਣਗੀਆਂ। ਤੈਨੂੰ ਵੀ ਕਈ ਕਿਸਮ ਦੀਆਂ ਗੱਲਾਂ ਦਾ ਸਾਹਮਣਾ ਕਰਨਾ ਪਏਗਾ। ਕਈ ਪਾਸਿਉਂ ਤੇਰੇ ਵਾਸਤੇ ਗਲਤ ਮਾਹੌਲ ਰਚਿਆ ਜਾਵੇਗਾ। ਤੂੰ,

ਜਦ ਤਕ ਮੈਂ ਤੈਨੂੰ ਆਪ ਜ਼ਬਾਨੀ ਕੁਝ ਨਾ ਕਹਾਂ, ਕਿਸੇ ਦੇ ਕਹੇ ਦਾ ਇਤਬਾਰ ਨ ਕਰੀਂ।

ਮੈਨੂੰ ਇਕਚਿੱਤ ਹੋ ਕੇ ਏਸੇ ਤਰ੍ਹਾਂ ਡਿਊਟੀ (ਅਖਬਾਰ ਲਿਖਣਾ) ਨਿਭਾਉਂਦੇ ਜਾਣ ਲਈ ਆਖਿਆ।

ਪ੍ਰਸ਼ਾਦ ਛਕਣ ਤੋਂ ਪਹਿਲੇ, ਮਾਲਸ਼ ਅਤੇ ਇਸ਼ਨਾਨ ਕਰਨ ਵਕਤ ਸਤਿਗੁਰਾਂ ਮੇਰੀ ਜ਼ਮੀਨ ਬਾਬਤ ਵਧੇਰੇ ਪੁਛਗਿਛ ਕਰਕੇ ਫਰਮਾਇਆ : ਤੁਸੀਂ ਸਾਡੇ ਬੱਚੇ ਹੋ, ਨਿਸਚਿੰਤ ਰਹੋ। ਮੇਰਾ ਇਰਾਦਾ ਹੈ ਕਿ ਤੁਹਾਡੀ ਮਦਦ ਕੀਤੀ ਜਾਵੇ। ਤੂੰ ਭਾਵੇਂ ਕੁਝ ਵੀ (ਕਮਿਊਨਿਸਟ) ਰਹੁ, ਮੈਨੂੰ ਕੋਈ ਗਿਲਾ ਨਹੀਂ। ਹੱਥੀਂ ਪਾਲੇ ਓ। ਜੇ ਮੇਰੇ ਮਗਰ ਲਗ ਕੇ ਤੁਰੇ ਚੱਲੋਗੇ ਤਾਂ ਇਹੋ ਜ਼ਮੀਨ ਜੁ ਤੁਸਾਂ ਮੁਪ ਵਿਚੋਂ ਖਰੀਦਣੀ ਹੈ, ਸਾਰੇ ਖਰਚੇ ਕਢਕੇ ਹਜ਼ਾਰਾਂ ਰੁਪਏ ਦੇਣ ਲਗ ਪਏਗੀ।

ਮੈਂ ਵੇਖਿਆ ਕਿ ਕਮਜ਼ੋਰੀ ਦੀ ਹਾਲਤ ਵਿਚ ਤੇ ਤਬੀਅਤ ਤੇ ਜ਼ਿਆਦਾ ਬੋਝ ਨ ਦੇਣ ਦੀ ਹਾਲਤ ਵਿਚ ਵੀ ਸਤਿਗੁਰੂ ਜੀ ਨੇ ਮੇਰੇ ਜ਼ਮੀਨ ਦੇ ਮਸਲੇ ਬਾਰੇ ਬਾਰ ਬਾਰ ਪੁਛਿਆ।

ਛੋਟੇ ਬਾਬਾ ਜੀ ਦੀ ਸਵੇਰੇ ਸਰਸੇ ਤਾਰੀਖ਼ ਹੈ, ਹੋ ਸਕਦੇ ਜ਼ਮਾਨਤ ਵੀ ਹੋ ਜਾਵੇ। ਮੈਂ ਅੱਜ ਭੈਣੀ ਸਾਹਿਬੋਂ ਜੀਵਨ ਨਗਰ ਵਾਸਤੇ ਜਾ ਰਿਹਾ ਹਾਂ।

**੨੭ ਅਗਸਤ ੧੯੫੯**

**ਸਰਸਾ**

ਸਾਰੀ ਰਾਤ ਦਾ ਸਫ਼ਰ ਕਰਕੇ ਮੈਂ ਸਵੇਰ ੯ ਵਜੇ ਸਰਸੇ ਪਹੁੰਚਿਆ।

੧੦-੩੦ ਵਜੇ ਬਾਬਾ ਜੀ ਛੋਟੇ ਕਚਹਿਰੀ ਆਏ। ਮੇਰਾ ਜੀ ਨਹੀਂ ਕਰਦਾ ਸੀ, ਪਰ ਵੇਖਣ ਨੂੰ ਇਹ ਮਿਲਿਆ ਕਿ ਉਹਨਾਂ ਨੂੰ ਹਥਕੜੀ ਲਗੀ ਹੋਈ ਸੀ। ਸਿਪਾਹੀ ਨਾਲ ਆ ਰਿਹਾ ਸੀ। ਹੋਰ ਵੀ ਕਈ ਕੜੀ-ਪਾਰਟੀਆਂ ਨਾਲ ਚਲ ਰਹੀਆਂ ਸਨ। ਬਹੁਤ ਸਾਰੇ ਨਾਮਧਾਰੀ ਬਾਬਾ ਜੀ ਦੇ ਦਰਸ਼ਨਾਂ ਨੂੰ ਆਏ ਹੋਏ ਸਨ ਤੇ ਲਗਭਗ ੧੦੭ ਕੁ ਨਾਮਧਾਰੀਆਂ ਦੀ ਦਫਾ ੧੦੭, ੧੫੧ ਵਿਚ ਅਜ ਤਾਰੀਖ਼ ਵੀ ਸੀ।

ਹਜੂਮ ਵੰਨ ਸੁਵੰਨੀਆਂ ਗੱਲਾਂ ਕਰ ਰਿਹਾ ਸੀ।

ਜਦ ਬਾਬਾ ਜੀ ਦੀ ਪੇਸ਼ੀ ਹੋਈ ਤਾਂ ਅਦਾਲਤ ਦਾ ਸਾਰਾ ਅੰਦਰ-ਬਾਹਰ ਭਰ ਗਿਆ। ਮਜਿਸਟਰੇਟ ਨੇ ਉਚੇਚਾ ਹੁਕਮ ਦੇ ਕੇ ਨਾਮਧਾਰੀਆਂ ਤੇ ਕੁਝ ਦੂਜਿਆਂ ਨੂੰ ਅਦਾਲਤ-ਕਮਰਿਉਂ ਬਾਹਰ ਕਢਵਾਇਆ।

ਅੱਜ ਮੈਂ ਵੀ ਅਦਾਲਤ ਕਮਰੇ ਵਿਚ ਗਿਆ। ਬਾਬਾ ਜੀ ਕੜੀ ਲਗੇ ਖਲੋਤੇ ਸਨ। ਆਪ ਦੇ ਪਿਛੇ ਕੁਰਸੀ ਪਈ ਸੀ। ਪਰ ੧੫-੨੦ ਮਿੰਟ, ਜਦ ਤਕ ਵੀ ਕਾਰਵਾਈ ਚਲਦੀ ਰਹੀ, ਬਾਬਾ ਜੀ ਖਲੋਤੇ ਹੀ ਰਹੇ। ਮੈਜਿਸਟਰੇਟ ਅਗਰਵਾਲ ਨੇ ਪੀ. ਏ. ਤੋਂ ਅਜ ਮੁਕਦਮੇ ਦੇ ਕਾਗਜ਼ ਹੀ ਲਏ ਤੇ ਦੋ ਸਤੰਬਰ ਦੀ ਤਾਰੀਖ਼ ਦੇ ਦਿਤੀ। ਇਸ ਤੋਂ ਪਿਛੋਂ ਛੇਤੀ ਹੀ ਸਭ ਬਾਹਰ ਆ ਗਏ ਅਤੇ ਆਪਣੇ ਘਰਾਂ ਵਿਹਾਰਾਂ ਨੂੰ ਚਲੇ।

ਬਾਬਾ ਜੀ ਨੇ ਮੈਨੂੰ ਮਿਲਣ ਵਾਸਤੇ ਲਉਂਦੇ ਵੇਲੇ ੪ ਵਜੇ ਸੱਦਿਆ।

ਸਾਰਾ ਦਿਨ ਸਰਸੇ ਭਟਕਦਿਆਂ ੪-੩੦ ਵਜੇ ਬਾਬਾ ਜੀ ਨੂੰ ਜੇਲ੍ਹ ਵਿਚ ਮਿਲਿਆ। ਜੇਲ੍ਹ ਕਰਮਚਾਰੀਆਂ ਨੇ ਬਾਬਾ ਜੀ ਨੂੰ ਮਿਲਣ ਵਾਲਿਆਂ ਤੋਂ ਕੁਝ ਨਾ ਕੁਝ ਝਾੜਨ ਦਾ ਇਕ ਪੇਸ਼ਾ ਹੀ ਬਣਾ ਰਖਿਆ ਹੈ। ਪਰ ਮੈਂ ਤਾਂ ਛੇ ਆਨੇ ਮਿਲਣ-ਫੀਸ ਦੇ ਕੇ ਬਾਬਾ ਜੀ ਨਾਲ ਮੁਲਾਕਾਤ ਕਰ ਲਈ। ਬਾਬਾ ਜੀ ਨੇ ਮੈਨੂੰ ਮੇਰੇ ਲਿਖੇ ਇਕ ਦੋ ਲੇਖਾਂ ਬਾਬਤ ਦਸ ਕੇ ਇਹ ਵੀ ਚਿਤਾਵਨੀ ਕਰਾਈ ਕਿ ਇਕ ਹਲਕੇ ਨੂੰ ਮੇਰੇ ਲਿਖਣ ਤੇ ਇਤਰਾਜ਼ ਹੈ।

ਰਾਤੀਂ ਪੌਣੇ ਗਿਆਰਾਂ ਵਜੇ ਇਕ ਜੀਪ ਤੇ ਜੀਵਨ ਨਗਰ ਪਹੁੰਚ ਗਿਆ।

### ੩੧ ਅਗਸਤ ੧੯੫੯
### ਭੈਣੀ ਸਾਹਿਬ

ਬੜੀ ਅਉਖਿਆਈ ਨਾਲ ਰਾਤ ਦਾ ਸਫਰ ਕੀਤਾ। ਜੀਵਨ ਨਗਰੋਂ ਸਰਸਾ ਤਾਂ ਉਂਜ ਹੀ ਦੁਰਗਮ ਘਾਟੀ ਪਾਰ ਕਰਨੀ ਹੁੰਦੀ ਹੈ। ਸਰਸਿਉਂ ਬਠਿੰਡੇ ਤਕ ਗੱਡੀ ਤੇ ਰੇਤ ਫੱਕੀ। ਸੌਣ ਲਈ, ਗੱਡੀ ਵਿਚ ਨਾ ਬਠਿੰਡਿਉਂ ਹੀ ਥਾਂ ਮਿਲਿਆ, ਨਾ ਧੂਰੀ ਤੋਂ। ਭੁੱਖੇ ਭਾਣੇ, ਭੁੱਸ ਖੇਹ ਖਾਂਦਿਆਂ ਪੌਣੇ ਇਕ ਵਜੇ ਲੁਧਿਆਣੇ ਪੁਜੇ। ਮੇਰੇ ਨਾਲ ਅਮਰੀਕ ਸਿੰਘ ਸਰਸਾ ਸੀ। ਦੁੱਧ ਦਾ ਅੱਧ ਅੱਧ ਸੇਰ ਪੀ ਸੌਣ ਜੋਗੇ ਹੋਏ ਤੇ ਰਾਤ ਨਾਮਧਾਰੀ ਧਰਮਸਾਲਾ ਵਿਚ ਜਾ ਸੁੱਤੇ।

ਸਵੇਰੇ ਬਸ ਤੇ ਬੈਠੇ ਤੇ ਭੈਣੀ ਸਾਹਿਬ ਪਹੁੰਚੇ। ਸਤਿਗੁਰਾਂ ਦੇ ਦਰਸ਼ਨ ਕੀਤੇ। ਖੁਸ਼ੀਆਂ ਮਿਲ ਗਈਆਂ। ਸਤਿਗੁਰੂ ਜੀ ਪਾਸ ਇਕ ਜੋੜੀ (ਤਬਲੇ) ਵਾਲਾ ਬੈਠਾ ਸੀ, ਵਾਜੇ ਤੇ ਸੰਤ ਬਲਵੰਤ ਸਿੰਘ ਮਸ਼ੀਨਮੈਨ ਉਂਗਲਾਂ ਫੇਰ ਰਿਹਾ ਸੀ। ਸਤਿਗੁਰਾਂ ਮੈਨੂੰ ਕੁਝ ਗਾਉਣ ਲਈ ਬਚਨ ਕੀਤਾ। ਮੇਰੇ 'ਭੁਲ ਗਿਆ ਹਾਂ' ਕਹਿਣ ਤੇ ਆਪ ਨੇ ਫ਼ਰਮਾਇਆ : ਕੋਈ ਕਮਿਊਨਿਸਟਾਂ ਵਾਲਾ ਈ ਸੁਣਾ ਦੇ। ਅਸੀਂ ਉਹ ਵੀ ਸੁਣ ਲਵਾਂਗੇ।

ਬਾਬੇ ਮੇਹਲੀ ਵਾਲੇ ਨੇ ਦੋ ਗੀਤਾਂ ਸੁਣਾਈਆਂ।

ਸਤਿਗੁਰੂ ਜੀ ਨੂੰ ਦੁਪਹਿਰ ਵੇਲੇ, ਜਦ ਉਹ ਮਾਲਿਸ਼ ਕਰਵਾ ਰਹੇ ਸਨ, ਮੈਂ ਅਰਜ ਕੀਤੀ : ਮੈਂ ਕਮਿਊਨਿਸਟ ਸਾਥੀਆਂ ਰਾਹੀਂ ਅਸੈਂਬਲੀ ਵਿਚ ਸਾਡੇ ਨਾਲ ਹੋ ਰਹੇ ਧਕੇ ਬਾਬਤ ਕੁਝ ਨੁਕਤੇ ਪੇਸ਼ ਕਰਨਾ ਚਾਹੁੰਦਾ ਹਾਂ। ਮੈਂ ਤੇ ਅਮਰੀਕ ਸਿੰਘ ਏਸੇ ਕਰਕੇ ਏਥੇ ਆਏ ਹਾਂ।

ਸਤਿਗੁਰੂ ਜੀ ਜ਼ਰਾ ਰੋਹ ਵਿਚ ਆ ਗਏ। ਕਹਿਣ ਲਗੇ : ਅਜੇ ਕੁਝ ਕਰਨ ਦੀ ਲੋੜ ਨਹੀਂ। ਅਸੀਂ ਕਿਸੇ ਪਾਰਟੀ ਵਿਚ ਰਲਣਾ ਨਹੀਂ ਚਾਹੁੰਦੇ। ਵਿਚੋਂ ਭਾਵੇਂ ਕਿਸੇ ਦੇ ਹੋਈਏ।

ਸਤਿਗੁਰੂ ਜੀ ਰਾਤੀਂ ਘੋੜ ਮਰਾਰਤੂ ਗਏ ਅਤੇ ਗੂੜ੍ਹੀ ਰਾਤ ਤਕ ਵਾਪਸ ਭੈਣੀ ਸਾਹਿਬ ਆ ਗਏ।

### ੧ ਸਤੰਬਰ ੧੯੫੯

ਦਿਨ ਬੜਾ ਸੁਹਣਾ, ਠੰਢਾ ਅਤੇ ਨਮੀ ਵਾਲਾ ਹੈ। ਮਾੜੀ ਮਾੜੀ ਬੂੰਦਾਂ ਬਾਂਦੀ ਵੀ ਹੋਈ।

#### ਭਾਈ ਮੰਗਲ ਸਿੰਘ

ਏਥੇ ਭਾਈ ਮੰਗਲ ਸਿੰਘ ਜੀ ਹੁਸ਼ਿਆਰਪੁਰ ਵਾਲੇ ਲੰਗਰ ਵਲੋਂ ਮੇਰਾ ਖਿਆਲ ਰਖਦੇ ਹਨ। ਇਹਨਾਂ ਮਹਾਂਪੁਰਸ਼ਾਂ ਨੂੰ ਤਕਿਆ ਹੈ ਕਿ ਇਹ ਅਣਥਕ ਤੌਰ ਤੇ ਖਿੜੇ ਮਥੇ ਲੰਗਰ ਦੀ ਸੇਵਾ ਕਰਦੇ ਰਹਿੰਦੇ ਹਨ। ਕਿਸੇ ਦੇ ਵਿਚਾਰ ਤੇ ਧਰਮ ਦੀ ਵਿਲਖਣਤਾ ਦਾ ਖਿਆਲ ਕੀਤੇ ਬਿਨਾਂ ਲੋੜਵੰਦ ਨੂੰ ਲੰਗਰ ਚੋਂ ਸਮਾਨ ਦਿੰਦੇ ਹਨ। ਇਹ ਨਹੀਂ ਕਿ ਮੇਰੇ ਨਾਲ ਹੀ ਵਤੀਰਾ ਅੱਛਾ ਹੈ, ਹੋਰਨਾਂ ਨਾਲ ਵੀ ਮਿੱਠੇ ਤੇ ਉਸਾਰੂ ਰਵਈਏ ਨੂੰ ਸਦਾ ਵੇਖਦਾ ਹਾਂ। ਇਹ ਭਾਈ ਜੀ ਹੀ ਜਦੋਂ ਸਤਿਗੁਰੂ ਜੀ ਭੈਣੀ ਸਾਹਿਬ ਹੋਣ, ਆਪ ਦੇ ਲੰਗਰ ਦੀ ਤਿਆਰੀ ਕਰਦੇ ਹਨ।

#### ਸ੍ਰ: ਕੇਹਰ ਸਿੰਘ ਮਾਨ

ਅੱਜ ਸ੍ਰ: ਕੇਹਰ ਸਿੰਘ ਮਾਨ ਆਪਣੀ ਸੁਪਤਨੀ, ਬੀਬੀ ਧਰਮ ਅਤੇ ਦੋ ਬੱਚੀਆਂ, ਬੀਬਾ ਤੇ ਕੁਕੂ ਨਾਲ ਭੈਣੀ ਸਾਹਿਬ ਆਏ। ਮੇਰੇ ਬੜੇ ਸ਼ੁਭਚਿੰਤਕਾਂ ਚੋਂ ਹਨ। ਇਹਨਾਂ ਨੇ ਵੀ ਕਦੇ ਸ੍ਰੀ ਭੈਣੀ ਸਾਹਿਬ ਦੇ, ਸਕੂਲ ਦਾ ਪ੍ਰਬੰਧ ਸੰਭਾਲਿਆ ਸੀ। ਜਿਸ ਵਿਚ ਅਸੀਂ ਬਚਪਨ ਵਿਚ ਪੜ੍ਹਦੇ ਰਹੇ, ਉਸ ਸਮੇਂ ਮੈਂ ਉਹਨਾਂ ਤੋਂ ਕਾਫੀ ਕੁਝ ਸਿਖਿਆ ਸੀ, ਆਪ ਨੇ ਪਿਆਰ ਵੀ ਮੈਨੂੰ ਆਪਣੇ ਬਚਿਆਂ ਵਾਂਗ ਦਿਤਾ ਸੀ। ਹੁਣ ਵੀ ਜਦੋਂ ਕਦੇ ਆਪ ਅਤੇ ਬੀਬੀ ਧਰਮ ਮਿਲਦੇ ਹਨ ਉਸੇ

ਉਤਸ਼ਾਹ ਅਤੇ ਪਿਆਰ ਨਾਲ ਹੀ। ਅਜ ਕਲ ਸ਼ਾਇਦ ਆਪ ਛੁਟੀ ਤੇ ਹਨ ਪਰ ਪਿਛੇ ਜਿਹੇ ਆਪ ਮਜਿਸਟਰੇਟ ਸਨ, ਫੀਰੋਜ਼ਪੁਰ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿੰਨ ਭਗਤ ਹਨ। ਦਿਲੋਂ ਮਨੋਂ ਉਹਨਾਂ ਨੂੰ ਪਿਆਰਦੇ ਸਤਿਕਾਰਦੇ ਅਤੇ ਉਹਨਾਂ ਦੀ ਰਜ਼ਾ ਨੂੰ ਸਮਝਦੇ ਹਨ। ਸਾਨੂੰ ਪਰਸਪਰ ਮਿਲਕੇ ਬੜੀ ਖੁਸ਼ੀ ਹੋਈ।

ਉਹਨਾਂ ਸਤਿਗੁਰਾਂ ਦੇ ਦਰਸ਼ਨ ਕਰਨ ਤੋਂ ਬਾਅਦ ਦਸਿਆ ਕਿ ਸਤਿਗੁਰੂ ਜੀ ਨੂੰ ਅਜਿਹੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਵੀ ਆਉਂਦਾ ਹੈ, ਜਿਸ ਵਿਚ ਉਹਨਾਂ ਕਿਸੇ ਨੂੰ ਵਰਤਣਾ ਵੀ ਹੁੰਦਾ ਹੈ ਤੇ ਉਸ ਨਾਲ ਭੇਤ ਵੀ ਸਾਂਝਾ ਨਹੀਂ ਕਰਨਾ ਜਾਂ ਵਿਸ਼ਵਾਸ ਨਹੀਂ ਕਰਨਾ ਹੁੰਦਾ। ਇਕ ਸਜਣ ਦਾ ਨਾਮ ਲੈ ਕੇ ਉਸਦੀ ਪੁਜ਼ੀਸ਼ਨ ਦਸੀ ਕਿ ਅੱਜ ਕਲ ਉਸ ਨਾਲ ਵੀ ਇਵੇਂ ਵਰਤਿਆ ਜਾ ਰਿਹਾ ਹੈ।

## ਸਿਹਤ ਸਤਿਗੁਰਾਂ ਦੀ

ਸਤਿਗੁਰੂ ਜੀ ਅੱਜ ਸਿਹਤ ਵਲੋਂ ਏਨੇ ਤਕੜੇ ਸਨ ਕਿ ੭-੩੦ ਵਜੇ ਦੇ ਸਾਂਝੇ ਨਿਤਨੇਮ ਵਿਚ ਆਪ ਆਏ। ਪਹਿਲੇ ਸਾਰੇ ਦਿਨਾਂ ਵਿਚ ਜਦੋਂ ਤੋਂ (੬ ਅਸੂ) ਸਤਿਗੁਰੂ ਜੀ ਏਥੇ ਆਏ ਹਨ, ਦੀਵਾਨ ਵਿਚ ਵੀ ਘੱਟ ਵੱਧ ਜਾਂਦੇ ਪਰ ਸਮੂਹਿਕ ਨਿਤਨੇਮ ਵਿਚ ਤਾਂ ਉੱਕਾ ਹੀ ਨਹੀਂ ਆਏ। ਅੱਜ ਤਾਂ ਸ਼ਾਮ ਦੇ ਦੀਵਾਨ ਵਿਚ ਵੀ ਪਧਾਰੇ।

## ੨ ਸਤੰਬਰ ੧੯੫੮ ਦਿੱਲੀ

## ਹਰਭਜਨ ਸਿੰਘ

ਮੈਂ ਅਤੇ ਗੁਰਦੇਵ ਸਿੰਘ (ਸਪੁਤਰ ਸ: ਸੰਤਾ ਸਿੰਘ ਬੇਤ) ਅੱਜ ਸ: ਕੇਹਰ ਸਿੰਘ ਮਾਨ ਦੇ ਪਾਸ ਹੁੰਦਿਆਂ ਬਤੌਰ ਸਲਾਹਕਾਰ ਹੀ ਕੰਮ ਕਰਦੇ ਰਹੇ। ਕੰਮ ਦਾ ਬਹੁਤਾ ਬੋਝ ਸੰਤ ਹਰਭਜਨ ਸਿੰਘ, ਵਿਨੈ ਨਗਰ, ਦਿੱਲੀ (ਸੰਤ ਜਗਤ ਸਿੰਘ ਦਰਜ਼ੀ ਭੈਣੀ ਸਾਹਿਬ ਦਾ ਭਣੇਵਾਂ) ਤੇ ਰਿਹਾ। ਇਹ ਸੱਜਣ ਸਟੇਨੋ ਟਾਈਪਿਸਟ ਹਨ। ਸ: ਕੇਹਰ ਸਿੰਘ ਇਸ ਨੂੰ ਡਿਕਟੇਟ ਕਰਵਾਂਦੇ ਰਹੇ ਅਤੇ ਇਹ ਸ਼ਾਰਟ ਹੈਂਡ ਲਿਖਦਾ ਰਿਹਾ। ਅਤੇ ਫਿਰ ਲਗਭਗ ੨੩ ਕਾਪੀਆਂ ਤੋਂ ਉਲਟਾ ਕੇ, ਅੰਗਰੇਜ਼ੀ ਦੇ ੧੫ ਫੁਲਸਕੇਪ ਕਾਗਜ਼ ਟਾਈਪ ਕੀਤੇ। ਸਾਰਾ ਦਿਨ ਬਿਨ-ਅਕੇਵਿਉਂ ਕੰਮ ਕੀਤਾ।

ਸ਼ਾਮ ਨੂੰ ਕੰਮ ਦੀ ਸਮਾਪਤੀ ਤੇ ਜਦੋਂ ਮੈਂ ਸਤਿਗੁਰਾਂ ਦੇ ਦਰਸ਼ਨ ਲਈ ਸੰਤ ਹਰਭਜਨ ਸਿੰਘ ਨੂੰ ਲੈ ਗਿਆ ਤਾਂ ਸਤਿਗੁਰੂ ਜੀ ਪ੍ਰਸੰਨ ਮੁਦਰਾ ਵਿਚ ਬੈਠੇ ਹੋਏ ਸਨ। ਮੈਂ ਸਿੰਘ ਦੀ ਪ੍ਰਸ਼ੰਸਾ ਕੀਤੀ। ਸਿਖ ਦੇ ਸਤਿਗੁਰਾਂ ਦੇ ਖੁਲ੍ਹੇ ਦਰਸ਼ਨ ਕਰਨ ਦੇ ਚਾਅ ਲਹਿ ਗਏ। ਇਹ ਰਾਤ ਦਾ ਸਮਾਂ ਸੀ।

## ਮੁਕਦਮੇ ਦੀ ਜਿੱਤ

ਏਸੇ ਵਕਤ, ਇਕ ਡਾਢੀ ਖੁਸ਼ੀ ਦੀ ਖਬਰ ਸਤਿਗੁਰੂ ਜੀ ਨੂੰ ਮਿਲ ਗਈ। ਸੁਣ ਕੇ ਆਪ ਨੂੰ ਗਿਠ ਗਿਠ ਲਾਲੀ ਚੜ੍ਹ ਗਈ। ਖਬਰ ਸੀ, ਬੀੜ ਦੇ ਕੇਸ ਦਾ, ਹਾਈਕੋਰਟ ਵਿਚੋਂ ਸਤਿਗੁਰਾਂ ਦੇ ਹੱਕ ਵਿਚ ਫੈਸਲਾ ਹੋ ਜਾਣਾ। ਏਥੋਂ ਦੀ ਹਜ਼ਾਰਾਂ ਏਕੜ ਜ਼ਮੀਨ ਸਤਿਗੁਰਾਂ ਨੇ ੧੧੨ ਦੇ ਕਰੀਬ ਗਰੀਬ ਨਾਮਧਾਰੀਆਂ ਵਿਚ ਵੰਡ ਦਿਤੀ ਸੀ—ਦੂਜੇ ਪਾਸੇ ਇਸ ਜ਼ਮੀਨ ਤੇ ਮੁਕਦਮਾ ਚਲਦਾ ਸੀ। ਇਹ ਬੀੜ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੇ ਆਪਣੇ ਘਰ ਟਿੱਕਾ ਪ੍ਰਤਾਪ ਸਿੰਘ ਦੇ ਹੋਣ ਤੇ ਗੁਰਦੁਆਰਾ ਭੈਣੀ ਸਾਹਿਬ ਨੂੰ ਭੇਟਾ ਕੀਤੀ ਸੀ। ਸ੍ਰੀ ਕ੍ਰਿਸ਼ਭਾਨ (ਸਾਬਕਾ ਵਜ਼ੀਰ ਪੈਪਸੂ) ਤੇ ਸ: ਬਲਵੰਤ ਸਿੰਘ ਚਨਾਰਥਲ ਆਦਿ ਸਰਕਾਰੀ ਅਸਰ ਰਸੂਖ ਨਾਲ ਸਤਿਗੁਰਾਂ ਤੋਂ ਇਹ ਜ਼ਮੀਨ ਖੋਹਣਾ ਚਾਹੁੰਦੇ ਸਨ।

ਇਸ ਖਬਰ ਨੇ ਸਤਿਗੁਰਾਂ ਅਤੇ ਨਾਮਧਾਰੀਆਂ ਲਈ ਚੰਗੀਆਂ ਖਬਰਾਂ ਦਾ ਮੁੱਢ ਬੰਨ੍ਹ ਦਿਤਾ ਲਗਦਾ ਹੈ। ਕਿਉਂਕਿ ੨ ਜੁਲਾਈ ਤੋਂ, ਜਦ ਤੋਂ ਭਾਈ ਘਸੀਟਾ ਸਿੰਘ ਦਾ ਕਤਲ ਹੋ ਗਿਆ ਸੀ, ਕੋਈ ਦਿਨ ਵੀ ਗੁਰੂ ਜੀ ਅਤੇ ਨਾਮਧਾਰੀਆਂ ਲਈ ਦੱਜ ਦਾ ਨਹੀਂ ਚੜ੍ਹਿਆ।

ਸਤਿਗੁਰਾਂ ਨੂੰ ਇਹ ਖਬਰ ਸ੍ਰ: ਸੰਤਾ ਸਿੰਘ ਦਰੋਗਾ ਬੀੜ ਨੇ ਆ ਕੇ ਦੱਸੀ : ਇਸ ਰਾਤੀਂ ਸਤਿਗੁਰੂ ਜੀ ਭਾਈ ਵਜ਼ੀਰ ਸਿੰਘ, ਸੰਤ ਲਾਭ ਸਿੰਘ ਫੱਤਾ, ਉਸਤਾਦ ਨੱਥਾ ਸਿੰਘ, ਦਰੋਗਾ ਸੰਤਾ ਸਿੰਘ ਨਾਲ ਖੂਬ ਹਾਸ ਬਿਲਾਸ ਕਰਦੇ ਰਹੇ।

## ਨਿਰੰਤਰਤਾ

ਗੱਲ ਛਪਰ, ਜਿਥੇ ਸਤਿਗੁਰਾਂ ਦਾ ਨਿਵਾਸ ਸੀ, ਮੈਨੂੰ ਅੱਜ ਸਤਿਗੁਰੂ ਜੀ ਨੇ ਦੱਸਿਆ ਕਿ ਮਗਰਲੀ ਡਾਢੀ ਅਣਵਣਥ ਹਾਲਤ ਵਿਚ ਹੋਰ ਕੋਈ ਨਿਤਨੇਮ ਦੀ ਬਾਣੀ ਆਦਿ ਨਹੀਂ ਪੜ੍ਹ ਸਕੇ, ਜਾਂ ਥੋੜਾ ਨਿਤਨੇਮ ਕਰ ਲੈਂਦੇ ਪਰ ਪੂਰਾ ਨਹੀਂ, ਹਾਂ, ਚੰਡੀ ਦੀ ਵਾਰ ਦਾ ਪਾਠ ਨਿਰਵਿਘਨਤਾ ਨਾਲ ਰੋਜ਼ਾਨਾ ਕੀਤਾ ਗਿਆ ਹੈ।

ਸਤਿਗੁਰਾਂ ਸਵੇਰੇ ਪੰਡਤ ਗੋਪਾਲ ਸਿੰਘ ਤਪਾ ਨੂੰ ਦਸਿਆ ਸੀ ਕਿ ਚੰਡੀ ਦੀ ਵਾਰ ਦਾ ਪਾਠ ਸੂਰਜ ਚੜ੍ਹਨ ਤੋਂ ਪਹਿਲੋਂ ਹੀ ਕਰਨਾ ਠੀਕ ਰਹਿੰਦਾ ਹੈ। ਸੂਰਜ ਚੜ੍ਹੇ ਤੋਂ ਬਾਅਦ ਕਰੀਏ ਤਾਂ ਲੜਾਈ ਜਰੂਰ ਹੋ ਜਾਂਦੀ ਹੈ। ਉਹਨਾਂ ਮਿਸਾਲ ਦਿਤੀ ਕਿ ...ਸਿੰਘ ਨੇ (ਸਿੰਘ ਦਾ ਨਾਮ ਯਾਦ ਨਹੀਂ ਰਿਹਾ) ਇਕ ਦਿਨ ਦੁਪਹਿਰੇ ਹੀ ਚੰਡੀ ਦੀ ਵਾਰ ਦਾ ਪਾਠ ਕਰ ਲਿਆ, ਉਸ ਦਿਨ ਭੈਣੀ ਸਾਹਿਬ ਵਿਚ ਸਿਖਾਂ ਸਿਖਾਂ ਦੀਆਂ ਹੀ ਛੇ ਲੜਾਈਆਂ ਹੋ ਗਈਆਂ।

## ਪਟਿਆਲੇ ਨੂੰ ਮਿਸ਼ਨ

ਸੂਰਜ ਡੁਬਣੋਂ ਥੋੜਾ ਚਿਰ ਪਹਿਲਾਂ, ਸ੍ਰ: ਕੇਹਰ ਸਿੰਘ ਮਾਨ, ਸੰਤ ਇੰਦਰ ਸਿੰਘ ਚੱਕਰਵਰਤੀ ਤੇ ਪੰਡਿਤ ਗੋਪਾਲ ਸਿੰਘ ਤਪਾ, ਸੰਤ ਗੁਰਦੇਵ ਸਿੰਘ ਰਾਹੀਂ ਡਰਾਈਵ ਕੀਤੀ ਜਾ ਰਹੀ ਜੀਪ ਤੇ ਪਟਿਆਲੇ ਗਏ। ਉਥੇ ਪੰਜਾਬ ਕਾਂਗਰਸ ਐਗਜ਼ੇਕਟਿਵ ਦੀ ਮੀਟਿੰਗ ਸੀ ਜਿਸ ਵਿਚ ਗਿਆਨੀ ਗੁਰਮੁਖ ਸਿੰਘ ਮੁਸਾਫਰ ਪ੍ਰਧਾਨ ਪੰਜਾਬ ਕਾਂਗਰਸ ਤੇ ਕਾਮਰੇਡ ਰਾਮ ਕ੍ਰਿਸ਼ਨ ਨੂੰ ਮਿਲਕੇ ਉਪਰਲੇ ਸੱਜਣਾਂ ਨੇ ਬਾਬਾ ਬੀਰ ਸਿੰਘ ਜੀ ਤੇ ਚਲਦੇ ਝੂਠੇ ਕੇਸ ਵਿਚ ਮਦਦ ਕਰਨ ਅਤੇ ਜੀਵਨ ਨਗਰ ਇਲਾਕੇ ਵਿਚ ਹੋ ਰਹੇ ਉਤਪਾਤਾਂ ਦੀ ਪੜਤਾਲ ਦੀ ਮੰਗ ਕਰਨੀ ਸੀ। ਇਹ ਪੁੱਛਣਾ ਸੀ ਕਿ ਤੁਸੀਂ ਸਾਡੀ ਮਦਦ ਜਾਂ ਪੜਤਾਲ ਕਰਦੇ ਹੋ ਕਿ ਨਹੀਂ।

ਅਗਲੀ ਗੱਲ, 'ਨਹੀਂ ਤਾਂ ਅਸੀਂ' ਬਾਰੇ ਸਤਿਗੁਰਾਂ ਮੈਨੂੰ ਸਮਝਾਇਆ ਕਿ, 'ਅਸੀਂ ਇਸ ਤਰ੍ਹਾਂ ਦੀਆਂ ਤਿਖੀਆਂ ਗਲਾਂ ਨਹੀਂ ਕਰਦੇ। ਇਹ ਫੇਰ ਤੇ ਹੀ ਗੱਲ ਰਹੀ ਕਿ ਅਸਾਂ ਕੀ ਕਰਨਾ ਤੇ ਕੀ ਨਹੀਂ ਕਰਨਾ।'

ਅੱਜ ਬੂੰਦਾ ਬਾਂਦੀ ਤਾਂ ਚਲਦੀ ਹੀ ਰਹੀ।

### ੩ ਸਤੰਬਰ ੧੯੫੮

ਸਵੇਰੇ ਹੀ ਮਿਹਰ ਸਿੰਘ, (ਆਕਲੀਆ) ਸਰਸਿਉਂ ਆ ਗਿਆ। ਕਲ੍ਹ ਕਚਹਿਰੀ ਵਿਚ ਮਜਿਸਟਰੇਟ ਨਹੀਂ ਆਇਆ। ਕੇਸ ਦੀ ਤਾਰੀਖ ੬ ਸਤੰਬਰ ਪੈ ਗਈ ਹੈ।

ਸ੍ਰ: ਕੇਹਰ ਸਿੰਘ ਮਾਨ ਆਦਿ ਸਵੇਰੇ ਹੀ ਵਾਪਸ ਭੈਣੀ ਸਾਹਿਬ ਆ ਗਏ। ਉਹਨਾਂ ਰਾਤੀਂ ਹੀ ਮੁਸਾਫਰ ਜੀ ਅਤੇ ਕਾਮਰੇਡ ਨਾਲ ਗੱਲ ਕਰ ਲਈ ਸੀ। ਪਰ ਮੈਂ ਕਿਸੇ ਤੋਂ ਇਹ ਨਹੀਂ ਸੁਣ ਸਕਿਆ ਕਿ ਉਹਨਾਂ ਇਹਨਾਂ ਨੂੰ ਕੀ ਜਵਾਬ ਦਿਤਾ।

ਰਾਤ ਇਕ ਦੋ ਵਾਰ ਬਾਰਸ਼ ਹੋ ਜਾਣ ਨਾਲ ਮੌਸਮ ਖੁਸ਼-ਗਵਾਰ ਹੋ ਗਿਆ।

## ਦਿਨ ਚਰਯਾ

ਸਤਿਗੁਰੂ ਪ੍ਰਤਾਪ ਸਿੰਘ ਜੀ ਹੁਣ ਨੌ-ਬਰ-ਨੌ ਹਨ । ਆਪ ਜੀ ਦੀ ਦਿਨਚਰਯਾ ਇਸ ਪਰਕਾਰ ਹੈ :

—ਜੰਗਲ ਜਾ, ਇਸਨਾਨ ਕਰ ਸਵੇਰੇ ੫ ਵਜੇ ਆਸਾ ਦੀ ਵਾਰ ਵਿਚ ਜਾਣਾ ।

—ਵਾਰ ਤੋਂ ਆ ਕੇ ਥੋੜਾ ਕੁ ਸਮਾਂ ਆਰਾਮ ਕਰਨਾ ।

—੭ ਵਜੇ ਇਕ ਵਾਰ ਭੈਣੀ ਸਾਹਿਬ ਲੰਗਰ ਨੂੰ ਮੱਥਾ ਟੇਕਣ ਜਾਣਾ । ਪਹਿਲੇ ਦਿਨ ਸਤਿਗਰਾਂ ਮੈਨੂੰ ਦਸਿਆ ਅੱਗੇ ਮਾਤਾ ਜੀ ਵੱਡੇ (ਮਾਤਾ ਜੀਉਣ ਕੌਰ ਜੀ) ਰੋਜ਼ਾਨਾ ਲੋਹ-ਲੰਗਰ ਨੂੰ ਮੱਥਾ ਟੇਕਣ ਜਾਂਦੇ ਸਨ । ਉਹਨਾਂ ਦੇ ਪੂਰਾ ਹੋ ਜਾਣ ਪਿਛੋਂ ਹੁਣ ਮੈਂ ਆਪ ਨੇਮ ਨਾਲ ਮੱਥਾ ਟੇਕਣ ਜਾਂਦਾ ਹਾਂ ।

—੮ ਤੋਂ ੧੦ ਤਕ ਦਰਸਨ ਯਾਚਕਾਂ ਜਾਂ ਜ਼ਰੂਰੀ ਵਿਹਾਰੀਆਂ ਨਾਲ ਗੱਲਬਾਤ ਕਰਨਾ ।

ਅਖ਼ਬਾਰ ਪੜ੍ਹਨੇ । ਨਵਾਂ ਜ਼ਮਾਨਾ, ਅਕਾਲੀ, ਅਕਾਲੀ ਪਤ੍ਰਿਕਾ, ਪ੍ਰਤਾਪ ਤੇ ਸਟੇਟਸਮੈਨ —ਇਹ ਅਖ਼ਬਾਰ ਸ੍ਰੀ ਨਸੀਬ ਸਿੰਘ ਅਧੀਆ ਰਾਹੀਂ ਰੋਜ਼ ਲੁਧਿਆਣੇ ਤੋਂ ਮੰਗਵਾ ਲਏ ਜਾਂਦੇ ਹਨ ।...ਕਦੇ ਕਦੇ ਰਾਗ ਵੀ ਸੁਣ ਲਿਆ ਜਾਂਦਾ ਹੈ ਏਸੇ ਵਕਤ । ਅੱਜ ਕਲ੍ਹ ਮੇਲ੍ਹੀ (ਫਗਵਾੜਾ) ਦਾ ਇਕ ਬਿਰਧ ਅੰਨ੍ਹਾ ਭਾਈ ਬਦਨ ਸਿੰਘ ਤਾਊਸ ਵਜਾਕੇ ਗਾਉਂਦਾ ਹੈ । ਵਿਚੋਂ ਵਾਰੀਓਂ, ਜੇ ਲੋੜ ਭਾਸੇ ਤਾਂ ਆਰਾਮ ਵੀ ਕਰ ਲੈਂਦੇ ਹਨ ।

—੧੧ ਤੋਂ ੧੨ ਵਜੇ ਤਕ ਪ੍ਰਸ਼ਾਦ ਪਾਣੀ ਛਕ ਕੇ ਫਿਰ ਕੁਝ ਸਮਾਂ ਵਿਸਰਾਮ ਕਰਦੇ ਹਨ । ਆਪ ਦਾ ਮੁਖ ਸ਼ੌਕ ਘੋੜਿਆਂ ਦੀਆਂ ਕਿਤਾਬਾਂ ਦਾ ਮੁਤਾਲਿਆ ਹੈ । ਉਹ ਕਿਤਾਬਾਂ ਸਵੇਰੇ ਅਤੇ ਫਿਰ ਹੁਣ ਆਰਾਮ ਕਰਨ ਲਗਿਆਂ ਜ਼ਰੂਰ ਵੇਖੀਆ ਜਾਂਦੀਆਂ ਹਨ ।

—੨-੩੦ ਤਕ ਬਿਰਾਜਦੇ ਹਨ ।

—੩-੩੦ ਦਿਨ ਢਲੇ ਤਕ ਕੰਮਾਂ ਕਾਰਾਂ ਵਾਲਿਆਂ ਨਾਲ ਨਜਿਠਦੇ ਹਨ ।

—੩-੩੦ ਤੋਂ ੪-੪੦ ਤਕ ਨਿਤਨੇਮ ਲਈ ਦੀਵਾਨ ਵਿਚ ਜਾਂਦੇ ਹਨ । ੫ ਵਜੇ ਸ਼ਾਮ ਤਕ ਸ਼ਬਦ ਕੀਰਤਨ ।

—ਰਾਤ ਨੂੰ ਲੋੜ ਅਨੁਸਾਰ ਲਿਤਤਵਾ ਕੇ ੮-੩੦ ਜਾਂ ੯ ਵਜੇ ਨੀਂਦ ਨਾਲ ਏਕਾਕਾਰ ਹੁੰਦੇ ਹਨ ।

ਇਸ ਵਕਤ ਸਤਿਗੁਰਾਂ ਦਾ ਡੇਰਾ ਗੋਲ ਛੱਪਰ (ਰਾਮਦਾਸ ਪੁਰੇ) ਵਿਚ ਹੈ । ਇਹ ਵਿਸ਼ਵਾਸੀ ਸੇਵਕ ਪਾਸ ਰਹਿੰਦੇ ਹਨ : ਭਾਈ ਵਜ਼ੀਰ ਸਿੰਘ (ਪਰਮ ਹਜ਼ੂਰੀਆ), ਸੰਤ ਰਤਨ ਸਿੰਘ (ਹਜ਼ੂਰੀ ਲਾਂਗਰੀ), ਸਵਰਨ ਸਿੰਘ (ਲੰਮੀ ਦਾੜ੍ਹੀ) ਪਿੰਡ ਨੌਕਰੀਆਂ ਜ਼ਿਲਾ ਸਿਆਲ ਕੋਟ ਅਤੇ ਅਜੀਤ ਸਿੰਘ (ਸਹਾਇਕ ਲਾਂਗਰੀ) ਸੰਤ ਲਾਭ ਸਿੰਘ ਫਤੇਵਾਲ, ਉਸਤਾਦ ਨਥਾ ਸਿੰਘ ਮੌਜੂ ਖੇੜਾ, ਸੰਤ ਸੋਹਣ ਸਿੰਘ ਮੁੱਫਲ ਅਤੇ ਪੰਡਿਤ ਗੋਪਾਲ ਸਿੰਘ ਤਪਾ । ਹੋਰ ਸਿਖ ਸਾਧ ਵੇਲੇ ਕੁਵੇਲੇ, ਲੋੜ ਅਨੁਸਾਰ ਏਥੇ ਆਉਂਦੇ ਹਨ ।

ਮੈਂ ਅੱਜ ੨-੩੦ ਵਜੇ ਜ਼ਰੂਰੀ ਸੁਨੇਹੇ ਲੈ ਸ੍ਰੀ ਜੀਵਨ ਨਗਰ ਵਾਸਤੇ ਆਗਿਆ ਲੈ ਲਈ ।

### ੪ ਸਤੰਬਰ ੧੯੫੮ ਸਰਸਾ

ਸਰਸੇ (ਹਿਸਾਰ) ਪਹੁੰਚ ਕੇ ਛੋਟੇ ਬਾਬਾ ਜੀ ਨਾਲ ਮੁਲਾਕਾਤ ਦਾ ਜਤਨ ਕੀਤਾ—ਪਰ ਅਕਾਰਥ ! ਜੇਲ ਦੇ ਸਿਪਾਹੀ ਵਗੈਰਾ ਕਾਫ਼ੀ ਲਾਲਚੀ ਹਨ । ਉਹਨਾਂ ਦਾ ਲਾਲਚ ਪੂਰਾ ਕਰਨ ਤੇ ਮਨ ਬਣਦਾ ਨਹੀਂ । ਯਾਦ ਨਹੀਂ ਕਿ ਕਦੇ ਮੈਂ ਕਿਸੇ ਨੂੰ ਕੋਈ ਲਾਲਚ ਜਾਂ ਵੱਢੀ ਦਿਤੀ ਹੋਵੇ

ਸੋ ਬੈਰੰਗ ਹੀ ਪਰਤ ਆਇਆ

**੧੦ ਸਤੰਬਰ ੧੯੫੮**

**ਸਫਰ**

ਛੇਤੀ ਹੀ ਮੀਂਹ ਪੈਣਾ ਸ਼ੁਰੂ ਹੋ ਗਿਆ ਤੇ ਅਸੀਂ ਭਿਜਦੇ ਭਿਜਦੇ ਹੀ ਲੰਬੀ ਅਪੜੇ, ਪੰਜਾਵਿਉਂ (ਮੇਰੇ ਪਿੰਡੋਂ) ਘੰਟੇ ਡੇਢ ਦੀ ਉਡੀਕ ਬਾਅਦ ਬਸ ਤੇ ਚੜ੍ਹ, ਗਿੱਦੜ ਬਾਹਾ ਤੋਂ ਗੱਡੀ (ਰੇਲ) ਲੈ ਬਠਿੰਡੇ ਪਹੁੰਚੇ। ਅਜ ਵੀ ਇਸ ਇਲਾਕੇ ਵਿਚ ਬਹੁਤ ਬਾਰਸ਼ ਹੋਈ।

ਬਠਿੰਡੇ ਸਾਨੂੰ ਬਹੁਤ ਸਾਰੇ ਨਾਮਧਾਰੀ ਇਸਤਰੀਆਂ ਮਰਦ ਮਿਲੇ ਜਿਨ੍ਹਾਂ ਨੇ ਭੈਣੀ ਸਾਹਿਬ ਮੇਲੇ ਤੇ ਜਾਣਾ ਸੀ।

ਰੇਲ ਦੇ ਅੰਮ੍ਰਿਤਸਰ ਜਾਂਦੇ ਡੱਬੇ ਵਿਚ ਬੈਠਿਆਂ ਇਕ ਜਬਰ ਜੰਗ ਔਰਤ ਦੀ ਉਸ ਮਰਦ ਨਾਲ ਮੁਠਭੇੜ ਤੋਂ ਸਬਕ ਲਿਆ ਜੋ ਉਪਰਲੇ ਤਖਤੇ ਤੇ ਸਾਮਾਨ ਨਾ ਰਖਣ ਦੇ ਕੇ ਖੁਦ ਸੌਣਾ ਚਾਹੁੰਦਾ ਸੀ। ਇਕ ਦਮ ਉਸ ਇਸਤਰੀ ਦੇ ਸਰਗਰਮ ਹਮਲੇ ਕਾਰਨ ਸਾਡੇ ਡੱਬੇ ਦੀ ਫਿਜ਼ਾ ਉਸ (ਇਸਤਰੀ) ਦੇ ਖਿਲਾਫ ਹੋ ਗਈ, ਭਾਵੇਂ ਬੋਲਿਆ ਕੋਈ ਨਾ। ਪਰ ਉਹ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਗਈ। ਉਸ ਦਾ ਰੌਲਾ ਪਾਉਂਦਿਆਂ ਦਾ ਗਲਾ ਬੈਠ ਗਿਆ। ਬਾਅਦ ਦੀਆਂ ਉਸ ਦੀਆਂ ਗੱਲਾਂ ਤੋਂ ਇਸ ਸਿਟੇ ਤੇ ਅਪੜਿਆ ਕਿ ਬੀਬੀ ਜੀ ਕਾਫੀ ਮੂੰਹਜ਼ੋਰ ਹਨ ਤੇ ਹਮੇਸ਼ਾਂ ਤਾਕਤ ਤੇ ਜਬਹੇ ਦੀ ਵਰਤੋਂ ਕਰਦੇ ਹਨ। ਉਸ ਰੇਸ਼ਮੀ ਪਹਿਰਾਵੇ ਵਾਲੀ ਔਰਤ ਦਾ ਖੱਦਰਧਾਰੀ ਕਾਂਗਰਸੀ ਪਤੀ ਉਸ ਦੇ ਅੱਗੇ ਚੂੰ ਨਹੀਂ ਕਰ ਸਕਦਾ ਅਤੇ ਉਸਦੀ ਹੰਗਾਮਾਬਾਜ਼ੀ ਵਿਚ ਵੀ ਉਹ ਚੁਪ ਹੀ ਰਿਹਾ, ਡਰਦਾ ਮਾਰਿਆ ਸਗੋਂ ਸਹਾਇਤਾ ਵੀ ਕਰ ਦਿੰਦਾ ਰਿਹਾ।

ਪਰ ਅਸਾਂ ਸਭ ਮੁਸਾਫਰਾ ਨੇ ਇਸ ਰੌਲੇ ਰੱਪੇ ਤੋਂ ਖਾਮੋਸ਼ੀ ਨਾਲ ਆਪਣੀਆਂ ਥਾਵਾਂ ਬਣਾ ਲੈਣ ਦਾ ਲਾਭ ਉਠਾਇਆ।

**੧੧ ਸਤੰਬਰ ੧੯੫੮**

**ਭੈਣੀ ਸਾਹਿਬ**

ਸਾਰੀ ਰਾਤ ਦੀ ਬੇ-ਆਰਾਮੀ ਬਾਅਦ ਇਕ ਵਜੇ ਲੁਧਿਆਣੇ ਆਏ। ਬਾਕੀ ਰਾਤ, ਨਾਲ ਆਏ ਨਾਮਧਾਰੀ ਇਸਤਰੀ ਪੁਰਸ਼ਾਂ ਨਾਲ ਸਟੇਸ਼ਨ ਤੇ ਹੀ ਪਾਸੇ ਮਾਰਦਿਆਂ ਬਿਤਾਈ। ਚਾਰ ਵਜੇ ਸਵੇਰੇ ਹੀ ਫਿਰ ਬਾਰਸ਼ ਉਤਰ ਪਈ, ਪਰ ਲੌਹੜੇ ਦੀ। ਮਸਾਂ ਕਿਤੇ ਅੱਠ ਵਜੇ ਬਾਹਰ ਨਿਕਲਣ ਦਾ ਮੌਕਾ ਮਿਲਿਆ। ਥੋੜ੍ਹਾ ਚਿਰ ਮੀਂਹ ਥੰਮਿਆ ਤੇ ਅਸੀਂ ਸਭ ਲੁਧਿਆਣਾ ਦੇ ਸਮਰਾਲਾ ਅੱਡੇ ਤੇ ਆਕੇ ਭੈਣੀ ਸਾਹਿਬ ਲਈ ਬੱਸ ਤੇ ਚੜ੍ਹੇ। ਮੀਂਹ ਏਧਰ ਵੀ ਬਹੁਤ ਪਿਆ ਹੈ। ਬਿਨਾਂ ਭਿੱਜਣ ਤੋਂ ਹੀ ਭੈਣੀ ਸਾਹਿਬ ਪਹੁੰਚ ਗਏ।

ਡੇਰਾ ਸ੍ਰੀ ਜਸਵੰਤ ਸਿੰਘ ਦਰਜ਼ੀ ਦੇ ਚੁਬਾਰੇ ਤੇ ਲਾਕੇ ਮੈਂ ਹੀ ਸਤਿਗੁਰੂ ਜੀ ਨੂੰ ਕੋਠੀ ਵਿਚ ਜਾ ਕੇ ਮਿਲ ਸਕਿਆ। ਸਤਿਗੁਰਾਂ ਆਦਰ ਦੇ ਕੇ ਕੋਲ ਬੈਠਾਲ ਲਿਆ। ਇਸ ਮੌਕੇ ਪੰਦਰਾਂ ਵੀਹ ਸਰੀਰ ਹੋਰ ਵੀ ਬੈਠੇ ਹੋਏ ਸਨ।

ਫਿਰ ਮੈਂ ਸ: ਕੇਹਰ ਸਿੰਘ ਮਾਨ ਦੇ ਸਾਥ ਵਿਚ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਚੰਡੀਗੜ੍ਹ ਲਈ ਚੱਲਿਆ। ਸ: ਮਾਨ ਦੀ ਕਾਰ ਵਿਚ ਮਾਨ ਜੀ, ਉਹਨਾਂ ਦੀ ਨੂੰਹ (ਪ੍ਰਕਾਸ਼), ਸੰਤ ਮੰਗਲ ਸਿੰਘ ਸ਼ਿਮਲਾ ਅਤੇ ਮੈਂ ਸਵਾ ਛੇ ਵਜੇ ਭੈਣੀ ਸਾਹਿਬੋਂ ਤੁਰੇ। ਰਾਹ ਵਿਚ ਉਹਨਾਂ ਦੀ ਕਾਰ ਗੁਰਦੁਆਰਾ ਹੀ ਬਣ ਗਈ। ਇਸ ਗੁਰਦੁਆਰੇ ਵਿਚ, ਮੈਂ ਵੀ ਸਾਥ ਸੁਖਾਵਾਂ ਬਣਾਣ ਲਈ ਹਿੱਸਾ ਪਾਉਂਦਾ ਆਇਆ।

ਅੱਜ ਦਿਨੇ ਜਦੋਂ ਸਤਿਗੁਰੂ ਜੀ ਪਾਸ, ਭੈਣੀ ਸਾਹਿਬ ਡਾਕ ਆਈ ਤਾਂ ਮੈਂ ਵੀ ਕੋਲ ਸਾਂ। ਸਤਿਗੁਰਾਂ ਮੈਨੂੰ ਡੇਹਰਾਦੂਨ ਵਾਲੀ ਕੋਠੀ ਬਾਬਤ ਦੱਸਦਿਆਂ ਕਿਹਾ : ਮੈਂ ਖੁਦ ਜਾ ਕੇ ਕੋਠੀ ਵੇਖਣਾ ਚਾਹੁੰਦਾ ਸਾਂ। ਭਾਵੇਂ ਸੇਠ (ਸੁਹੇਲ ਸਿੰਘ ਧੀਰ) ਹੁਰਾਂ ਵੀ ਉਸਨੂੰ ਤੱਕਣਾ ਸੀ। ਪਰ ਸੇਠਾਂ ਨੇ ਤਾਂ

ਕੋਠੀ ਦੇ ਪੱਖੋਂ ਹੀ ਸਭ ਕੁਝ ਘੋਖਣਾ ਸੀ, ਮੈਂ ਉਸ ਨਾਲ ਖੁਲ੍ਹੀ ਤੇ ਖੂਬਸੂਰਤ ਥਾਂ ਵੀ ਚਾਹੁੰਦਾ ਸਾਂ। ਜਿਵੇਂ ਤੁਸੀਂ ਨਿਰੀ ਸੁਹਣੀ ਥਾਂ ਹੀ ਪਸੰਦ ਨਹੀਂ ਕਰਦੇ ਸੁਹਣੇ ਮੂੰਹਾਂ ਦੇ ਵੀ ਚਾਹਵਾਨ ਹੁੰਦੇ ਹੋ। ਇਹ ਕੋਠੀ ਸਤਿਗੁਰੂ ਜੀ ਆਪ ਖਰੀਦਣਾ ਲੋੜਦੇ ਸਨ ਪਰ ਉਹਨਾਂ ਆਪ ਵੇਖ ਇਸ ਨੂੰ ਪਸੰਦ ਨਹੀਂ ਕੀਤਾ।

**ਚੰਡੀਗੜ੍ਹ**

ਰਾਤੀਂ ੮ ਕੁ ਵਜੇ ਅਸੀਂ ਚੰਡੀਗੜ੍ਹ ਅਪੜੇ। ਚੰਡੀਗੜ੍ਹ ਜਗਮਗਾ ਰਿਹਾ ਸੀ। ਇਕ ਨਵੇਲਾ ਤੇ ਅਨੂਠਾ ਸ਼ਹਿਰ। ਅੱਜ ਹੀ ਪੰਜਾਬ ਦੇ ਗਵਰਨਰ ਐਸ. ਪੀ. ਐਨ. ਸਿੰਘ ਦੀ ਵਿਦਾ-ਇਗੀ ਪਾਰਟੀ ਸੀ। ਉਹਦੇ ਮਾਣ ਵਿਚ ਸਰਕਾਰੀ ਤੌਰ ਤੇ ਵਾਹਵਾ ਪ੍ਰਬੰਧ ਸੀ। ਮੈਂ ਰਾਤ ਅਲਾਣੀ ਮੰਜੀ ਤੇ ਕੱਟੀ, ਪਰ ਨਿਕਲ ਗਈ ਕਿਉਂਕਿ ਦੂਹ ਰਾਤਾਂ ਦਾ ਉਨੀਂਦਾ ਸੀ। ਮੱਛਰ ਨੇ ਜ਼ੋਰ-ਅਮਜ਼ਾਈ ਤਾਂ ਬੜੀ ਕੀਤੀ ਪਰ ਗੂੜ੍ਹੀ ਨੀਂਦ ਨੇ ਮੈਨੂੰ ਅਹਿਲ ਬਣਾਈ ਰੱਖਿਆ।

ਇਹ ਕੋਠੀ ਤਾਂ ਸੰਤ ਮੰਗਲ ਸਿੰਘ ਦੀ ਹੀ ਸੀ ਪਰ ਉਹਨਾਂ ਦੀ ਰਿਹਾਇਸ਼ ਏਥੇ ਨਾ ਹੋਣ ਕਰਕੇ ਅਲਾਣੀ ਮੰਜੀ ਦਾ ਸੁਖ ਨਸੀਬ ਹੋਇਆ ਅਤੇ ਡਰ ਲੱਗ ਰਿਹਾ ਸੀ ਕਿ ਕਿਤੇ ਅਗਲੇ ਤਿੰਨ ਦਿਨ ਇਸੇ ਤਰ੍ਹਾਂ ਨਾ ਨਿਕਲਣ। ਹਾਲੇ ਰੋਟੀ ਵਲੋਂ ਵੀ ਰਾਤੀਂ ਅਜਿਹਾ ਹੀ ਰਿਹਾ। ਭਾਵੇਂ ਦਿਨ ਬੇਸੁਆਦ ਜਿਹਾ ਸੀ ਪਰ ਥੋੜੀ ਜਿਹੀ ਇਕਾਂਤ ਵੀ ਮਿਲਦੀ ਤਾਂ ਚੰਗੇ ਦਿਨਾਂ ਦੀਆਂ ਯਾਦਾਂ ਆ-ਆ ਤਬੀਅਤ ਨੂੰ ਗੁਦਗੁਦਾ ਜਾਂਦੀਆਂ।

**੧੨ ਸਤੰਬਰ ੧੯੫੯**

ਦਿਨੇ ਛੇ ਵਜੇ ਹੀ ਅੱਖ ਖੁਲ੍ਹੀ। ਨਹਾ ਧੋ ਕੇ 'ਡਿਨਰ' ਦੀਆਂ ਤਿਆਰੀਆਂ ਲਈ ਚਲੇ। ਸ: ਤੇਜਾ ਸਿੰਘ ਐਮ. ਐਲ. ਸੀ. ਸਰਸਾ ਨੂੰ ਐਮ. ਐਲ. ਏ. ਹੋਸਟਲ ਦੇ ਕਮਰਾ ਨੰ: ੮ ਵਿਚ ਜਾ ਮਿਲੇ। ਥੋੜ੍ਹੀ ਦੇਰ ਬਾਅਦ ਸੰਤ ਚਕਰਵਰਤੀ ਜੀ ਵੀ ਆ ਗਏ।

ਏਥੋਂ, ਮੈਨੂੰ ਕਮਿਊਨਿਸਟ ਹੈਡਕੁਆਰਟਰ ਵਿਚ ਗਿਆਂ ਦੇਰ ਲਗ ਗਈ। ਮੇਰੀ ਵਾਪਸੀ ਤੋਂ ਪਹਿਲਾਂ ਹੀ ਸ: ਮਾਨ ਸਾਥੀਆਂ ਨਾਲ ਭੈਣੀ ਸਾਹਿਬ ਵਾਪਸੀ ਲਈ ਤੁਰ ਪਏ। ਮੇਰੇ ਲਈ ਰੁਕਾ ਸੀ, ਛੇਤੀ ਹੀ ਭੈਣੀ ਸਾਹਿਬ ਪਹੁੰਚ ਜਾਵਾਂ।

**ਦੋ ਆਨੇ**

ਦੋ ਵਜੇ ਦੀ ਬੱਸ ਲੈ ਕੇ ਮੈਂ ਵੀ ਭੈਣੀ ਸਾਹਿਬ ਪਹੁੰਚ ਗਿਆ। ਦੀਵਾਨ ਵਿਚ ਸਤਿਗੁਰੂ ਜੀ ਦੇ ਦਰਸਨ ਕਰਦਿਆਂ ਮੈਂ ਦੋ ਆਨੇ ਮੱਥਾ ਟੇਕੇ। ਸਤਿਗੁਰਾਂ ਦੇ ਮੁਖ ਮੰਡਲ ਤੇ ਇਕ ਮੁਸਕਾਨ ਪਸਰ ਗਈ। ਬੋਲੇ : ਇਹ ਕੀ ਗੱਲ ਹੋਈ? ਕਮਿਊਨਿਸਟ ਤਾਂ ਕਿਸੇ ਨੂੰ ਭੇਟਾ ਮੱਥਾ ਨਹੀਂ ਟੇਕਦੇ, ਨਾਮਧਾਰੀ ਉਂਜ ਪੈਸੇ ਨਹੀਂ ਭੇਟਾ ਧਰਦੇ, ਇਹ ਤੂੰ ਕੀ ਕਰ ਰਿਹਾ ਏਂ? ਮੈਂ ਉੱਤਰ ਵਿਚ ਦਸਿਆ ਕਿ ਕਿਵੇਂ ਮੈਨੂੰ ਮੇਰੇ ਬਸ ਦੇ ਕੰਡਕਟਰ ਨੇ ਗੁਰਦੁਆਰਾ ਭੈਣੀ ਸਾਹਿਬ ਵਿਚ ਮੱਥਾ ਟੇਕਣ ਲਈ ਦੋ ਆਨੇ ਦਿਤੇ ਸਨ।

**੧੩ ਸਤੰਬਰ ੧੯੫੯**

**ਪ੍ਰੇਮੀ**

ਸ: ਜਸਵੰਤ ਸਿੰਘ (ਸਪੁਤਰ ਸੰਤ ਅਨੰਤਾ ਸਿੰਘ ਦਰਜ਼ੀ) ਤੇ ਫੌਜਾ ਸਿੰਘ ਹੁਰੀਂ ਬੜੇ ਪ੍ਰੇਮ ਦਾ ਇਜ਼ਹਾਰ ਕਰਦੇ ਹਨ। ਕਲ ਰਾਤੀਂ ਵੀ ਉਹਨਾਂ ਆਪਣੇ ਪਾਸ ਸੌਣ ਲਈ ਕਿਹਾ ਸੀ ਤੇ ਅੱਜ ਰਾਤ ਲਈ ਵੀ ਨਿਮੰਤਰਣ ਦਿਤਾ, ਪਰ ਜਦੋਂ ਮੈਂ ਸ: ਲਾਲ ਸਿੰਘ (ਸਾਬਕ ਗੁਰੂ ਕੇ ਡਰਾਈ-ਵਰ) ਨੂੰ ਮਿਲਿਆ ਤਾਂ ਉਸ ਨੇ ਬੜੀ ਹੁੱਬ ਨਾਲ ਮੰਜੇ ਬਿਸਤਰੇ ਦੀ ਪੇਸ਼ਕਸ਼ ਕੀਤੀ।

ਸਤਿਗੁਰਾਂ ਦੇ ਦਰਸ਼ਨਾਂ ਨੂੰ ੮-੩੦ ਵਜੇ ਦਿਨੇ ਗਿਆ। ਆਪ ਦਿੱਲੀ ਦੀ ਕਮੇਟੀ ਨਾਲ

ਬਚਨ ਕਰ ਰਹੇ ਸਨ। ਮੈਨੂੰ ਉਹਨਾਂ ਗਊਆਂ ਬਾਰੇ ਇਕ ਲੇਖ ਲਿਖਣ ਦੀ ਆਗਿਆ ਕੀਤੀ ਤੇ ਫਿਰ ਆਪ ਹੀ ਫਰਮਾਇਆ : ਚਲੋ, ਜੀਵਨ ਨਗਰ ਜਾ ਕੇ ਸਹੀ।

ਸਾਢੇ ਚਾਰ ਵਜੇ ਦੀਵਾਨ ਵਿਚ ਜਾ ਕੇ ਨਮਸਕਾਰ ਕੀਤੀ । ਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਦੀ ਕਥਾ ਹੋ ਰਹੀ ਸੀ। ਸਤਿਗੁਰਾਂ ਆਪਣੇ ਪਾਸ ਹੀ, ਮਾਣ ਦੇ ਬਿਠਾ ਲਿਆ। ਮੱਥਾ ਟੇਕਣ ਵਾਲਿਆਂ ਦੀ ਇਕ ਕਤਾਰ ਜਾਰੀ ਸੀ । ਵਿਰਲੇ ਟਾਵੇਂ ਬਾਬਤ ਮੈਨੂੰ ਆਪ ਕੁਝ ਨਾ ਕੁਝ ਦਸਦੇ।

## ਖਜ਼ਾਨ ਸਿੰਘ ਖਾਰਾ

ਖਜਾਨ ਸਿੰਘ ਪਿੰਡ ਖਾਰੇ ਦਾ ਇਕ ਸਿੰਘ, ਜੋ ਅਜਕਲ ਦਿੱਲੀ ਰਹਿੰਦਾ ਹੈ,ਉਸ ਨੇ ਮੱਥਾ ਟੇਕਿਆ ਤਾਂ ਸਤਿਗੁਰਾਂ ਪੁਛਿਆ : ਤੇਰੀ ਸਿਖਣੀ ਵੀ ਆਈ ਹੋਈ ਹੈ ? 'ਹਾਂ' ਸੁਣ ਕੇ ਸਤਿਗੁਰਾਂ ਫਰਮਾਇਆ : ਉਸ ਨੂੰ ਕਹੋ ਮੇਲੇ ਦੇ ਦਿਨੀਂ ਗੋਹੇ ਕੂੜੇ ਦੀ ਸੇਵਾ ਕਰਿਆ ਕਰੇ । ਉਹ ਤੁਰ ਗਿਆ ਤਾਂ ਸਤਿਗੁਰਾਂ ਮੈਨੂੰ ਦੱਸਿਆ : ਇਹ ਬੜਾ ਪਿਆਰਾ ਸਿੰਘ ਹੈ। ਬੜਾ ਪ੍ਰੇਮੀ ਤੇ ਸੁਰੀਲਾ ਕੀਰਤਨ ਕਰਨ ਵਾਲਾ, ਪਰ ਸਾਨੂੰ ਪਤਾ ਨਹੀਂ ਸੀ ਕਿ ਇਹਦੇ ਘਰ ਲੜਕਾ ਨਹੀਂ ਹੈ। ਰੁੜਕੀ ਜਾਂਦਿਆਂ ਪਤਾ ਲਗਾ ਕਿ ਇਹ ਬੇ-ਸੰਤਾਨ ਹੈ, ਵੇਖੋ, ਜੇ ਗੁਰੂ ਦੀ ਕਿਰਪਾ ਹੋ ਜਾਵੇ। ਸਤਿਗੁਰਾਂ ਇਸ ਥੁੜ ਨੂੰ ਬਹੁਤ ਅਨੁਭਵ ਕੀਤਾ।

## ਰੁੜਕੀ ਵਾਲੀਆਂ

ਇਸ ਦੇ ਪਿਛੋਂ ਸਤਿਗੁਰੂ ਜੀ ਨੇ ਰੁੜਕੀ ਵਾਲੀਆਂ ਬੀਬੀਆਂ ਦਾ ਜ਼ਿਕਰ ਕੀਤਾ : ਇਹ ਦੋਵੇਂ ਮਾਵਾਂ ਧੀਆਂ ਬੜਾ ਸੁਹਣਾ ਖਾਂਦੀਆਂ ਤੇ ਵਧੀਆ ਕਪੜੇ ਹੰਢਾਂਦੀਆਂ ਹਨ, ਰੰਗ ਰੂਪ ਦੀ ਵੀ ਕੋਈ ਕਸਰ ਨਹੀਂ ਪਰ ਸਾਰੇ ਪਰਵਾਰ ਵਿਚ ਹੀ ਕਿਤੇ ਇੱਲਤ ਦਾ ਨਾਮ-ਨਿਸ਼ਾਨ ਨਹੀਂ। ਦੋ ਲੜਕੇ ਹਨ, ਉਹ ਵੀ ਬੜੇ ਬੀਬੇ ਤੇ ਏਸੇ ਤਰ੍ਹਾਂ ਉਹਨਾਂ ਦਾ ਪਿਤਾ ਵੀ।

## ਹੈਦਰਾਬਾਦੀ

ਸੇਠ ਤੇਜਾ ਸਿੰਘ ਹੈਦਰਾਬਾਦੀ ਦੀ ਪਤਨੀ ਮੱਥਾ ਟੇਕ ਕੇ ਹਟੀ ਤਾਂ ਸਤਿਗੁਰਾਂ ਬਚਨ ਕੀਤਾ : ਇਹ ਬੀਬੀ ਵੀ ਬੜੀ ਗੁਰਮੁਖ ਹੈ। ਦੋਹਾਂ ਨੂੰਹਾਂ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਵਾ ਕੇ ਭਜਨ-ਬੰਦਗੀ ਕਰਵਾਂਦੀ ਹੈ ਅਤੇ ਆਸਾ ਦੀ ਵਾਰ ਦਾ ਕੀਰਤਨ ਵੀ ਨਿਤ ਕਰਦੀਆਂ ਹਨ। ਇਕ ਵਾਰ ਅਸੀਂ ਹੈਦਰਾਬਾਦ ਬਿਨਾਂ ਰਾਗੀਆਂ ਤੋਂ ਗਏ ਤਾਂ ਸਣੇ ਤੇਜਾ ਸਿੰਘ ਹੁਰਾਂ ਦੇ, ਮਿਲ ਕੇ ਸਾਰੇ ਪਰਿਵਾਰ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ।

## ਸੰਤ ਫ਼ਤਹਿ ਸਿੰਘ

ਫੇਰ ਸੰਤ ਫ਼ਤਹਿ ਸਿੰਘ ਮਾਂਗਾ ਆ ਗਏ। ਮੇਰੇ ਪਾਸ ਬਹਿਣ ਲਈ, ਇਸ਼ਾਰਾ ਕਰਕੇ ਦੱਸਿਓ ਨੇ : ਹੁਣ ਇਹਨਾਂ ਦੀਆਂ ਅੱਖਾਂ ਵੀ ਜਵਾਬ ਦੇ ਗਈਆਂ ਹਨ । ਮੋਤੀਆ ਉਤਰ ਆਇਆ ਹੈ। ਯਾਦ ਕਰਾਈਂ, ਲੁਧਿਆਣੇ ਹਸਪਤਾਲ ਭੇਜ ਕੇ ਉਪਰੇਸ਼ਨ ਬਾਬਤ ਪਤਾ ਕਰਾਂਗੇ। ਮੇਰਾ ਜੀ ਕਰਦੈ ਕਿ ਹੁਣ ਨਾਮਧਾਰੀਆਂ ਵਿਚ ਕੋਈ ਬੇ-ਆਸਰਾ ਬੁੱਢਾ ਦੁੱਖੀ ਨਾ ਰਹੇ। ਰੁਪਿਆਂ ਦੀ ਕੋਈ ਕਸਰ ਨਹੀਂ। ਜੇ ਰਕਮ ਲੈ ਕੇ ਸੇਵਾ ਕਰਨ ਵਾਲੇ ਬੰਦੇ ਮਿਲ ਜਾਣ ਤਾਂ ਭੈਣੀ ਸਾਹਿਬ ਅਤੇ ਜੀਵਨ ਨਗਰ ਵਿਚ ਬਿਰਧ-ਘਰ ਬਣਾ ਦੇਈਏ।

ਨਾਲ ਹੀ ਸਤਿਗੁਰਾਂ ਸੰਤ ਮੰਗਲ ਸਿੰਘ ਜੀ ਅਰਸ਼ ਫਰਿਸ਼ਤਾ ਬਾਬਤ ਕਿਹਾ : ਉਹ ਮੇਰੇ ਗੁਰੂ ਸਨ। ਉਹਨਾਂ ਦਾ ਹੀ ਇਹ ਵਿਚਾਰ ਸੀ। ਅਰਦਾਸ ਕਰੋ ਕਿ ਮੇਰੀ ਸਿਹਤ ਠੀਕ ਰਹੇ ਤੇ ਮੈਂ ਇਹ ਵੀ ਗੱਲ ਕਰ ਹੀ ਜਾਵਾਂ।

**੧੪ ਸਤੰਬਰ ੧੯੫੯**

## ਏਕਤਾ ਵਿਚ ਬਲ

ਅੱਜ ਜਦੋਂ ਮੈਂ ਨਹਾ ਧੋ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ ਤਾਂ ਆਪ ਸ: ਕਰਤਾਰ ਸਿੰਘ ਤੇ ਸ: ਸੁੱਚਾ ਸਿੰਘ ਦੁਹਾਂ ਸੋਖੀਆਂ ਨਾਲ ਬਚਨ ਕਰ ਰਹੇ ਸਨ ਤੇ ਫਰਮਾ ਰਹੇ ਸਨ : ਜੇ ਤੁਸੀਂ ਦਿੱਲੀ ਵਾਲੇ ਜੁੜ ਕੇ ਚਲੋਂ ਤਾਂ ਤੁਹਾਡੀ ਤਾਕਤ ਨੂੰ ਕੋਈ ਨਹੀਂ ਹਿਲਾ ਸਕਦਾ। ਗੱਲਾਂ ਹੁੰਦਿਆਂ ਹੀ ਸ: ਕੇਹਰ ਸਿੰਘ ਮਾਨ ਆ ਗਏ ਤੇ ਫਿਰ ਗੱਲਬਾਤ ਦਾ ਵਿਸ਼ਾ ਸਿਆਸੀ ਰੰਗ ਦਾ ਹੋ ਗਿਆ।

## ਪਸ਼ੂ ਮੇਲਾ

ਮੈਨੂੰ ਤੇ ਮਾਸਟਰ ਅਜੀਤ ਸਿੰਘ ਚੀਮਾਂ ਨੂੰ ਸਤਿਗੁਰਾਂ ਆਗਿਆ ਕੀਤੀ ਕਿ ਅਸੀਂ ਨੁਮਾਇਸ਼ ਵਿਚ ਆਏ ਸਾਰੇ ਪਸ਼ੂਆਂ ਦੇ ਮਾਲਕਾਂ ਤੇ ਪਸ਼ੂਆਂ ਆਦਿ ਦੇ ਨਾਮ-ਠਾਮ ਲਿਖ ਕੇ ਇਕ ਫਹਿਰਿਸਤ ਤਿਆਰ ਕਰੀਏ। ਆਪ ਜੀ ੧੦-੩੦ ਤਕ ਨੁਮਾਇਸ਼ ਦਾ ਸਾਰਾ ਪ੍ਰੋਗਰਾਮ ਭੁਗਤਾ ਕੇ ਵਾਪਸ ਡੇਰੇ ਆ ਗਏ। ਇਸ ਨੁਮਾਇਸ਼ ਦੇ ਇਨਾਮੀ ਪਸ਼ੂਆਂ ਨੂੰ ਗਿਆਨੀ ਕਰਤਾਰ ਸਿੰਘ ਵਜ਼ੀਰ ਮਾਲ ਨੇ ਇਨਾਮ ਤਕਸੀਮ ਕਰਨੇ ਸਨ, ਪਰ ਉਹ ਸ੍ਰੀਮਾਨ ਜੀ ਪੰਜ ਵਜੇ ਸ਼ਾਮ ਤਕ ਨਹੀਂ ਆਏ।

ਵਡੇ ਬਾਬਾ ਜੀ* ੧੦ ਕੁ ਵਜੇ ਸਵੇਰੇ ਬਾਹਰੋਂ ਕਿਤੋਂ ਆਏ ਸਨ ਤੇ ਦੋ ਕੁ ਵਜੇ ਤਕ ਭੈਣੀ ਸਾਹਿਬ ਰਹਿ ਕੇ ਫੇਰ ਦਿੱਲੀ ਚਲੇ ਗਏ। ਬਾਬਾ ਜੀ ਸ: ਅਵਤਾਰ ਸਿੰਘ ਆਜ਼ਾਦ ਲਈ ਇਕ ਸੁਨਹਿਰੀ ਜੋੜਾ ਪਾਰਕਰ ਕਲਮਾਂ ਦਾ ਲੈ ਕੇ ਆਏ। ਉਹ ਪੰਜਾਬ ਦੇ ਇਕ ਉਤਮ ਕਲਮ-ਧਨੀ ਦਾ ਸਨਮਾਨ ਕਰਨਾ ਚਾਹ ਰਹੇ ਸਨ।

ਇਨਾਮੀ ਪਸ਼ੂਆਂ ਵਾਲੇ ਤੇ ਹੋਰ ਲੋਕ ਗਿਆਨੀ ਕਰਤਾਰ ਸਿੰਘ ਦੀ ਉਡੀਕ ਵਿਚ ਬੈਠੇ ਤਕੜੀ ਅਉਖਿਆਈ ਮਹਿਸੂਸ ਕਰ ਰਹੇ ਹਨ। ਸਤਿਗੁਰੂ ਜੀ ਨੇ ਧੀਰਜ ਦਿਤਾ : ੬ ਵਜੇ ਤਕ ਇੰਤਜ਼ਾਰ ਕਰਾਂਗੇ, ਫਿਰ ਜਿਵੇਂ ਹੋਵੇਗੀ ਵੇਖੀ ਜਾਵੇਗੀ। ਸ਼ਬਦ ਕੀਰਤਨ ਦੀ ਥਾਂ ਹੁਣ ਤਕਰੀਰਾਂ ਹੋ ਰਹੀਆਂ ਸਨ।

ਸਵਾ ਪੰਜ ਵਜਦੇ ਨੂੰ ਗਿਆਨੀ ਜੀ ਦਾ ਪਤਾ ਲਗਾ ਕਿ ਉਹ ਆ ਗਏ ਹਨ। ਦੀਵਾਨ ਵਿਚ ਆਇਆਂ ਸਤਿਗੁਰਾਂ ਗਿਆਨੀ ਜੀ ਦਾ ਸਾਦਾ ਸੰਕੁਚਵੇਂ ਸ਼ਬਦਾਂ ਵਿਚ ਸੁਆਗਤ ਕੀਤਾ। ਗਿਆਨੀ ਜੀ ਨੇ ਵੀ ਉਵੇਂ ਦੇ ਸਾਦਾ ਸ਼ਬਦਾਂ ਵਿਚ ਸਤਿਗੁਰਾਂ ਦੇ ਪਸ਼ੂ ਨਸਲ-ਸੁਧਾਰ ਜਤਨਾਂ ਦੀ ਪ੍ਰਸ਼ੰਸਾ ਕੀਤੀ ਅਤੇ ਹਕਦਾਰਾਂ ਨੂੰ ਇਨਾਮ ਵੰਡੇ। ਫਿਰ ਜਲ ਪਾਣੀ ਛਕਾ ਕੇ ਛੇ ਵਜਦੇ ਨੂੰ ਵਿਦਾ ਕਰ ਦਿਤਾ।

ਇਸ ਮੌਕੇ, ਮੈਂ ਗਿਆਨੀ ਕਰਤਾਰ ਸਿੰਘ ਦੀ ਕਰੀਵਾਲਾ ਕਿਸਾਨ ਕਾਨਫਰੰਸ ਤੇ ਕੀਤੀ ਤਕਰੀਰ ਦਾ ਚੇਤਾ ਕਰਵਾਇਆ ਤੇ ਆਖਿਆ ਸਤਿਗੁਰਾਂ ਨੇ ਕਿਵੇਂ ਮਾਲ ਮੰਤਰੀ ਦੀ ਪਦਵੀ ਨੂੰ ਥਾਂ ਦਿਤੀ ਤੇ ਗਿਆਨੀ ਜੀ ਨੂੰ ਸੰਜਮ ਨਾਲ ਸਤਿਕਾਰਿਆ ਹੈ। ਸਤਿਗੁਰੂ ਜੀ ਬਚਨ ਕੀਤਾ : ਜਦੋਂ ਕਿਸੇ ਦੇ ਅੰਦਰ ਦਾ ਪਤਾ ਲਗ ਜਾਵੇ ਫਿਰ ਉਸ ਨਾਲ ਵਰਤਣਾ ਸਮਝਦਾਰੀ ਦੀ ਮੰਗ ਕਰਦਾ ਹੈ। ਮਨੁੱਖ ਮਾਰ ਓਦੋਂ ਖਾਂਦਾ ਹੈ ਜਦੋਂ, ਜਿਸ ਨਾਲ ਉਹ ਵਿਹਾਰ ਕਰਦਾ ਹੈ ਜੇ ਉਹਨੂੰ ਪੂਰੀ ਤਰ੍ਹਾਂ ਸਮਝ ਨਾ ਸਕੇ।

**੧੫ ਸਤੰਬਰ ੧੯੫੯**

## ਮੇਲਾ

ਅੱਜ ਬਾਬਾ ਜੀ ਛੋਟਿਆਂ ਦੀ ਸਰਸੇ ਵਿਖੇ ਤਾਰੀਖ ਹੈ। ਨਾਲ ਹੀ ਅੱਜ ਤੋਂ ਅੱਸੂ ਦਾ

---

*ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ

ਮੇਲਾ ਸ਼ੁਰੂ ਹੈ। ਭੈਣੀ ਸਾਹਿਬ ਵਿਚ ਓੜਕਾਂ ਦੀਆਂ ਰੌਣਕਾਂ ਹਨ। ਹਜ਼ਾਰਾਂ ਇਸਤਰੀ-ਪੁਰਸ਼ ਸਤਿ-ਗੁਰੂ ਜੀ ਦੇ ਦਰਸ਼ਨਾਂ ਨੂੰ ਦੂਰ ਦੂਰ ਦੇ ਇਲਾਕਿਆਂ, ਪ੍ਰਾਂਤਾਂ ਤੇ ਦੇਸ਼ਾਂ ਵਿਚੋਂ ਆ ਰਹੇ ਹਨ। ਦੀਵਾਨ ਹੱਲੇ ਦੇ ਅਤੇ ਰਾਗੀਆਂ ਦੇ ਲਗ ਰਹੇ ਹਨ।

ਸਵੇਰੇ ਸੈਂਕੜੇ ਨਰ-ਨਾਰੀਆਂ ਨੇ ਰਾਮ ਸਰੋਵਰ ਦੀ ਕਾਰ ਸੇਵਾ ਕੀਤੀ। ਬੜੇ ਤੋਂ ਬੜੇ ਅਮੀਰ ਤੇ ਗਰੀਬ ਤੋਂ ਗਰੀਬ ਸਿੱਖ ਪਵਿਤਰ ਜਲ ਚੋਂ ਗਾਰ ਕਢਦਿਆਂ ਹਾਰਦਿਕ ਪ੍ਰਸੰਨਤਾ ਅਨੁਭਵ ਕਰ ਰਹੇ ਸਨ।

ਮੈਂ ਤਾਂ ਸਾਰਾ ਦਿਨ ਘੁੰਮਣ-ਫਿਰਨ ਵਿਚ ਹੀ ਬਿਤਾਇਆ। ਸਤਿਗੁਰੂ ਜੀ ਦੇ ਦਰਸ਼ਨ ਘੰਟੇ ਦੋ ਘੰਟੇ ਲਈ ਹੀ ਨਸੀਬ ਹੋਏ।

ਰਾਤ ਬਰਸਾਤ ਭਿੱਜੀ ਨਿਕਲੀ।

**੧੬ ਸਤੰਬਰ ੧੯੫੯**

ਮੇਲਾ ਜੋਬਨ ਤੇ ਸੀ। ਜਿਧਰ ਤਕੋ ਆਦਮੀ ਹੀ ਆਦਮੀ। ਇਸਤਰੀਆਂ ਹੀ ਇਸਤਰੀਆਂ। ਸਾਡੀ ਮਦਦ ਰਿਹਾਇਸ਼ ਆਦਿ ਦੀ ਸੰਤ ਜਗਤ ਸਿੰਘ ਅਤੇ ਜਸਵੰਤ ਸਿੰਘ (ਦਰਜ਼ੀ) ਆਦਿ ਨੇ ਕੀਤੀ। ਸ੍ਰੀ ਜਸਵੰਤ ਸਿੰਘ ਸਪੁਤਰ ਸੰਤ ਅਨੰਤ ਸਿੰਘ, ਸ੍ਰੀ ਦੇਜਾ ਸਿੰਘ, ਸ੍ਰੀ ਅਜਾਇਬ ਸਿੰਘ ਸਪੁਤਰ ਸੰਤ ਜਗਤ ਸਿੰਘ ਦਰਜ਼ੀ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਅਜੀਤ ਸਿੰਘ ਸਪੁਤਰ ਸ: ਸਾਧੂ ਸਿੰਘ ਲੁਧਿਆਣਾ ਨੇ ਸਾਡੇ ਵਲ ਬੜਾ ਪਿਆਰਾ ਵਤੀਰਾ ਅਪਣਾਈ ਰਖਿਆ।

**ਕਾਂਗਰਸ ਨਾਲ ਸੰਬੰਧ**

ਸਵੇਰੇ ੯ ਵਜੇ ਸਤਿਗੁਰਾਂ ਨੇ ਸਭ ਨਾਮਧਾਰੀ ਸੂਬਿਆਂ ਤੇ ਜਥੇਦਾਰਾਂ ਅਤੇ ਵਿਸ਼ੇਸ਼ ਵਿਅਕਤੀਆਂ ਨੂੰ ਬੁਲਾਕੇ ਦਸਿਆ ਕਿ ਉਹ ਹੁਣ ਤਕ ਕਾਂਗਰਸ ਨਾਲ ਕੀ ਵਤੀਰਾ ਰਖਦੇ ਰਹੇ ਹਨ ਪਰ ਕਾਂਗਰਸ ਬਾਬਾ ਬੀਰ ਸਿੰਘ ਜੀ ਦੇ ਕੇਸ ਵਿਚ ਤੇ ਹੋਰ ਨਾਮਧਾਰੀਆਂ ਨਾਲ ਜ਼ਿਆਦਤੀ ਕਰਨੋਂ ਰਤਾ ਸੰਕੋਚ ਨਹੀਂ ਕਰਦੀ। ਸੂਬੇ ਦੇ ਮੁਖੀਆਂ ਤੋਂ ਲੈ ਕੇ ਕੇਂਦਰ ਦੇ ਮੁਖੀਆਂ ਤਕ ਦੇ ਬੂਹੇ ਖੜਕਾਏ ਹਨ। ਇਹਨਾਂ ਹਾਲਤਾਂ ਵਿਚ ਉਹ ਚਾਹੁੰਦੇ ਸਨ ਕਿ ਨਾਮਧਾਰੀ ਦਰਬਾਰ ਉਹਨਾਂ ਨੂੰ ਰਾਇ ਦੇਵੇ। ਸ੍ਰੀ ਸਤਿਗੁਰੂ ਜੀ ਇਹ ਕਹਿ ਕੇ ਚਲੇ ਗਏ। ਮਗਰੋਂ ੭੫ ਦੇ ਕਰੀਬ ਜੁੜੇ ਆਗੂਆਂ ਨੇ ਸਰਬ ਸੰਮਤ ਕਾਂਗਰਸ ਨਾਲੋਂ ਨਾਤਾ ਤੋੜ ਲੈਣ ਦਾ ਵਿਚਾਰ ਦੱਸਿਆ।

ਮੇਰੇ ਇਹ ਰਿਪੋਰਟ ਕਰਨ ਤੇ ਸਤਿਗੁਰਾਂ ਫਰਮਾਇਆ : ਐਸ ਵੇਲੇ ਹਾਲਤ ਏਹੋ ਹੀ ਹੈ। ਫਸੇ ਹੋਏ, ਮੇਰੇ ਹੁਕਮ ਦੇ ਬੱਧੇ ਭਾਵੇਂ ਕਾਂਗਰਸ ਦੇ ਮਗਰ ਲਗ ਤੁਰਨ। ਨਹੀਂ ਤਾਂ ਅੱਜ ਕਾਂਗਰਸ ਨਾਲ ਤੁਰਨਾ ਕੋਈ ਨਾਮਧਾਰੀ ਪਸੰਦ ਨਹੀਂ ਕਰਦਾ।

ਸ਼ਾਮ ਦੇ ਦੀਵਾਨ ਵਿਚ ਸਤਿਗੁਰੂ ਜੀ ਨੇ, ਸੰਗਤ ਦੇ ਨਾਮ, ਲਗਭਗ ਉਪਰਲੀ ਗੱਲਬਾਤ ਨੂੰ ਮੁਖ ਰਖਦਿਆਂ ਕੁਝ ਸ਼ਬਦ ਆਖੇ। ਤੱਤ ਇਹ ਸੀ : ਉਹ ਕਾਂਗਰਸ ਨਾਲ ਆਪਣੇ ਤਅਲਕਾਤ ਨੂੰ ਮੁੜ ਵਿਚਾਰਨ ਤੇ ਮਜਬੂਰ ਹੋ ਗਏ ਹਨ। ਨਾਮਧਾਰੀਆਂ ਨੂੰ ਜਥੇਬੰਦਕ ਤੌਰ ਤੇ ਹੋਰ ਵੀ ਇਕਮੁਠ ਤੇ ਮਜ਼ਬੂਤ ਹੋਣਾ ਚਾਹੀਦਾ ਹੈ। ਰਹਿੰਦੇ ਪਾਠਾਂ ਨੂੰ ਸਮਾਪਤ ਕਰਨ ਲਈ ਸਾਰੇ ਹੀ ਹੰਭਲਾ ਮਾਰਨ। ਲੋੜਵੰਦਾਂ ਨੂੰ ਮੁਆਵਜ਼ਾ ਵੀ ਮਿਲ ਸਕਦਾ ਹੈ।

**੧੭ ਸਤੰਬਰ ੧੯੫੯**

**ਮੇਲਾ ਸਮਾਪਤੀ**

ਅੱਜ ਸਵੇਰੇ ਭੋਗ ਪਾਉਣੇ ਸ਼ੁਰੂ ਕਰਨ ਦੀ ਥਾਂ ਸ੍ਰੀ ਸਤਿਗੁਰੂ ਜੀ ਨੇ ਰਾਤ ਤੋਂ ਹੀ ਭੋਗ ਪਾਉਣ ਦਾ ਫੈਸਲਾ ਕਰ ਲਿਆ ਸੀ। ਦੋਹਾਂ ਬਾਬਾ ਜੀ ਦੀ ਅਣਹੋਂਦ ਕਾਰਨ ਪ੍ਰਬੰਧ ਚੰਗੇਰਾ ਨਹੀਂ ਹੋ ਸਕਿਆ। ਮੈਨੂੰ ਤਾਂ ਉਹਨਾਂ ਦਾ ਏਥੇ ਨਾ ਹੋਣਾ ਗੱਲ-ਗੱਲ ਤੇ ਥਾਂ-ਥਾਂ ਤੇ ਰੜਕਦਾ ਸੀ।

ਅਜ ੨੨੫ ਪਾਠਾਂ ਦੇ ਭੋਗ ਪਏ ਅਤੇ ੨੨ ਜੋੜੇ ਲੜਕੇ-ਲੜਕੀਆਂ ਦੇ ਅਨੰਦ ਕਾਰਜ ਪ੍ਰਵਾਨ ਚੜ੍ਹੇ ਅਤੇ ਇਸ ਨਾਲ ਮੇਲੇ ਦੀ ਸਮਾਪਤੀ ਹੋ ਗਈ।

ਮੇਰੀ ਵਾਕਫੀ ਚੋਂ ਅੱਜ ਦੇ ਵਿਆਹਾਂ ਵਿਚ ਹੇਠ ਲਿਖੇ ਜਵਾਨ ਗ੍ਰਿਸਤ ਮਾਰਗ ਦੇ ਪੰਧੇ ਪੈ ਗਏ : ਸ੍ਰੀ ਤੇਜਾ ਸਿੰਘ ਰਾਈਆਂ, ਸ੍ਰੀ ਬੋਤਾ ਸਿੰਘ ਦੁਕਾਨਦਾਰ ਸ੍ਰੀ ਜੀਵਨ ਨਗਰ, ਸੰਤ ਬਲਵੰਤ ਸਿੰਘ ਦਾ ਭਾਈ ਸ੍ਰੀ ਸਵਰਨ ਸਿੰਘ ਦਿੱਲੀ, ਸੂਬਾ ਵਰਿਆਮ ਸਿੰਘ ਜੀ ਦਾ ਲੜਕਾ ਸ੍ਰੀ ਮਹਿੰਦਰ ਸਿੰਘ ਤੇ ਸ: ਕੁੰਦਨ ਸਿੰਘ ਜੀ ਦਾ ਲੜਕਾ ਸ੍ਰੀ ਗੁਰਬਚਨ ਸਿੰਘ।

ਮੈਂ ੧੮ ਸਤੰਬਰ ਦਾ ਮੁੜ ਸ੍ਰੀ ਜੀਵਨ ਨਗਰ ਆ ਗਿਆ ਸਾਂ, ਸਤਿਗੁਰੂ ਜੀ ੨੦ ਨੂੰ ਪਹੁੰਚ ਗਏ।

**੨੧ ਸਤੰਬਰ ੧੯੫੮**

## ਮੁਲਾਕਾਤ

ਸਵੇਰੇ ਲਿਖਣ ਦਾ ਕੰਮ ਮੁਕਾ ਕੇ, ਦੁਪਹਿਰੇ ਇਕ ਜੀਪ ਤੇ ਜਿਸਨੂੰ ਸ੍ਰੀ ਹਰਭਜਨ ਸਿੰਘ ਡਰਾਈਵ ਕਰ ਰਿਹਾ ਸੀ. ਸ੍ਰੀ ਬਾਵਾ ਸਿੰਘ, ਸੇਠ ਸੁਹੇਲ ਸਿੰਘ ਧੀਰ ਅਤੇ ਮੈਂ ਸਰਸੇ ਪਹੁੰਚੇ। ਸੰਤ ਗੁਲਜ਼ਾਰ ਸਿੰਘ ਨੇ ਦਸਿਆ ਕਿ ਮੈਂ ਅਤੇ ਬਾਵਾ ਸਿੰਘ ਬਾਬਾ ਜੀ ਨੂੰ ਅੱਜ ਨਹੀਂ ਮਿਲ ਸਕਦੇ, ਐਤਵਾਰ ਹੈ ਅੱਜ। ਸੇਠ ਧੀਰ ਜੀ ਵਾਸਤੇ ਵਿਸ਼ੇਸ਼ ਆਗਿਆ ਪ੍ਰਾਪਤ ਕਰ ਲਈ ਗਈ ਹੈ।

ਪਰ ਬਾਵਾ ਸਿੰਘ ਨੇ ਆਪਣੇ ਵਸੀਲਿਆਂ ਨਾਲ ਕਾਮਯਾਬੀ ਹਾਸਲ ਕਰ ਲਈ ਤੇ ਅਸੀਂ ਦੋਵੇਂ ਹੀ ਬਾਬਾ ਜੀ ਨੂੰ ਸਰਸਾ ਜੇਲ ਵਿਚ ਜਾ ਕੇ ਮਿਲੇ। ਬਾਬਾ ਜੀ ਦੀ ਸਿਹਤ ਠੀਕ ਸੀ। ਮੈਨੂੰ ਕਹਿਣ ਲਗੇ : ਗੁਲਜ਼ਾਰ ਨੂੰ ਮਿਲਕੇ ਮੇਰੇ ਮਿਲਣ ਲਈ ਵਕਤ ਕੱਢ ਲਿਆ ਕਰ ਕਦੇ ਕਦੇ।

ਰਾਤ ਨੂੰ ਅਸੀਂ ਜੀਵਨ ਨਗਰ ਪਰਤ ਆਏ।

**੨੨ ਸਤੰਬਰ ੧੯੫੮**

## ਉਦਾਰ ਆਦੇਸ਼

ਦੁਪਹਿਰ ਤਕ ਮੈਂ ਪ੍ਰੈਸ ਨਾਲ ਸੰਬੰਧਤ ਕੰਮ ਕੀਤਾ। ਫੇਰ ਸਤਿਗੁਰੂ ਜੀ ਨੇ ਮੈਨੂੰ ਬੁਲਾਕੇ ਫਰਮਾਇਆ : ਕਿਸਾਨਾਂ ਤੇ ਲਗਦੇ ਖੁਸ਼ ਹੈਸੀਅਤੀ ਟੈਕਸ ਤੇ ਅਸੀਂ ਕਮਿਊਨਿਸਟਾਂ ਤੇ ਕਿਸਾਨ ਸਭਾ ਨਾਲ ਸਾਥ ਦੇ ਸਕਦੇ ਹਾਂ। ਜਿਵੇਂ ਗਊ ਬਾਰੇ ਸਾਡੀ ਪਹੁੰਚ ਜਨਸੰਘ ਵਾਲਿਆਂ ਨਾਲ ਹੈ। ਮੈਂ ਕਮਿਊਨਿਸਟਾਂ ਨਾਲ ਤਾਲਮੇਲ ਬਾਰੇ ਆਪਣੇ ਵਿਚਾਰ ਦਸੇ। ਮੇਰੀ ਗੱਲ ਸੁਣ ਕੇ ਸਤਿਗੁਰੂ ਜੀ ਵਲੋਂ ਮੈਨੂੰ ਹੁਕਮ ਹੋਇਆ ਕਿ ਮੈਂ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਨੂੰ ਜਾ ਕੇ ਮਿਲਾਂ ਤੇ ਕਲ੍ਹ ਤਕ ਨਾਲ ਲੈ ਆਵਾਂ।

ਫਤਿਹਾਬਾਦ ਵਿਚ ਅਵਤਾਰ ਸਿੰਘ ਮਲਹੋਤਰਾ ਸਨ। ਏਥੇ ਡੀ. ਸੀ. ਪ੍ਰੇਮ ਕੁਮਾਰ ਦੇ ਖਿਲਾਫ ੩-੪ ਦਿਨ ਤੋਂ ਹੜਤਾਲ ਜਾਰੀ ਸੀ। ਕਾ: ਮਲਹੋਤਰਾ ਏਥੋਂ ਸਰਸੇ ਤੁਰ ਗਏ ਸਨ। ਵਾਪਸ ਆਉਣ ਤੇ ਮਲਹੋਤਰਾ ਮੈਨੂੰ ਸਰਸੇ ਵੀ ਨਾ ਮਿਲ ਸਕੇ।

**੨੩ ਸਤੰਬਰ ੧੯੫੮**

## ਟੱਬ ਇਸ਼ਨਾਨ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੱਜ ਮੈਨੂੰ ੮ ਤੋਂ ੧੦ ਵਜੇ ਦਰਸ਼ਨ ਕਰਨ ਤੇ ਬਚਨ ਬਿਲਾਸ ਸੁਣਨ ਦਾ ਅਵਸਰ ਮਿਲਿਆ। ਸ਼ਾਮ ਦੇ ਵਕਤ ਸਤਿਗੁਰੂ ਜੀ ਨੇ ਟੱਬ ਇਸ਼ਨਾਨ ਦਾ ਮਹੱਤਵ ਦਸਿਆ ਕਿ ਕਿਵੇਂ ਇਹ ਰੋਗਾਂ ਦੇ ਰੋਗ ਦੂਰ ਕਰਦਾ ਹੈ, ਜੇ ਨੇਮ ਨਾਲ ਰੋਜ ਕੀਤਾ ਜਾਵੇ। ਤਿੰਨ ਕੁ ਦਿਨਾਂ ਤੋਂ ਅੱਜ ਕੱਲ੍ਹ ਸਤਿਗੁਰੂ ਜੀ ਟੱਬ ਇਸ਼ਨਾਨ ਕਰਦੇ ਹਨ। ਡਾਕਟਰ ਤ੍ਰਿਲੋਕ ਸਿੰਘ ਉਹਨਾਂ ਪਾਸ ੧੦ ਤੋਂ ੧੧ ਵਜੇ ਤਕ ਟੱਬ ਬਾਥ ਕਰਵਾਣ ਲਈ ਆਉਂਦੇ ਹਨ। ਅੱਜ ਆਪ ਨੇ

ਮੈਨੂੰ ਸਿਟਜ਼ਬਾਥ ਤੋਂ ਵੀ ਜਾਣੂ ਕਰਾਇਆ। ਇਹ ਵੀ ਰੋਗਾਂ ਦੇ ਘਾਣ ਮੁਕਾਂਦਾ ਹੈ।

## ਭਾਈ ਵਜ਼ੀਰ ਸਿੰਘ

ਸਤਿਗੁਰੂ ਜੀ ਨੇ ਲਉਢੇ ਪਹਿਰ ਦੀ ਘੋੜਿਆਂ ਦੀ ਰੋਲ ਵੇਖਦਿਆਂ ਭਾਈ ਵਜ਼ੀਰ ਸਿੰਘ ਜੀ, ਆਪਣੇ ਨਿੱਜੀ ਸੇਵਕ ਬਾਰੇ ਮੈਨੂੰ ਦਸਦਿਆਂ ਕਿਹਾ : ਭਾਈ ਵਜ਼ੀਰ ਸਿੰਘ ਨੇ ਮੇਰੀ ਤੀਹ ਸਾਲ ਇਸ ਤਰ੍ਹਾਂ ਸੇਵਾ ਕੀਤੀ ਹੈ ਕਿ ਜਿਵੇਂ ਉਹ ਮੇਰੀਆਂ ਸਾਰੀਆਂ ਲੋੜਾਂ ਨੂੰ ਅਗਾਉਂ ਹੀ ਜਾਣਦਾ ਹੋਵੇ। ਮੈਨੂੰ ਕਦੇ ਵੀ ਕੋਈ ਚੀਜ਼ ਮੰਗਣ ਦੀ ਲੋੜ ਨਹੀਂ ਪਈ, ਸਭ ਲੋੜਾਂ ਵਕਤ ਸਿਰ ਪੂਰੀਆਂ ਹੁੰਦੀਆਂ ਰਹੀਆਂ। ਜਰੂਰਤ ਮੁਤਾਬਕ ਮਿੱਠੀ, ਲੋੜ ਵੇਲੇ ਸਲੂਣੀ ਚੀਜ਼ ਆ ਮੇਰੇ ਹਾਜ਼ਰ ਹੁੰਦੀ। ਏਨੇ ਅਰਸੇ ਵਿਚ ਇਕ ਵਾਰ ਵੀ ਮੈਨੂੰ ਨਿਰਾਸ਼ ਜਾਂ ਨਾਰਾਜ਼ ਨਹੀਂ ਹੋਣਾ ਪਿਆ।

ਇਹ ਇਕਸੁਰਤਾ ਬੜੇ ਉਚੇ ਸੁੱਚੇ ਪਿਆਰ ਅਤੇ ਦੂਜੇ ਲਈ ਸਮਰਪਣ ਵਿਚੋਂ ਹੀ ਪੈਦਾ ਹੋ ਸਕਦੀ ਹੈ। ਮੈਨੂੰ ਖੁਦ ਦਾ ਅਨੁਭਵ ਹੈ ਕਿ ਸੁਰ ਹੋਏ ਸਾਥੀ ਕਰਾਮਾਤੀ ਢੰਗ ਨਾਲ ਇਕ ਦੂਜੇ ਦੀ ਲੋੜ ਪੂਰਤੀ ਕਰਦੇ ਹਨ।

**੨੫ ਸਤੰਬਰ ੧੯੫੯**

## ਸੁਆਦ ਬੇਸੁਆਦੀ

ਸ੍ਰੀ ਸਤਿਗੁਰੂ ਜੀ ਬਾਬਾ ਗੰਡਾ ਸਿੰਘ ਜੀ ਚੋਟੀਆਂ ਵਾਲਿਆਂ ਦੇ ਘਰ ਸੰਤ ਨਗਰ ਵਿਖੇ ਅਖੰਡ ਪਾਠ ਦੇ ਭੋਗ ਸਮੇਂ ਪਧਾਰੇ। ਮੈਂ ਵੀ ਅੱਜ ਇਥੇ ਹੀ ਗੁਰੂ ਦਰਸ਼ਨ ਕੀਤੇ।

ਅੱਜ ਸੰਤ ਸ਼ਿੰਗਾਰਾ ਸਿੰਘ ਘੋੜਿਆਂ ਵਾਲੇ ਨਾਲ ਉਸਦੀ ਜ਼ਮੀਨ ਤੋਂ ਕੁਝ ਬੇਸੁਆਦੀ ਹੋ ਗਈ। ਸਤਿਗੁਰਾਂ ਉਸ ਨੂੰ ਦਸ ਪੈਲੀਆਂ ਜ਼ਮੀਨ ਮੁਫਤ ਦਿੱਤੀ ਹੈ ਪਰ ਕੁਝ ਪੈਲੀਆਂ ਦੀ ਸੋਧ ਨੂੰ ਦਰੁਸਤ ਕਰਦਿਆਂ ਹੀ ਅਜਿਹਾ ਮਹੌਲ ਬਣ ਗਿਆ।

ਟੱਬ ਬਾਥ ਕਰਦਿਆਂ ਸ੍ਰੀ ਸਤਿਗੁਰੂ ਜੀ ਨੂੰ ਮੈਂ ਪ੍ਰੋਫੈਸਰ ਜਸਵੰਤ ਸਿੰਘ ਜੱਸ ਦੇ ਕੁਝ ਮਜ਼ਮੂਨ ਸੁਣਾਏ। ਹੋਰ ਬਚਨ ਬਿਲਾਸ ਹੁੰਦਿਆਂ ਸੱਚੇ ਪਾਤਸ਼ਾਹ ਫੁਰਮਾਇਆ : ਧੰਦਾ ਜੇ ਜੁਗਤ ਤੇ ਸਿਆਣਪ ਨਾਲ ਚਲੇ ਤਾਂ ਮਨ ਇਛਤ ਸੰਤਾਨ ਪੈਦਾ ਕਰਦਾ ਹੈ।

**੨੭ ਸਤੰਬਰ ੧੯੫੯**

## ਪਰਵਾਨਾ

ਮੇਰੀ ਪਤਨੀ ਦੇ ਵਡੇ ਭਾਈ ਸ੍ਰ: ਹਰਬੰਸ ਸਿੰਘ ਪਰਵਾਨਾ ਅੱਜ ਮੈਨੂੰ ਮਿਲਣ ਲਈ ਜੀਵਨ ਨਗਰ ਆਏ। ਅਸੀਂ ਦੋਵੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਗਏ। ਅੱਜ ਬਰਸਾਤ ਵੀ ਕਾਫੀ ਚੰਗੀ ਸੀ।

ਸਤਿਗੁਰੂ ਜੀ ਨੇ ਤੇਹ ਨਾਲ ਪਰਵਾਨਾ-ਪਰਵਾਰ ਦੀ ਸੁਖ ਸਾਂਦ ਪੁਛੀ। ਪਸ਼ੂਆਂ ਦੀ ਉੱਨਤੀ, ਮੁਕਦਮੇ ਦੀਆਂ ਮੁਸ਼ਕਲਾਂ ਤੇ ਖੇਤੀਬਾੜੀ ਆਦਿ ਤੇ ਗੱਲਬਾਤ ਹੋਈ। ਟੱਬ ਬਾਥ ਸਮੇਂ ਵੀ ਅਸੀਂ ਸਤਿਗੁਰੂ ਜੀ ਨਾਲ ਗੱਲ ਕੱਥ ਜਾਰੀ ਰਖੀ।

ਪਰਵਾਨਾ ਜੀ ਨੇ ਪਸ਼ੂਆਂ ਦੀ ਨਸਲ ਬਾਰੇ ਗੱਲਬਾਤ ਕਰਦਿਆਂ ਦੁੱਧ ਦੇ ਮਸਲੇ ਤੇ ਕੁਝ ਇਸ ਤਰ੍ਹਾਂ ਕਿਹਾ ਜਿਵੇਂ ਉਹਨਾਂ ਨੂੰ ਆਪਣੀ ਮੁਸ਼ਕਲ ਦਸ ਕੇ ਪਰੇਰਣਾ ਹੋਵੇ। ਸਤਿਗੁਰੂ ਜੀ ਨੇ ਫੁਰਮਾਇਆ : ਨੇੜੇ ਆ ਜਾਓਗੇ ਤਾਂ ਵਧੀਆ ਕਿਸਮ ਦੇ ਪਸ਼ੂ ਦਿਆਂਗੇ।

ਹਮਾਉਂ ਖੇੜੇ ਵਾਲੀ ਜ਼ਮੀਨ ਦਾ ਵੀ ਪਰਵਾਨਾ ਜੀ ਨੂੰ ਬਹੁ ਪਤਾ ਦਿੱਤਾ।
ਸ਼ਾਮੀ ਫੇਰ ਮੀਂਹ ਵਰਦਾ ਰਿਹਾ।

२८ ਸਤੰਬਰ ੧੯੫੮

## ਗਰੀਬਾਂ ਦੀ ਮਦਦ

ਆਸਾ ਦੀ ਵਾਰ ਪਿਛੋਂ ਸਤਿਗੁਰੂ ਜੀ ਨੇ ਸੰਤ ਨਗਰ ਦੀ ਸੰਗਤ ਨੂੰ ਪ੍ਰੇਰਨਾ ਦਿਤੀ ਕਿ ਇਸ ਪਿੰਡ ਦੇ ਲੌੜਵੰਦ ਗਰੀਬ ਸਿੱਖ, (੧) ਸੰਤ ਦਿਆਲ ਸਿੰਘ ਮੁਠੱਡਾ, (ਸੰਤ ਆਲਾ ਸਿੰਘ ਜੀ ਦੇ ਭਤੀਜੇ ਸੰਤ ਕਰਤਾਰ ਸਿੰਘ ਦਾ ਜੁਆਈ) (੨) ਸੰਤ ਸਵਰਨ ਸਿੰਘ, ਸੰਤ ਨਗਰ (ਸੰਤ ਕਰਤਾਰ ਸਿੰਘ ਦਾ ਲੜਕਾ) ਦਿਨ੍ਹਾਂ ਦੀ ਮਦਦ ਕਰਨੀ ਸਾਧ ਸੰਗਤ ਨੂੰ ਬਣਦੀ ਹੈ। ਉਹ ਮੰਗਦੇ ਨਹੀਂ ਤੇ ਗਰੀਬੀ ਉਹਨਾਂ ਤੇ ਮਾੜੇ ਕਰਮ ਕਰਕੇ ਨਹੀਂ ਆਈ। ਹਾਲਾਤ ਨੇ ਹੀ ਉਹਨਾਂ ਨੂੰ ਕਮਜ਼ੋਰ ਕਰ ਦਿਤਾ। ਅਜਿਹੇ ਬਚਨ ਬਿਲਾਸ ਕਰਕੇ ਕੁਝ ਸੱਜਣਾਂ ਦੀ ਡਿਊਟੀ ਲਾ ਕੇ ਉਹਨਾਂ ਦੀ ਜ਼ਮੀਨ ਨੂੰ ਹਲਾਂ ਤੇ ਟਰੈਕਟਰਾਂ ਨਾਲ ਪੱਧਰਾ ਕਰਵਾਇਆ।

ਤਿੰਨ ਚਾਰ ਵਾਰ ਆਪ ਸ੍ਰੀ ਜੀਵਨ ਨਗਰ ਤੋਂ ਉਨ੍ਹਾਂ ਦੇ ਖੇਤਾਂ ਤੇ ਕੰਮ ਹੁੰਦਾ ਵੇਖਣ ਲਈ ਜੀਪ ਤੇ ਗਏ ਅਤੇ ਇਸ ਬਾਰੇ ਸਤਿਗੁਰੂ ਜੀ ਦਾ ਵੀ ਦੋ ਸੌ ਰੁਪਿਆ ਖਰਚ ਆ ਗਿਆ ਹੈ।

## ਹਸਰਤ ਦਾ ਉੱਤਰ

ਅੱਜ ਟੱਬ ਬਾਬ ਕਰਨ ਸਮੇਂ ਜਦੋਂ ਮੈਂ ਕੋਲ ਬੈਠਾ ਸਾਂ ਤਾਂ ਕਿਸੇ ਤਰ੍ਹਾਂ ਮੈਂ ਆਪਣੀ ਹਵਾਈ ਸਫ਼ਰ ਦੀ ਹਸਰਤ ਨੰਗੀ ਕਰ ਬੈਠਾ। ਸਤਿਗੁਰਾਂ ਬਚਨ ਕੀਤਾ : ਫਿਕਰ ਨਾ ਕਰ। ਹਵਾਈ ਜਹਾਜ਼ ਦਾ ਮਾਲਕ ਬਣਕੇ ਸਾਰੀ ਦੁਨੀਆਂ ਦਾ ਸਫਰ ਕਰੇਂਗਾ। ਕਿਸੇ ਇਕ ਅੱਧੇ ਮੁਲਕ ਦਾ ਕੀ ਵੇਖਣਾ ਹੋਇਆ।

ਸਤਿਗੁਰੂ ਜੀ ਨੇ ਮਾਲ-ਦਿਹਾਤੇ ਵਾਲੇ ਅਸਤਬਲ ਦੀ ਉਸਾਰੀ ਜੋ ਅਧੂਰੀ ਪਈ ਸੀ, ਮੁੜ ਤੋਂ ਜਾਰੀ ਕਰਵਾਈ।

੧ ਅਕਤੂਬਰ ੧੯੫੮ ਸਰਸਾ

ਮੈਨੂੰ ਸਵੇਰੇ ਸਵੇਰੇ ਹੀ ਸੁਨੇਹਾ ਮਿਲਿਆ ਕਿ ਮੈਂ ਤਿਆਰ ਰਹਾਂ, ਸ੍ਰੀ ਸਤਿਗੁਰੂ ਜੀ ਨਾਲ ਸਰਸੇ ਜਾਣਾ ਹੈ। ਕਾਰ ਅਤੇ ਜੀਪ ਤੇ ਕੁਝ ਸੱਜਣ ਸਤਿਗੁਰੂ ਜੀ ਨਾਲ ਸਰਸੇ ਪਹੁੰਚੇ। ਮੈਂ ਉਥੇ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਨੂੰ ਮਿਲਣਾ ਸੀ। ਸਤਿਗੁਰੂ ਜੀ ਨੇ ਬਾਬਾ ਜੀ ਛੋਟਿਆਂ ਨੂੰ ਮਿਲਣ ਲਈ ਜੇਲ੍ਹ ਵਿਚ ਦਰਸ਼ਨ ਦਿਤੇ।

ਅਸੀਂ (ਮਲਹੋਤਰਾ ਜੀ, ਬਖਸ਼ੀ, ਦੁਧੀ ਤੇ ਮੈਂ) ਐਗਰੀਕਲਚਰ ਵਾਲਿਆਂ ਦੇ ਬਾਗ ਵਿਚ ਜਾ ਬੈਠੇ। ਸਤਿਗੁਰੂ ਜੀ ਉਥੇ ਆਏ। ਸੰਤ ਚਕਰਵਰਤੀ ਜੀ ਤੇ ਸ: ਰਵੇਲ ਸਿੰਘ ਜੀ ਨਾਲ ਸਨ। ਸਤਿਗੁਰਾਂ ਬਚਨ ਕੀਤਾ : ਅਸੀਂ ਗਰੀਬ ਕਿਸਾਨਾਂ ਦੇ ਹਿਤ ਦੀ ਅਵਾਜ਼ ਤੁਹਾਡੇ ਨਾਲ ਮਿਲਕੇ ਉਠਾਣਾ ਚਾਹੁੰਦੇ ਹਾਂ। ਤੁਸੀਂ ਬ-ਖੁਸ਼ੀ ਸਾਡੇ ਪਿੰਡਾਂ ਵਿਚ ਜਾ ਕੇ ਜਲਸੇ ਕਰੋ ਅਤੇ ਸਤਿਗੁਰੂ ਜੀ ਨੇ ਗਊ ਨਸਲ ਸੁਧਾਰ ਬਾਰੇ ਆਪਣੇ ਤਜਰਬੇ ਵੀ ਸਾਥੀਆਂ ਨੂੰ ਦੱਸੇ।

ਸਰਸੇ ਵਿਚ ਇਸ ਸਾਲ ਪੰਜਾਬ ਸੂਬੇ ਦੀ ਕਿਸਾਨ ਕਾਨਫਰੰਸ ਹੋਣੀ ਹੈ। ਸਤਿਗੁਰਾਂ ਪਾਰਟੀ ਸਾਥੀਆਂ ਨੂੰ ਕਿਹਾ ਜੇ ਤਾਰੀਖ਼ਾਂ ਤੁਸੀਂ ਹੋਲੇ ਦੇ ਨੇੜੇ ਰਖੋ ਤਾਂ ਤੁਹਾਨੂੰ ਬਣਿਆ ਬਣਾਤਾ ਇਕੱਠ ਮਿਲ ਜਾਵੇ।

੧੨ ਵਜੇ ਦੁਪਹਿਰੇ ਅਸੀਂ ਵਾਪਸ ਜੀਵਨ ਨਗਰ ਆ ਗਏ।

੨ ਅਕਤੂਬਰ ੧੯੫੮ ਜੀਵਨ ਨਗਰ

ਸੰਤ ਇੰਦਰ ਸਿੰਘ ਚਕਰਵਰਤੀ, ਸੰਤ ਤਰਨ ਸਿੰਘ ਵਹਿਮੀ ਅਤੇ ਮੈਂ ਕੁਝ ਲਿਖਣ ਪੜ੍ਹਨ ਦਾ ਕੰਮ ਕਰ ਰਹੇ ਸਾਂ। ਸੰਤ ਚਕਰਵਰਤੀ ਜੀ ਨੂੰ ਮੇਰੇ ਕਮਿਊਨਿਸਟ ਵਿਚਾਰ ਖਟਕ ਰਹੇ ਸਨ। ਪਰ ਮੈਂ ਆਪਣੇ ਕਲਮੀ ਗੁਰੂ ਪਾਸ ਅਭੁਕ ਭਾਵ ਨਾਲ ਆਪਣੇ ਕੰਮੇਂ ਲਗਾ ਰਿਹਾ।

ਸ੍ਰੀ ਸਤਿਗੁਰੂ ਜੀ ਦੇ ਦੁਪਹਿਰੇ, ਪ੍ਰਸ਼ਾਦ ਛਕਣ ਦੇ ਇਸ਼ਨਾਨ ਸਮੇਂ ਮੈਂ ਦਰਸ਼ਨ ਕੀਤੇ। ਆਪ ਜੀ ਨੇ ਮੇਰੇ ਨਾਲ ਏਥੇ ਇਕ ਖਾਸ ਮੇਲਾ ਕਰਨ ਦੀ ਆਪਣੀ ਰਾਇ ਅਤੇ ਵਿਉਂਤ ਦੱਸੀ।

ਫਿਰ ਸ਼ਾਮੀਂ ੪ ਤੋਂ ੬ ਵਜੇ ਤਕ ਸਤਿਗੁਰੂ ਜੀ ਦੀ ਨਿਕਟਤਾ ਵਿਚ ਰਹਿਣ ਦਾ ਮੌਕਾ ਮਿਲਿਆ। ਗਊਆਂ ਦੀਆਂ ਵਖ-ਵਖ ਨਸਲਾਂ ਵੇਖੀਆਂ ਆਪਣੀ ਗਊ-ਸ਼ਾਲਾ ਵਿਚ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਸਮਝਾਇਆ ਸਾਹੀਵਾਲ ਨਸਲ ਦੀਆਂ ਗਊਆਂ ਦੀ ਚਮੜੀ ਲਾਲ ਅਤੇ ਲੱਲੜ੍ਹ ਹੁੰਦੀ ਹੈ, ਪਰ ਹਰਿਆਣਾ ਨਸਲ ਦੀਆਂ ਗਊਆਂ ਦਾ ਰੰਗ ਸਫ਼ੈਦ, ਕੰਨ ਪਤਲੇ ਤੇ ਛੋਟੇ, ਕੰਬੂਲਾ ਪਤਲਾ ਤੇ ਛੋਟਾ। ਬੈਲਾਂ ਦੀ ਮੁਤਣੀ ਪਿੰਡੇ ਨਾਲ ਲਗੀ ਹੋਈ। ਅੱਗਾ ਚੌੜਾ ਤੇ ਪਿੱਛਾ ਪਤਲਾ। ਹਰਨ ਵਰਗੇ ਚੁਸਤ।

ਇਸ ਪਾਸਿਓਂ ਵਿਹਲੇ ਹੋਏ ਤਾਂ ਘੋੜੇ ਵੇਖਣ ਵਾਸਤੇ ਗਏ। ਰੌਲ ਫਿਰ ਰਹੀ ਸੀ। ਅਰਥਾਤ ਘੋੜੇ ਆਪਣੇ ਸਾਈਸਾਂ ਨਾਲ ਕਤਾਰ ਵਿਚ ਅੱਗੜ ਪਿੱਛੜ ਘੁੰਮ ਰਹੇ ਸਨ। ਸਤਿਗੁਰੂ ਜੀ ਸਾਹਵੇਂ ਹੀ ਕੁਰਸੀ ਤੇ ਬੈਠ ਗਏ। ਸਾਡੇ ਲਈ ਸਫ ਵਿਛ ਗਈ। ਸਤਿਗੁਰੂ ਜੀ ਨੇ ਅੱਜ ਅਨੇਕਾਂ ਦਵਾਈਆਂ ਚਬਾਨੀ ਹੀ ਦੱਸੀਆਂ। ਪਰ ਕੋਈ ਵੀ ਨੋਟ ਕਰਨ ਵਾਲਾ ਨਹੀਂ ਸੀ।

**੩ ਅਕਤੂਬਰ ੧੯੫੯**

ਸਤਿਗੁਰੂ ਜੀ ਨੇ ਅੱਜ ਦਿੱਲੀ ਜਾਣਾ ਸੀ। ਸੰਤ ਚਕਰਵਰਤੀ ਜੀ ਨੂੰ ਉਹਨਾਂ ਪਹਿਲਾਂ ਜੀਪ ਦੇ ਕੇ ਤੋਰ ਦਿਤਾ। ਸਤਿਗੁਰਾਂ ਫਰਮਾਇਆ : ਖਿੜੇ ਮਥੇ ਵਾਲੇ ਨੂੰ ਫੇਰ ਫੇਰ ਮਿਲਦੇ ਰਹਿਣ ਤੇ ਜੀ ਕਰਦਾ ਹੈ, ਰੁਠਾ ਮੁਖ ਤਾਂ ਇਕ ਵਾਰ ਵੇਖ ਲੈਣਾ ਹੀ ਕਾਫੀ ਹੁੰਦਾ ਹੈ। ਤੂੰ ਜਦੋਂ ਮਿਲਦਾ ਹੈਂ ਹੱਸਦਾ ਰੱਸਦਾ ਮਿਲਦਾ ਹੈਂ, ਮੈਂ ਵੀ ਤੈਨੂੰ ਜ਼ਰੂਰ ਏਸੇ ਤਰ੍ਹਾਂ ਮਿਲਦਾ ਹੋਵਾਂਗਾ। ਰੁਠੇ ਵਰਗਾ ਮੂੰਹ (ਅਰਥਾਤ ਰੁਸਿਆ ਮੂੰਹ) ਤਾਂ ਆਲੇ ਦੁਆਲੇ ਵੀ ਸੋਗ ਹੀ ਖਿਲਰਦਾ ਹੈ।

ਆਪ ਹੀ ਸ਼ਾਮੀਂ ਮੈਨੂੰ ਸਤਿਗੁਰੂ ਜੀ ਨੇ ਪੁਛਿਆ : ਤੂੰ ਕੋਈ ਗੱਲ ਕਰਨੀ ਚਾਹੁੰਦਾ ਸੈਂ ? ਉਹ ਕੀ ਹੈ ? ਹੁਣ ਮੈਂ ਵਿਹਲਾ ਹਾਂ। ਮੈਂ ੫-੬ ਦਿਨ ਆਪਣੇ ਪਿੰਡ ਚਲੇ ਜਾਣ ਦੀ ਆਗਿਆ ਲਈ।

ਸਤਿਗੁਰੂ ਜੀ ਸ਼ਾਮ ਨੂੰ ਦਿੱਲੀ ਵਾਸਤੇ ਰਵਾਨਾ ਹੋਏ। ਰਾਤ ਖੇੜੇ ਪੁਰ (ਸਰਸਾ ਨਜ਼ਦੀਕ) ਰਹਿਣਗੇ।

**੧੧ ਅਕਤੂਬਰ ੧੯੫੯**

ਸ਼ਾਮੀ ਚਾਰ ਵਜੇ ਸ੍ਰੀ ਸਤਿਗੁਰੂ ਜੀ ਜੀਵਨ ਨਗਰ ਪਹੁੰਚ ਗਏ ਆਪ ਸ੍ਰੀ ਭੈਣੀ ਸਾਹਿਬ ਤੋਂ ਹੀ ਸਿੱਧੇ, ਕਾਰ ਦੁਆਰਾ ਆਏ ਸਨ।

**੧੨ ਅਕਤੂਬਰ ੧੯੫੯**

ਮੈਂ ਸਵੇਰੇ ੯ ਵਜੇ ਦਰਸ਼ਨ ਕਰਨ ਲਈ ਸ੍ਰੀ ਜੀਵਨ ਨਗਰ ਕੋਠੀ ਗਿਆ। ਆਪ ਨੇ ਨਮਸਕਾਰ ਪਰਵਾਨ ਕਰ ਕੇ ਦਸਿਆ : ਤੁਹਾਡੀ ਗਾਂ ਗੱਭਣ ਨਿਕਲ ਆਈ ਹੈ। (ਇਹ ਵਹਿੜ 'ਸੱਸੀ' ਸਤਿਗੁਰੂ ਜੀ ਨੇ ਮੈਨੂੰ, ਮੇਰੇ ਜੀਵਨ ਨਗਰ ਆਉਣ ਤੇ ਦਿਤੀ ਸੀ। ਪੁੱਜ ਕੇ ਸੋਹਣੀ। ਪਹਿਲਣ ਦਾ ਛੇ ਲਿਟਰ ਦੁਧ। ਮਗਰ ਵਛਾ। ਕੀਮਤ ਸ੍ਰੀ ਸਤਿਗੁਰੂ ਜੀ ਦਾ ਸਵੈ-ਸਨੇਹ। ਮੈਂ ਇਕ ਸੂਆ ਚੋ ਕੇ ਵਾਪਸ ਕਰ ਦਿਤੀ ਸੀ।)

'ਇਹ ਤਾਂ ਪਹਿਲਾਂ ਹੀ ਸੀ ਜੀ।'

'ਫਿਰ ਘਰ ਦੁਧ ਦਾ ਕੀ ਹਾਲ ਹੈ ?'

'ਕੋਈ ਨਾ, ਪੰਜਾਵੇ ਰਹਿੰਦਿਆਂ ਦੁਧ ਨਹੀਂ ਪੀ ਸਕਦਾ।'

ਸਤਿਗੁਰਾਂ, ਗੁਰੂ ਹਰੀ ਸਿੰਘ ਜੀ ਦਾ ਜਨਮ ਦਿਨ ਮਨਾਣ ਲਈ ਮੈਨੂੰ ੧੪ ਅਕਤੂਬਰ

ਸਰਸੇ ਪੁਜਣ ਲਈ, ੧੫ ਨੂੰ ਉਥੇ ਰਹਿਣ ਅਤੇ ੧੬ ਨੂੰ ਦਿੱਲੀ ਪੁਜ ਕੇ ੧੭, ੧੮, ੧੯ ਨੂੰ ਦਿੱਲੀ ਰਹਿਣ ਦੀ ਆਗਿਆ ਕੀਤੀ।

**ਮਦਦ ਕਰਨੀ ਹੈ**

ਦੁਪਹਿਰੇ ਪ੍ਰਸਾਦਾ ਛਕਣ ਲਈ ਇਸ਼ਨਾਨ ਤੋਂ ਪਹਿਲੋਂ ਮਾਲਸ਼ ਕਰਵਾਂਦਿਆਂ ਸਤਿਗੁਰਾਂ ਪੁਛਿਆ : ਤੁਸੀਂ ਕਮਿਊਨਿਸਟ ਤੇ ਪੰਡਤ ਮੇਰੇ ਸਲਾਹਕਾਰ ਓ ! ਦਸੋ, ਮੈਂ ਹੜ੍ਹ ਪੀੜਤਾਂ ਦੀ ਕੁਝ ਸਹਾਇਤਾ ਕਰਨਾ ਚਾਹੁੰਦਾ ਹਾਂ। ਦਾਣੇ ਬਥੇਰੇ ਹਨ, ਪਰ ਮੈਂ ਮੁਖ ਮੰਤਰੀ ਦੇ ਸਹਾਇਤਾ ਫੰਡ ਵਿਚ ਕੁਝ ਨਹੀਂ ਦੇਣਾ ਚਾਹੁੰਦਾ। ਕੈਰੋਂ ਰਾਹੀਂ ਕੁਝ ਕਰਨ ਨੂੰ ਜੀ ਨਹੀਂ ਮੰਨਦਾ। ਦਸੋ, ਕਿਸ ਤਰ੍ਹਾਂ ਲੋੜਵੰਦਾਂ ਦੀ ਸਹਾਇਤਾ ਕੀਤੀ ਜਾਵੇ। ਪਹਿਲਾ ਨਾਮਧਾਰੀਆਂ ਦਾ ਪਤਾ ਕਰਕੇ (ਅਰਥਾਤ ਜਿਸ ਕਿਸ ਨੂੰ ਹੜ੍ਹਾਂ ਦਾ ਸਾਹਮਣਾ ਕਰਨਾ ਪਿਆ ਹੈ) ਫੇਰ ੧੦੦ ਮਣ ਦੇ ਕਰੀਬ ਦਾਣੇ ਆਮ ਲੋਕਾਂ ਲਈ ਦੇਣਾ ਚਾਹੁੰਦਾ ਹਾਂ।

ਮੈਂ ਰਾਇ ਦਿਤੀ ਕਿ ਲੋਕ-ਕਮੇਟੀਆਂ ਦੇ ਸਪੁਰਦ ਕਰਨ ਨਾਲੋਂ ਹੋਰ ਕੋਈ ਚੰਗਾ ਤਰੀਕਾ ਨਹੀਂ, ਦਿਤੇ ਗਏ ਅੰਨ ਦੀ ਠੀਕ ਵਰਤੋਂ ਹੋਣ ਦਾ।

ਲੰਗਰ ਛਕਣ ਤੋਂ ਪਿਛੋਂ ਸ: ਤੇਜਾ ਸਿੰਘ ਐਮ.ਐਲ.ਸੀ. (ਸਰਸਾ) ਨੂੰ ਗਊਆਂ ਬਾਬਤ ਚਲੰਤ ਅੰਗਰੇਜ਼ੀ ਮਜ਼ਮੂਨ ਵਿਚ ਹੋਰ ਵੀ ਵਾਧਾ ਕਰਨ ਲਈ ਕਿਹਾ ਅਤੇ ਮੈਂ 'ਕਿਸਾਨ ਲਹਿਰ' ਦਾ ਉਹ ਪਰਚਾ ਮੰਗਵਾ ਕੇ ਸ: ਤੇਜਾ ਸਿੰਘ ਨੂੰ ਦਿਤਾ ਜਿਸ ਵਿਚ ਨਾਮਧਾਰੀ ਗਊਸ਼ਾਲਾ ਬਾਬਤ ਲਿਖਿਆ ਸੀ।

**੧੩ ਅਕਤੂਬਰ ੧੯੫੮**

ਅਜ ਕਲ ਸਤਿਗੁਰੂ ਜੀ ਮੇਰੇ ਪਾਸੋਂ ਨਿਤ ੧੦-੧੫ ਮਿੰਟ ਖਬਰਾਂ ਸੁਣਦੇ ਹਨ। ਮੈਂ ਅਖਬਾਰਾਂ ਦੀਆ ਮੋਟੀਆਂ ਤੇ ਜ਼ਰੂਰੀ ਖਬਰਾਂ ਪੜ੍ਹਕੇ ਚੋਣਿਓਂ ਸੁਣਾਂਦਾ ਹਾਂ।

ਚਰ੍ਹੀ ਵੱਢਣ ਲਈ ਅੱਜ ਮਾਂਗੀ ਪਾਈ ਗਈ। ਸੰਤ ਨਗਰ ਦੀ ਸੰਗਤ ਤੇ ਢੱਟੀਆਂ ਵਾਲਿਆਂ ਨੇ ਚਰ੍ਹੀ ਵੱਢਣ ਵਿਚ ਭਰਪੂਰ ਹਿਸਾ ਪਾਇਆ।

ਸਤਿਗੁਰਾਂ ਨੂੰ ਮੈਂ ਪੁਛਿਆ : ਸਾਡੇ ਲਈ ਹਾੜੀ ਵਾਸਤੇ ਜ਼ਮੀਨ ਕਿਥੋਂ ਦਿਓਗੇ ਤੇ ਕਦੋਂ ? ਸਤਿਗੁਰਾਂ ਫਰਮਾਇਆ : ੧੯ ਤਾਰੀਖ ਤੋਂ ਪਿਛੋਂ ਪਤਾ ਲਗੇਗਾ। ਅਸਾਂ ਛੇ ਕੁ ਦਿਨ ਇਥੇ ਰਹਿਣਾ ਹੈ। ਨਾਲੇ ਉਦੋਂ ਨਾਲੀ ਦਾ ਪਾਣੀ ਲੱਥ ਜਾਵੇਗਾ।

**੧੪ ਅਕਤੂਬਰ ੧੯੫੮**

ਲਉਢੇ ਵੇਲੇ ਸਤਿਗੁਰਾਂ ਨੇ ਮੈਨੂੰ ਸਰਸੇ ਜਾਣ ਲਈ ਕਿਹਾ। ਮੈਂ ਆਪ ਜੀ ਨਾਲ ਡਾਜ ਗੱਡੀ ਵਿਚ ਚਲ ਪਿਆ।

ਸਰਸੇ ਗੁਰੂ ਹਰੀ ਸਿੰਘ ਜੀ ਦੇ ਜਨਮ ਦਿਵਸ ਮੇਲੇ ਪਰ ਪਹੁੰਚੇ। ਸ੍ਰੀ ਸਤਿਗੁਰੂ ਜੀ ਨੇ ਦੀਵਾਨ ਵਿਚ ਦਰਸ਼ਨ ਦਿਤੇ।

**੧੫ ਅਕਤੂਬਰ ੧੯੫੮**

ਸਰਸੇ ਆਸਾ ਦੀ ਵਾਰ ਦਾ ਭੋਗ ਪਾ ਕੇ ਸਤਿਗੁਰੂ ਜੀਵਨ ਨਗਰ ਆ ਗਏ। ਸ਼ਾਮ ਨੂੰ ਸੱਚੇ ਪਾਤਸ਼ਾਹ ਦਮਦਮੇ (ਸਰਸਾ) ਪਹੁੰਚੇ ਤੇ ਫਿਰ ਵਾਪਸ ਆਏ।

**੧੯ ਅਕਤੂਬਰ ੧੯੫੮**

**ਮਾੜਿਆਂ ਦੀ ਮਦਦ**

ਸਤਿਗੁਰਾਂ ਦੇ ਹੁਕਮ ਨਾਲ ਸੰਤ ਪ੍ਰੀਤਮ ਸਿੰਘ ਰੱਡਿਆਂ ਵਾਲੇ ਦੀ ਸੰਤ ਨਗਰ ਵਾਲੀ ਜ਼ਮੀਨ ਚਾਰ ਟਰੈਕਟਰ ਲਾ ਕੇ ਪੱਧਰੀ ਕਰਨ ਦੇ ਜਤਨ ਕੀਤੇ ਗਏ। ਮੈਂ ਵੀ ਸਤਿਗੁਰਾਂ ਨਾਲ ਕਾਰ

ਵਿਚ ਜੀਵਨ ਨਗਰੋਂ ਸੰਤ ਨਗਰ ਆਇਆ, ਇਹ ਪੱਧਰੀ ਹੁੰਦੀ ਜ਼ਮੀਨ ਵੇਖਣ ਲਈ ਸੰਤ ਤਰਨ ਸਿੰਘ ਵਹਿਮੀ ਵੀ ਨਾਲ ਸਨ ।

ਦਿਲੀ ਜਾਣ ਦਾ ਪ੍ਰੋਗਰਾਮ ਤੇ ਹੋਇਆ । ਵਹਿਮੀ ਜੀ ਤਾਂ ਅੱਜ ਹੀ ਜਾਣਗੇ ਪਰ ਮੈਂ ਕੱਲ ਸ਼ਾਮੀ ਤੁਰਾਂਗਾ ।

ਸਤਿਗੁਰੂ ਜੀ ਸਾਢੇ ਚਾਰ ਵਜੇ, ਲਉਢੇ ਵੇਲੇ, ਹਿਸਾਰ ਵਾਸਤੇ ਚਲੇ । ਉਥੇ ਅੱਜ ਰਾਤ ਨੂੰ ਗੁਰੂ ਹਰੀ ਸਿੰਘ ਜੀ ਦਾ ਜਨਮ ਪੁਰਬ ਮਨਾਇਆ ਜਾਣਾ ਹੈ ।

**੧੮ ਅਕਤੂਬਰ ੧੯੫੮**

ਮੈਂ ਸਵੇਰੇ ਸਵਾ ਪੰਜ ਵਜੇ ਦਿਲੀ ਪਹੁੰਚ ਗਿਆ । ਸ: ਸੁੱਚਾ ਸਿੰਘ ਦੇ ਕੁਆਰਟਰ ੨੪ ਆਰਾਮ ਬਾਗ ਲੇਨ ਗਿਆ । ਅਗੋਂ ਸ੍ਰੀ ਸਤਿਗੁਰੂ ਜੀ ਸ: ਵਜ਼ੀਰ ਸਿੰਘ ਜੀ ਦੇ ਘਰ ਅਖੰਡ ਪਾਠ ਦੇ ਭੋਗ ਦੇ ਮੌਕੇ ਤੇ ਗਏ ਹੋਏ ਸਨ । ਮੈਂ ਇਸ਼ਨਾਨ ਪਾਣੀ ਕੀਤਾ । ਅੱਜ ਦਿੱਲੀ ਵਿਚ ਗੁਰੂ ਹਰੀ ਸਿੰਘ ਜਨਮ ਪੁਰਬ ਮਨਾਇਆ ਜਾ ਰਿਹਾ ਹੈ ।

ਬਾਵਾ ਸਿੰਘ ਮਾਨਪੁਰੀ, ਸੰਤ ਤਰਨ ਸਿੰਘ ਵਹਿਮੀ ਤੇ ਹੋਰ ਸਜਣ ਅਖੰਡ ਪਾਠ ਦੀ ਸਮਾਪਤੀ ਪਿਛੋਂ ਹੀ ਆ ਕੇ ਮਿਲੇ । ਸਤਿਗੁਰੂ ਜੀ ਦੇ ਦਰਸ਼ਨ ਵੀ ਸ: ਸੁੱਚਾ ਸਿੰਘ ਦੇ ਘਰ ਹੀ ਹੋਏ ।

## ਪੂਸਾ ਇਨਸਟੀਚਿਊਟ

ਅੱਜ ਇਕ ਵਾਰ ਅਸੀਂ ਪੂਸਾ ਇਨਸਟੀਚਿਊਟ ਵੀ ਗਏ । ਸਤਿਗੁਰੂ ਜੀ ਦੀ ਅਗਵਾਈ ਵਿਚ ਸ: ਹਰੀ ਸਿੰਘ ਵਡਾਣੀਏ, ਸ: ਸੁਰਜਨ ਸਿੰਘ ਢੱਟੀਆਂ ਵਾਲੇ ਤੇ ਮੈਂ ਸਰਕਾਰੀ ਪਸ਼ੂ-ਪ੍ਰਬੰਧ ਨੂੰ ਗਹੁ ਨਾਲ ਤਕਿਆ । ਪ੍ਰਬੰਧ ਵਧੀਆ ਸੀ ਪਰ ਨਤੀਜੇ ਕਮਜ਼ੋਰ ਸਨ । ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਗਊ (ਨੌ ਲਖੀ) ੧੪੧੫੦ ਪਾਊਂਡ ਸੂਏ ਦਾ ਦੁਧ ਦਿੰਦੀ ਹੈ ਤੇ ਪੂਸਾ ਵਾਲਿਆਂ ਦੀ ਜੋ ਕਦੇ ਵੱਧ ਦੁੱਧ ਦੇ ਹਟੀ ਹੈ, ਉਹ ਸਾਰਾ ੧੩੦੦੩ ਪਾਊਂਡ ਸੀ । ਅੱਜ ਦੀ ਵੱਧ ਤੋਂ ਵੱਧ ੧੦,੦੦੦ ਪਾਊਂਡ ਦੁੱਧ ਦੇਣ ਵਾਲੀ ਗਊ ਹੈ ।

ਵੇਲੇ ਦੇ ਅਧਿਕਾਰੀ ਨੇ ਸਤਿਗੁਰੂ ਜੀ ਨੂੰ ਆਖਿਆ : ਤੁਹਾਡਾ ਮੁਕਾਬਲਾ ਹੈ ਹੀ ਨਹੀਂ ।

ਫੇਰ ਅਸੀਂ ਡੇਰੀ ਦੇ ਡਾਇਰੈਕਟਰ ਨੂੰ ਮਿਲਣ ਗਏ । ਸਤਿਗੁਰੂ ਜੀ ਨੇ ਮੇਰੇ ਨਾਂਹ ਨਾਂਹ ਕਰਦਿਆਂ ਵੀ ਮੈਨੂੰ ਬਰਾਬਰ ਕੁਰਸੀ ਤੇ ਬੈਠਾਲ ਲਿਆ । ਉਹਨਾਂ ਦਾ ਪਿਆਰ ਅਮਿਤਵਾਂ ਹੈ ।

ਇਕ ਹੋਰ ਥਾਂ ਵੀ ਪਸ਼ੂ ਵੇਖੇ ।

## ਜਨਮ ਦਿਨ ਦੀਵਾਨ

ਸ਼ਾਮ ਨੂੰ ਪਹਾੜ ਗੰਜ ਨਾਮਧਾਰੀ ਧਰਮਸਾਲਾ ਵਿਚ ਦੀਵਾਨ ਲਗਾ । ਸੰਤ ਇੰਦਰ ਸਿੰਘ ਜੀ ਚਕਰਵਰਤੀ ਤੇ ਹੋਰ ਵੀ ਸਿਆਣੇ ਸਿਆਣੇ ਸਜਣ ਸਤਿਗੁਰੂ ਜੀ ਦੇ ਨਜ਼ਦੀਕ ਬੈਠੇ ਸਨ । ਸਰੋਤੇ ਵੀ ਵਡੀ ਗਿਣਤੀ ਵਿਚ ਉਪਸਥਿਤ ਸਨ । ਸ਼ਬਦ ਦੀ ਸਮਾਪਤੀ ਪਿਛੋਂ ਸਤਿਗੁਰੂ ਜੀ ਨੇ ਮੈਨੂੰ ਗੁਰੂ ਹਰੀ ਸਿੰਘ ਜੀ ਬਾਰੇ ਕੁਝ ਆਖਣ ਲਈ ਇਸ਼ਾਰਾ ਕੀਤਾ । ਹੁਕਮ ਮੰਨਦਿਆਂ ਮੈਂ ੧੫-੨੦ ਮਿੰਟ ਲਈ ਤਕਰੀਰ ਕੀਤੀ । ਮੇਰੀ ਕੋਈ ਪਹਿਲਾਂ ਦੀ ਤਿਆਰੀ ਨਹੀਂ ਸੀ ਫਿਰ ਵੀ ਗੁਜ਼ਾਰਾ ਹੋ ਗਿਆ ।

ਇਸ ਦੀਵਾਨ ਤੋਂ ਪਹਿਲੇ ਸ੍ਰੀ ਸਤਿਗੁਰੂ ਜੀ, ਸੰਤ ਰਤਨ ਸਿੰਘ ਲਾਂਗਰੀ, ਠਾਕਰ ਜੀ, ਪੰਡਤ ਗੋਪਾਲ ਸਿੰਘ ਅਤੇ ਮੈਂ ਗੋ-ਸੇਵਕ ਕਮੇਟੀ ਦੇ ਦਫਤਰ ਲਾਲਾ ਹਰਿਦੇਵ ਸਹਾਇ ਨੂੰ ਮਿਲਣ ਸਦਰ ਬਾਜ਼ਾਰ ਗਏ ਤੇ ਛਪਣ ਵਾਲੇ ਟਰੈਕਟ ਦੀ ਸਤਿਗੁਰੂ ਜੀ ਨੇ ਆਪ ਨਵੇਂ ਸਿਰਿਓਂ ਪਤਾ ਕਰਨ ਦੀ ਕੋਸ਼ਸ਼ ਕੀਤੀ ।

**੧੯ ਅਕਤੂਬਰ ੧੯੫੮**

ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸਾਲਾ ਪਹਾੜ ਗੰਜ ਵਿਖੇ ਹੋਇਆ। ਸ੍ਰੀ ਚਕਰਵਰਤੀ ਜੀ ਨੇ ਇਕ ਘੰਟਾ ਦਸ ਮਿੰਟ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੇ ਤਕਰੀਰ ਕੀਤੀ। ਪਰ ਕਈ ਤੱਥਾਂ ਤੇ ਸਤਿਗੁਰੂ ਜੀ ਨੂੰ ਇਤਰਾਜ਼ ਸੀ।

### ੪੦ ਮਣ ਆਟਾ

੯ ਵਜੇ ਸਵੇਰ ਤੋਂ ਪਿਛੋਂ ਸ੍ਰੀ ਸਤਿਗੁਰੂ ਜੀ, ਸੰਤ ਰਹਿਮੀ, ਸ: ਸੁੱਚਾ ਸਿੰਘ ਅਤੇ ਮੈਂ ਲਾਲਾ ਹੰਸਰਾਜ ਪੰਜਾਬ ਅਤੇ ਦਿੱਲੀ ਦੇ ਸੰਘ-ਚਾਲਕ ਪਾਸ ਗਏ। ਲਾਲਾ ਹਰਦੇਵ ਸਹਾਇ ਨੇ ਸਤਿਗੁਰਾਂ ਨੂੰ ਵੇਖੇ ਬੁਲਾਣ ਦੀ ਕੋਸ਼ਸ਼ ਕੀਤੀ ਸੀ ਤਾਂਕਿ ਹੋਣ ਵਾਲੀ ਗੋਪ-ਅਸ਼ਟਮੀ ਸਮੇਂ ਨੁਮਾਇਸ਼ ਅਤੇ ਆਉਣ ਵਾਲਿਆਂ ਲਈ ਰੋਟੀ ਆਦਿ ਦਾ ਖਰਚ ਲਿਆ ਜਾਵੇ।

ਸਤਿਗੁਰਾਂ ਚਾਲੀ ਮਣ ਆਟਾ ਦੇਣ ਦਾ ਬਚਨ ਕੀਤਾ ਤੇ ਹੋਰ ਸਹਾਇਤਾ ਦੇਣ ਲਈ ਵੀ ਕਿਹਾ ਅਤੇ ਫੇਰ ਘੁੰਮਦੇ ਘੁਮਾਂਦੇ ਸ: ਸੁੱਚਾ ਸਿੰਘ ਕੇ ਘਰ ਆ ਗਏ।

ਸ਼ਾਮ ਨੂੰ ਸਵੇਰ ਵਾਲੀ ਤਕਰੀਰ ਬਾਰੇ ਸ੍ਰੀ ਸਤਿਗੁਰੂ ਜੀ ਨੇ ਵਕਤਾ ਉਤੇ ਇਤਰਾਜ਼ ਕੀਤਾ।

**੧੯ ਅਕਤੂਬਰ ੧੯੫੮**

### ਸ਼ਾਂਤੀ ਸੰਗਰਾਮੀਏ

ਸ਼ਾਮ ਦੇ ਦੀਵਾਨ ਵਿਚ ਪ੍ਰਸਿਧ ਅਮਨ ਸੰਗਰਾਮੀਏ ਡਾਕਟਰ ਕਿਚਲੂ ਅਤੇ ਪੰਡਿਤ ਸੁੰਦਰ ਲਾਲ ਨੇ ਰਸ ਭਰਪੂਰ, ਮਨ-ਮੋਹਣੀਆਂ ਤੇ ਸੰਖੇਪ ਤਕਰੀਰਾਂ ਕਰਕੇ ਨਾਮਧਾਰੀਆਂ ਤੇ ਸਤਿਗੁਰਾਂ ਦੀ ਮਹਾਨਤਾ ਤੇ ਰੌਸ਼ਨੀ ਪਾਈ ਅਤੇ ਜ਼ੋਰ ਦਿੱਤਾ ਕਿ ਹੁਣ ਸਤਿਗੁਰੂ ਜੀ ਅਮਨ ਦਾ ਪ੍ਰੋਗਰਾਮ ਘਰ ਘਰ ਪੁਚਾਣ।

ਮੈਂ ਰਾਤ ਸ: ਸੁੱਚਾ ਸਿੰਘ ਦੇ ਕੱਟ ਦਿਨੇ ਜੀਵਨ ਨਗਰ ਚਲੇ ਜਾਣਾ ਹੈ।

**੨੩ ਅਕਤੂਬਰ ੧੯੫੮**

ਸੰਤ ਰਣਜੀਤ ਸਿੰਘ ਬਾਜਵਾ ਦੁਆਰਾ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ੧੦-੩੦ ਵਜੇ ਦੇ ਜੀਵਨ ਨਗਰ ਆ ਚੁਕੇ ਹਨ। ਮੈਂ ਸਤਿਗੁਰੂ ਜੀ ਨੂੰ ਮਿਲਕੇ ਕੁਛ ਨਵੀਆਂ ਗੱਲਾਂਬਾਤਾਂ ਦਾ ਪਤਾ ਕੀਤਾ।

ਕਾਮਰੇਡ ਚੱਢਾ ਅਤੇ ਕਾਮਰੇਡ ਅਨੰਦ ਦੀ ਚਿੱਠੀ ਆਈ ਕਿ ਹੜ੍ਹ ਪੀੜਤਾਂ ਲਈ ਅਜੇ ਕੋਈ ਲੋਕ-ਕਮੇਟੀ ਵਜੂਦ ਵਿਚ ਨਹੀਂ ਆਈ।

### ਗਵਰਨਰ ਨੂੰ

ਸਤਿਗੁਰੂ ਜੀ ਨੇ ਮੈਨੂੰ ਦਸਿਆ ਕਿ ਆਪ ੨੧ ਅਕਤੂਬਰ ਨੂੰ ਗਵਰਨਰ ਪੰਜਾਬ ਨੂੰ ਮਿਲ ਕੇ ਆਏ ਹਨ ਤੇ ਉਸਨੂੰ ਆਪ ਨੇ ਦਸਿਆ ਕਿ ਨਾਮਧਾਰੀ ਪੰਥ ਸਾਰਾ ਹੀ ਆਪ ਜੀ ਦੀ ਆਗਿਆ ਵਿਚ ਹੈ। ਕੋਈ ਧੜਾ ਜਾਂ ਪਾਰਟੀ ਨਾਮਧਾਰੀਆਂ ਵਿਚ ਨਹੀਂ। ਤੇ ਇਹ ਵੀ ਦਸਿਆ ਕਿ ਕੇਂਦਰੀ ਸਰਕਾਰ ਨੇ ਕਿਵੇਂ ਨਾਮਧਾਰੀਆਂ ਨਾਲ ਜ਼ਿਆਦਤੀ ਸ਼ੁਰੂ ਰੱਖੀ ਹੈ।

### ਪੀੜਤਾਂ ਨੂੰ ਸਹਾਇਤਾ

ਸਤਿਗੁਰੂ ਜੀ ਨੇ ਚੱਲਦੀ ਗੱਲੇ ਮੇਰੇ ਨਾਲ ਬਚਨ ਕੀਤਾ ਕਿ ਆਪ ਨੇ ੧੦੦ ਮਣ ਕਣਕ ਅਤੇ ੧੦੦ ਮਣ ਛੋਲਾ ਗਵਰਨਰ ਨੂੰ ਹੜ੍ਹ ਪੀੜਤ ਲੋਕਾਂ ਲਈ ਦੇ ਦਿੱਤਾ ਹੈ, ਪਰ ਉਹ ਲੋਕ-ਕਮੇਟੀਆਂ ਨੂੰ ਵੀ ਸਹਾਇਤਾ ਵਜੋਂ ਕੁਝ ਦੇਣਾ ਚਾਹੁੰਦੇ ਸਨ। ਮੈਥੋਂ ਕਾਮਰੇਡਾ ਵਲੋਂ ਆਈ ਚਿੱਠੀ ਬਾਰੇ ਜਾਣ, ਆਪ ਨੇ ਕਿਹਾ: ਅਸੀਂ ਉਡੀਕ ਉਡੀਕ ਕੇ ਹੀ ਗਵਰਨਰ ਨੂੰ ਦਾਣੇ ਦੇ ਆਏ ਹਾਂ।

ਗੀਝ

ਦੁਪਹਿਰੇ ਜਦੋਂ ਸਤਿਗੁਰੂ ਜੀ ਇਸ਼ਨਾਨ ਕਰ ਰਹੇ ਸਨ ਤਾਂ ਮੈਂ ਕਿਹਾ : ਆਪ ਜੀ ਦੇ ਅਨਭਵ ਤੇ ਬਚਨ ਬਹੁਤ ਹੀ ਕੀਮਤੀ ਹੁੰਦੇ ਹਨ। ਉਹਨਾਂ ਨੂੰ ਯਾਦ ਰਖਕੇ ਕਦੇ ਪ੍ਰਕਾਸ਼ਤ ਕਰਨ ਲਈ ਬਹੁਤ ਤਿਖੀ ਯਾਦਦਾਸ਼ਤ ਦੀ ਲੋੜ ਹੈ। ਪਰ ਮੈਂ ਇਸ ਗੱਲੋਂ ਕਮਜ਼ੋਰ ਹਾਂ। ਸਤਿਗੁਰਾਂ ਬਚਨ ਕੀਤਾ : ਐਤਕਾਂ ਸਿਆਲ ਵਿਚ ਬਾਦਾਮ ਪਾਕ ਬਣਾ ਕੇ ਖਾਹ। ਬੋਲੇ ਸਤਿਗੁਰੂ ਜੀ ਦੇ ਬਸਤਰ ਧੋਣ ਵਾਲੇ ਬਿਰਧ ਸੇਵਕ ਸੰਤ ਮੋਹਕਮ ਸਿੰਘ (ਜਮਸ਼ੇਰ, ਜ਼ਿ: ਲਾਹੌਰ, ਜੋ ਜਵਾਨੀ ਤੋਂ ਅੰਤ ਤਕ ਸਤਿਗੁਰੂ ਜੀ ਦੇ ਨਾਲ ਹੀ ਰਹੇ।) ਨੇ ਕਿਹਾ : ਫੇਰ ਕਵੀ ਨੂੰ ਕੱਲ ਹੀ ਲੈ ਆਓ। ਸਤਿਗੁਰੂ ਮੁਸਕਰਾ ਪਏ।

ਅੱਜ ਸਤਿਗੁਰੂ ਜੀ ਪਾਸ ਕਾਫ਼ੀ ਸਮਾਂ ਬੈਠਣ ਨੂੰ ਮਿਲਿਆ।

**੨੭ ਅਕਤੂਬਰ ੧੯੫੯**

**ਜੀਵਨ ਨਗਰ**

ਸਤਿਗੁਰੂ ਜੀ ਅਜੇ ਏਥੇ ਹੀ ਹਨ।

ਦੋਹਾਂ ਬਾਬਾ ਜੀ ਦੀਆਂ ਸੁਪਤਨੀਆਂ ਵੀ ਅੱਜ ਏਥੇ ਆ ਗਈਆਂ।

ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ ਕਿ ਮੈਂ ਇਸ ਵਾਰ ਦੀਵਾਲੀ ਤੇ ਅੰਮ੍ਰਿਤਸਰ ਜ਼ਰੂਰ ਹੀ ਪਹੁੰਚਾਂ।

**੨੮ ਅਕਤੂਬਰ ੧੯੫੯**

ਜਦੋਂ ਅੱਜ ਸਤਿਗੁਰੂ ਜੀ ਪਾਸ ਮੈਂ ਅਤੇ ਤਰਨ ਸਿੰਘ ਜੀ ਵਹਿਮੀ ਫੁਲਵਾੜੀ ਵਿਚ, ਹੁਕਮਨਾਮੇ ਵਾਚ ਰਹੇ ਸਾਂ ਤਾਂ ੧੧ ਵਜੇ ਦੇ ਕਰੀਬ ਵਡੇ ਬਾਬਾ ਜੀ ਵੀ ਜੀਵਨ ਨਗਰ ਪਹੁੰਚ ਗਏ। ਆਪ ਸਿਧੇ ਹੀ ਫੁਲਵਾੜੀ ਵਿਚ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ।

ਮੈਂ ਤਾਂ ਤਿੰਨ ਘੰਟੇ ਬਾਅਦ, ਗਲ ਲਗ ਕੇ ਮਿਲਿਆ ਤਾਂ ਜਾਕੇ ਤਸੱਲੀ ਹੋਈ। ਮੈਨੂੰ ਸਚਮੁਚ ਹੀ ਉਹਨਾਂ ਨਾਲ ਅਜਿਹਾ ਪਿਆਰ ਹੋ ਗਿਆ ਹੈ ਕਿ ਜੇ ਗਲ ਲਗਕੇ ਨਾ ਮਿਲਣ ਤਾਂ ਦਿਲ ਦੀ ਉਦਾਸੀ ਨਹੀਂ ਬੁੱਝਦੀ। ਅੱਜ ਉਹਨਾਂ ਨੂੰ ਮੈਂ 'ਸਤਿਜੁਗ' ਵਿਚ ਛਪਣ ਵਾਲੀਆਂ ਆਪਣੀਆਂ ਲਿਖਤਾਂ ਵਿਖਾਈਆਂ।

**੨੯ ਅਕਤੂਬਰ ੧੯੫੯**

ਰਾਤ ਦੇ ਸ੍ਰ: ਕੇਹਰ ਸਿੰਘ ਮਾਨ ਏਥੇ ਆਏ ਹੋਏ ਹਨ। ਉਹਨਾਂ ਸ੍ਰੀ ਸ਼ਾਹ ਨਿਵਾਜ਼ ਖਾਨ ਕੇਂਦਰੀ ਮੰਤਰੀ ਵਾਸਤੇ ਮਾਣ ਪੱਤਰ ਲਿਖਣਾ ਸੀ। ਉਹ ਜੀਵਨ ਨਗਰ ਪਸ਼ੂ ਪ੍ਰਦਰਸ਼ਨੀ ਦੇ ਉਦਘਾਟਨ ਲਈ ਆ ਰਹੇ ਸਨ। ਤਦੇ ਖਬਰ ਕਿ ਵਡੇ ਬਾਬਾ ਜੀ ਇਕ ਤਾਰ ਲੈ ਕੇ ਆ ਗਏ ਜਿਸਦਾ ਮਤਲਬ ਸੀ ਕਿ ਮਨਿਸਟਰ ਨਹੀਂ ਆ ਰਿਹਾ।

ਫਿਰ ਮੈਨੂੰ ਆਗਿਆ ਹੋਈ ਕਿ ਸਰਬ ਹਿੰਦ ਭਾਰਤ ਸੇਵਕ ਸਮਾਜ ਦੇ ਸਕੱਤਰ ਚੌਧਰੀ ਰਾਮ ਨਰਾਇਣ ਲਈ ਮਾਣ ਪੱਤਰ ਲਿਖਾਂ। ਮੈਂ ਲਿਖਣਾ ਸ਼ੁਰੂ ਕੀਤਾ ਤਾਂ ਸੁਨੇਹਾ ਮਿਲਿਆ : ਸਤਿਗੁਰੂ ਜੀ ਯਾਦ ਕਰ ਰਹੇ ਹਨ।

ਬੜੀ ਦੇਰ ਨਾਲ ਗਿਆ ਸਾਂ, ਅੱਜ ਪਹਿਲਾਂ ਆਪ ਦੇ ਦਰਸ਼ਨ ਨਹੀਂ ਕੀਤੇ ਸਨ।

ਆਪ ਜੀ ਨੇ ਅੱਜ ਦੀਆਂ ਖਬਰਾਂ ਮੈਥੋਂ ਸੁਣੀਆਂ ਤੇ ਬੜੀ ਸਾਦਗੀ ਨਾਲ ਕਿਹਾ : ਅੱਜ ਟੱਬ ਬਾਬ ਨੂੰ ਦੇਰ ਹੀ ਹੋ ਗਈ।

**ਬਾਬਾ ਗੰਡਾ ਸਿੰਘ ਢੋਟੀਆਂ**

ਲਉਂਦੇ ਵੇਲੇ ਸਤਿਗੁਰੂ ਜੀ ਸੰਤ ਨਗਰ ਪਧਾਰੇ। ਏਥੇ ਬਾਬਾ ਗੰਡਾ ਸਿੰਘ ਢੋਟੀਆਂ ਦੇ

ਸਵਰਗਵਾਸ ਹੋਣ ਕਾਰਨ ਅੱਜ ਸਧਾਰਣ ਪਾਠ ਦਾ ਭੋਗ ਪੈਣਾ ਹੈ। ਇਹ ਬਾਬਾ ਜੀ ਪੁਰਾਣੇ ਰੱਸਾ-ਕਸ਼ਾਂ ਵਿਚੋਂ ਸਨ ਜਿਨ੍ਹਾਂ ਨੇ ਜਾਰਜ ਪੰਚਮ ਦੇ ਭਾਰਤ ਆਉਣ ਤੇ ਖੇਡਾਂ ਵਿਚ ਭਾਗ ਲੈ ਕੇ ਮਾਸਾਹਾਰੀ ਰੱਸਾ ਖਿੱਚਣ ਵਾਲਿਆਂ ਨੂੰ ਚਿੱਤ ਕੀਤਾ ਸੀ। ਢੱਟੀਆਂ ਦੀ ਇਹ ਰੱਸਾ-ਟੀਮ ਸ਼ਾਕਾਹਾਰੀ ਨਾਮਧਾਰੀਆਂ ਦੀ ਸੀ।

ਬਾਬਾ ਗੰਡਾ ਸਿੰਘ ਢੱਟੀਆਂ (ਲਾਇਲਪੁਰ) ਪਾਕਿਸਤਾਨ ਚੋਂ ਆਕੇ ਆਪਣੇ ਹੋਰ ਭਰਾਵਾਂ ਤੇ ਸਾਥੀਆਂ ਨਾਲ ਸੰਤ ਨਗਰ ਵਸ ਗਏ ਸਨ, ਬਾਬਾ ਜੀ ਸਤਿਗੁਰੂ ਜੀ ਦੇ ਬੜੇ ਵਧੀਆ ਸਿਖ ਸਨ। ਸਦਾ ਹੀ ਸੰਧੀ ਅਤੇ ਆਗਿਕਾਰੀ ਰਹੇ।

ਸਤਿਗੁਰੂ ਜੀ ਨੇ ਸੰਤ ਨਗਰੋਂ ਭੋਗ ਪਾਕੇ ਕਰੀਵਾਲੇ ਦਰਸ਼ਨ ਦੇਣੇ ਹਨ ਤੇ ਉਥੇ ਹੀ ਰਾਤ ਕੱਟਣੀ ਹੈ। ਉਰਲੇ ਕਰੀ ਵਾਲੇ ਸਵੇਰੇ ਸ਼ਾਇਦ ਸੰਤ ਅਣੋਖ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪੈਣਾ ਹੈ। ਕੱਲ੍ਹ ਹੀ ਜੀਵਨ ਨਗਰ ਪਰਤਣਗੇ।

**੩੦ ਅਕਤੂਬਰ ੧੯੫੯**

**ਸ੍ਰੀ ਜੀਵਨ ਨਗਰ**

੧੦ ਕੁ ਵਜੇ ਸਤਿਗੁਰਾਂ ਮੈਨੂੰ ਬੁਲਾਕੇ ਕਿਹਾ: ਠਾਣੇਦਾਰ ਨਕੌੜੇ ਆ ਰਿਹਾ ਹੈ, ਤੂੰ ਵੀ ਓਥੇ ਜਾਹ।

### ਉਦਾਰਤਾ

ਸਤਿਗੁਰਾਂ ਨੂੰ ਮੈਂ ਅਜ ਸਵੇਰ ਵੇਲੇ ਕਿਹਾ ਕਿ ਅਸੀਂ ਸੱਸੀ (ਗਊ ਦਾ ਨਾਂ) ਦਾ ਵੱਛਾ ਲਿਆਣਾ ਚਾਹੁੰਦੇ ਹਾਂ, ਜਿਹੜਾ ਗਊ ਦੇ ਨਾਲ ਹੀ ਆਪਦੇ ਪਾਸੋਂ ਲੈ ਗਏ ਸਾਂ। ਸਤਿਗੁਰਾਂ ਕਿਹਾ ਸੀ ਕਿ ਦੋ ਸਾਲਾ ਇਸ ਵੱਛੇ ਦਾ ੫੦੦ ਰੁਪੈ ਦਿਆਂਗੇ। ਪਰ ਸਤਿਗੁਰਾਂ ਨੇ ਹੀ ਇਹਦੀ ਮਾਂ, ਸਣੇ ਇਸਦੇ ਮੁਫਤ ਦਿੱਤੀ ਸੀ ਤੇ ਹੁਣ ਉਹ ਚਰਾਈ ਲਈ ਵੀ ਦੋ ਮਹੀਨਿਆਂ ਦੀ ਦੇਬੇ ਆਈ ਹੋਈ ਹੈ।

### ਕਮਿਊਨਿਸਟ

ਲਉਂਦੇ ਵੇਲੇ ਪਸ਼ੂ ਅਹਾਤੇ ਵਿਚ, ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਕਿਸੇ ਬਾਹਰੋਂ ਆਏ ਵਿਅਕਤੀ ਨੂੰ ਆਪਣੀਆਂ ਗਊਆਂ ਦੇ ਬਾਰੇ ਜਾਣਕਾਰੀ ਦੇ ਰਹੇ ਸਨ, ਪੰਡਿਤ ਗੋਪਾਲ ਸਿੰਘ ਜੀ ਨੇ ਮੈਨੂੰ ਆਖਿਆ: ਲਗਦਾ ਏ ਤੁਸੀਂ ਸਾਨੂੰ ਵੀ ਕਮਿਊਨਿਸਟ ਬਣਾ ਦਿਓਗੇ। ਅੱਗੇ ਨਾਲੋਂ ਬੜਾ ਫਰਕ ਲਗ ਰਿਹਾ ਏ।

ਸ਼ਾਮ ਨੂੰ ਸ੍ਰੀ ਸ਼ੰਕਰ ਲਾਲ ਸੋਸ਼ਲਿਸਟ ਆਇਆ। ਉਸਦੀ ਇੱਛਾ ਹੈ ਕਿ ਉਹ ਸਤਿਗੁਰੂ ਜੀ ਦੀ ਸਹਾਇਤਾ ਨਾਲ ਸਰਸੇ ਵਿਚ ਸਰਕਾਰ ਵਲੋਂ ਵਧੀਕੀਆਂ ਦੇ ਖਿਲਾਫ ਇਕ ਕਾਨਫਰੰਸ ਕਰਵਾਏ ਜਿਸ ਵਿਚ ਸਾਰੀਆਂ ਸਿਆਸੀ ਪਾਰਟੀਆਂ ਭਾਗ ਲੈਣ। ਸਤਿਗੁਰਾਂ ਉਸਦੇ ਵਿਚਾਰ ਸੁਣ ਕੇ ਪ੍ਰਵਾਨਗੀ ਦੇ ਦਿੱਤੀ ਕੁਝ ਆਪਣੇ ਸੁਝਾਵਾਂ ਨਾਲ।

**੩੧ ਅਕਤੂਬਰ ੧੯੫੯**

ਰਾਤੀਂ ਭਾਵੇਂ ਮੈਨੂੰ ਬੁਖਾਰ ਸੀ ਪਰ ਤਬੀਅਤ ਪ੍ਰਸੰਨ ਤੇ ਹਲਕੀ ਫੁਲਕੀ ਹੈ। ਜੀਵਨ ਨਗਰ ਵਿਚ ਚਹਿਲ ਪਹਿਲ ਹੈ। ਅੱਜ ਲੋਕ ਸਤਿਗੁਰਾਂ ਦੇ ਦਰਸ਼ਨਾਂ ਵਾਸਤੇ ਵਡੇਰੀ ਗਿਣਤੀ ਵਿਚ ਆ ਜਾ ਰਹੇ ਹਨ। ਸਰਸੇ ਤੋਂ ਆਏ ਨਾਮਧਾਰੀ ਕਾਰੀਗਰਾਂ ਨੂੰ ਕੋਠੀ ਅਤੇ ਦੂਜੇ ਮਕਾਨਾਂ ਨੂੰ ਕਲੀ ਕਰਨ ਲਾਇਆ ਗਿਆ।

### ਲੜਾਈ ?

ਮੈਂ ਨਿਤ ਵਾਂਗ ਖਬਰਾਂ ਸੁਣਾ ਰਿਹਾ ਸਾਂ (ਅਸਲ ਵਿਚ ਸਤਿਗੁਰੂ ਜੀ ਵਲੋਂ ਮੇਰੇ ਲਈ ਖੁਲ੍ਹੇ ਦਰਸ਼ਨਾਂ ਦਾ ਬਹਾਨਾ ਹੀ ਸੀ) ਕਿ ਪਤਾ ਲਗਾ ਖੂਨਣਾਂ ਵਾਲਿਆਂ ਤੇ ਦਮਦਮੀਆਂ ਵਿਚ ਕਿਸੇ

ਗਲੋਂ ਲੜਾਈ ਹੋਣ ਦੀ ਸੰਭਾਵਨਾ ਹੈ, ਤਿਆਰ ਈ ਖਲੋਤੇ ਨੇ। ਸਤਿਗੁਰਾਂ ਤੁਰਤ ਬਾਬਾ ਜੀ ਵਡਿਆਂ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਕਿਹਾ ਕਿ ਉਹ ਜੀਪ ਦੀ ਅਣਹੋਂਦ ਵਿਚ ਆਪ ਦੀ (ਸਤਿਗੁਰੂ ਜੀ ਦੀ) ਕਾਰ ਲੈ ਜਾਣ ਤੇ ਮੌਕੇ ਤੇ ਜਾਕੇ ਲੜਾਈ ਰੋਕਣ। ਬਾਬਾ ਜੀ ਨਾਲ ਸ: ਕੇਹਰ ਸਿੰਘ ਮਾਨ ਨੂੰ ਜਾਣ ਦੀ ਆਗਿਆ ਕੀਤੀ।

ਸ਼ਾਮ ਤਕ ਨੂੰ ਸਾਰੀਆਂ ਧਿਰਾਂ ਦਾ ਮੇਲ-ਜੋਲ ਹੋ ਗਿਆ। ਲੜਾਈ ਦੀ ਥਾਂ ਝਗੜਾ ਈ ਮੁਕ ਗਿਆ। ਸਤਿਗੁਰਾਂ ਖੁਸ਼ੀ ਦਾ ਇਜ਼ਹਾਰ ਕੀਤਾ।

**੧ ਨਵੰਬਰ ੧੯੫੮**

## ਪਸ਼ੂ ਮੇਲਾ

ਪਸ਼ੂ ਮੇਲੇ ਦਾ ਅੱਜ ਪਹਿਲਾ ਦਿਨ ਸੀ। ਲੋਕ ਆਪਣੇ ਵਧੀਆ ਪਸ਼ੂ ਜੀਵਨ ਨਗਰ ਨੂੰ ਲਈ ਆ ਰਹੇ ਸਨ। ਸਤਿਗੁਰੂ ਬਾਹਰ ਟਾਹਲੀਆਂ ਦੀ ਕਤਾਰ ਪਾਸ ਸਨ, ਜਦ ਮੈਂ ਪਹੁੰਚਾ। ਸਤਿਗੁਰੂ ਜੀ ਕਹਿਣ ਲਗੇ : ਜਿਸ ਕੁੜੀ ਦਾ ਵਿਆਹ, ਉਹ ਗੋਹੇ ਚੁਗਣ ਜਾਹ। ਮੈਂ ਦੱਸਿਆ ਕਿ ਨਹਾ-ਧੋ ਖਬਰਾਂ ਸੁਣ ਕੇ ਆਇਆ ਹਾਂ।

ਉਪਰੰਤ ਸਾਰਾ ਦਿਨ ਪਸ਼ੂਆਂ ਦੀ ਚੋਣ ਅਤੇ ਦਰਜੇਬੰਦੀ ਦਾ ਸਿਲਸਿਲਾ ਚਲਦਾ ਰਿਹਾ। ਕੋਈ ਸਵਾ ਕੁ ਸੌ ਪਸ਼ੂ ਆਏ।

ਚਲਦੀ ਨੁਮਾਇਸ਼ ਵਿਚ ਮੇਰਾ ਛੋਟਾ ਭਰਾ ਹਰਭਜਨ ਸਿੰਘ ਵੀ ਸਾਡੇ ਵਾਲਾ ਵੱਛਾ ਲੈ ਕੇ ਆ ਗਿਆ।

ਇਕ ਵਜੇ ਤਕ ਪਸ਼ੂਆਂ ਦੀ ਪੜਤਾਲ ਕਰਕੇ, ਮੈਂ ਜੇਤੂ ਪਸ਼ੂਆਂ ਦੀਆਂ ਫਹਿਰਿਸਤਾਂ ਤੇ ਸਨਦਾਂ ਤਿਆਰ ਕੀਤੀਆਂ। ਦਰਸ਼ਕ ਲੋਕੀਂ ਬਹੁਤ ਆਏ ਹੋਏ ਸਨ। ਗਹਿਮਾ ਗਹਿਮ ਦਿਲਚਸਪ ਸੀ।

**੨ ਨਵੰਬਰ ੧੯੫੮**

## ਪਸ਼ੂ ਮੇਲਾ

ਦਿਨ ਚੜ੍ਹਨ ਤੋਂ ਹੀ ਫਹਿਰਿਸਤਾਂ ਨਾਲ ਇਨਾਮੀ ਸਨਦਾਂ ਤੇ ਰੁਪਏ ਅਟੈਚ ਕਰਨ ਨੂੰ ਲਗਾ ਰਿਹਾ। ਸਤਿਗੁਰਾਂ ਪਹਿਲਾਂ ਹੋਰ ਤਰ੍ਹਾਂ ਲਿਸਟ ਤਿਆਰ ਕਰਨ ਲਈ ਕਿਹਾ ਸੀ, ਫਿਰ ਇਕਦਮ, ਐਨ ਵੇਲੇ ਸਿਰ, ਪਹਿਲੀ ਤਰਤੀਬ ਬਦਲ ਕੇ ਦੂਜੀ ਤਰ੍ਹਾਂ ਤਿਆਰ ਕਰਨ ਲਈ ਕਿਹਾ। ਤਿਆਰੀ ਕਰਦਿਆਂ ਦੋ ਵਜ ਗਏ। ਮੈਂ ਅੱਜ ਸਵੇਰ ਦਾ ਕੁਝ ਵੀ ਖਾਧਾ ਪੀਤਾ ਨਹੀਂ ਸੀ। ਭੁਖ ਨਾਲ ਜਾਨ ਨਿਕਲ ਰਹੀ ਸੀ। ਫੇਰ ਮੈਂ ਪ੍ਰਸਾਦ ਛਕਿਆ। ਸੁਆਦ ਆ ਗਿਆ। ਮੇਰੀ ਕਿਸਮਤ ਨੂੰ ਵਿਸ਼ੇਸ਼ ਪ੍ਰਾਹੁਣਿਆਂ ਦੀ ਰੋਟੀ ਆਤਮਾ ਸਿੰਘ ਜੱਟ ਨੇ ਮੈਨੂੰ ਵੀ ਪਰੋਸ ਦਿੱਤੀ : ਕੜਾਹ, ਫਿਰਨੀ, ਰੋਟੀ, ਸਬਜ਼ੀ, ਦਾਲ, ਮੱਖਣ।

ਅੱਜ ਸਵੇਰੇ ੯ ਵਜੇ ਦੇ ਕਰੀਬ ਹੀ ਚੋਧਰੀ ਰਾਮ ਨਾਰਾਇਣ ਸਕੱਤਰ ਸਰਬ ਹਿੰਦ ਭਾਰਤ ਸੇਵਕ ਸਮਾਜ, ਉਹਨਾਂ ਦਾ ਸਕੱਤਰ ਸ੍ਰੀ ਕੇ. ਐਨ. ਦੁਬੇ, ਲਾਲਾ ਹਰਿਦੇਵ ਸਹਾਇ ਆਦਿ ਪ੍ਰਤਿਸ਼ਠਤ ਸੱਜਣ ਆ ਚੁਕੇ ਸਨ।

ਕੱਲ੍ਹ ਦੇ ਜ਼ਰੂਰੀ ਆਦਮੀਆਂ ਵਿਚੋਂ ਸ: ਹਰਬੰਸ ਸਿੰਘ ਸਕੱਤਰ ਸੈਂਟਰਲ ਕੌਂਸਲ ਆਫ ਗੋਸੰਵਰਧਨ, ਦੀਵਾਨ ਚਮਨ ਲਾਲ ਤੇ ਡਿਪਟੀ ਡਾਇਰੈਕਟਰ ਐਨੀਮਲ ਹਸਬੈਂਡਰੀ ਪੰਜਾਬ, ਅੰਬਾਲਾ ਡਵੀਜ਼ਨ ਆਏ ਹੋਏ ਸਨ।

ਢਾਈ ਵਜੇ ਇਨਾਮ ਵੰਡ ਦਾ ਅਜਲਾਸ ਸ਼ੁਰੂ ਹੋਇਆ। ਇਸ ਵਿਚ ਇਨਾਮ ਲੈਣ ਵਾਲੇ ਲੋਕਾਂ ਦੇ ਨਾਮ ਮੈਂ ਹੀ ਅਨਾਊਂਸ ਕੀਤੇ ਅਤੇ ਮਸਾਂ, ਅਨ੍ਹੇਰਾ ਹੋਣ ਤਕ, ਕੰਮ ਮੁਕਿਆ।

ਸ. ਕੇਹਰ ਸਿੰਘ ਮਾਨ ਨੇ, ਜਦੋਂ ਮੈਂ ਰਾਤ ਉਹਨਾਂ ਦੇ ਕਮਰੇ ਵਿਚ ਹੀ ਸੁੱਤਾ, ਮੈਨੂੰ ਦੱਸਿਆ : ਬਾਬਾ ਜੀ ਵਡੇ ਬਹੁਤ ਹੀ ਧੀਰੇ ਸੁਭਾਅ ਦੇ ਹਨ ਤੇ ਉਹਨਾਂ ਵਿਚ ਅੱਸੀ ਫੀਸਦੀ ਇਸਤਰੀ ਦੀ ਕੋਮਲਤਾ ਤੇ ਤਰਸ ਹੈ।

**੩ ਨਵੰਬਰ ੧੯੫੮**

**ਜੀਵਨ ਨਗਰ**

ਅੱਜ ਦੁਪਹਿਰੇ ਵੱਡੇ ਬਾਬਾ ਜੀ ਹਿਸਾਰ ਨੂੰ ਗਏ, ਏਥੋਂ ਇਹ ਭੈਣੀ ਸਾਹਿਬ ਨੂੰ ਜਾਣਗੇ। ਇਹਨਾਂ ਦੀ ਸੁਪਤਨੀ ਵੀ ਨਾਲ ਹੈ। ਹਿਸਾਰ ਸੰਤ ਚਕਰਵਰਤੀ ਜੀ ਨੂੰ ਮਿਲਣਾ ਹੈ।

ਲਉਢੇ ਵੇਲੇ ਛੋਟੇ ਬਾਬਿਆਂ ਦੀ ਸੁਪਤਨੀ ਪੇਕੇ ਪ੍ਰਵਾਰ ਨਾਲ ਆਪਣੇ ਪੇਕੀਂ ਗਈ।

ਹਰਭਜਨ ਸਿੰਘ (ਮੇਰਾ ਛੋਟਾ ਭਾਈ) ਅਜੇ ਏਥੇ ਹੀ ਹੈ। ਦੁਪਹਿਰ ਵੇਲੇ ਪਹਿਲੀ ਵਾਰ ਸਤਿਗੁਰੂ ਜੀ ਨੂੰ ਮਿਲਿਆ ਜਦੋਂ ਤੋਂ ਉਹ ਨਿਕੇ ਹੁੰਦਿਆਂ ਤੋਂ ਘਰ ਗਿਆ ਹੈ। ਸਤਿਗੁਰਾਂ ਸਾਡੇ ਲਈ ਜ਼ਮੀਨ ਬਾਬਤ ਦੱਸਿਆ। ਹਰਭਜਨ ਸਿੰਘ ਨੂੰ ਆਖਿਆ : ਜ਼ਮੀਨ ਵੇਚਣ ਦੀ ਕਾਹਲ ਨਾ ਕਰਨੀ, ਸਾਨੂੰ ਪੁੱਛ ਲੈਣਾ। ਏਥੇ ਆਕੇ ਜ਼ਮੀਨ ਵਾਹਣੀ ਸ਼ੁਰੂ ਕਰ ਦਿਓ ਤੇ ਪੰਜਾਬ ਦੀ ਫਿਲਹਾਲ ਠੇਕੇ ਤੇ ਦੇ ਦਿਓ। ਸਾਡੇ ਲਈ ਹਾੜੀ ਖਿਜਾਣ ਲਈ ਇਸ ਸਮੇਂ ਚਾਰ ਘੁਮਾਂ ਦੀ ਗੱਲ ਕੀਤੀ ਜਿਵੇਂ ਉਸ ਚੋਂ ਅੱਧ ਜਾਂ ਤੀਜਾ ਹਿੱਸਾ ਉਪਜ ਦਾ ਨਾ ਲੈਣਾ ਹੋਵੇ।

ਦੁਪਹਿਰੇ ਸੂਬਾ ਵਰਿਆਮ ਸਿੰਘ (ਜਮਸ਼ੇਰ, ਡੇਰੇ ਦੇ ਪਸੂਆਂ ਦਾ ਪ੍ਰਬੰਧਕ) ਮੈਨੂੰ ਪੁੱਛਣ ਆਇਆ : ਸਤਿਗੁਰੂ ਜੀ ਇਹ ਪੁਛਦੇ ਹਨ ਕਿ ਤੁਸਾਂ ਗਾਂ ਬਾਬਤ ਕੀ ਕਰਨਾ ਹੈ। ਮੈਂ ਕਹਿ ਦਿਤਾ ਕਿ ਉਹ ਜੋ ਮਰਜੀ ਹੈ ਕਰਨ। ਉਹਨਾਂ ਦੀ ਗਾਂ ਉਹਨਾਂ ਦੇ ਹਵਾਲੇ ਕਰ ਦਿਤੀ ਹੈ।

**੪ ਨਵੰਬਰ ੧੯੫੮**

### ਕੌਣ ਵੱਖ ਹੈ

ਮੈਨੂੰ ਕਿਸੇ ਜ਼ਰੂਰੀ ਕੰਮ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਿਲਣ ਦੀ ਲੋੜ ਸੀ। ਸਤਿਗੁਰੂ ਜੀ ਨੇ ਮੇਰੀ ਗੱਲ ਬਾਤ ਸੁਣ ਕੇ ਮੈਨੂੰ ਸਮਝਾਇਆ : ਲੋਕ ਮੈਨੂੰ ਤੇ ਕਾਕੇ (ਵਡੇ ਬਾਬਾ ਜੀ ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਵੀ ਵੱਖ ਵੱਖ ਸਮਝਦੇ ਹਨ। ਉਹਨਾਂ ਕੋਲ ਕੁਝ ਤੇ ਮੈਨੂੰ ਕੁਝ ਦਸਦੇ ਹਨ ਤੇ ਸਤਿਗੁਰਾਂ ਦੱਸਿਆ ਕਿ ਪੰਡੋਰੀ ਵਾਲੇ ਕੋਈ ਰਾਜ਼ੀਨਾਵੇਂ ਦੀ ਗੱਲ ਕਰਨੀ ਚਾਹੁੰਦੇ ਹਨ ਪਰ ਉਹਨਾਂ ਸ਼ਰਤਾਂ ਪਹਿਲਾਂ ਹੀ ਲਾ ਭੇਜੀਆਂ ਹਨ।

ਸਤਿਗੁਰਾਂ ਕੁਝ ਬੰਦੇ ਪੰਡੋਰੀ ਵਾਲਿਆਂ ਦੇ ਹਿਤੂ ਤੇ ਆਪਣੇ ਵਿਸ਼ਵਾਸੀ ਸੱਦ ਕੇ ਗੱਲ ਕਰਨ ਦਾ ਮਨ ਦਸਿਆ। ਸਿੰਘਾਂ ਨੇ ਦੀਵਾਲੀ ਤਕ ਉਡੀਕ ਕਰਨ ਲਈ ਵਕਤ ਮੰਗਿਆ।

ਸਤਿਗੁਰਾਂ ਅੱਜ ਵਛੇਰਿਆਂ ਨੂੰ ਆਪ ਨੰਬਰ ਲਾਏ ਜਿਹੜੇ ਕਲ੍ਹ ਗਲਤੀ ਨਾਲ ਠੀਕ ਤਰ੍ਹਾਂ ਨਹੀਂ ਸਨ ਲਗੇ।

### ਵਿਰੋਧੀ ਪ੍ਰਭਾਵ

ਸਵੇਰੇ ੧੦ ਕੁ ਵਜੇ ਸਤਿਗੁਰੂ ਜੀ ਨੇ ਮੈਨੂੰ ਕਿਹਾ : ਤੇਰੇ ਨਾਲ ਸਾਰੀਆਂ ਗੱਲਾਂ ਕਰ ਲਈ ਦੀਆਂ ਹਨ ਕਿ ਤੂੰ ਯਾਦ ਕਰ ਲਏਂਗਾ ਜਾਂ ਲਿਖ ਲਏਂਗਾ। ਕਦੇ ਕੰਮ ਆਉਣਗੀਆਂ ਜਾਂ ਹਕੀਕਤ ਜਾਣਨ ਲਈ ਮਦਦ ਦੇਣਗੀਆਂ। ਸਤਿਗੁਰ ਜੀ ਨੇ ਗੰਭੀਰਤਾ ਪੂਰਵਕ ਦੱਸਿਆ : ਚਕਰਵਰਤੀ ਜੀ ਤੇ ਵਡਾ ਕਾਕਾ ਰਾਤੀਂ ਡੀ.ਸੀ. ਹਿਸਾਰ ਸ੍ਰੀ ਪਰੇਮ ਕੁਮਾਰ ਗੋਇਲ ਨੂੰ ਮਿਲ ਕੇ ਆਏ ਸਨ। ਉਹ ਕਹਿੰਦਾ ਸੀ ਮੈਨੂੰ ਪਹਿਲਾਂ ਤੇ ਸਤਿਗੁਰਾਂ ਤੇ ਬੜੀ ਸ਼ਰਧਾ ਸੀ ਪਰ ਏਥੇ ਵਿਰੋਧੀ ਧੜੇ ਦੀਆਂ ਰਿਪੋਰਟਾਂ ਸੁਣ ਪੜ੍ਹ ਕੇ ਮੈਂ ਉਹਨਾਂ ਦੇ ਪ੍ਰਭਾਵ ਥੱਲੇ ਆ ਗਿਆ। ਹੁਣ ਚਾਰ ਮਹੀਨਿਆਂ ਦੀਆਂ ਨਾਮਧਾਰੀਆਂ ਨਾਲ ਜ਼ਿਆਦਤੀਆਂ ਹੁੰਦੀਆਂ ਵੇਖ ਕੇ ਅਤੇ ਸਤਿਗੁਰਾਂ ਵੱਲੋਂ ਅਸਲੋਂ ਚੁਪ

[illegible] ਦੇ ਇਸ਼ਾਰ ਤੇ ਚਲਣਾ ਪੈਂਦਾ ਹੈ।

## ਇਕ ਵਿਚੋਲਾ ?

ਸਤਿਗੁਰੂ ਜੀ ਨੇ ਮੈਨੂੰ ਇਕ ਆਦਮੀ ਬਾਬਤ ਦੱਸਿਆ : ਉਹ ਕਹਿੰਦਾ ਹੈ ਸ: ਪ੍ਰਤਾਪ ਸਿੰਘ (ਕੈਰੋਂ, ਮੁੱਖ ਮੰਤਰੀ ਪੰਜਾਬ) ਨਾਲ ਸੁਲਹ ਕਰ ਲਓ। ਉਹ ਸੁਲਹ ਲਈ ਤਿਆਰ ਹੈ। ਹੋਰ ਤਿਆਰ ਕੀਤਾ ਜਾ ਸਕਦਾ ਹੈ, ਤਾਂ ਹੀ ਗੱਲ ਰਾਸ ਆ ਸਕਦੀ ਹੈ। ਸਤਿਗੁਰੂ ਜੀ ਨੇ ਮੈਨੂੰ ਸਪੱਸ਼ਟ ਕੀਤਾ : ਅਜਿਹੇ ਹਾਲਾਤ ਵਿਚ ਮਿਲਣੀ ਦੀ ਤਿਆਰੀ ਪੈਦਾ ਕਰਕੇ ਕੈਰੋਂ ਨੂੰ ਦੱਸੇਗਾ ਤੇ ਉਹਦੀਆਂ ਨਜ਼ਰਾਂ ਵਿਚ ਆਪਣੇ ਆਪ ਨੂੰ ਵੱਡਾ ਕਰ ਲਏਗਾ ਤੇ ਕੁਝ ਪੈਸੇ ਪ੍ਰਾਪਤ ਕਰਕੇ ਆਪਣੀ ਲਿਆਕਤ ਦਾ ਡੰਕਾ ਵਜਾਵੇਗਾ, ਸਾਡੇ ਲਈ ਵੀ ਇਹਸਾਨ ਦਾ ਡੰਡਾ ਉੱਪਰ ਰਖੇਗਾ। ਸਤਿਗੁਰਾਂ ਮੈਨੂੰ ਪੱਕੀ ਕੀਤੀ : ਏਸ ਤੇ ਵਿਸ਼ਵਾਸ ਨਹੀਂ ਕਰਨਾ। ਦਿਲ ਦੀ ਗੱਲ ਨਹੀਂ ਦੱਸਣੀ। ਇਸ ਤੋਂ ਭਲੇ ਦੀ ਆਸ ਨਹੀਂ।

ਉਸ ਵਕਤ ਸੰਤ ਰਤਨ ਸਿੰਘ ਵੀ ਜਲ ਲੈ ਕੇ ਪਾਸ ਆ ਗਿਆ। ਜਦੋਂ ਸਤਿਗੁਰਾਂ ਕਿਹਾ : ਵੱਡਾ ਕਾਕਾ ਅਜੇ ਕੁਝ ਗੱਲਾਂ ਵਿਚ ਨਾਦਾਨ ਹੈ। ਉਹ ਤਰਸਖੋਰਾ ਹੈ। ਉਹਨੂੰ ਆਖੋ, ਆਪਣੇ ਆਪ ਨੂੰ ਨੱਪ ਘੁੱਟਕੇ ਰਖੇ।

## ਇਕ ਜ਼ਰੂਰੀ ਨੋਟ

ਮੈਨੂੰ ਸਤਿਗੁਰਾਂ ਇਕ ਨੋਟ 'ਸਤਿਜੁਗ' ਦੇ ਪਹਿਲੇ ਸਫੇ ਤੇ ਦੇਣ ਲਈ ਕਿਹਾ। ਜਿਸ ਦਾ ਭਾਵ ਇਹ ਹੋਵੇ ਕਿ ਮੁਅਤਬਰ ਜ਼ਰੀਆਂ ਤੋਂ ਪਤਾ ਲਗਾ ਹੈ ਕਿ ਸਰਕਾਰੀ ਅਧਿਕਾਰੀਆਂ ਵਲੋਂ ਨਾਮਧਾਰੀਆਂ ਤੇ ਹੋਰ ਸਖਤੀ ਦਾ ਵਾਰ ਜਾਰੀ ਕੀਤਾ ਜਾਵੇਗਾ। ਨਾਮਧਾਰੀ ਇਸ ਤੋਂ ਸੁਚੇਤ ਰਹਿਕੇ ਅਡੋਲ ਤੇ ਸ਼ਾਂਤ ਰਹਿਣ।

ਸਤਿਗੁਰੂ ਜੀ ਪੌਣੇ ਕੁ ਚਾਰ ਵਜੇ ਦਿੱਲੀ ਨੂੰ ਰਵਾਨਾ ਹੋ ਗਏ।

**੯ ਨਵੰਬਰ ੧੯੫੮**

**ਅੰਮ੍ਰਿਤਸਰ**

ਮੈਂ ਅੱਜ ਆਪਣੇ ਪਿੰਡ ਪੰਜਾਵਿਓਂ (ਜ਼ਿਲਾ ਫੀਰੋਜ਼ਪੁਰ ਅਜਕਲ ਫਰੀਦਕੋਟ) ਤੁਰ, ਲੰਮੀ ਆਕੇ ਸਮੁੰਦਰੀ (ਬਸ) ਫੜੀ ਤੇ ਸਵਾ ਦੋ ਵਜੇ ਅੰਮ੍ਰਿਤਸਰ ਪਹੁੰਚ ਗਿਆ।

ਏਥੇ ਅਜੇ ਸਤਿਗੁਰੂ ਜੀ ਨਹੀਂ ਆਏ। ਚਿਤ ਉਪਰਾਮ ਹੋ ਗਿਆ। ਸੰਤ ਫਤਹਿ ਸਿੰਘ ਮਾਂਗਾ (ਨਾਮਧਾਰੀ ਪਰਚਾਰਕ) ਗਲ ਲਗ ਕੇ ਮਿਲੇ : ਆ ਮੇਰੇ ਮਿੱਤਰ ਦੀ ਨਿਸ਼ਾਨੀਏ ! (ਉਹ ਮੇਰੇ ਪਿਤਾ ਸੰਤ ਫੂਲਾ ਸਿੰਘ, ਸੂਬਾ ਜ਼ਿਲਾ ਲਾਹੌਰ ਦੇ ਨਾਲ ਰਲ ਕੇ ਹੱਲੇ ਦੇ ਦੀਵਾਨ ਲਗਾਂਦੇ ਰਹੇ ਹਨ) ਮੈਨੂੰ ਵੀ ਪਿਤਾ-ਮਿੱਤਰ ਦੇ ਗਲ ਲਗ ਕੇ ਸੁਖ ਅਨੁਭਵ ਹੋਇਆ।

ਫੇਰ ਹਰੀ ਸਿੰਘ ਵਡਾਣੀਏ ਮਿਲ ਪਏ, ਮੈਨੂੰ ਸਾਥ ਦਾ ਸੁਖ ਅਨੁਭਵ ਹੋਣ ਲਗਾ। ਰਾਤ ਨੂੰ ਸੌਣ ਦੀ ਚਿੰਤਾ ਸੀ, ਸ: ਹਰਨਾਮ ਸਿੰਘ ਪੱਧਰੀ ਵਾਲਿਆਂ ਨੇ ਮਹੰਤ ਅਤਰ ਸਿੰਘ ਜੀ ਘਰ ਡੇਰਾ ਲੁਆਕੇ ਨਿਸ਼ਚਿੰਤ ਕਰ ਦਿਤਾ।

**੧੦ ਨਵੰਬਰ ੧੯੫੮**

## ਦੀਵਾਲੀ

ਦੀਵਾਲੀ ਦਾ ਦਿਹਾੜਾ ਹੈ। ਇਸ਼ਨਾਨ ਪਾਣੀ ਕਰਕੇ ਸੂ: ਹਰੀ ਸਿੰਘ ਵਡਾਣੀਆਂ, ਸ: ਹਰਨਾਮੀ ਸਿੰਘ ਪੱਧਰੀ, ਇਹਨਾਂ ਦਾ ਪੋਤਰਾ ਕੁਲਦੀਪ ਸਿੰਘ, ਸੰਤ ਤਰਨ ਸਿੰਘ ਵਹਿਮੀ ਅਤੇ ਮੈਂ ਬਾਜ਼ਾਰ ਘੁੰਮਣ ਗਏ। ਦਿਨ ਚੜ੍ਹੇ ਤੋਂ ਹੀ ਦੁਨੀਆਂ ਬੇਓੜਕੀ ਅੰਮ੍ਰਿਤਸਰ ਨੂੰ ਆਉਣ ਲਗ ਪਈ।

ਸਤਿਗੁਰੂ ਜੀ ਗਿਆਰਾਂ ਕੁ ਵਜੇ ਆ ਪਹੁੰਚੇ। ਮੈਂ ਦਰਸ਼ਨ ਕਰਨ ਗਿਆ ਤਾਂ ਦੱਸਿਓ ਨੇ : ਕੱਲ ਗਿਆਨ ਸਿੰਘ ਰਾੜੇਵਾਲਾ ਭੈਣੀ ਸਾਹਿਬ ਗਿਆ ਸੀ, ਬਿਜਲੀ ਦਾ ਉਦਘਾਟਨ ਕਰਨ। ਦਿੱਲੀ ਵੀ ਗਏ ਸਾਂ, ਉਥੇ ਚੋਧਰੀ ਰਾਮ ਨਰਾਇਣ ਨੂੰ ਮਿਲੇ ਸਾਂ।

ਸਤਿਗੁਰੂ ਜੀ ਤੇ ਰਾਮ ਨਰਾਇਣ ਚੋਧਰੀ ਦੀ ਸ਼ਖਸੀਅਤ ਅਤੇ ਮਿਲਣੀ ਦਾ ਪ੍ਰਭਾਵ ਸੀ। ਉਸਨੇ ਬਾਬਾ ਬੀਰ ਸਿੰਘ ਜੀ ਦੇ ਕੇਸ ਬਾਰੇ ਲਿਖਕੇ ਦੇਣ ਲਈ ਕਿਹਾ ਸੀ। ਪਰ ਸਤਿਗੁਰਾਂ ਨੈਤਕ ਪੱਖਾਂ ਨੂੰ ਮੁਖ ਰਖ, 'ਮੁੜ ਸੋਚ ਕੇ ਦਸਾਂਗੇ' ਕਹਿਕੇ ਟਾਲਾ ਕਰ ਲਿਆ।

ਮੈਨੂੰ ਸਤਿਗੁਰੂ ਜੀ ਕਿਹਾ ਕਿ ਮੈਂ ਕਾਮਰੇਡ ਸੁਰਜੀਤ (ਹਰਕਿਸ਼ਨ ਸਿੰਘ) ਦਾ ਪਤਾ ਕਰਾਂ ਕਿ ਉਹਦਾ ਕੀ ਪ੍ਰੋਗਰਾਮ ਹੈ ਤੇ ਦੱਸਿਓ ਨੇ ਕਿ ਸੋਸ਼ਲਿਸਟ ਸ਼ੰਕਰ ਲਾਲ (ਸਰਸਾ) ਹੁਰੀਂ ੧੭ ਨਵੰਬਰ ਨੂੰ ਸਰਸੇ ਵਿਚ ਇਕ ਜ਼ੁਲਮ-ਵਿਰੋਧੀ ਸਾਂਝੀ ਕਾਨਫਰੰਸ ਕਰਨਾ ਚਾਹੁੰਦੇ ਹਨ, ਪਰ ਅਸੀਂ ਪਹਿਲਾ ਏਸ ਮਸਲੇ ਤੇ ਸਾਂਝੀ ਸਲਾਹ ਕਰਨੀ ਲੋੜਦੇ ਹਾਂ। ਮੈਨੂੰ ਪੱਕੀ ਕੀਤੀ ਕਿ ਮੈਂ ਜਲੰਧਰ ਜਾਕੇ ਸੁਰਜੀਤ ਹੁਰਾਂ ਨੂੰ ਮਿਲ ਕੇ ਗੱਲ ਬਾਤ ਕਰ ਲਵਾਂ।

ਮੈਂ ਅੱਜ ਜ਼ਿਲਾ (ਕਮਿਊਨਿਸਟ) ਪਾਰਟੀ ਦਫਤਰ ਗਿਆ। ਥਲੇ ਹੀ ਮੈਨੂੰ ਕਾਮਰੇਡ ਫੌਜਾ ਸਿੰਘ ਭੁਲਰ ਤੇ ਕਾਮਰੇਡ ਮੋਤਾ ਸਿੰਘ ਝਬਾਲ ਮਿਲ ਪਏ। ਕਾ: ਭੁਲਰ ਨੇ ਗੱਲੀਂ ਗੱਲੀਂ ਆਖਿਆ : ਤੂੰ ਵਿਚੋਲਾ ਹੈਂ, ਜਤਨ ਕਰ ਜੇ ਕਿਤੇ ਇਕ ਦੋਹ ਸੀਟਾਂ ਤੇ ਸਤਿਗੁਰ ਆਪਣੇ ਬੰਦੇ ਖਲ੍ਹਾਰਣਾ ਚਾਹੁੰਣ ਤਾਂ ਖਲ੍ਹਾਰ ਲੈਣ ਪਰ ਦੂਜੀਆਂ ਕੁਝ ਵਜ਼ਨੀ ਸੀਟਾਂ ਤੇ ਰਲ ਕੇ ਲੜਿਆ ਜਾਏ ਕਿਉਂਕਿ ਸਤਿਗੁਰੂ ਤੇ ਨਾਮਧਾਰੀ ਸਾਰੇ ਹੀ ਦੇਸ਼ ਭਗਤ ਹਨ। ਅੱਜ ਦੇਸ ਭਗਤੀ ਦੀ ਮੰਗ ਹੈ ਕਿ ਮੌਜੂਦਾ ਨਿਕੰਮੀਆਂ ਸਰਕਾਰਾਂ ਨੂੰ ਬਦਲ ਦਿਤਾ ਜਾਵੇ।

## ਆਤਸ਼ਬਾਜ਼ੀ

ਸ਼ਾਮ ਦੇ ਦੀਵਾਨ ਪਿਛੋਂ ਸ: ਹਰੀ ਸਿੰਘ, ਗੁਰਮੁਖ ਸਿੰਘ ਦੁਰਗਾਪੁਰ ਅਤੇ ਮੈਂ ਹਰਿਮੰਦਰ ਸਾਹਿਬ ਦੀ ਸ਼ੋਭਾ ਤੇ ਦੀਵਾਲੀ ਦੀ ਆਤਸ਼ਬਾਜ਼ੀ ਵੇਖਣ ਗਏ। ਸ: ਗੁਰਮੁਖ ਸਿੰਘ ਦੇ ਪ੍ਰਭਾਵ ਕਰਕੇ ਬ੍ਰਹਮ ਬੂਟਾ ਅਖਾੜਾ ਦੇ ਨਾਲ ਲਗਵੇਂ, ਇਕ ਸਾਬਕਾ ਜੱਜ ਦੇ ਘਰ ਦੀ ਛੱਤ ਤੇ ਚੜ੍ਹ ਕੇ ਕੁਝ ਜਾਇਜ਼ਾ ਲਿਆ 'ਤਿਲ ਧਰਨ ਨੂੰ ਥਾਂ ਨਹੀਂ', ਜਿਸ ਨੂੰ ਕਹਿੰਦੇ ਸਨ ਓਨੀਂ ਪਬਲਿਕ ਸੀ ਅੰਦਰ, ਪ੍ਰਕਰਮਾ, ਆਲੇ ਦੁਆਲੇ ਦੀਆਂ ਬਿਲਡਿੰਗਾਂ ਦੀਆਂ ਛੱਤਾਂ ਉਤੇ। ਬਿਜਲੀ ਦੇ ਲਾਟੂਆਂ ਨਾਲ ਸ਼ਿੰਗਾਰਿਆ ਸਵਰਨ ਮੰਦਰ ਰਾਤ ਨੂੰ ਜਲ ਵਿਚ ਸੁਨਹਿਰੀ ਕੰਵਲ ਵਾਂਗ ਸ਼ੋਭਾ ਦੇ ਰਿਹਾ ਸੀ। ਆਤਸ਼ਬਾਜ਼ੀ ਵੀ ਚਲਦੀ ਵੇਖੀ। ਪਰ ਮੈਨੂੰ ਇਹ ਸਭ ਕੁਝ ਮੋਹ ਨਹੀਂ ਸਕਿਆ ਅਤੇ ਨਾ ਹੀ ਬਹੁਤਾ ਦਿਲਚਸਪ ਲਗਿਆ।

### ੧੧ ਨਵੰਬਰ ੧੯੫੯

### ਅੰਮ੍ਰਿਤਸਰ

ਸਵੇਰੇ ਹੀ ਤਿਆਰ ਹੋਣ ਦੀ ਕੋਸ਼ਸ਼ ਕੀਤੀ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਨਾਮਧਾਰੀ ਧਰਮਸਾਲਾ ਵਿਚ, ਸ੍ਰੀ ਸਤਿਗੁਰੂ ਜੀ ਦੇ ਸੋਹੇਂ ਅਨੰਦ ਕਾਰਜ ਹੋਏ ਅਤੇ ਗ੍ਰੰਥ ਸਾਹਿਬ ਜੀ ਦਾ ਭੋਗ ਪਿਆ। ਸਤਿਗੁਰੂ ਜੀ ਵਿਚੋਂ ਵਾਰਿਓਂ ਜ਼ਰੂਰੀ ਗੱਲਾਂ ਮੇਰੇ ਨਾਲ ਵੀ ਕਰ ਲੈਂਦੇ। ਏਥੇ ਹੀ ਆਪ ਨੇ ਹੁਕਮ ਕੀਤਾ ਕਿ ਅਸੀਂ (ਮੈਂ ਅਤੇ ਸੰਤ ਤਰਨ ਸਿੰਘ ਵਹਿਮੀ) ਸ੍ਰੀ ਗੁਰਾਂਦਿਤਾ ਖੰਨਾ ਨੂੰ ਮਿਲਕੇ ਉਸਦੀ ਪੁਸਤਕ, ''ਆਜ਼ਾਦੀ ਦੀ ਦੂਜੀ ਜੰਗ'' ਦੀਆਂ ਤਰੁਟੀਆਂ ਸਮਝਾਈਏ।

ਖੰਨਾ ਜੀ ਆਏ ਤਾਂ ਅਸਾਂ ਉਹਨਾਂ ਨਾਲ ਵਿਚਾਰ ਵਟਾਂਦਰਾ ਕੀਤਾ। ਉਹ ਆਪਣੀ ਉਪ੍ਰੋਕਤ ਅਣਛਪੀ ਪੁਸਤਕ ਨੂੰ ਸੁਧਾਰਨਾ ਮੰਨ ਗਏ।

ਅਜ ਸ਼ਾਮੀ ਮੈਨੂੰ ਪਤਾ ਲਗਾ ਕਿ ਸਤਿਗੁਰੂ ਜੀ ਤੇ ਬਾਬਾ ਜੀ ਵਡੇ ਕਦੇ ਕਦੇ ਬਾਬਾ ਬੀਰ

ਸਿੰਘ ਜੀ ਨੂੰ ਜੇਲ ਵਿਚ ਮਿਲ ਆਉਂਦੇ ਹਨ।

ਮੈਨੂੰ ਜੀਵਨ ਨਗਰ ਨੂੰ ਤੋਰਨ ਲਗਿਆਂ ਸਤਿਗੁਰਾਂ ਕਿਹਾ ਕਿ ਮੈਂ ਕਾਮਰੇਡ ਸੁਰਜੀਤ ਨੂੰ ਮਿਲੀ ਜਾਵਾਂ (ਜਲੰਧਰ) ਤੇ ਪਤਾ ਕਰਾਂ ਕਿ ਉਹਨਾਂ ਚੋਂ ੧੭ ਨਵੰਬਰ ਨੂੰ ਸਰਸੇ ਵਿਚ ਸੋਸ਼ਲਿਸਟਾਂ ਵਲੋਂ ਹੋ ਰਹੀ ਅਨਿਆਇ ਵਿਰੋਧੀ ਕਾਨਫਰੰਸ ਵਿਚ ਕੋਈ ਸ਼ਾਮਲ ਹੋਵੇਗਾ ਜਾਂ ਨਹੀਂ। ਜੇ ਸਾਰੀਆਂ ਪਾਰਟੀਆਂ ਦੇ ਬੰਦੇ ਉਸ ਵਿਚ ਸ਼ਾਮਲ ਹੋਏ ਤਾਂ ਹੀ ਮੈਂ ਕਾਨਫਰੰਸ ਵਿਚ ਸ਼ਾਮਲ ਹੋਵਾਂਗਾ। ਅਤੇ ਸਰਸਿਓਂ ਵੀ ਇਸ ਬਾਰੇ ਪਤਾ ਕਰਨ ਲਈ ਪੱਕੀ ਕੀਤੀ।

**ਕਾ: ਸੁਰਜੀਤ**

ਦਿਨ ਡੁਬਣ ਵੇਲੇ ਮੈਂ ਜਲੰਧਰ ਪਹੁੰਚ ਗਿਆ। ਕਾਮਰੇਡ ਸੁਰਜੀਤ ਮਿਲੇ। ਉਹਨਾਂ ਇਸ ਗੱਲ ਤੇ ਦੁੱਖ ਪਰਗਟ ਕੀਤਾ ਕਿ ਬਾਬਾ ਬੀਰ ਸਿੰਘ ਅਜੇ ਵੀ ਜੇਲ ਵਿਚ ਹਨ। ਉਹਨਾਂ ਕਿਹਾ : ਸਾਨੂੰ ਪਤਾ ਹੈ ਕਿ ਸਤਿਗੁਰਾਂ ਨਾਲ ਅਨਿਆਇ ਹੋ ਰਿਹਾ ਹੈ, ਪਰ ਤੁਸੀਂ ਐਜੀਟੇਸ਼ਨ ਨੂੰ ਨਾ ਛਡੋ। ਕਾਨੂੰਨੀ ਲੜਾਈ ਵੀ ਇਹ ਜ਼ੋਰ ਨਾਲ ਲੜ ਨਹੀਂ ਸਕੇ। ਕਾਮਰੇਡ ਸੁਰਜੀਤ ਨੇ ਕਿਹਾ : ਅਸੀਂ ਚਾਹੁੰਦੇ ਹਾਂ ਕਿ ਜੇ ਤੁਸੀ ਆਪਣੀਆਂ ਫਾਈਲਾਂ ਸਾਨੂੰ ਦਿਓ ਤਾਂ ਉਸ ਬਾਰੇ ਵਿਚ ਸਾਡੇ ਕਾਮਰੇਡਾਂ ਵਿਚੋਂ ਵਧੀਆਂ ਵਕੀਲਾਂ ਤੋਂ ਮਦਦ ਲੈ ਲਈਏ। ਕਾਮਰੇਡ ਨੇ ਘੰਟਾ ਭਰ ਬੜੀ ਹਿਤ ਭਰੀ ਮੇਰੇ ਨਾਲ ਗੱਲ ਬਾਤ ਕੀਤੀ। ਅੰਤ ਉਤੇ ਕਾਮਰੇਡ ਨੇ ਕਿਹਾ : ਤੁਸੀਂ ਬੇਸ਼ਕ ਜ਼ਿਮੇਂਵਾਰੀ ਤੇ ਮਹਾਰਾਜ ਜੀ ਤੋਂ ਫਾਈਲਾਂ ਲੈ ਕੇ ਸਾਨੂੰ ਵਿਖਾਓ।

ਰਾਤ ਮੈਂ 'ਦੇਸ਼ ਭਗਤ ਯਾਦਗਾਰ' ਦੀ ਸ਼ਰਨ ਵਿਚ ਕੱਟੀ।

**੧੨ ਨਵੰਬਰ ੧੯੫੮**

ਅੱਜ ਝੱਖੜ ਝਾਂਜੇ ਦਾ ਦਿਨ ਸੀ। ਪੱਛੋਂ ਬੜੇ ਜ਼ੋਰ ਨਾਲ ਚਲ ਰਹੀ ਸੀ।

**੧੩ ਨਵੰਬਰ**

ਰਾਤ ਭਰ ਦਾ ਸਫਰ ਕਰਕੇ ਸਰਸਾ ਪਹੁੰਚ ਕੇ ਸ: ਤੇਜਾ ਸਿੰਘ ਐਮ.ਐਲ.ਸੀ. ਦੇ ਘਰ ਪਨਾਹ ਲਈ। ਏਥੇ ਹੀ ਸ: ਅਵਤਾਰ ਸਿੰਘ ਝੱਬਰ, ਸਤਿਗੁਰੂ ਜੀ ਦੇ ਮੁਖਤਾਰ ਮਿਲੇ। ਕੁਝ ਕਰਨ ਵਾਲੀਆਂ ਗੱਲਾਂ ਇਹਨਾਂ ਨਾਲ ਕੀਤੀਆਂ।

**੧੪ ਨਵੰਬਰ ੧੯੫੮**

**ਜੀਵਨ ਨਗਰ**

ਸ੍ਰੀ ਸਤਿਗੁਰੂ ਪੌਣੇ ਬਾਰਾਂ ਵਜੇ ਆ ਪਹੁੰਚੇ। ਪਲਾਂ ਵਿਚ ਰੌਣਕ ਹੋ ਗਈ। ਮੈਂ ਸਤਿਗੁਰੂ ਜੀ ਨੂੰ ਜ਼ਿੰਮੇ ਲਗੇ ਕੰਮਾਂ ਦੀ ਰਿਪੋਰਟ ਸੁਣਾਈ। ਕਾਮਰੇਡ ਸੁਰਜੀਤ ਹੁਰਾਂ ਕੀ ਕੁਝ ਕਿਹਾ ਉਹ ਵੀ ਵਿਸਥਾਰ ਸਹਿਤ ਦਸਿਆ।

ਮੇਰੇ ਭਰਾਵਾਂ ਖਜ਼ਾਨ ਸਿੰਘ ਜਾਂ ਹਰਭਜਨ ਸਿੰਘ ਹੁਰਾਂ ਚੋਂ ਕੋਈ ਆਉਣਾ ਚਾਹੀਦਾ ਸੀ ਜ਼ਮੀਨ ਬੀਜਣ ਲਈ, ਪਰ ਕੋਈ ਨਹੀਂ ਆਇਆ। ਜਦ ਮੈਂ ਸਤਿਗੁਰਾਂ ਨੂੰ ਦਸਿਆ ਤਾਂ ਉਹਨਾਂ ਕਿਹਾ : ਤੂੰ ਤੇ ਮੈਂ ਜੁ ਹੈਗੇ ਹਾਂ, ਕੋਈ ਫਿਕਰ ਨਹੀਂ ਕਰ ਲਵਾਂਗੇ ਪ੍ਰਬੰਧ। ਪਰਵਾਨਾ ਹੁਰਾਂ (ਮੇਰਾ ਸਾਲਾ) ਨੂੰ ਵੀ ਏਧਰ ਜ਼ਮੀਨ ਦਾ ਪ੍ਰਬੰਧ ਕਰ ਦੇਣਾ ਹੈ, ਉਹਦੇ ਨਾਲ ਖੱਤ ਪੱਤਰ ਰਖੀਂ।

ਅੱਜ ਇਕ ਉਚੇਚੀ ਗੱਲ ਏਹ ਆਖੀ : ਸਵੇਰੇ ਪੰਡੋਰੀ ਵਾਲਿਆਂ (ਸੰਤ ਨਗਰ ਵਾਸੀ) ਨਾਲ ਗੱਲਬਾਤ ਕਰਨ ਲਈ ਕੁਝ ਬੰਦੇ ਜੁੜਨੇ ਹਨ, ਤੂੰ ਵੀ ਸਵੇਰੇ ਹੀ ਆ ਜਾਈਂ। ਮੇਰੀਆਂ ਕੀਤੀਆਂ ਗੱਲਾਂ ਨੋਟ ਕਰ ਲਈਂ। ਫੇਰ ਲੋਕ ਮਗਰੋਂ ਬਦਲ ਜਾਂਦੇ ਹਨ।

ਸਤਿਗੁਰੂ ਜੀ ਨੂੰ ਡਾਕ ਵਖਾਈ ਤੇ ਚਿਠੀਆਂ ਲਿਖੀਆਂ। ਲਉਂਦੇ ਪਹਿਰ ਮੈਨੂੰ ਸਤਿਗੁਰਾਂ ਸੰਤ ਨਗਰ ਸੰਤ ਚਰਨ ਸਿੰਘ 'ਵਹਿਮੀ' ਦੀ ਸਿਹਤ ਦਾ ਪਤਾ ਕਰਨ ਭੇਜਿਆ।

## ੧੫ ਨਵੰਬਰ ੧੯੫੮

ਸਤਿਗੁਰਾਂ ਕਟਕੇ ਜੀਵਨ ਨਗਰ ਸਾਰਾ ਦਿਨ ਰੌਣਕ ਰਹੀ। ਦੁਆਲੇ ਦੇ ਪਿੰਡਾਂ ਦੇ ਲੋਕ ਦਰਸ਼ਨ ਮੇਲੇ ਕਰਨ ਆਉਂਦੇ ਜਾਂਦੇ ਰਹੇ। ਮੈਂ 'ਦੀਵਾਲੀ ਬੀਤ ਗਈ' ਮਜ਼ਮੂਨ ਸੁਣਾਇਆ। ਸਤਿਗੁਰਾਂ ਥਾਪੀ ਦਿਤੀ। ਆਪ ਨੇ ਮੈਨੂੰ ਕਹਾਣੀ ਪਾਕੇ ਦੱਸੀ ਕਿ : ਅਸੀਂ ਲੋਕਾਂ ਅਗੇ ਬੜਾ ਝੁਕਦੇ ਹਾਂ ਫੇਰ ਵੀ ਸਾਨੂੰ ਹੀ ਝੂਠਿਆਂ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਗੱਲਾਂ ਹੋਰ ਵੀ ਬਹੁਤ ਹੋਈਆਂ।

## ੧੭ ਨਵੰਬਰ ੧੯੫੮
## ਜੀਵਨ ਨਗਰ

ਸਤਿਗੁਰੂ ਜੀ ਹਾਂਸੀ ਵਿਖੇ ਇਕ ਗਊ, ਆਪਣੀ ਪਸ਼ੂਸ਼ਾਲਾ ਲਈ ਖਰੀਦਣ ਲਈ ਗਏ ਜਿਸਦਾ ਮਾਲਕ, ਸਤਿਗੁਰੂ ਜੀ ਦੇ ਗਊ ਪਾਲਨ ਸ਼ੌਕ ਨੂੰ ਵੇਖ ੨੫ ਪੌਂਡ ਮੁਲ ਮੰਗਦਾ ਹੈ। ਅੱਜ ਸਤਿਗੁਰਾਂ ਵਾਪਸ ਪਰਤਨਾ ਸੀ, ਨਹੀਂ ਆਏ। ਪਤਾ ਨਹੀਂ ਕਿਉਂ ? ਦਿਨ ਬੜਾ ਠੰਢਾ ਠੰਢੇਰਾ ਸੀ।

## ੧੮ ਨਵੰਬਰ ੧੯੫੮
## ਜੀਵਨ ਨਗਰ

ਸਵੇਰੇ ੭ ਵਜੇ ਸਤਿਗੁਰੂ ਜੀ ਸਰਸੇ ਵਲੋਂ ਆ ਪਹੁੰਚੇ। ਮਿਲਦਿਆਂ ਸਾਰ ਹੀ ਕੁਝ ਜਰੂਰੀ ਚਿੱਠੀਆਂ ਲਿਖਣ ਲਈ ਹੁਕਮ ਕੀਤੇ ਨੇ। ਮੇਰੇ ਪੁਛਣ ਤੇ ਆਪ ਨੇ ਦਸਿਆ ਕਿ ਜਿਹੜੇ ਪੱਡੋਰੀ ਵਾਲਿਆਂ ਨਾਲ ਸਮਝੌਤੇ ਦੀਆਂ ਗੱਲਾਂ ਕਰਦੇ ਹਨ ਉਹਨਾਂ ਨੂੰ ਇਕ ਹਫਤੇ ਦੀ ਹੋਰ ਮੋਹਲਤ ਦਿਤੀ ਗਈ ਹੈ।

ਬਾਬਾ ਜੀ ਛੋਟਿਆਂ ਦੀ ਅੱਜ ਤਾਰੀਖ ਸੀ। ਹੋਰ ਵੀ ੧੪੦ ਨਾਮਧਾਰੀਆ ਦੀ, ਸਰਸੇ, ਅਗਲੀ ਤਾਰੀਖ ੨ ਦਸੰਬਰ ਪੈ ਗਈ ਹੈ।

### ਜਵਾਨੀ ਕੈਸੀ

ਮਾਲਿਸ਼ ਵੇਲੇ ਸਤਿਗੁਰਾਂ ਆਪਣੀ ਖੁਰਾਕ ਦਾ ਤੇ ਤਾਕਤ ਦਾ ਜ਼ਿਕਰ ਕਰਦਿਆਂ ਦਸਿਆ : ਜਦੋਂ ਅਸੀਂ ਜਵਾਨੀ ਵਿਚ ਸਾਂ, ਮੈਂ ਅਤੇ ਭਾਈ ਵਜ਼ੀਰ ਸਿੰਘ (ਨਿੱਜੀ ਸੇਵਕ) ਇਕ ਮੱਝ ਦਾ ਇਕ ਵੇਲੇ ਦਾ ੧੬ ਸੇਰ ਪੱਕਾ ਦੁੱਧ, ੨੦੦ ਬਾਦਾਮਗਿਰੀ ਛਿੱਲੀ ਹੋਈ, ਬਿਨਾ ਪਾਣੀਓਂ ਦੁਧ ਵਿਚ ਮਿਲਾਕੇ ਰੋਜ ਪੀਂਦੇ ਸਾਂ। ਦੋ ਹਿਸੇ ਮੇਰੇ ਹੁੰਦੇ ਸਨ, ਇਕ ਹਿਸਾ ਭਾਈ ਸਾਹਿਬ ਦਾ। ਕੋਠੀ ਵਾਲੇ ਖੂਹ ਹਰਟ) ਦੇ ਅਸਾਂ ਦੋਹਾਂ ੭੬ ਗੇੜੇ ਲਿਆਂਦੇ ਭਰੀਆਂ ਮਾਹਲਾਂ ਨਾਲ। ਫੇਰ ਨਹਿਰ ਤੇ ਗਏ ਤਾਂ ਮੈਂ ਅਤੇ ਭਾਈ ਨੇ ਸੱਤ ਹੱਥ ਚੋੜੇ ਤੇ ਸੱਤ ਹੱਥ ਡੂੰਘੇ ਖੂਹ ਲਈ ਮਿਟੀ ਪੁਟ ਪੁਟ ਕੇ ਦੂਜਿਆਂ ਨੂੰ ਚੁਕਾਈ। ਪਰ ਥਕਾਵਟ ਦਾ ਕੋਈ ਪਤਾ ਨਹੀਂ ਸੀ।

'ਅੜਬੰਗੀ (ਸੰਤ ਭਗਵਾਨ ਸਿੰਘ ਮਗੁਾਣੇ ਦਾ) ਹੁਰਾਂ ਇਕ ਘੋੜਾ ਦਿਤਾ ਸੀ, ਜਿਸ ਨੂੰ ਸੰਗਲ ਨਾਲ ਬੰਨ੍ਹਿਆਂ ਕਰਦੇ ਸਾਂ। ਜਦ ਉਸਦਾ ਜੀ ਕਰਨਾ ਅੜੋਸ ਮਾਰਕੇ ਸੰਗਲ ਤੋੜ ਦੇਣਾ। ਇਕ ਦਿਨ ਛੁਟ ਕੇ ਇਕ ਘੋੜੀ ਮਗਰ ਲਗ ਗਿਆ। ਮੈਂ ਘੋੜੀ ਨੂੰ ਪਿੰਡ ਦੀ ਗਲੀ ਵਲ ਕਰਕੇ ਰਾਹ ਵਿਚ ਖਲੋ ਗਿਆ। ਤਦ ਤਕ ਨਹੀਂ ਛਡਿਆ (ਇਕੋ ਹੱਥ ਨਾਲ) ਜਦ ਤਕ ਉਸ ਨੂੰ ਦੁਬਾਰਾ ਰੱਸਾ ਨਹੀਂ ਪਾ ਲਿਆ।

ਸਤਿਗੁਰਾਂ ਦੇ ਹੁਕਮ ਅਨੁਸਾਰ ੫-੭ ਖੱਤ ਲਿਖਕੇ ਡਾਕੇ ਪਾਏ।

ਬਾਬਾ ਜੀ ਵਡਿਆਂ ਨੇ ਅੱਜ ਸਰਸਿਓਂ ਆਉਣਾ ਸੀ, ਪਰ ਆਏ ਨਹੀਂ। ਇਹ ਤਾਂ ਸੁਣਿਆ ਹੈ ਕਿ ਸਰਸੇ ਆਏ ਹੋਏ ਹਨ।

੧੯ ਨਵੰਬਰ ੧੯੫੮

ਬਾਬਾ ਜੀ ਵੱਡੇ ਸਰਸੇ ਆਏ ਈ ਨਹੀਂ। ਤੇ ਉਹ ਜੀਵਨ ਨਗਰ ਵੀ ਨਹੀਂ ਆਏ।

ਸਤਿਗੁਰੂ ਜੀ ਮੇਰੇ ਕਮਰੇ ਵਿਚ ਆਏ। ਜਦ ਮੈਂ ਖੁਰਾ ਬਣਾਨ ਲਈ ਅਰਜ ਕੀਤੀ ਤਾਂ ਕਹਿਓ ਨੇ : ਤੈਨੂੰ ਅਸੀਂ ਵਧੀਆ ਖੁਰੇ ਵਾਲੀ ਥਾਂ ਦੇਣੀ ਹੈ। ਅਤੇ ਹਰਿਮੰਦਰ ਦੇ ਚੜ੍ਹਦੇ ਪਾਸੇ ਦੇ ਕਮਰੇ ਵਲ ਇਸ਼ਾਰਾ ਕੀਤਾ। ਮੈਂ ਕਿਹਾ : ਉਥੇ ਚਿੜੀਆਂ ਬਹੁਤ ਹੋਣਗੀਆਂ। ਸਤਿਗੁਰਾਂ ਬਚਨ ਕੀਤਾ : ਸਭ ਇੰਤਜ਼ਾਮ ਕਰਕੇ ਹੀ ਤੇਰੇ ਸਪੁਰਦ ਕਰਾਂਗੇ।

ਸ: ਨਾਹਰ ਸਿੰਘ ਦੇ ਲੇਖਾਂ ਦੀ ਪੜਚੋਲ ਕਰਨ ਲਈ ਸ੍ਰੀ ਸਤਿਗੁਰੂ ਜੀ ਨਾਲ ਮੈਂ ਅਤੇ ਚੰਦਰਹਾਂਸ (ਸੇਠ ਹਜ਼ੂਰ ਸਿੰਘ) ਵਾੜੀ ਵਿਚ ਬੈਠੇ।

## ਮੇਰਾ ਧਿਆਨ

ਏਥੇ ਹੀ ਸਤਿਗੁਰਾਂ ਮੈਨੂੰ ਕਿਹਾ : ਜਦ ਤੂੰ ਗਊ ਨੂੰ ਸਾਡੇ ਪਾਸ ਛਡ ਰਿਹਾ ਸੈਂ, ਮੈਂ ਸੰਕਲਪ ਕੀਤਾ ਸੀ ਕਿ ਸਾਡੀ ਝੋਟੀ ਸੂਈ ਤਾਂ ਤੈਨੂੰ ਦਿਆਂਗੇ—ਪਰ ਉਹ ਤ੍ਰੂ ਗਈ ਹੈ। ਹੁਣ ਮੈਂ ਚਾਹੁੰਦਾ ਹਾਂ ਕਿ, ਇੱਕ ਮੱਝ ੧੫ ਸੇਰ ਦੁਧ ਦਿੰਦੀ ਹੈ, ਉਸਦੀ ਕੀਮਤ ੭੦੦ ਰੁਪਏ ਹੈ ਪਰ ੪੦੦ ਰੁਪਏ ਅਸੀਂ ਤੈਨੂੰ ਸੰਕਲਪ ਕਰਦੇ ਹਾਂ ੩੦੦ ਤੂੰ ਦੇ ਦੇ।

ਮੈਂ ਅਰਜ਼ ਕੀਤੀ : ਮੈਨੂੰ ਮਹਿੰ ਨਹੀਂ ਲੋੜੀਂਦੀ, ਤੁਹਾਡੀ ਮਿਹਰਬਾਨੀ ਬਹੁਤ ਹੈ। ਕਿਸੇ ਸੰਭਾਲਨ ਵਾਲੇ ਨੂੰ ਦਿਓ। ਮੇਰੇ ਵੱਛੇ ਦੀ ਕੀਮਤ ਜਦੋਂ ਮੈਨੂੰ ਮਿਲੇਗੀ ਤਾਂ ਮੈਂ ਉਸ ਵਿਚ ਆਪਣੇ ਇਲਾਕੇ ਵਿਚੋਂ ਇਕ ਗਾਂ ਖਰੀਦਾਂ ਗਾ ਜੁ ੫-੬ ਸੇਰ ਦੁਧ ਦੇਵੇ। ਸਤਿਗੁਰਾਂ ਚੰਦਰਹਾਂਸ ਨੂੰ (ਇਹ ਖਜ਼ਾਨਚੀ ਵੀ ਸੀ) ਹੁਕਮ ਦਿਤਾ : ਜਦੋਂ ਵੀ ਕਵੀ ਨੂੰ ਲੋੜ ਪਵੇ, ਗਊ ਲਈ ਰਕਮ ਦੇ ਦਿਓ। ਵੱਛੇ ਦਾ ਹਿਸਾਬ ਕਿਤਾਬ ਫੇਰ ਕਰ ਲਵਾਂਗੇ।

## ਜ਼ਮਾਨਤ ਕਿਸ ਸ਼ਰਤੇ ?

ਅੱਜ ਸਤਿਗੁਰੂ ਜੀ ਦਸਿਆ : ਉਮੀਦ ਕਰਦੇ ਹਾਂ ਛੇਤੀ ਹੀ ਛੋਟੇ ਕਾਕੇ ਦੀ ਜਮਾਨਤ ਹੋ ਜਾਵੇਗੀ। ਸਾਡੇ ਨਾਲ ਕੁਝ ਅਫਸਰ ਕਾਕੇ ਨੂੰ ਛਡਣ ਦੀ ਗਲ ਦਾ ਸੋਦਾ ਕਰਦੇ ਹਨ। ਪਰ ਅਸੀਂ ਕਹਿੰਦੇ ਹਾਂ ਕਿ ਤਦ ਤਕ ਅਸੀਂ ਕੋਈ ਗੱਲ ਨਹੀਂ ਕਰਦੇ ਜਦ ਤਕ ਛੋਟੇ ਕਾਕੇ ਨਾਲ ਤਿੰਨ ਹੋਰ ਨਿਰਦੋਸ਼ ਵੀ ਬਰੀ ਨਹੀਂ ਕੀਤੇ ਜਾਂਦੇ, ਜੇ ਤੁਸਾਂ ਨਿਆਂ ਪੂਰਵਕ ਕੰਧਾਰਾ ਸਿੰਘ ਨੂੰ ਸਜ਼ਾ ਦੇਣੀ ਹੈ ਤਾਂ ਪਏ ਦੇਵੋ ਪਰ ਦੂਜੇ ਤਿੰਨ ਬੇਦੋਸ਼ੇ ਨਾਮਧਾਰੀਆਂ ਨੂੰ ਜ਼ਰੂਰ ਛਡੋ।

ਮੁਸੱਵਰ ਵਰਿਆਮ ਸਿੰਘ ਜੀ ਨੇ, ਸੰਤ ਮੋਹਾਂ ਸਿੰਘ ਜੀ ਦੇ ਪ੍ਰਦੇਸ ਜਾ ਦਰਸ਼ਨ ਕਰਨ ਦੀਆਂ ਤਸਵੀਰਾਂ ਬਨਾਣ ਦੇ ਸਕੈੱਚ ਸਤਿਗੁਰਾਂ ਨੂੰ ਪੇਸ਼ ਕੀਤੇ, ਆਪ ਨੇ ਸਕੈੱਚ ਵੇਖ ਕੇ ਨੁਕਸ ਦਸੇ ਤੇ ਉਹਨਾਂ ਨੂੰ ਦੂਰ ਕਰਨ ਲਈ ਕਿਹਾ।

੨੦ ਨਵੰਬਰ ੧੯੫੮

ਜੀਵਨ ਨਗਰ

ਬਾਬਾ ਜੀ ਵਡੇ (ਸਤਿਗੁਰੂ ਜਗਜੀਤ ਸਿੰਘ ਜੀ) ਅੱਜ ਸਵੇਰੇ ਹੀ ਆ ਗਏ। ਉਹਨਾਂ ਨਾਲ ਕਰਨ ਵਾਲੇ ਕੰਮਾਂ ਬਾਬਤ ਵਿਚਾਰ ਕੀਤੀ : ਅਫਰੀਕਾ ਅੰਕ ਕਢਣ ਬਾਰੇ, ਬਾਬਾ ਜੀ ਛੋਟਿਆਂ ਦੇ ਕੇਸ ਮੁਤਲੱਕ ਅਤੇ ਕਮਿਊਨਿਸਟ ਕਿਵੇਂ ਸੋਚਦੇ ਹਨ। ਅਤੇ ਸਤਿਗੁਰੂ ਜੀ ਵਾਲਾ ਸੁਨੇਹਾ ਵੀ। ਮੇਰੀ ਝਿਝਕ ਤੇ ਉਹਨਾਂ ਕਿਹਾ : ਆਪ ਨੇ ਤਾਂ ਮੈਨੂੰ ਸਤਿਗੁਰਾਂ ਦਾ ਹੁਕਮ ਹੀ ਸੁਣਾਇਆ ਹੈ, ਸੋ ਠੀਕ ਹੈ।

ਬਾਬਾ ਜੀ ਢਾਈ ਵਜੇ ਦੇ ਕਰੀਬ ਫਿਰ ਵਾਪਸ ਚਲੇ ਗਏ। ਸ਼ਾਮ ਨੂੰ ਪੰਜਾਬ ਕਾਂਗਰਸ ਦੇ ਪ੍ਰਧਾਨ ਦੀ ਚੋਣ ਬਾਰੇ ਜਾਣਨ ਲਈ ਮੈਨੂੰ ਰੇਡੀਓ ਤੇ ਖਬਰਾਂ ਸੁਣਨ ਲਈ ਆਖਿਆ।

## ਚੰਬਲ ਦੀ ਦਵਾਈ

ਹੁਕਮਨਾਮਿਆਂ ਦੇ ਪਾਠ ਲਈ ਬੈਠਦਿਆਂ ਸਤਿਗੁਰੂ ਜੀ ਨੇ ਚੰਬਲ ਦੀ ਇਕ ਆਜ਼ਮੂਦਾ ਦਵਾਈ ਦਸੀ : ਗੰਧਕ ਆਂਵਲੇ ਸਾਰ ਨੂੰ ਦੁਧ ਵਿਚ ਸੌ ਵਾਰ ਸੁਧ ਕਰਕੇ, ਬਾਰੀਕ ਪੀਹ ਕੇ ਇਕ ਮਾਸੇ ਤੋਂ ਦੋ ਮਾਸੇ ਤਕ, ਅੱਧ ਛਟਾਂਕ ਸਰੋਂ ਦੇ ਤੇਲ ਨਾਲ ਤਿਆਰ ਕੀਤੇ ਤਿਹਾਵਲ ਦੇ ਕੜਾਹ ਦੀ ਪਹਿਲੀ ਬੁਰਕੀ ਵਿਚ ਪਾਕੇ ਖੁਆਏ। ਘਟੋਂ ਘਟ ਇਕੀ ਦਿਨ ਖਾਵੇ, ਲੋੜ ਪੈਣ ਤੇ ਫੇਰ ਵੀ ਖਾਵੇ ਖੁਆਵੇ। ਸ਼ਰਤੀਆ ਹੈ।

## ਚੀਰਾ ਚੰਦਰੇ ਨੂੰ

ਸ਼ਾਮ ਨੂੰ ਸੈਰ ਕਰਨ ਜਾਂਦਿਆਂ ਸਤਿਗੁਰਾਂ ਦਸਿਆ : ਚੰਦਰਾ ਭਾਵੇਂ ਕੱਚਾ ਵੀ ਹੋਵੇ, ਜੇ ਚੀਰਾ ਦੇ ਕੇ ਸੰਧੂਰ, ਲੱਦਾ ਸੱਜੀ, ਛੋਟੀ ਇਲਾਇਚੀ ਸਮ ਵਜ਼ਨ ਤੇ ਇੱਕ ਦੇ ਵਜ਼ਨ ਤੋਂ ਅੱਧਾ ਨੀਲਾ ਥੋਥਾ ਪੀਹ ਕੇ ਮਿਲਾਕੇ, ਚੀਰੇ ਵਿਚ ਦੇ ਉਪਰੋਂ ਬੇਰੀ ਦੇ ਪੱਤਰ ਬੰਨ੍ਹਣ ਨਾਲ ਯਕੀਨਨ ਆਰਾਮ ਆ ਜਾਂਦਾ ਹੈ।

ਕੋਲੋਂ ਹੀ ਦਰੋਗਾ ਪ੍ਰਦੁਮਨ ਸਿੰਘ ਨੇ ਇਕ ਟੋਟਕਾ ਹੋਰ ਦੱਸ ਦਿਤਾ : ਦੇਸੀ ਲੂਣ (ਪਹਾੜੀ) ਸੱਜੀ ਲੋਟਾ ਤੇ ਜ਼ਰਾ ਕੁ ਨੀਲਾ ਥੋਥਾ ਮਿਲਾ ਜ਼ਖਮ ਵਿਚ ਪਾਕੇ ਉਪਰੋਂ ਬੇਰੀ ਦੇ ਪੱਤਰ ਬੰਨ੍ਹਣ ਨਾਲ ਯਕੀਨਨ ਆਰਾਮ ਆ ਜਾਂਦਾ ਹੈ।

## ਅੱਧੇ ਸਿਰ ਦੀ ਪੀੜ

ਚਲਦੀ ਗੱਲੇ ਸਤਿਗੁਰਾਂ ਦਸਿਆ : ਅੱਧੇ ਸਿਰ ਦੀ ਪੀੜ ਨਾਲ ਬੰਦਾ ਬਿਹਬਲ ਤੁਰਿਆ ਆਵੇ, ਦੇਸੀ ਸਾਬਣ ਨੂੰ ਸਿੱਪੀ ਵਿਚ ਜ਼ਰਾ ਕੁ ਪਾਣੀ ਪਾਕੇ, ਘਸਾਕੇ, ਅੱਕ ਦੁਧ ਜਿੰਨਾ ਮੋਟਾ ਕਰਕੇ ਮੁਖਾਲਫ ਅੱਖ ਵਿਚ ਇਕ ਸਲਾਈ ਪਾ ਦੇਈਏ, ਪੀੜ ਫੇਰਨ ਉਡ ਜਾਵੇਗੀ। ਅੱਖ ਦੋ ਕੁ ਦਿਨ ਰੜਕੇਗੀ ਪਰ ਨਜ਼ਰ ਨੂੰ ਕੋਈ ਨੁਕਸਾਨ ਨਹੀਂ ਹੋਵੇਗਾ।

## ੨੨ ਨਵੰਬਰ ੧੯੫੯

ਸਵੇਰ ਦੀਆਂ ਲੋੜਾਂ ਤੋਂ ਵਿਹਲੇ ਹੋ, ੯ ਤੋਂ ੧੨ ਤਕ, ਬਾਗ ਵਿਚ ਮੈਂ ਤੇ ਸ੍ਰੀ ਚੰਦਰਹਾਂਸ ਕੁਝ ਲਿਖਣ ਪੜ੍ਹਨ ਦਾ ਕੰਮ ਕਰਦੇ ਰਹੇ। ਅਖੀਰਲੇ ਘੰਟੇ ਸਤਿਗੁਰੂ ਜੀ ਵੀ ਆ ਗਏ। ਉਨ੍ਹਾਂ ਦੀ ਹਜ਼ੂਰੀ ਵਿਚ ਸੰਤੋਖ ਸਿੰਘ ਜੀ ਵਾਲੇ ਗ੍ਰੰਥ ਦਾ ਪਾਠ ਕੀਤਾ।

## ਜੱਫੀ ਪਿਆਰ ਵਾਲੀ

ਬਾਰਾਂ ਵਜੇ ਸਾਡੇ ਪਾਸੋਂ ਉਠਦਿਆਂ ਸਤਿਗੁਰਾਂ ਇਕ ਬਾਹਰੋਂ ਆਏ ਗਰੀਬ ਕਿਰਤੀ ਸਿੱਖ ਨੂੰ ਜੱਫੀ ਵਿਚ ਲੈ ਲਿਆ। ਮੈਨੂੰ ਮੁਸਕਰਾਂਦਿਆਂ ਕਹਿਣ ਲਗੇ : ਕਦੇ ਕਦੇ ਅਸੀਂ ਵੀ ਜੱਫੀ ਪਾ ਲੈਂਦੇ ਹਾਂ, ਪਰ ਹਾਣਦਿਆਂ ਨਾਲ। ਅਤੇ ਵੇਰ ਕਹਿਓ ਨੇ, ਦਾਹੜੀ ਵਲ ਇਸ਼ਾਰਾ ਕਰਕੇ, ਇਹਦੇ ਰਹਿਤ ਭਾਈਚਾਰੇ ਤੋਂ ਪਰਹੇਜ਼ ਕਰੀਦਾ ਹੈ। ਬੜਾ ਰੁਕ ਕੇ ਬੋਲੇ : ਓਦਰ ਕਮਜ਼ੋਰੀ ਨਹੀਂ ਹੁੰਦੀ ਆਪਣੀ ਕਮਜ਼ੋਰੀ ਤੋਂ ਹੀ ਡਰੀਦਾ ਹੈ। ਚੱਲਦੀ ਗੱਲੇ ਮੈਂ ਵੀ ਅਰਜ਼ ਕੀਤਾ : ਬਿਨਾਂ ਗਲਵਕੜੀ ਮਿਲ੍ਹਣ ਦਾ ਮਜ਼ਾ ਈ ਨਹੀਂ ਆਉਂਦਾ—ਨਾਲੇ ਹੁਣ ਤਾਂ ਆਪ ਹਾਣ ਦੇ ਨਾਲ ਹੋ।

ਮੁੜਕੇ ਸਾਰਾ ਸਮਾਂ ਦਰਸ਼ਨ ਨਹੀਂ ਹੋਏ।

ਉੱਚੇ ਤਬੇਲੇ, ਜੁ ਪਸ਼ੂ ਵਾੜੇ ਵਿਚ ਹੈ, ਵਿਚ ਸਤਿਗੁਰਾਂ ਚੌਠ ਦਾ ਅਖੰਡ ਪਾਠ ਕਰਵਾਇਆ।

## ਪਾਗਲਪਣ

ਪਰਸੋਂ ਸਤਿਗੁਰੂ ਜੀ ਨੂੰ ਬੀਬੀ ਗਿਆਨ ਕੌਰ ਦੇ ਮੁੰਡੇ ਅਨੂਪ ਦੇ ਪਾਗਲਪਣ ਦੀ ਦਵਾਈ ਲਈ ਪੁਛਿਆ ਗਿਆ ਸੀ। ਸਤਿਗੁਰਾਂ ਇਹ ਦੱਸੀ। ਅਜ਼ਮਾਇਸ਼ੀ ਹੈ।

੧ ਛਟਾਂਕ ਘਿਉ ਵਿਚ ੪ ਛਟਾਂਕ ਪਾਣੀ ਪਾਕੇ, ਅੱਗ ਤੇ ਪਕਾਣਾ। ਜਦ ਘਿਉ ਤੇ ਪਾਣੀ ੨ ਛਟਾਂਕ ਰਹਿ ਜਾਣ ਤਾਂ ਠੰਢਾ ਕਰਕੇ (ਹਿਲਾਂਦਿਆਂ ਹਿਲਾਂਦਿਆਂ ਤਾਕਿ ਘਿਉ ਜੰਮ ਨਾ ਜਾਵੇ) ਪਿਆਓ। ਇਸ ਤਰ੍ਹਾਂ ਦੋ ਸਾਤੇ ਪੀਤਿਆਂ ਕਾਫੀ ਲਾਭ ਹੋ ਜਾਂਦਾ ਹੈ।

ਮੈਂ ਅਜੇ ਉਪ੍ਰੋਕਤ ਲਿਖ ਹੀ ਰਿਹਾ ਸਾਂ ਕਿ ਮੇਰਾ (ਮੈਥੋਂ ਛੋਟਾ) ਭਾਈ ਖਜ਼ਾਨ ਸਿੰਘ ਪੰਜਾਵੇ ਵਲੋਂ ਤੁਰਦਾ ਹੀ ਆ ਪਹੁੰਚਾ। ਕਰੀਬ ੫੦ ਮੀਲ ਸਫਰ।

## ੨੨ ਨਵੰਬਰ ੧੯੫੮

### ਸੂਰਜ ਮੁਖੀਆ

ਸਵੇਰੇ ਹੀ, ਮੈਂ ਅਜੇ ਇਸ਼ਨਾਨ ਕਰ ਰਿਹਾ ਸਾਂ—ਅੱਜ ਕੁਝ ਦੇਰ ਹੋ ਗਈ ਸੀ, ਸੂਰਜ ਨਿਕਲ ਆਇਆ ਸੀ। ਸਤਿਗੁਰੂ ਜੀ ਆ ਗਏ ਤੇ ਕਹਿਣ ਲੱਗੇ : ਸੂਰਜ ਮੁਖੀਏ ਅਜੇ ਨਹਾ ਰਹੇ ਹਨ ? ਅਤੇ ਉਹਨਾਂ ਸ੍ਰ: ਤੇਜਾ ਸਿੰਘ ਐਮ.ਐਲ.ਸੀ. ਦੀ ਚਿੱਠੀ ਦਾ ਉਤਰ ਲਿਖਣ ਲਈ ਆਖਿਆ ਜਿਸ ਵਿਚ ਸ੍ਰੀ ਗੋਪੀ ਚੰਦ ਭਾਰਗੋ ਦੇ ਸਰਸਾ ਆਉਣ ਬਾਬਤ ਸੰਕੇਤ ਸੀ।

ਸਤਿਗੁਰੂ ਜੀ ਅੱਜ ਸਕੂਲ ਉਤੇ ਕੈਂਚੀਆਂ ਪਵਾਣ ਲਈ ਗਏ। ਇਹ ਦੂਜੀ ਬਿਲਡਿੰਗ ਹੈ, ੧੦੦ ਫੁਟ ਲੰਮੀ।

### ਅਫਰੀਕਾ ਬਾਰੇ

ਸੰਤ ਪ੍ਰੀਤਮ ਸਿੰਘ ਪੱਦੀ ੧੧ ਵਜੇ ਦੇ ਕਰੀਬ ਆਇਆ। ਉਸਨੂੰ ਸਤਿਗੁਰਾਂ ਨੇ ਅਫਰੀਕਾ ਜਾਣ ਦਾ ਪ੍ਰੋਗਰਾਮ ਬਣਾਣ ਲਈ ਸੱਦਿਆ ਸੀ। ਦੋ ਵਜੇ ਦੇ ਕਰੀਬ ਮੈਂ ਤੇ ਸੰਤ ਪ੍ਰੀਤਮ ਸਿੰਘ ਸਤਿਗੁਰਾਂ ਪਾਸ ਗਏ ਅਤੇ ਤਜਵੀਜ਼ ਕੀਤਾ ਪ੍ਰੋਗਰਾਮ ਸਤਿਗੁਰੂ ਜੀ ਅਗੇ ਰਖਿਆ।

ਸਤਿਗੁਰਾਂ ਅੱਜ ਮੈਨੂੰ ਕਿਹਾ ਕਿ ਜੇ ਮੇਰਾ ਪਾਸਪੋਰਟ ਬਣ ਜਾਵੇ ਤਾਂ ਮੈਨੂੰ ਅਫਰੀਕਾ ਆਪ ਦੇ ਨਾਲ ਹੀ ਲੈ ਜਾਇਆ ਜਾਏਗਾ। ਪ੍ਰੀਤਮ ਸਿੰਘ ਜੀ ਪੱਦੀ ਨੇ ਉਚੇਚੀ ਦਿਲਚਸਪੀ ਲਈ। ਮੈਨੂੰ ਹਰ ਤਰ੍ਹਾਂ ਪਾਸਪੋਰਟ ਦੀ ਤਿਆਰੀ ਲਈ ਪੱਕੀ ਕੀਤੀ। ਸਤਿਗੁਰਾਂ ਕਿਹਾ ਸੀ ਕਿ ਜੇ ਮੈਂ ਨਾਲ ਜਾਵਾਂ ਤਾਂ ਦੌਰੇ ਦਾ ਪ੍ਰੋਗਰਾਮ ਠੀਕ ਤਰ੍ਹਾਂ ਅਖਬਾਰ ਵਿਚ ਆ ਸਕਦਾ ਹੈ।

ਬਾਅਦ ਦੁਪਹਿਰ, ੪ ਵਜੇ ਦੇ ਕਰੀਬ ਸਤਿਗੁਰੂ ਜੀ ਸਰਸੇ ਚਲੇ ਗਏ ਫੇਰ ਛੁੱਘੀ ਰਾਤੀਂ ਆਏ।

## ੨੪ ਨਵੰਬਰ ੧੯੫੮

੮-੩੦ ਵਜੇ ਸਤਿਗੁਰੂ ਜੀ ਮੇਰੇ ਕਮਰੇ ਵਿਚ ਆ ਮੈਨੂੰ ਗੈਰ ਹਾਜ਼ਰ ਵੇਖ ਗਏ। ਮੈਂ ਆਕੇ ਦੱਸਿਆ ਕਿ ਅੱਜ ਗੁਰੂ ਨਾਨਕ ਦੇਵ ਜੀ ਤੇ ਇਕ ਲੇਖ ਲਿਖਿਆ ਹੈ।

ਸਤਿਗੁਰੂ ਮੇਰੇ ਭਾਈ ਖਜ਼ਾਨ ਸਿੰਘ ਨੂੰ ਨਾਲ ਲੈ ਕੇ ਬੀਜਣ ਯੋਗ ਜ਼ਮੀਨ ਵਖਾਣ ਲਈ ਲੈ ਗਏ।

### ਬੰਤ ਕੌਰ-ਅਣੋਖ ਸਿੰਘ

ਵਾਪਸੀ ਤੇ ਬੰਤ ਕੌਰ-ਅਣੋਖ ਸਿੰਘ ਕੇ ਘਰ ਚਰਨ ਪਾਏ। ਬੀਬੀ ਬੰਤ ਕੌਰ ਕੁਝ ਬਿਮਾਰ ਸੀ, ਦਰਦਾਂ ਕਰਕੇ। ਉਸਨੇ ਭੇਟਾ ਤੋਂ ਛੁਟ ੨੦੦ ਰੁਪਏ ਅਖੰਡ ਪਾਠ ਕਰਵਾਣ ਲਈ ਦਿੱਤਾ। ਦੋ ਕੁ ਮਿੰਟ ਹੀ ਸਤਿਗੁਰੂ ਉਹਨਾਂ ਦੇ ਘਰ ਬੈਠੇ।

ਏਥੋਂ ਉਠਕੇ ਪਰਸੋਂ ਵਾਲੇ ਅਰੰਭੇ ਅਖੰਡ ਪਾਠ ਦਾ ਭੋਗ ਪਾਉਣ ਲਈ ਵਾੜੇ ਵਿਚਲੇ ਉੱਚੇ ਤਬੇਲੇ ਵਿਚ ਗਏ। ਇਸ ਦੀ ਸਮਾਪਤੀ ਪਿਛੋਂ ਏਥੇ ਹੀ ਬੰਤ ਕੌਰ ਨਮਿਤ ਅਖੰਡ ਪਾਠ ਜਾਰੀ ਕਰ ਦਿੱਤਾ ਗਿਆ।

## ਪੁਲਿਸ ਛਾਪਾ ?

ਪਰਸੋਂ ਸਤਿਗੁਰਾਂ ਨੇ ਮੈਨੂੰ ਕਿਹਾ ਸੀ ਕਿ ਅਸੀਂ ਸੁਚੇਤ ਰਹੀਏ । ਪੁਲਿਸ ਵਲੋਂ ਛਾਪਾ ਮਾਰਨ ਦੀ ਸੰਭਾਵਨਾ ਹੈ । ਅੱਜ ਰਾਤੀਂ ਖਾਸ ਕਰ ਮੈਨੂੰ ਕਿਹਾ ਕਿ ਮੈਂ, ਦਾਰੋਗਾ ਦੁਮਣ ਸਿੰਘ, ਸੂਬਾ ਵਰਿਆਮ ਸਿੰਘ (ਜਮਸ਼ੇਰੀਆ) ਅਤੇ ਮਲਵਈ ਗੁਰਦਿਆਲ ਸਿੰਘ ਆਦਿ ਏਥੇ—ਜੀਵਨ ਨਗਰ—ਹੀ ਰਹੀਏ । ਮਗਰੋਂ ਜੇ ਛਾਪੇ ਦੀ ਸੰਭਾਵਨਾ ਹੋਵੇ ਤਾਂ ਚੌਕਸ ਰਹਿ ਕੇ, ਸਭ ਆਏ ਅਮਲੇ ਦੀ ਤਲਾਸ਼ੀ ਲੈ ਕੇ ਹੀ ਅੰਦਰ ਜਾਣ ਦੇਈਏ ।

ਸਤਿਗੁਰਾਂ ਦਸਿਆ ਕਿ ਉਹ ਕੱਲ੍ਹ ਬਾਅਦ ਦੁਪਹਿਰ ਹਰੀਪੁਰ ਦੇ ਮੇਲੇ ਤੇ ਜਾਣਗੇ । ਅਤੇ ੨੭ ਨਵੰਬਰ ਨੂੰ ਪਰਤਣਗੇ ।

ਅੱਜ ਰਾਤੀਂ ਮੈਂ ਵੇਖਿਆ ਕਿ ਸਤਿਗੁਰੂ ਜੀ ਨੇ ਦੋ ਦਿਨਾਂ ਦੇ ਅਖਬਾਰ, ਅਕਾਲੀ, ਅਕਾਲੀ ਪਤ੍ਰਿਕਾ ਅਤੇ ਨਵਾਂ ਜ਼ਮਾਨਾ ਬੈਟਰੀ ਦੇ ਚਾਨਣ ਨਾਲ ਹੀ ਪੜ੍ਹੇ—ਅਖਬਾਰਾਂ ਨਾਲ ਡੂੰਘੀ ਦਿਲਚਸਪੀ ਨੇ ।

ਸਤਿਗੁਰਾਂ ਨੇ ਕੁਝ ਦਿਨ ਪਹਿਲਾਂ ਦੋ ਤਿੰਨ ਦਵਾਈਆਂ ਦਾ ਜ਼ਿਕਰ ਕੀਤਾ ਸੀ । ਉਹ ਕਾਗਜ਼ ਲਭ ਪਿਆ ਹੈ । ਮੁਜੱਰਬ ਚੀਜ਼ਾਂ ਹੋਣ ਕਰਕੇ ਨੋਟ ਕਰ ਰਿਹਾ ਹਾਂ ।

### ਖ਼ੂਨੀ ਬਵਾਸੀਰ

ਗਰਮੀ ਦੇ ਸੁਭਾਉ ਵਾਲੇ ਲਈ : ਟਾਹਲੀ ਦੇ ਇਕ ਮੁੱਠ ਭਰ ਪੱਤੇ ਰਾਤੀਂ ਕੂੱਜੇ ਵਿਚ ਪਾ ਭਿਉਂ ਦੇਣੇ । ਸਵੇਰੇ ਮਲ ਕੇ ਉਸਦੇ ਲੁਆਬ ਵਿਚ ਦੇਸੀ ਸ਼ੱਕਰ ਪਾ ਕੇ ੩ ਦਿਨ ਨਿਰਨੇ ਹਾਰ ਸਵੇਰੇ ਪੀਣੇ ।

ਬਾਦੀ ਦੇ ਸੁਭਾ ਵਾਲੇ ਨੂੰ ਉਪਰਲੇ ਤਰੀਕੇ ਅਨੁਸਾਰ ਟਾਹਲੀ ਦੀ ਥਾਂ ਤਿਲਾਂ ਦੇ ਪੱਤਰਾਂ ਦਾ ਲੁਆਬ ਪੀਣਾ ਪਿਆਣਾ ਚਾਹੀਦਾ ਹੈ ।

### ਧਾਂਤ

ਸਤਿਗੁਰਾਂ ਦੱਸਿਆ : ਮਾਈ ਜੀ (ਵੱਡਿਆਂ) ਨੂੰ ਬਵਾਸੀਰ ਸੀ ਤੇ ਗੁਰੂ ਹਰੀ ਸਿੰਘ ਜੀ ਨੂੰ ਉਮਰ ਭਰ ਧਾਂਤ ਪੈਂਦੀ ਰਹੀ, ਜੁ ਮੈਨੂੰ ਵਿਰਸੇ ਵਿਚ ਮਿਲੀ ਅਤੇ ੨੪ ਸਾਲ ਮੈਨੂੰ ਵੀ ਰਹੀ । ਇਸ ਚੀਜ ਨੇ ਮੈਨੂੰ ਪੂਰਨ ਆਰਾਮ ਕੀਤਾ :

ਬੀਜ ਪੈਣ ਤੋਂ ਪਹਿਲਾਂ ਕਿਕਰ ਦੀਆਂ ਫਲੀਆਂ ਦਾ ਆਚਾਰ ਪਾ ਲਉ ਜਾਂ ਛਾਵੇਂ ਸੁਕਾ, ਬਾਰੀਕ ਕਰ, ਬਰਾਬਰ ਦੀ ਮਿਸਰੀ ਪਾਕੇ ਸਵੇਰੇ ਬੱਕਰੀ ਦੇ ਦੁਧ ਨਾਲ ਤਲੀ ਲਈ ਜਾਵੇ ।

### ਬਵਾਸੀਰ

ਭੰਗਰਾ ਬੂਟੀ ੬ ਮਾਸ਼ੇ ਦੇ ਕਰੀਬ ਲੈ, ਪਹਿਲੇ ਦਿਨ ੩ ਮਾਸ਼ੇ ਦੋ ਦਾਣੇ ਕਾਲੀ ਮਿਰਚ ਪਾ, ਘੋਟ ਕੇ ਚੰਗੀ ਤਰ੍ਹਾਂ ੫-੭ ਘੁੱਟਾਂ ਪਾਣੀ ਬਣਾਕੇ ਪੀ ਲੈਣੀ । ਅਗਲੇ ਦਿਨ ਦੋ ਦਾਣੇ ਕਾਲੀ ਮਿਰਚ ਤੇ ਦੋ ਮਾਸ਼ੇ ਬੂਟੀ ਤੇ ਤੀਜੇ ਦਿਨ ਦੋ ਦਾਣੇ ਕਾਲੀ ਮਿਰਚ ਇਕ ਮਾਸ਼ਾ ਬੂਟੀ, ਪਹਿਲਾਂ ਵਾਂਗ ਘੋਟ ਕੇ ਵਰਤਣੀ ।

ਤਿੰਨ ਦਿਨ ਹੋਰ ਕੁਝ ਨਹੀਂ ਖਾਣਾ । ਛੋਲੇ ਸਾਬਤ ਪੀਹ ਕੇ ਉਸਦੀ ਖੁਸ਼ਕ ਰੋਟੀ ਸਿਰਫ ਪਾਣੀ ਨਾਲ । ਤਿੰਨ ਦਿਨ ਹਰ ਪ੍ਰਕਾਰ ਦਾ ਸਖਤ ਪਰਹੇਜ਼ ।

### ਤੇਈਆ ਤੇ ਬੁਖਾਰ

(੧) ਲਾਲ ਫਟਕੜੀ ਦੀ ਖਿੱਲ ਬਣਾ ਕੇ ਖੰਡ ਵਿਚ ਮਿਲਾਕੇ ਦੇਣ ਤੇ ਤੇਈਆ ਜਾਂ ਆਮ ਬੁਖਾਰ ਨੂੰ ਆਰਾਮ ਆ ਜਾਂਦਾ ਹੈ । ਅਨੁਪਾਨ ਲੋੜ ਅਨੁਸਾਰ ।

(੨) ਪੰਚ ਭੱਦਰ ਕਾੜ੍ਹਾ : ਗਲੋਅ, ਚਰਾਇਤਾ, ਪਿਤ ਪਾਪੜਾ, ਨਾਗਰ ਮੋਥਾ ਤੇ

ਸੁੰਦ—ਸਮਵਜ਼ਨ ।

**੨੫ ਨਵੰਬਰ ੧੯੫੯**

ਸਤਿਗੁਰੂ ਜੀ ਅੱਜ ੧-੩੦ ਦੁਪਹਿਰੇ ਹਰੀਪੁਰ (ਵਡ ਤੀਰਥ) ਨੂੰ ਗੁਰੂ ਨਾਨਕ ਦੇਵ ਜੀ ਦਾ ਜਨਮ-ਪੁਰਬ ਮਨਾਣ ਲਈ ਚਲੇ ਗਏ। ਇਸ਼ਨਾਨ ਕਰਨ ਸਮੇਂ ਆਪ ਨੇ ਪੁਰਾਣੇ ਸਿੱਖਾਂ ਦੀ ਸਰੀਰਕ ਸ਼ਕਤੀ ਦੇ ਬਚਨ ਸੁਣਾਏ।

**੨੬ ਨਵੰਬਰ ੧੯੫੯**

**ਜੀਵਨ ਨਗਰ**

ਲੌਢੇ ਪਹਿਰ ਬਾਬਾ ਜੀ ਵੱਡੇ ਆਏ। ਬੜੇ ਪਿਆਰ ਨਾਲ ਮਿਲੇ। ਬਾਬਾ ਜੀ ਦੇ ਦੇਖੋ ਆਉਣ ਤੇ ਕੁਝ ਨੌਜੁਆਨ ਟਹਿਕ ਉਠਦੇ ਹਨ। ਸਤਿਗੁਰਾਂ ਦੇ ਆਉਣ ਤੇ ਬਿਰਧ ਅਤੇ ਸਿਆਣੇ ਖੁਸ਼ ਹੁੰਦੇ ਹਨ।

ਬਾਬਾ ਜੀ ਆਉਂਦਿਆਂ ਹੀ ਸ੍ਰ. ਅਵਤਾਰ ਸਿੰਘ ਕਰੀ ਵਾਲਾ ਤੇ ਮਾਸਟਰ ਅਮਰੀਕ ਸਿੰਘ ਨੂੰ ਨਾਲ ਲੈਕੇ ਅਮਰ ਸਿੰਘ ਨਕੌੜਾ ਦੇ ਖੂਹ ਤੇ ਗਏ। ਅਮਰ ਸਿੰਘ ਦੇ ਖੂਹ ਤੋਂ ਵਾਪਸ ਆਉਂਦਿਆਂ ਬਾਬਾ ਜੀ ਦੋ ਗੁਲਾਬ ਦੇ ਫੁਲ ਲਿਆਏ, ਜੋ ਆਪਣੇ ਨਾਲ ਆਏ ਹੋਰ ਕਈ ਸਾਥੀਆਂ ਸੋਹੇਂ ਬੜੇ ਪਿਆਰ ਨਾਲ ਮੈਨੂੰ ਦਿਤੇ।

**੨੭ ਨਵੰਬਰ ੧੯੫੯**

**ਜੀਵਨ ਨਗਰ**

ਬਾਬਾ ਜੀ ਆਪਣੇ ਸਾਥੀਆਂ ਨਾਲ ੯-੩੦ ਸਵੇਰੇ ਸਰਸੇ ਤੇ ਸ਼ਾਇਦ ਹਿਸਾਰ ਲਈ ਚਲੇ।

ਮੈਂ ਸੰਤ ਗੁਲਜ਼ਾਰ ਸਿੰਘ ਨੂੰ ਛੋਟੇ ਬਾਬਿਆਂ ਨੂੰ ਮਿਲਾਣ ਲਈ ਕਿਹਾ। ਉਸ ਕਿਹਾ ਕਿ ਮੈਂ ਤਾਰੀਖ ਵਾਲੇ ਦਿਨ ਹੀ ਆਵਾਂ।

ਬਾਬਾ ਜੀ ਵੱਡਿਆਂ ਦੀ ਤਸਵੀਰਾਂ ਨਾਲ ਬਹੁਤ ਦਿਲਚਸਪੀ ਹੈ। ਅੱਜ ਉਹ ਮੁਸਵਰ ਜੀ ਦੇ ਘਰ ਆਪਣੀਆਂ ਪੁਰਾਣੀਆਂ ਫੋਟੋ ਅਤੇ ਤਸਵੀਰਾਂ, ਆਪਣੇ ਸਾਥੀਆਂ ਨਾਲ ਵੇਖਦੇ ਰਹੇ।

**੨੮ ਨਵੰਬਰ ੧੯੫੯**

**ਜੀਵਨ ਨਗਰ**

ਸਵੇਰੇ ਉਠਿਆ ਤਾਂ ਦਿਨ ਕੁਝ ਝੜ ਵਾਲਾ ਹੀ ਬਣ ਰਿਹਾ ਸੀ। ਬਾਬਾ ਜੀ ਵੱਡੇ ਰਾਤੋ ਰਾਤ ਪਰਤ ਆਏ ਸਨ। ੯ ਕੁ ਵਜੇ ਉਹ ਮੁੜ ਸਰਸੇ ਨੂੰ ਚਲੇ ਗਏ ਤੇ ਏਥੋਂ ਸ਼ਾਇਦ ਬਾਜੇ (ਜ਼ਿਲ੍ਹਾ ਬਠਿੰਡਾ) ਜਾਣਗੇ।

ਪਤਾ ਲੱਗਾ ਹੈ ਕਿ ਸਤਿਗੁਰਾਂ ਨੇ ਅੱਜ ਜੀਵਨ ਨਗਰ ਆਉਣ ਦਾ ਪ੍ਰੋਗਰਾਮ ਬਣਾਇਆ ਹੋਇਆ ਸੀ, ਪਰ ਹੁਣ ਦੌਰੇ ਕਰਨੇ ਸ਼ੁਰੂ ਕਰ ਦਿਤੇ ਹਨ।

**੨੯ ਨਵੰਬਰ ੧੯੫੯**

**ਜੀਵਨ ਨਗਰ**

ਬਾਬਾ ਜੀ ਵੱਡੇ ਆਏ ਹੋਏ ਸਨ। ਉਹਨਾਂ ਤੋਂ ਪਤਾ ਲੱਗਾ ਕਿ ਸਤਿਗੁਰੂ ੩ ਦਸੰਬਰ ਨੂੰ ਜੀਵਨ ਨਗਰ ਆਉਣਗੇ।

ਬਾਬਾ ਜਗਜੀਤ ਸਿੰਘ ਜੀ ਸੰਤ ਗੁਰਬਚਨ ਸਿੰਘ ਸੰਤਾਂ ਵਾਲੀ ਦੇ ਅਖੰਡ ਪਾਠ ਤੇ ਗਏ। ਨਾਲ ਮੈਨੂੰ ਵੀ ਲੈ ਗਏ ਜੀਪ ਤੇ ਚੜ੍ਹਾਕੇ। ਸ੍ਰੀ ਟਹਿਲ ਸਿੰਘ ਤੇ ਸ੍ਰੀ ਗੁਰਮੁਖ ਸਿੰਘ ਦਰੋਗਾ ਪੁਰੀਆ ਨਾਲ ਸਨ। ਉਹਨਾਂ ਦੇ ਘਰ ਅਖੰਡ ਪਾਠ ਦਾ ਭੋਗ ਸੁਣਕੇ ਸ੍ਰ. ਸ਼ਮਿੰਦਰ ਸਿੰਘ ਦੀ

ਬੈਠਕੇ, ਉਸਦੇ ਅਰਜ਼ ਕਰਨ ਤੇ 'ਚਰਨ ਪਾਣ' ਗਏ। ਜੁੜੀ ਬਣੀ ਸੰਗਤ ਵੀ ਨਾਲ ਸੀ। ਬਾਬਾ ਜੀ ਨੂੰ ਭੇਟਾ ਧਰ, ਉਸ ਨਮਸਕਾਰ ਕੀਤੀ।

ਜੀਵਨ ਨਗਰ ਵਾਪਸ ਆਕੇ ਬਾਬਾ ਜੀ ਦਿੱਲੀ ਵੱਲ ਜਾਣ ਲਈ ਤਿਆਰ ਹੋ ਪਏ।

ਸਤਿਗੁਰਾਂ ਤੇ ਬਾਬਾ ਜੀ ਬਿਨਾ ਜੀਵਨ ਨਗਰ ਵਸਦਿਆਂ ਵੀ ਨਾ ਵਸਦਿਆਂ ਵਰਗਾ ਹੁੰਦਾ ਹੈ।

**੧ ਦਸੰਬਰ ੧੯੫੮**

### ਮੁਲਾਕਾਤ ਸਰਸੇ

ਬਾਬਾ ਬੀਰ ਸਿੰਘ ਜੀ ਨਾਲ ਮੈਂ ਤੇ ਸ੍ਰੀ ਹਰਬੰਸ ਸਿੰਘ ਪਰਵਾਨਾ ਨੇ ਮੁਲਾਕਾਤ ਕੀਤੀ। ਬਾਬਾ ਜੀ ਗਿਲਾ ਪਰਗਟ ਕੀਤਾ ਕਿ ਮੈਂ ਆਉਂਦਾ-ਜਾਂਦਾ ਮਿਲਦਾ ਕਿਉਂ ਨਹੀਂ ? ਮੈਂ ਆਪਣੀ ਮਜਬੂਰੀ ਦੱਸੀ ਕਿ ਉਹਨਾਂ ਨੂੰ ਮਿਲਣ ਲਈ ਰਾਤ ਸਰਸੇ ਹੀ ਕਟਣੀ ਪੈਂਦੀ ਹੈ। ਦੂਰੋਂ ਗਿਆਂ ਵਾਪਸੀ ਤੇ ਦੇਰ ਹੋ ਜਾਂਦੀ ਹੈ ਜਿਸ ਕਾਰਨ ਅਟਕਿਆ ਨਹੀਂ ਜਾਂਦਾ।

**੨ ਦਸੰਬਰ ੧੯੫੮**

### ਤਾਰੀਖ਼

ਬਾਬਾ ਬੀਰ ਸਿੰਘ ਜੀ ਦੀ ਸਰਸੇ ਕਚਹਿਰੀ ਵਿਖੇ ਤਾਰੀਖ ਸੀ। ਵੀਹਾਂ ਨਾਮਧਾਰੀ ਦਰਸ਼ਨਾਂ ਲਈ ਆਏ। ਮੈਂ ਅਤੇ ਸ: ਹਰਬੰਸ ਸਿੰਘ ਪਰਵਾਨਾ ਫੇਰ ਬਾਬਾ ਜੀ ਨੂੰ ਮਿਲੇ।

**੪ ਦਸੰਬਰ ੧੯੫੮**

ਸਤਿਗੁਰੂ ਪ੍ਰਤਾਪ ਸਿੰਘ ਜੀ, ਭਾਈ ਵਜ਼ੀਰ ਸਿੰਘ ਅਤੇ ਸੰਤ ਰਤਨ ਸਿੰਘ ਨਾਲ ਸਵੇਰੇ ੬-੩੦ ਵਜੇ ਜੀਵਨ ਨਗਰ ਆ ਗਏ। ਦਰਸ਼ਨ ਕਰਨ ਗਿਆਂ ਆਪਨੇ ਦਸਿਆ : ਅੱਜ ਬੀਰ ਸਿੰਘ ਦੀ ਜ਼ਮਾਨਤ ਬਾਰੇ ਚੰਡੀਗੜ੍ਹੋਂ ਪਤਾ ਲਗ ਜਾਵੇਗਾ, ਤਾਰੀਖ ਹੈ।

ਇਸ ਸਬੰਧ ਵਿਚ ਸਵੇਰੇ ਸਵੇਰੇ ਸਹੀਦੀ ਵੀ ਕਰਵਾਈ। ੧੨-੩੦ ਤਕ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਿਹਾ। ਸਤਿਗੁਰੂ ਜੀ ਦੀ ਡਾਕ ਲਿਖੀ।

**੫ ਦਸੰਬਰ ੧੯੫੮**

ਅਮਰਤਸਰ ਕਲਾਂ ਦੇ ਬਾਰਾਂ ਨਾਮਧਾਰੀਆਂ ਨੂੰ ੪੦ ਮਣ ਦੇ ਕਰੀਬ ਕਣਕ ਉਧਾਰੀ ਦੇਣ ਦੀ ਸਤਿਗੁਰਾਂ ਵਲੋਂ ਆਗਿਆ ਹੋਈ।

ਸਾਰਾ ਦਿਨ ਸਤਿਗੁਰੂ ਜੀ ਨਾਲ ਹੀ ਬਿਤਾਇਆ।

**੬ ਦਸੰਬਰ ੧੯੫੮**

### ਤਹਿਸੀਲਦਾਰ 'ਦੀਵਾਨ'

ਸਤਿਗੁਰੂ ਜੀ ਸਵੇਰੇ ਸਵੇਰੇ ਹੀ ਮੇਰੇ ਕਮਰੇ ਵਿਚ ਆ ਗਏ। ਮੈਂ ਅਜੇ ਨਹਾ ਕੇ ਕਪੜੇ ਪਾ ਰਿਹਾ ਸਾਂ। ਬੰਗਲੇ (ਨਹਿਰ ਬੰਗਲਾ, ਸੰਤ ਨਗਰ) ਤਹਿਸੀਲਦਾਰ 'ਦੀਵਾਨ' ਦਾ ਪਤਾ ਕਰਨ ਲਈ ਮੈਨੂੰ ਭੇਜਿਆ ਕਿ ਉਹ ਕਿਸ ਮਨੋਰਥ ਨਾਲ ਆਇਆ ਹੈ।

ਉਹ (ਤਹਿਸੀਲਦਾਰ ਦੀਵਾਨ) ਗੈਰ ਮੋਰੂਸੀ ਲੋਕਾਂ ਤੇ ਗੈਰ ਅਲਾਟੀ ਲੋਕਾਂ ਤੋਂ ਬਿਨਾ ਹੋਰ ਨਾਮਧਾਰੀ ਬਾਸ਼ਿੰਦਿਆਂ ਲਈ ਨੋਟਿਸ ਲਿਆਇਆ ਕਿ ਦੇਹ ਜ਼ਮੀਨ ਤੇ ਕਬਜ਼ੇ ਦਾ ਤਾਵਾਨ ਜਾਂ ਟੈਕਸ ਉਗ੍ਰਾਹਿਆ ਜਾਵੇ। ਮੈਂ ਤੇ ਸੂ: ਹਰੀ ਸਿੰਘ ਵਡਾਣੀਆ ਪੁਛ ਕੇ ਆਏ।

ਸਤਿਗੁਰੂ ਜੀ ਦਸਿਆ ਕਿ ਉਹਨਾਂ (ਸਰਕਾਰੀ ਅਫਸਰਾਂ) ਦੀ ਕੋਸ਼ਿਸ਼ ਸਾਡੇ ਮਲਕੀਅਤ ਹੱਕਾਂ ਨੂੰ ਖਰਾਬ ਕਰਨ ਦੀ ਹੈ।

## ਨਾ-ਮਨਜ਼ੂਰ ਨਾ-ਮਨਜ਼ੂਰ

ਸ੍ਰੀ ਰੂਪ ਸਿੰਘ ਬਾਜਾ ਭੈਣੀ ਸਾਹਿਬ ਤੋਂ ਵੱਡੇ ਬਾਬਾ ਜੀ ਦਾ ਰੁੱਕਾ ਲਿਆਇਆ ਕਿ ਛੋਟੇ ਬਾਬਾ ਜੀ ਦੀ ਚੰਡੀਗੜ੍ਹ ਵਾਲੀ ਅਰਜ਼ੀ ਨਾਲ ਜ਼ਮਾਨਤ ਨਹੀਂ ਹੋਈ ਤੇ ਨਾ ਹੀ ਰੀਜੈਕਟ ਹੋਈ ਹੈ।

## ਭਾਈ ਰਾਮ ਸਿੰਘ

ਬਾਰਾਂ ਵਜੇ ਜਥੇਦਾਰ ਸਾਧੂ ਸਿੰਘ ਮਜ਼ਹਬੀ ਜਲੰਧਰੀ ਨੇ ਭਾਈ ਰਾਮ ਸਿੰਘ (ਸ੍. ਤੇਜਾ ਸਿੰਘ ਦਾ ਸਾਂਢੂ) ਦੀ ਬਖਸ਼ਬੰਦੀ ਲਈ ਸਤਿਗੁਰਾਂ ਨੂੰ ਕਿਹਾ। ਉੱਤਰ ਸੀ : ਉਸਨੇ ਅਕਾਲੀਆਂ ਤੇ ਵਿਰੋਧੀਆਂ ਪਾਸ ਆਪਣੇ ਆਪ ਨੂੰ ਨਾਮਧਾਰੀਆਂ ਦਾ ਲੀਡਰ ਸਾਬਤ ਕੀਤਾ ਤੇ ਲਿਖਵਾਂਦਾ ਰਿਹਾ ਹੈ। ਉਹ ਸਾਨੂੰ ਲਿਖ ਕੇ ਦੇਵੇ ਕਿ ਉਸਨੇ ਇਹ ਗਲਤੀ ਕੀਤੀ ਸੀ ਤੇ ਉਹ ਝੂਠਾ ਸੀ। ਕਿਸੇ ਦੀਵਾਨ ਵਿਚ ਆਕੇ ਮਾਫੀ ਮੰਗੇ ਤਾਂ ਗੱਲ ਬਣੇਗੀ।

ਸਾਧੂ ਸਿੰਘ ਵਲੋਂ ਦੁਬਾਰਾ ਵਕਾਲਤ ਕਰਨ ਤੇ ਸਤਿਗੁਰੂ ਜੀ ਗੁਸੇ ਹੋਏ। ਕਿਹਾ : ਜੇ ਮੈਨੂੰ ਗਾਲ੍ਹਾਂ ਕੱਢੀਆਂ ਹੁੰਦੀਆਂ ਤਾਂ ਛਡ ਦਿੰਦਾ ਪਰ ਸਵਾਲ ਨਾਮਧਾਰੀ ਪੰਥ ਨੂੰ ਬਦਨਾਮ ਕਰਨ ਦਾ ਹੈ। ਉਸਨੂੰ ਜੇ ਲੋੜ ਹੈ ਤਾਂ ਮੁਆਫੀ ਲਿਖਕੇ ਦੇਵੇ ਤੇ ਦੀਵਾਨ ਵਿਚ ਆਕੇ ਸਜ਼ਾ ਲੁਆਵੇ।

## ਬਾਵਾ ਨਿਰੰਜਨ ਸਿੰਘ

ਇਸ ਤੋਂ ਪਹਿਲੋਂ ਸਵੇਰੇ ਸ੍ਰ: ਹਰੀ ਸਿੰਘ ਵੜਾਣੀਆਂ (ਕਰੀਵਾਲਾ ਪੱਛਮੀ) ਨੇ ਬਾਵਾ ਨਰਿੰਜਨ ਸਿੰਘ ਕਰੀਵਾਲੇ ਬਾਬਤ ਕਿਹਾ ਸੀ ਕਿ ਉਹ ਬਖਸ਼ਾਣ ਲਈ ਆਉਣਾ ਚਾਹੁੰਦਾ ਹੈ। ਸਤਿਗੁਰਾਂ ਆਖਿਆ : ਉਹ ਕਰੀਵਾਲੇ ਦੀਵਾਨ ਕਰਕੇ ਲਿਖਤੀ ਮਾਫੀ ਮੰਗਣ ਤੇ ਜੋ ਸਜ਼ਾ ਲਾਵਾਂ ਪਰਵਾਨ ਕਰਨ।

**੭ ਦਸੰਬਰ ੧੯੫੯**

**ਜੀਵਨ ਨਗਰ**

ਅੱਜ ਸ੍ਰ: ਤੇਜਾ ਸਿੰਘ ਐਮ. ਐਲ. ਸੀ. ਤੇ ਸ੍ਰੀ ਗੰਗਾ ਬਿਸ਼ਨ ਵਕੀਲ ਨੇ ਸਤਿਗੁਰੂ ਜੀ ਨਾਲ ਇਕ ਮੀਟਿੰਗ ਕੀਤੀ।

ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ, ਸੂਬਾ ਦਰਿਆਮ ਸਿੰਘ ਸਮਜਾ ਸੰਤ ਨਗਰ, ਬੀਕਾਨੇਰ ਦਾ ਸੂਬਾ ਜਵੰਦ ਸਿੰਘ, ਸੰਤ ਗੁਰਮੁਖ ਸਿੰਘ ਭੱਥਰ (ਕਰੀਵਾਲਾ), ਸ੍ਰ: ਭਗਤ ਸਿੰਘ ਸੰਤ ਨਗਰ ਆਦਿ ਕੁਝ ਹੋਰ ਸਰੀਰ ਬਾਬਾ ਆਸਾ ਸਿੰਘ ਚੱਟੀਆਂ ਵਾਲੇ (ਸੰਤ ਨਗਰ) ਨੂੰ ਕਹਿਣ ਗਏ ਕਿ ਉਹ ਦੋਹਾਂ ਚੋਂ ਇਕ ਪਾਸਾ ਰਖੇ ਜਾਂ ਸਤਿਗੁਰਾਂ ਵਾਲਾ ਜਾਂ ਸਾਕਾਂ ਵਾਲਾ।

ਗੱਲ ਕੀ ਮੁੱਕੀ ਮੈਨੂੰ ਪਤਾ ਨਹੀਂ ਲਗਾ।

ਮੇਰੇ ਪਰਮ ਮਿਤਰ ਸੇਠ ਗੁਰਬਖਸ਼ ਸਿੰਘ ਪ੍ਰੀਤਮ (ਬੈਂਕੋਕ) ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ।

ਪਤਾ ਲਗਾ ਕਿ ਸ੍. ਰਵੇਲ ਸਿੰਘ ਨੇ ਥੱਕੋਆ (ਮੋਗੀਵਾਲਾ—ਸਰਸਾ) ਅਤੇ ਸ੍ਰ: ਅਵਤਾਰ ਸਿੰਘ ਕਰੀਵਾਲਾ ਹੁਰਾਂ ਦੇ ਖਿਲਾਫ ਵੀ ਭਾਈ ਘਸੀਟਾ ਸਿੰਘ ਧੜੇ ਨੇ ਦਰਖਾਸਤ ਦਿਤੀ ਹੈ ਕਿ ਉਹ ਉਹਨਾਂ ਦੇ ਗੁਆਹਾਂ ਨੂੰ ਬੈਠਾਂਦੇ ਹਨ।

## ਸ਼ਰਮਿੰਦਗੀ

ਰਾਤੀਂ ੭ ਵਜੇ ਦੀ ਥਾਂ ੭-੩੦ ਵਜੇ ਸਤਿਗੁਰੂ ਜੀ ਪਾਸ ਸੰਤ ਤਰਨ ਸਿੰਘ ਵਹਿਮੀ; ਸ੍ਰੀ ਹਜ਼ੂਰ ਸਿੰਘ ਚੰਦਰਹਾਸ ਅਤੇ ਮੈਂ ਪਹੁੰਚੇ ਤਾਂ ਸਤਿਗੁਰਾਂ ਸ਼ਰਮਿੰਦਾ ਕੀਤਾਂ ਕਿ ਉਹ ਤਾਂ ਕਈਆਂ ਨਾਲ ਭੁਗਤਦੇ ਹਨ ਪਰ ਅਸੀਂ ਉਹਨਾਂ ਨਾਲ ਭੁਗਤਣ ਲਈ ਕੱਠੇ ਹੋਕੇ ਵੇਲੇ ਸਿਰ ਨਹੀਂ ਆਉਂਦੇ।

੮ ਦਸੰਬਰ ੧੯੫੮

## ਮਿੱਤਰ ਦੀ ਰਾਇ

ਅੱਜ ਸੇਠ ਗੁਰਬਖਸ਼ ਸਿੰਘ (ਬੈਂਕੌਕ) ਵੀ ਸਾਡੇ ਨਾਲ ਹੀ ਸਤਿਗੁਰੂ ਜੀ ਪਾਸ ਗਿਆ। ਬਾਬਾ ਜੀ ਦੇ ਕੇਸ ਬਾਰੇ ਗੱਲਬਾਤ ਕਰਦਿਆਂ ਉਸ ਰਾਇ ਪ੍ਰਗਟ ਕੀਤੀ : ਸਾਨੂੰ ਕਾਂਗਰਸ ਦੇ ਕਾਬਜ਼ ਗਰੁਪ ਨਾਲ ਹੀ ਰਲ ਕੇ ਚਲਣਾ ਚਾਹੀਦਾ ਹੈ। ਤਾਂ ਹੀ ਭਲਾ ਹੈ। ਸ: ਪ੍ਰਤਾਪ ਸਿੰਘ ਕੈਰੋਂ ਨਾਲ ਮੱਦਾ ਜੋੜਕੇ ਚੱਲਿਆਂ ਹੀ ਵਿਰੋਧੀਆਂ ਨੂੰ ਪਛਾੜਿਆ ਜਾ ਸਕਦਾ ਹੈ। ਅਤੇ ਇਹਨਾਂ ਦੀ ਪਛਾੜ ਬਿਨਾ ਸਾਡੀ ਦਾਲ ਗਲਣੀ ਔਖੀ ਹੈ।

ਸੇਠ ਜੀ ਦੀ ਰਾਇ ਵਿਚ ਵੱਡੇ ਬਾਬਾ ਜੀ ਨੂੰ ਲੋਕਾਂ ਦੀਆਂ ਸਿਫਾਰਸ਼ਾਂ ਕਰਨ ਲਈ ਦਿੱਲੀ ਹੈਡ ਕੁਆਰਟਰ ਬਣਾਣਾ ਚਾਹੀਦਾ ਹੈ।

ਸਤਿਗੁਰਾਂ ਮੇਰੇ ਨਾਲ ਗੱਲ ਕੀਤੀ : 'ਸਾਨੂੰ ਕਾਕਿਆਂ ਦੱਸਿਆ ਨਹੀਂ, ਅਸੀਂ ਪੰਹਠ ਹਜ਼ਾਰ ਰੁਪਏ ਦੇ ਕਰਜ਼ਾਈ ਹੋਏ ਪਏ ਹਾਂ। ਮੈਂ ਉਸ ਦਿਨ ਦਾ ਪਰੇਸ਼ਾਨ ਹਾਂ।'

## ਕਿਸਾਨ ਕਾਨਫਰੰਸ

ਮੈਂ ਅੱਜ ਸਵੇਰੇ ਸਤਿਗੁਰੂ ਜੀ ਨਾਲ ਸੂਬਾ ਕਿਸਾਨ ਸਭਾ ਦੀ ਸਰਸੇ ਵਿਚ ਹੋਣ ਵਾਲੀ ੧੦ ਤਾਰੀਖ ਦੀ ਇਕਤ੍ਰਤਾ ਬਾਬਤ ਜ਼ਿਕਰ ਕੀਤਾ। ਸਤਿਗੁਰਾਂ ਉੱਤਰ ਵਿਚ ਕਿਹਾ : ਅਸੀਂ ਮਦਦ ਸਾਰੀ ਕਰਾਂਗੇ, ਪਰ ਮੈਂਬਰ ਨਹੀਂ ਬਣਦੇ। ਜਲਸੇ ਕਰ ਲੈਣ। ਉਗਰਾਹੀ ਵੀ ਦਿਆਂਗੇ।

ਅਤੇ ਏਸ ਮਸਲੇ ਤੇ ਕੱਲ੍ਹ ਨੂੰ ਇਕ ਇਕੱਠ ਕਰਨ ਲਈ ਸਤਿਗੁਰਾਂ ਪਿੰਡਾਂ ਨੂੰ ਚਿੱਠੀਆਂ ਲਿਖਵਾਈਆਂ।

੯ ਦਸੰਬਰ ੧੯੫੮

ਜਦੋਂ ਅਸੀਂ ਹੁਕਮਨਾਮਿਆਂ ਦਾ ਪਾਠ ਕਰਕੇ ਬਗੀਚਿਓਂ ਬਾਹਰ ਆਏ ਤੇ ਬਾਹਰ ਸਾਰੇ ਹੀ ਨਾਮਧਾਰੀ ਪਿੰਡਾਂ ਦੇ ਮੁਖੀ ਤੇ ਕੁਝ ਦਰਸ਼ਕ ਆਏ ਹੋਏ ਸਨ। ਇਹਨਾਂ ਨੂੰ ਲੰਗਰ ਛਕਾਣ ਉਪਰੰਤ ਸਤਿਗੁਰਾਂ ਕਿਸਾਨ ਸਭਾ ਦੇ ਜਲਸਿਆਂ ਵਿਚ ਸਾਮਲ ਹੋਣ ਲਈ ਕਿਹਾ ਤੇ ਪੱਕੀ ਕੀਤੀ ਉਹ ਕਿਸਾਨ ਸਭਾ ਦੇ ਮੈਂਬਰ ਨਾ ਬਣਨ ਪਰ ਕਿਉਂਕਿ ਉਹ ਕਿਸਾਨਾਂ ਦੇ ਭਲੇ ਲਈ ਕੰਮ ਕਰਦੇ ਹਨ ਇਸ ਲਈ ਉਹਨਾਂ ਦੀ ਮਦਦ ਕੀਤੀ ਜਾਏ ਅਤੇ ਸੁਣਿਆ ਜਾਏ। ਦੂਜੀ ਗੱਲ ਇਕ ਚੁਆਨੀ ਫੀ ਨਹਿਰੀ ਏਕੜ, ਇਕ ਦੁਆਨੀ ਬਰਾਨੀ ਤੇ ਨਾਲੀ ਫੀ ਏਕੜ ਦੇ ਹਿਸਾਬ ਫੰਡ ਉਗਰਾਹਿਆ ਜਾਏ।

ਇਹ ਵੀ ਆਗਿਆ ਕੀਤੀ ਕਿ ਉਗਰਾਹੀ ਕਰਕੇ ਲਿਆਂਦੀ ਜਾਵੇ ਪਰ ਕਿਸਾਨ ਸਭਾ ਮੁਖੀਆਂ ਨੂੰ ਦੇਣਗੇ ਉਹ ਆਪ ਹੀ। ਲਗ ਭਗ ਚਾਰ ਵਜੇ ਲਉਦੇ ਵੇਲੇ ਸਤਿਗੁਰੂ ਜੀ ਦਿੱਲੀ ਨੂੰ, ਆਪਣੇ ਸੇਵਕਾਂ ਨਾਲ ਰਵਾਨਾ ਹੋ ਗਏ।

ਤੁਰਨ ਲਗਿਆਂ ਸੰਤ ਸ਼ਿੰਗਾਰਾ ਸਿੰਘ ਕਰੀਵਾਲਾ ਬਾਵਾ ਨਿਰੰਜਨ ਸਿੰਘ ਵਲੋਂ ਖਿਮਾ ਮੰਗਣ ਦੀ ਬੇਨਤੀ ਲੈ ਕੇ ਆਏ। ਬਾਵਾ ਨਿਰੰਜਨ ਸਿੰਘ ਕਰੀਵਾਲਾ ਕਾਂਗਰਸੀ ਕਾਨਫਰੰਸ ਸਮੇਂ ਗਿਆਨੀ ਕਰਤਾਰ ਸਿੰਘ ਦੀ ਪ੍ਰਧਾਨਗੀ ਹੇਠ, ਉਹਨਾਂ ਦੇ ਮਾਣ ਹਿੱਤ ਇਕ ਮਾਨ ਪੱਤਰ ਪੜ੍ਹਿਆ ਜਿਸਦਾ ਮੁਖ ਭਾਗ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿੰਦਾ ਹੀ ਸੀ।

੧੩ ਦਸੰਬਰ ੧੯੫੮

ਦਿੱਲੀ

ਅੱਜ ਏਥੇ ਇਨਕਲਾਬੀ (ਸਰਬ ਭਾਰਤੀ) ਕਾਨਫਰੰਸ ਅਤੇ ਗੋ. ਸੰਮੇਲਨ ਹੋ ਰਿਹਾ ਹੈ। ਪਹਿਲੀ ਦੇਸ਼ ਭਗਤ ਇਨਕਲਾਬੀਆਂ ਦੀ ਪ੍ਰਤੀਨਿਧਤਾ ਕਰਦੀ ਹੈ, ਦੂਜਾ ਗਊ ਭਗਤਾਂ ਦੀ

ਸਰਪ੍ਰਸਤੀ ਕਰਦਾ ਹੈ।

ਸਤਿਗੁਰੂ ਜੀ ਇਹਨਾਂ ਇਕੱਠਾਂ ਵਾਸਤੇ ਏਥੇ ਆਏ ਹੋਏ ਹਨ। ਮੈਂ ਅਤੇ ਸ: ਅਵਤਾਰ ਸਿੰਘ ਭੌਰ (ਕਾਂਗੀਵਾਂਲਾਂ) ਸਾਢੇ ਬਾਰਾਂ ਵਜੇ ਬੱਸ ਦੁਆਰਾ ਸਫਰ ਕਰ ਦਿੱਲੀ ਆਣ ਉਤਰੇ। ਸਤਿਗੁਰੂ ਜੀ ਤਾਂ ਸ਼ਾਮ ਤੱਕ ਨਾ ਮਿਲੇ ਪਰ ਵੱਡੇ ਬਾਬਾ ਜੀ ਮਿਲ ਪਏ। ਅਤੇ ਛੇਤੀ ਹੀ ਵੱਡੇ ਬਾਬਾ ਜੀ ਭੈਣੀ ਸਾਹਿਬ ਲਈ ਕਾਰ ਦੁਆਰਾ ਚਲ ਪਏ।

ਰਾਤੀਂ, ਸੇਠ ਕਰਤਾਰ ਸਿੰਘ ਕੇਨਣ ਸਿਆਣ ਬੈਂਕੋਕ ਵਾਲੇ ਦੀ ਨਵੀਂ ਖਰੀਦੀ ਕੋਠੀ (ਕਰੋਲ ਬਾਗ) ਵਿਚ ਸਤਿਗੁਰੂ ਜੀ ਨੂੰ ਡਾਕ ਸੁਣਾਈ ਤੇ ਦਿਤੇ ਗਏ ਆਦੇਸ਼ ਅਨੁਸਾਰ ਉੱਤਰ ਲਿਖੇ।

**੧੪ ਦਸੰਬਰ ੧੯੫੮**

**ਦਿਲੀ**

ਸਤਿਗੁਰੂ ਜੀ ਨਾਲ ਦੋਹਾਂ ਕਾਨਫਰੰਸਾਂ ਵਿਚ ਆਵਾਜਾਈ ਰਹੀ। ਪ੍ਰਸ਼ਾਦ ਛਕਣ ਸਮੇਂ ਮੈਂ ਸਤਿਗੁਰੂ ਜੀ ਨੂੰ ਕਿਸਾਨ ਸਭਾ ਦੀ ਸਰਸਾ ਕਾਨਫਰੰਸ ਤਿਆਰੀ ਕਮੇਟੀ ਦੇ ਕੰਮ ਤੋਂ ਜਾਣੂ ਕਰਵਾਇਆ ਤੇ ਆਖਿਆ ਕਿ ਜੇ ਆਪਾਂ ਗਰੀ-ਸੇਵਾ ਲਈ ਸਹਾਇਤਾ ਦੇ ਸਕਦੇ ਹਾਂ ਤਾਂ ਗਰੀਬ ਕਿਸਾਨਾਂ ਦੀਆਂ ਖੁਸ਼ੀਆਂ ਵੀ ਲਈਦੇ।

ਸਤਿਗੁਰੂ ਜੀ ਨੇ ਮੈਨੂੰ ਕਿਹਾ : ਮੈਨੂੰ ਤੇਰੇ ਕੰਮ ਨਾਲ ਤਸੱਲੀ ਹੁੰਦੀ ਹੈ।

ਸ਼ਾਮ ਨੂੰ ਫਿਰ ਸਤਿਗੁਰੂ ਦੋਹਾਂ ਸੰਮੇਲਨਾਂ ਤੇ ਪਹੁੰਚੇ।

### ਪ੍ਰੀਤਮ ਸਿੰਘ ਪੰਛੀ

ਇਨਕਲਾਬੀ ਕਾਨਫਰੰਸ ਵਿਚ ਮੈਨੂੰ ਮੇਰਾ ਬਾਲ-ਸਖਾਈ ਪ੍ਰੀਤਮ ਸਿੰਘ ਪੰਛੀ ਵੀ ਮਿਲਿਆ—ਦਾੜੀ ਮੁੱਛਾਂ ਤੇ ਕੇਸਾਂ ਵਲੋਂ ਚੱਟਮ, ਯੂ.ਪੀ. ਦੇ ਲੇਖਕਾਂ ਵਰਗਾ, ਹੁਣ ਇਹ ਹਿੰਦੀ ਲੇਖਕ ਬਣਿਆ ਹੈ। ਕਈ 'ਸਤਿਜੁਗ' ਦਾ ਸੰਪਾਦਕ ਸੀ। ਕਹਿਣ ਲਗਾ : ਰੀਕਾਰਡ ਤੋਂ ਕਮਿਊਨਿਸਟ ਹੋਣ ਕਰਕੇ ਰਹਿ ਗਿਆ ਨਹੀਂ ਤਾਂ ਜਲੰਧਰ ਰੇਡੀਓ ਤੋਂ ੩੦੦ ਰੁਪਏ ਦੀ ਨੌਕਰੀ ਮਿਲ ਜਾਣੀ ਸੀ।

ਮੈਂ ਸਤਿਗੁਰਾਂ ਦੀ ਆਗਿਆ ਅਨੁਸਾਰ ਰਾਤੀਂ ੧੦ ਵਜੇ ਪੰਜਾਬ ਮੇਲ ਤੇ ਸਵਾਰ ਹੋ ਦਿਨ ਚੜ੍ਹੇ ਸਰਸੇ ਪਹੁੰਚ ਗਿਆਂ।

**੧੭ ਦਸੰਬਰ ੧੯੫੮**

### ਤਾਰੀਖ਼

ਅੱਜ ਬਾਬਾ ਜੀ ਛੋਟਿਆਂ ਦੀ ਤਾਰੀਖ਼ ਸੀ, ਸਰਸੇ। ਲੋਕ ਬੜੇ ਦਰਸ਼ਨਾਂ ਨੂੰ ਗਏ। ਮੇਰਾ ਜੀ ਤਾਂ ਬੜਾ ਕਰਦਾ ਸੀ ਪਰ ਗਿਆ ਨਹੀਂ। ਥਕਾਵਟ ਤੇ ਅਖਬਾਰ ਦੇ ਕੰਮ ਕਾਰਨ।

**੧੮ ਦਸੰਬਰ ੧੯੫੮**

ਸਤਿਗੁਰੂ ਜੀ ਕੱਲ ਤਕ ਦਿੱਲੀ ਹੀ ਸਨ। ਅੱਜ ਕਾਨਪੁਰ ਨੂੰ ਚਲੇ ਗਏ ਹਨ। ਅਗੋਂ ਉਹਨਾਂ ੧੯ ਦਸੰਬਰ ਨੂੰ ਜਾਂ ਇਸ ਤੋਂ ਥੋੜਾ ਅਗੋਂ ਪਿਛੋਂ ਬਾਈਲੋਂਡ ਵੀ ਜਾਣਾ ਹੈ।

ਮੈਂ ਅੱਜ ਪਿੰਡ ਜਾਣਾ ਸੀ। ਵੱਡੇ ਬਾਬਾ ਜੀ ਦਾ ੨ ਵਜੇ ਤਕ ਜੀਵਨ ਨਗਰ ਪਹੁੰਚ ਜਾਣਾ ਸੁਣਿਆ ਸੀ ਉਡੀਕ ਕੇ, ਪਿੰਡ ਲਈ ਬੱਸ ਤੇ ਚੜ੍ਹ ਤੁਰਿਆ।

### ਸਰਸੇ ਦੇ ਕਾਮਰੇਡ

ਸਰਸੇ ਪਹੁੰਚਣ ਤੇ ਮੈਨੂੰ ਕਾਮਰੇਡ ਬਖਸ਼ੀ ਨੇ ਨਾਮਧਾਰੀ ਹਲਕੇ ਵਿਚ ਕਿਸਾਨ ਸਭਾ ਦੇ ਜਲਸੇ ਕਰਨ ਦਾ ਪ੍ਰੋਗਰਾਮ ਪੁਛਿਆ। ਕਾਮਰੇਡ ਭੁਮਣ ਸਿੰਘ ਢੋਟੀਆਂ ਵਾਲੇ ਨੇ ਕੁਝ ਅਜਿਹੇ

ਵਿਚਾਰ ਦਸੇ ਜਿਨ੍ਹਾਂ ਦਾ ਮਤਲਬ ਸੀ ਕਿ ਜੇ ਕੈਰੋਂ ਨਾਲ ਕੋਈ ਵਿਚੋਲਾ ਸੁਲਹ ਦਾ ਰਾਹ ਕੱਢ ਲਏ ਤਾਂ ਬਾਬਾ ਜੀ ਨੂੰ ਜੇਲ੍ਹ ਚੋਂ ਛੁਟਕਾਰਾ ਦਿਵਾਇਆ ਜਾ ਸਕਦਾ ਹੈ।

ਅੱਜ ਪਹਿਲੀ ਵੇਰ ਮੈਂ ਕਾਮਰੇਡ ਵਧਮਣ ਸਿੰਘ ਨਾਲ ਘੰਟਾ ਭਰ ਗੱਲਬਾਤ ਕੀਤੀ। ਉਸਦੇ ਸੁਣਨ ਤੋਂ ਮੈਨੂੰ ਇੰਜ ਭਾਸਿਆ ਜਿਵੇਂ ਉਹ ਨਿਰਾ ਕਮਿਊਨਿਸਟ ਨਹੀਂ। ਕੁਝ ਚੌਧਰੀਪੁਣਾ ਵੀ ਰਖਦਾ ਹੈ ; ਕੈਰੋਂ ਦੀ ਨਾਦਿਰਸ਼ਾਹੀ ਖਿਲਾਫ ਡੱਟ ਕੇ ਲੜਨ ਦੀ ਥਾਂ ਉਹ ਸਮਝੌਤੇ ਦਾ ਰਾਹ ਚੁਣਦਾ ਹੈ।

**੧ ਜਨਵਰੀ ੧੯੫੯**

**ਜੀਵਨ ਨਗਰ**

ਬਾਬਾ ਜਗਜੀਤ ਸਿੰਘ ਜੀ ਕੱਲ ਦੇ, ਛੇ ਕੁ ਦਿਨ ਜੀਵਨ ਨਗਰ ਰਹਿਣ ਲਈ ਆ ਗਏ ਹਨ। ਉਹਨਾਂ ਕੁਝ ਗੱਲਾਂ ਮੇਰੇ ਨਾਲ ਇਕਾਂਤ ਵਿਚ ਕੀਤੀਆਂ।

ਬਾਬਾ ਬੀਰ ਸਿੰਘ ਜੀ ੨੫-੧੨-੫੮ ਦੀ ਰਾਤੀਂ ਫੀਰੋਜ਼ਪੁਰ ਸੈਂਟਰਲ ਜੇਲ ਵਿਚ ਲਿਜਾਏ ਗਏ ਹਨ। ਉਹਨਾਂ ਦਾ ਕੇਸ ਉਥੇ ਤਬਦੀਲ ਹੋ ਗਿਆ ਹੈ।

**੩ ਜਨਵਰੀ ੧੯੫੯**

**ਫਗਵਾੜਾ**

ਫਗਵਾੜੇ ਸੰਤ ਪ੍ਰੀਤਮ ਸਿੰਘ ਪੱਦੀ ਨੂੰ ਮੈਨੂੰ ਤੱਕ ਕੇ ਬਹੁਤ ਖੁਸ਼ੀ ਹੋਈ। ਇਹ ਮੈਨੂੰ ਅਫਰੀਕਾ ਖੜਨ ਲਈ ਦਿਲੋਂ ਉਤਾਵਲੇ ਸਨ। ਸਤਿਗੁਰਾਂ ਕਿਹਾ ਸੀ ਕਿ ਜੇ ਮੇਰਾ ਪਾਸਪੋਰਟ ਬਣ ਜਾਵੇ ਤਾਂ ਕੰਪਾਲਾ ਦੇ ਹੋਲੇ ਵਾਸਤੇ ਮੈਂ ਨਾਲ ਜਾਵਾਂ। ਮੈਂ ਤਾਂ ਕੁਝ ਠੰਢਾ ਈ ਸਾਂ ਪਰ ਪ੍ਰੀਤਮ ਸਿੰਘ ਜੀ ਨੇ ਬੜੇ ਜਤਨ ਕੀਤੇ, ਦੋ ਤਾਰਾਂ ਤੇ ਖ਼ਤ ਵਗੈਰਾ ਭੇਜ ਕੇ ਮੈਨੂੰ ਪਰੇਰਿਆ ਸੀ।

ਮੈਂ ਹੁਣ ਏਸ ਮਕਸਦ ਅਤੇ ਬਸੰਤ ਅੰਕ ਲਈ ਲੇਖ ਇਕੱਤਰ ਕਰਨ ਵਾਸਤੇ ਏਧਰ ਆਇਆ ਸਾਂ। ਪ੍ਰੀਤਮ ਸਿੰਘ ਜੀ ਮੇਰੇ ਨਾਲ ਜਲੰਧਰ ਗਏ ਤੇ ਟਰੈਵਲ ਏਜੰਟਾਂ ਨਾਲ ਗੱਲਬਾਤ ਕੀਤੀ। ਰਾਤ ਪੱਦੀ ਆ ਕੇ ਹੀ ਟਿਕਿਆ।

**੪ ਜਨਵਰੀ ੧੯੫੯**

**ਬਬੇਲੀ**

ਸਵੇਰੇ ਇਸ਼ਨਾਨ ਪਾਣੀ ਕਰ ਮੈਂ ਬਬੇਲੀ ਲਈ ਚਲਿਆ। ਏਥੇ ਆਉਣ ਤੇ ਮੈਨੂੰ ਕਾ: ਹਰਕਿਸ਼ਨ ਸਿੰਘ ਸੁਰਜੀਤ ਮਿਲੇ। ਇਹ ਕਮਿਊਨਿਸਟ ਪਾਰਟੀ ਆਫ ਇੰਡੀਆ ਵਲੋਂ ਪੰਜਾਬ ਸੂਬਾ ਸਕੱਤਰ ਹਨ। ਮੇਰੇ ਅਫਰੀਕਾ ਜਾਣ ਲਈ ਪਾਸਪੋਰਟ ਬਾਰੇ ਇਨ੍ਹਾਂ ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ ਜ਼ਿਲਾ ਜਲੰਧਰ ਕਮੇਟੀ ਦੇ ਸਕੱਤਰ ਦੀ ਡਿਊਟੀ ਲਾਈ ਕਿ ਮੇਰੇ ਲਈ ਕਿਹੜਾ ਅਮਲ ਠੀਕ ਰਹੇਗਾ, ਪਤਾ ਕਰਕੇ ਦੱਸਣ।

ਏਥੇ ਹੀ ਕਾਮਰੇਡ ਸੁਰਜੀਤ ਜੀ ਨੇ ਦੱਸਿਆ : ਅਸੀਂ ਮਹਾਰਾਜ ਪ੍ਰਤਾਪ ਸਿੰਘ ਜੀ ਨਾਲ ਪੈਸੇ ਇਕੱਠੇ ਕਰਨ ਵਾਲਾ ਕੋਈ ਸੰਬੰਧ ਨਹੀਂ ਚਾਹੁੰਦੇ। ਜਿਥੋਂ ਤਕ ਨਾਮਧਾਰੀਆਂ ਦਾ ਸੰਬੰਧ ਹੈ, ਉਹ ਸਾਧਾਰਨ ਕਿਸਾਨ ਹਨ ਤੇ ਉਹਨਾਂ ਦਾ ਭਲਾ ਵੀ ਸਮੁੱਚੀ ਤਹਿਰੀਕ ਨਾਲ ਹੀ ਹੈ। ਬੜੇ ਹਿੱਤ ਪਿਆਰ ਨਾਲ ਗੱਲਾਂ ਬਾਤਾਂ ਹੋਈਆਂ ਤੇ ਬਾਬਾ ਬੀਰ ਸਿੰਘ ਜੀ ਦੇ ਕੇਸ ਬਾਰੇ ਵੀ ਚਰਚਾ ਹੋਈ।

ਕਾਮਰੇਡ ਬੀ.ਐਸ. ਪ੍ਰੇਮ ਨੇ ਉਹ ਸਾਰੀਆਂ ਜ਼ਿਮੇਵਾਰੀਆਂ ਆਪਣੇ ਸਿਰ ਲੈ ਲਈਆਂ ਜੋ ਮੇਰੇ ਪਾਸਪੋਰਟ ਲਈ ਲੋੜੀਂਦੀਆਂ ਸਨ।

**ਬਾਬਾ ਭਾਗ ਸਿੰਘ ਕੈਨੇਡੀਅਨ**

ਰਾਤ ਬਾ: ਸ਼ਿਵ ਸਿੰਘ ਕੇ ਘਰ ਰਿਹਾ। ਏਥੇ ਮੇਰੇ ਪਾਸ ਬਾਬਾ ਭਾਗ ਸਿੰਘ ਕੈਨੇਡੀਅਨ

ਵੀ ਸੁਤੇ। ਸ਼ਿਵ ਸਿੰਘ ਅਤੇ ਉਨ੍ਹਾਂ ਦੀ ਨੂੰਹ ਸਵਰਨ ਕੌਰ ਵੀ। ਬਾਬਾ ਭਾਗ ਸਿੰਘ ਜੀ ਨੇ ਮੇਰੇ ਬਾਰੇ ਕਿਹਾ : ਤੁਹਾਨੂੰ ਪਹਿਲੀ ਵਾਰ ਮਿਲਣ ਤੇ ਹੀ ਤੁਹਾਡੇ ਬੀਬੇਪਣ ਦਾ ਮੇਰੇ ਤੇ ਅਸਰ ਪੈ ਗਿਆ ਸੀ।

ਅੱਜ ਰਾਤੀਂ ਬਾਬਾ ਭਾਗ ਸਿੰਘ ਹੁਰਾਂ ਦਸਿਆ ਕਿ ਕਿਵੇਂ ਉਹ ਆਪਣੀ ਜਵਾਨੀ ਵੇਲੇ ਹੀ ਅਮਰੀਕਾ ਚਲੇ ਗਏ। ਫਿਰ ਉਥੋਂ ਗ਼ਦਰ ਪਾਰਟੀ ਦੇ ਸੰਬੰਧ ਵਿਚ ਵਾਪਸ ਹਿੰਦ ਆਏ। ਏਥੇ ਆਕੇ 'ਕਿਰਤੀ' ਰਸਾਲਾ ਕਢਿਆ ਅਤੇ ਉਮਰ ਦੇ ਦੋ ਹਿਸੇ ਭਾਰਤ ਦੀਆਂ ਜੇਲ੍ਹਾਂ ਵਿਚ ਹੀ ਬਿਤਾਏ। ਅੱਜ ਉਹਨਾਂ ਦੀ ੮੪ ਸਾਲ ਉਮਰ ਹੈ।

ਬਾਬਾ ਜੀ ਨੇ ਇਹ ਵੀ ਦਸਿਆ ਕਿ ਜਦੋਂ ਸੰਨ ੧੯੧੪ ਵਿਚ ਅਮਰੀਕਾ ਤੋਂ ਉਹ ਵਾਪਸ ਆ ਰਹੇ ਸਨ ਤਾਂ ਮਾਂਡਲੇ ਵਿਚ ਬਾਬਾ ਲੱਖਾ ਸਿੰਘ (ਗੁਰੂ ਰਾਮ ਸਿੰਘ ਜੀ ਨਾਲ ਜਲਾਵਤਨ ਹੋਏ ਇਕ ਸੂਬੇ) ਨਾਮਧਾਰੀ ਦੇ ਪਰਵਾਰ ਨੂੰ ਮਿਲੇ। ਬਾਬਾ ਜਵਾਲਾ ਸਿੰਘ ਤੇ ਲੱਖਾ ਸਿੰਘ ਹੁਰਾਂ ਦੀਆਂ ਧੀਆਂ ਉਨ੍ਹਾਂ ਨੂੰ ਮਿਲੀਆਂ ਸਨ। ਉਹਨਾਂ ਕਿਹਾ ਸੀ : ਤੁਹਾਡੇ ਵਲੋਂ ਫੈਲਾਏ ਜਾ ਰਹੇ ਗਦਰ ਦੀ ਹਾਲਤ ਵਿਚ ਅਸੀਂ ਨਾਮਧਾਰੀ ਸੰਗਤਾਂ ਨੂੰ ਸੁਨੇਹਾ ਘੱਲਾਂਗੀਆਂ ਕਿ ਉਹ ਵੀ ਤੁਹਾਡੇ ਨਾਲ ਮਿਲ ਕੇ ਬ੍ਰਿਟਿਸ਼ ਰਾਜ ਦੀਆਂ ਜੜ੍ਹਾਂ ਉਖੇੜਨ।

ਤੇ ਇੰਜ ਦੇਸ਼ ਭਗਤੀ ਭਰਪੂਰ ਗੱਲਬਾਤ ਦੇ ਵਾਤਾਵਰਣ ਵਿਚ ਅਸੀਂ ਨੀਂਦ ਦੀ ਗੋਦ ਵਿਚ ਚਲੇ ਗਏ।

### ੫ ਜਨਵਰੀ ੧੯੫੯
### ਜਲੰਧਰ

ਸਵੇਰੇ ਰੋਟੀ ਪਾਣੀ ਖਾ ਪੀ ਕੇ ਸਵਾ ਨੌਂ ਦੇ ਕਰੀਬ ਬਾਬਾ ਭਾਗ ਸਿੰਘ, ਸ: ਸ਼ਿਵ ਸਿੰਘ ਤੇ ਮੈਂ ਫਗਵਾੜੇ ਨੂੰ ਚਲੇ। ਸਾਰੀ ਰਾਤ ਕਿਣਮਿਣ ਰਹਿਣ ਕਰਕੇ ਰਾਹ ਬੜੇ ਕਸੂਤੇ ਹੋ ਗਏ ਸਨ। ਸਫਰ ਸਾਈਕਲਾਂ ਤੇ ਕਰਨਾ ਸੀ।

ਫਗਵੜੇ ੧੧ ਵਜੇ ਪਹੁੰਚ ਗਏ।

ਮੈਂ ਏਥੇ ਬਸੰਤ ਨੰਬਰ ਦੇ ਲੇਖਾਂ ਬਾਰੇ ਸ: ਭਜਨ ਸਿੰਘ ਚੇਤਕ ਤੇ ਸ: ਮੋਹਨ ਸਿੰਘ ਮਤਵਾਲਾ ਨੂੰ ਮਿਲਣਾ ਸੀ।

੨ ਵਜੇ ਤਕ ਜਲੰਧਰ ਚਲਾ ਗਿਆ।

ਏਥੇ ਕਾ: ਜੋਹਲ, ਪਰਵਾਨਾ, ਆਜ਼ਾਦ ਜੀ, ਦੁਸਾਂਝ ਜੀ, ਗਿਆਨੀ ਸ਼ਾਦੀ ਸਿੰਘ, ਗਿਆਨੀ ਹੀਰਾ ਸਿੰਘ, ਕਾ: ਤੇਰਾ ਸਿੰਘ ਚੰਨ, ਗਿਆਨੀ ਗੁਰਬਖਸ਼ ਸਿੰਘ ਬੰਨੇਆਣਾ, ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ ਆਦਿਕਾਂ ਨੂੰ ਮਿਲਿਆ ਤੇ ਲੇਖ ਲਿਖਣ ਦੀ ਪੱਕੀ ਕੀਤੀ। ਆਜ਼ਾਦ ਜੀ ਪਾਸ ਰਾਤੀਂ ਗਿਆ। ਪਰ ਰਾਤ ਨਾ ਰਿਹਾ, ਹਾਲਾਂ ਕਿ ਉਹਨਾਂ ਦਾ ਜੀ ਕਰਦਾ ਸੀ। ਰਾਤ ਦਰਸ਼ਨ ਸਿੰਘ ਹੁਰਾਂ ਦੇ ਘਰ ਰਿਹਾ। ਪਾਸਪੋਰਟ ਬਾਰੇ ਗੱਲਬਾਤ ਕੀਤੀ।

### ੬ ਜਨਵਰੀ ੧੯੫੯
### ਪ੍ਰੀਤ ਨਗਰ

ਸਵੇਰੇ ਉਠ ਕੇ ਤਿਆਰੀ ਕਰ ੧੦ ਵਜੇ ਤਕ ਮੈਂ ਅਤੇ ਕਾ: ਦਰਸ਼ਨ ਸਿੰਘ ਮਿ: ਗੌਤਮ ਦੇ ਗਏ। ਉਸਨੇ ਸਮਝਾਇਆ ਕਿ ਪਾਸਪੋਰਟ ਸਰਸਿਓਂ ਹੀ ਜਾਰੀ ਕਰਵਾਣਾ ਚਾਹੀਦਾ ਹੈ।

ਫਿਰ ਮੈਂ ਪ੍ਰੀਤ ਨਗਰ (ਅੰਮ੍ਰਿਤਸਰ) ਲਈ ਕੂਚ ਕੀਤਾ। ੪-੩੦ ਵਜੇ ਸ਼ਾਮੀਂ ਹੀ ਪਹੁੰਚ ਸਕਿਆ ਸ: ਗੁਰਬਖਸ਼ ਸਿੰਘ, ਨਵਤੇਜ ਤੇ ਆਨੰਦ ਜਗਜੀਤ ਸਿੰਘ ਜੀ ਨੂੰ ਮਿਲਕੇ ਸਤਿਜੁਗ ਵਾਸਤੇ ਲੇਖ ਲਿਖਣ ਦੀ ਪੱਕੀ ਕੀਤੀ। ਗੁਰਬਖਸ਼ ਸਿੰਘ ਜੀ ਨੂੰ ਬੜੇ ਸਵੱਛ ਤੇ ਸੁੰਦਰ ਲਿਖਣ ਕਮਰੇ ਜੇ ਡਰਾਇੰਗ ਰੂਮ ਵਿਚ ਮਿਲਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇੱਛਾ ਦੱਸੀ ਕਿ ਉਹ ਕਿਵੇਂ

ਇਹਨਾਂ ਨੂੰ ਮਿਲਣ ਦੇ ਚਾਹਵਾਨ ਹਨ।

ਆਨੰਦ ਜੀ ਨੇ ਮੇਰਾ ਉਚੇਰਾ ਧਿਆਨ ਕਰਕੇ ਖਾਣ ਪੀਣ ਦਾ ਪ੍ਰਬੰਧ ਕਰਵਾਇਆ। ਪਰ ਬੀਬੀ ਉਰਮਿਲਾ ਨੇ ਹੀ ਆਪਣੇ ਘਰ ਦਾ ਸਤਿਕਾਰ ਕਾਇਮ ਰਖਣ ਲਈ ਤੇ ਆਪਣੀ ਵਾਕਫੀ ਦੀ ਠੀਕ ਵਰਤੋਂ ਕਰਨ ਲਈ ਆਨੰਦ ਜੀ ਨੂੰ ਮੇਰੇ ਵਲ ਭੇਜਿਆ। ਨਵਰੋਜ ਜੀ ਦੀ ਕਥਨੀ ਵਿਚ ਮੈਨੂੰ ਗੰਭੀਰਤਾ ਤੇ ਨਮਰਤਾ ਨਹੀਂ ਅਭਿਮਾਨ ਅਤੇ ਬੇਪਰਵਾਹੀ ਦੀ ਬੂ ਆਈ।

## ੯ ਜਨਵਰੀ ੧੯੫੯

ਮੈਂ ਵਾਪਸ ਸ੍ਰੀ ਜੀਵਨ ਨਗਰ ਪਹੁੰਚ ਗਿਆ।

## ੧੦ ਜਨਵਰੀ ੧੯੫੯
## ਜੀਵਨ ਨਗਰ

ਖਿਆਲ ਸੀ ਕਿ ਅੱਜ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਆਮ (ਥਾਈਲੈਂਡ) ਤੋਂ ਆ ਗਏ ਹੋਣਗੇ ਪਰ ਪਤਾ ਲਗਾ ਹੈ ਕਿ ਉਹ ੯ ਜਨਵਰੀ ਦੇ ਕਲਕੱਤੇ ਆਏ ਹੋਏ ਹਨ। ਯੂ.ਪੀ. ਦਾ ਦੌਰਾ ਕਰਕੇ ੧੪ ਜਨਵਰੀ ਨੂੰ ਦਿੱਲੀ ਪਹੁੰਚ ਰਹੇ ਹਨ।

ਮੁਸੱਵਰ ਵਰਿਆਮ ਸਿੰਘ ਜੀ ਦੀਆਂ ਸੂਬਾ ਮੀਹਾਂ ਸਿੰਘ ਜੀ ਬਾਰੇ ਬਣਾਈਆਂ ਤਸਵੀਰਾਂ ਵੇਖਣ ਗਿਆ।

੨ ਵਜੇ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸ੍ਰੀ ਜੀਵਨ ਨਗਰ ਵਿਚ ਵਾਲੀਵਾਲ ਦਾ ਮੈਚ ਸੀ। ਕਰੀ ਵਾਲੇ ਦੇ ਸਕੂਲੀਆਂ ਤੇ ਜੀਵਨ ਨਗਰ ਦੇ ਸਕੂਲੀਆਂ ਵਿਚਾਲੇ ਮੈਚ ਵੇਖਿਆ। ਕਰੀਵਾਲੇ ਦੇ ਮੁੰਡੇ ਜੁਆਨ ਸਨ, ਜੀਵਨ ਨਗਰ ਦੇ ਹਲਕੇ ਪਰ ਖੇਡ ਚੰਗੀ ਹੋਈ। ਜਿੱਤ ਤਾਂ ਕਰੀਵਾਲੇ ਹੀ ਗਏ ਪਰ ਮੁਸਕਲ ਨਾਲ ਹੀ। ਮਗਰੋਂ ਮਾਸਟਰਾਂ ਦਾ ਮੈਚ ਹੋਇਆ। ਕਰੀਵਾਲੇ ਇਹਨਾਂ ਨੂੰ ਵੀ ਜਿੱਤ ਗਏ।

## ੧੭ ਜਨਵਰੀ ੧੯੫੯
### ਮੇਲਾ ਮਲੇਰਕੋਟਲਾ

ਅੱਜ ਸਵੇਰੇ ਪੌਣੇ ਨੌਂ ਦੇ ਕਰੀਬ, ਰਾਤ ਭਰ ਰੇਲ ਦਾ ਸਫਰ ਕਰਦਿਆਂ ਮਲੇਰਕੋਟਲੇ ਪਹੁੰਚੇ। ਸਟੇਸਨ ਤੇ ਪੰਡਤ ਸੁੰਦਰ ਲਾਲ ਜੀ, ਸੰਸਾਰ ਅਮਨ ਕੌਂਸਲ ਦੇ ਪ੍ਰਧਾਨਾਂ ਚੋਂ ਇਕ, ਅਤੇ ਭਾਰਤੀ ਅਮਨ ਕੌਂਸਲ ਦੇ ਪ੍ਰਧਾਨ ਵੀ ਗੱਡੀਓਂ ਉਤਰੇ। ਬੜੇ ਸਾਦਾ ਕਪੜੇ, ਕੰਨ ਕੱਜਦੀ ਗਰਮ ਟੋਪੀ, ਪਾਸ ਇਕ ਸਾਦਾ ਜਿਹਾ ਬਿਸਤਰਾ। ਉਹ ਉਤਰਨਾ ਤਾਂ ਏਥੇ ਹੀ ਚਾਹਦੇ ਸਨ ਪਰ ਗਲਤੀ ਨਾਲ ਪਹਿਲੀ ਗੱਡੀਏ ਸੁਤੇ ਸੁਤਾਏ ਲੁਧਿਆਣਿਓਂ ਰਤੇ ਧੂਰੀ ਹੀ ਅਪੜ ਗਏ। ਦੁਬਾਰਾ ਸਾਡੇ ਵਾਲੀ ਗੱਡੀ ਤੇ ਆਏ। ਬੜੀ ਪਿਆਰੀ ਰੂਹ ਹੈ। ਬੜਾ ਸਾਦਾ ਤੇ ਸੁੱਚਾ ਆਚਰਨ। ਅਸੀਂ ਇਕੱਠੇ ਹੀ ਮਲੇਰਕੋਟਲੇ ਦੇ ਰੱਕੜ ਵਿਖੇ ਗਏ। ਜਿੱਥੇ ਅੱਜ ਤੇ ਕਲ ਦੇ ਦਿਨ ੬੬ ਨਾਮਧਾਰੀ ਸਿੰਘਾਂ ਨੂੰ ੧੮੭੨ ਈ: ਵਿਚ ਤੋਪਾਂ ਅਗੇ ਉਡਾਇਆ ਗਿਆ ਸੀ।

ਬਾਬਾ ਜਗਜੀਤ ਸਿੰਘ ਜੀ ਦੇ ਸੁਪ੍ਰਬੰਧ ਨਾਲ ਕੱਲਰ ਵਿਚ ਕੰਵਲ ਵਾਂਗ ਤੰਬੂ ਤੰਬੋਟੀਆਂ ਦਾ ਇਕ ਨਗਰ ਤੇ ਪੰਡਾਲ ਸਜ ਗਿਆ ਸੀ। ਸਤਿਗੁਰੂ ਜੀ ੧੦ ਵਜੇ ਦੇ ਕਰੀਬ ਆਏ। ਚਿੱਤ ਮਿਲਕੇ ਪ੍ਰਸੰਨ ਹੋ ਗਿਆ। ਅੱਜ ਜਦੋਂ ਮੈਂ ਆਪ ਨੂੰ ਆਪਣੇ ਪਾਸਪੋਰਟ ਬਾਬਤ ਮਰਜੀ ਦੱਸੀ ਕਿ ਮੈਂ ਜੀਵਨ ਨਗਰੋਂ ਹੀ ਪਾਸਪੋਰਟ ਬਾਰੇ ਅਰਜੀ ਦਿਆਂਗਾ ਤਾਂ ਸਤਿਗੁਰਾਂ ਕਿਹਾ : 'ਵੇਲਾ ਨਾ ਵੇਖ, ਬਣਵਾ ਲੈ।'

ਸ: ਅਵਤਾਰ ਸਿੰਘ ਆਜ਼ਾਦ ਆ ਗਏ ਤੇ ਉਹਨਾਂ ਦੀ ਸੰਗਤ ਦਾ ਖੂਬ ਮੌਕਾ ਦਿਤਾ।

### ਪੰ: ਸੁੰਦਰ ਲਾਲ

ਸ਼ਾਮ ਦੇ ਸਵਾ ਚਾਰ ਵਜੇ ਪੰ: ਸੁੰਦਰ ਲਾਲ ਜੀ ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਦੇ ਸੰਬੰਧ ਵਿਚ ਇਕ ਪੁਰ ਦਰਦ ਤਕਰੀਰ ਕੀਤੀ। ਇਹਨਾਂ ਨੂੰ, ਸਤਿਗੁਰਾਂ ਤੋਂ ਆਗਿਆ ਲੈ ਕੇ, ਮੈਂ ਹੀ ਸਟੇਜ ਤੇ ਪੇਸ਼ ਕੀਤਾ। ਸਤਿਗੁਰੂ ਜੀ ਪੰਡਤ ਜੀ ਦੀ ਬੜੀ ਇੱਜ਼ਤ ਤੇ ਕਦਰ ਕਰਦੇ ਹਨ। ਅੱਜ ਸਵੇਰੇ ਸਤਿਗੁਰਾਂ ਨੇ ਪੰਡਿਤ ਜੀ ਨੂੰ ਕਿਹਾ : ਜਿਉਂਦੇ ਜੀ ਰੂਸ, ਚੀਨ ਅਤੇ ਜਰਮਨੀ ਦੀ ਯਾਤਰਾ ਕਰਨ ਤੇ ਦਿਲ ਕਰਦਾ ਹੈ, ਪਰ ਤਾਂ ਜੇ ਸੁੱਚੇ ਜਲ ਦਾ ਇੰਤਜਾਮ ਹੋ ਸਕੇ।

ਸਾਰਾ ਦਿਨ ਹੱਲੇ ਦੇ ਦੀਵਾਨਾਂ ਪੰਡਤ ਜੀ ਅਤੇ ਆਜ਼ਾਦ ਜੀ ਦੇ ਲੈਕਚਰਾਂ ਨਾਲ ਸਮਾਂ ਬਝਿਆ ਰਿਹਾ। ਰਾਤ ਨੂੰ ਕਵੀ ਦਰਬਾਰ ਸ੍ਰੀ ਆਜ਼ਾਦ ਜੀ, ਪੰਡਤ ਗੋਪਾਲ ਸਿੰਘ ਅਤੇ ਮੇਰੀ ਜ਼ਿਮੇਵਾਰੀ ਵਿਚ ਹੋਇਆ। ਸਨਖਤਰਵੀ ਆਤਮਾ ਸਿੰਘ ਜੀ ਦੀ ਕਵਿਤਾ ਚੰਗੀ ਰਹੀ। ਪਰ ਗੁਰਚਰਨ ਸਿੰਘ ਦੀਪਕ ਦੀ ਕਵਿਤਾ ਅਤੇ ਅਦਾਇਗੀ ਵਧੀਆ ਕਵੀਆਂ ਵਾਲੀ ਸੀ।

### ੧੮ ਜਨਵਰੀ ੧੯੫੯
### ਮਲੇਰਕੋਟਲਾ

ਬੜਾ ਮਸਰੂਫ ਦਿਨ। ਸਵੇਰੇ ੧੦ ਵਜੇ ਤੋਂ ਹੀ ਦੀਵਾਨ ਸਜ ਗਏ। ਸਾਮੀਂ ੫-੩੦ ਵਜੇ ਜਾ ਸਮਾਪਤੀ ਹੋਈ। ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਵਾਲਿਆਂ ਚੋਂ ਹੇਠ ਲਿਖੇ ਸਜਣ ਖਾਸ ਜ਼ਿਕਰਯੋਗ ਹਨ : ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਸਕੱਤਰ ਪੰਜਾਬ ਸੂਬਾ ਕਮਿਊਨਿਸਟ ਪਾਰਟੀ, ਕਾਮਰੇਡ ਦਲੀਪ ਸਿੰਘ ਟਪਿਆਲਾ ਪ੍ਰਧਾਨ ਪੰਜਾਬ ਕਿਸਾਨ ਸਭਾ, ਪ੍ਰੋ: ਵਰਿਆਮ ਸਿੰਘ, ਡਾ: ਗੋਪੀ ਚੰਦ ਭਾਰਗੋ ਵਜ਼ੀਰ ਪੰਜਾਬ, ਸ: ਪ੍ਰੇਮ ਸਿੰਘ ਪ੍ਰੇਮ, ਗਿਆਨੀ ਜ਼ੈਲ ਸਿੰਘ, ਲਾਲਾ ਹਰਦੇਵ ਸਹਾਇ ਸਕੱਤਰ ਭਾਰਤ ਗੌ ਰੱਖਿਆ ਸਮਿਤੀ, ਸ: ਅਜੀਤ ਸਿੰਘ ਸਰਹੱਦੀ, ਸ: ਬਖਤਾਵਰ ਸਿੰਘ (ਇਸ ਦੀ ਡਿਊਟੀ ਸਰਕਾਰ ਤੋਂ ਜ਼ਮੀਨ ਹਾਸਲ ਕਰਕੇ ਯਾਦਗਾਰ ਬਣਾਨ ਲਈ ਜਤਨ ਦੀ ਲਗਾਈ ਗਈ।)

ਸਮਾਗਮ ਬੜਾ ਸਫਲ ਰਿਹਾ।

੫-੪੫ ਤਕ ਸਤਿਗੁਰੂ ਜੀ ਲੁਧਿਆਣੇ ਵਾਸਤੇ ਚਲੇ ਗਏ।

ਰਾਤ ਮੀਂਹ ਦਲੋਂ ਕਿਣ-ਮਿਣ ਜਾਰੀ ਰਹੀ।

### ੧੯ ਜਨਵਰੀ ੧੯੫੯
### ਜੀਵਨ ਨਗਰ

ਮੀਂਹ ਕਣੀ ਅੱਜ ਵੀ ਰਹੀ। ਮੈਂ ਇਕ ਵਜੇ ਤਕ ਜੀਵਨ ਨਗਰ ਪੁੱਜ ਗਿਆ।

### ੨੦ ਜਨਵਰੀ ੧੯੫੯
### ਜੀਵਨ ਨਗਰ

ਸਤਿਗੁਰੂ ਜੀ ਕਲ ਰਾਤ ਦੇ ਆਏ ਹੋਏ ਸਨ। ਉਹ ਕਲ ਬਾਬਾ ਜੀ ਛੋਟਿਆਂ ਨੂੰ ਫਿਰੋਜ਼ਪੁਰ ਜੇਲ੍ਹ ਵਿਚ ਮਿਲ ਕੇ ਆਏ ਹਨ। ਸਤਿਗੁਰੂ ਜੀ ਨੂੰ ਮਿਲਿਆਂ ਪ੍ਰਸੰਨਤਾ ਬਦੋਬਦੀ ਹੋ ਜਾਂਦੀ ਹੈ। ਸਤਿਗੁਰੂ ਜੀ ਨੇ ਘੋੜੇ, ਗਊਆਂ, ਮਹੀਆਂ ਆਦਿ ਦਾ ਆਪ ਜਾਕੇ ਪਤਾ ਕੀਤਾ। ਘੋੜੇ ਬੰਬਈ ਨੂੰ ਭੇਜੇ। ਆਪ ਜੀਪ ਤੇ ਓਟੂ ਤਕ ਨਾਲ ਗਏ।

ਸ਼ਾਮ ਦੇ ਵਕਤ ਸਤਿਗੁਰੂ ਜੀ ਨੇ ਮੈਨੂੰ ਬੁਲਾਕੇ ਫਰਮਾਇਆ : ੧ ਮਾਰਚ ਨੂੰ ਪੰਜਾਬ ਦੀਆਂ ਸਾਰੀਆਂ ਪਾਰਟੀਆਂ ਨੂੰ ਬੁਲਾਕੇ ਕੁਰੱਪਸ਼ਨ, ਬੰਟਰਮੈਂਟ ਟੈਕਸ ਅਤੇ ਅੰਨ-ਥੁੜਾਂ ਦੇ ਮਸਲਿਆਂ ਤੇ ਵਿਚਾਰ ਕੀਤੀ ਜਾਵੇ ਕਿ ਕਿਵੇਂ ਇਹ ਬਲਾਵਾਂ ਲੋਕਾਂ ਦੇ ਗਲੋਂ ਲੱਥ ਸਕਦੀਆਂ ਹਨ।

ਇਸ ਬਾਰੇ ਲੰਮਾ ਚਿਰ ਵਿਚਾਰਾਂ ਹੁੰਦੀਆਂ ਰਹੀਆਂ।

## ੨੧ ਜਨਵਰੀ ੧੯੫੯

### ਜਾਨਦਾਰ ਪਲੈਜ

ਅਜ ਛੋਟੇ ਬਾਬਾ ਜੀ ਦੀ ਫੀਰੋਜ਼ਪੁਰ ਵਿਖੇ ਤਾਰੀਖ ਹੈ, ਲੰਗਰ ਵਿਚ ੧੦੦/- ਦਾ ਕੜਾਹ ਪ੍ਰਸਾਦ ਬਣਿਆ ਸੰਗਤਾਂ ਰੱਜ ਰੱਜ ਛਕਿਆ।

ਸਤਿਗੁਰੂ ਜੀ ੧੧ ਵਜੇ ਦੇ ਕਰੀਬ ਮੈਨੂੰ ਬੁਲਾਇਆ ਇਕ ਦੋ ਜ਼ਰੂਰੀ ਗੱਲਾਂ ਕਰਨੀਆਂ ਸਨ। ਸਤਿਗੁਰਾਂ ਮੁਸਕਰਾ ਕੇ ਉਦਾਰਤਾ ਪਰਗਟ ਕੀਤੀ : ਜਿੰਨੇ ਦਿਨ ਮੈਂ ਏਥੇ ਹਾਂ ਮੈਨੂੰ ਵੀ ਕੋਈ ਕੰਮ ਦਸੋ। ਪਿਆਰੇ ਲਗਦੇ ਹਨ ਸਤਿਗੁਰੂ। ਦਿਲ-ਲਾਉਣੀਆਂ ਗੱਲਾਂ ਕਰਦੇ ਹਨ। ਇਕ ਹਸਾਉਣੀ ਗੱਲ ਯਾਦ ਆਈ ਹੈ। ੧੭ ਜਨਵਰੀ ਨੂੰ ਮਲੇਰ ਕੋਟਲੇ, ਮੈਂ ਸਤਿਗੁਰਾਂ ਦੇ ਸੁ: ਮੇਹਰਬਾਨ ਸਿੰਘ ਅਫਰੀਕਾ ਵਲੋਂ ਭੇਜੇ ਕੁਝ ਫਾਰਮਾਂ ਤੇ ਦਸਤਖਤ ਕਰਵਾਣੇ ਸਨ। ਅੰਗਰੇਜ਼ੀ ਵਿਚ ਇਕ ਇਹ ਵੀ ਪਲੇਜ ਭਰਨਾ ਸੀ ਕਿ ਮੈਂ ਅਫਰੀਕਾ ਵਿਚ ਜਾਕੇ ਵਿਆਹ ਨਹੀਂ ਕਰਵਾਵਾਂਗਾ। ਸਤਿਗੁਰੂ ਜੀ ਪਲੇਜ ਦੇ ਸ਼ਬਦ ਸੁਣ ਕੇ ਕਹਿਣ ਲਗੇ : ਮੈਂ ਨਹੀਂ ਦਸਤਖਤ ਕਰਦਾ। ਫਿਰ ਹੱਸਦੇ ਹੱਸਦੇ ਆਖਿਓ ਨੇ : ਕੀ ਪਤਾ ਓਥੇ ਜਾਕੇ ਜੀ ਕਰ ਈ ਆਏ। ਤੁਸੀਂ ਤਾਂ ਵਿਆਹੇ ਵਰੇ, ਓ। ਅਸਾਂ ਜ਼ਰੂਰ ਛੜੇ ਛਾਂਡ ਰਹਿਣਾ ਹੈ ? ਬੜੀ ਹਾਸੜ ਪਈ।

ਪ੍ਰਸ਼ਾਦ ਛਕਣ ਪਿਛੋਂ ਸਤਿਗੁਰੂ ਜੀ ਡਾਕਟਰ ਨੂੰ ਵਛੇਰੇ ਵਛੇਰੀਆਂ ਦੇ ਨਾਮ ਤੇ ਹੁਲੀਏ ਆਦਿ ਲਿਖਵਾਂਦੇ ਰਹੇ ਤਾਕਿ ਜਾਨਵਰ ਰਜਿਸਟਰਡ ਹੋਣ ਲਗਿਆਂ ਤਸਦੀਕੀ ਪਤਰ ਮਿਲ ਜਾਣ।

## ੯ ਫਰਵਰੀ ੧੯੫੯

### ਜੀਵਨ ਨਗਰ

ਪਿਛਲੇ ਦਿਨਾਂ ਦੀਆਂ ਵਧੇਰੇ ਗੱਲਾਂ ਯਾਦ ਨਹੀਂ ਰਹੀਆਂ। ਕੁਝ ਗੱਲਾਂ ਦੇ ਸੰਖੇਪ ਨੋਟ ਕਰਦਾ ਹਾਂ।

### ਡਾ: ਬਾਲ ਕਿਸ਼ਨ

੨ ਫਰਵਰੀ ਦੀ ਸ਼ਾਮ ਦੇ ਕਰੀਬ ਡਾ. ਬਾਲ ਕਿਸ਼ਨ ਪੂਨੇ ਵਾਲਾ ਬੰਬਈ ਤੋਂ ਦਿੱਲੀ ਹਵਾਈ ਜਹਾਜ਼ ਦੁਆਰਾ ਸਫਰ ਕਰਕੇ, ਦਿੱਲੀ ਤੋਂ ਸਰਸੇ ਤਕ ਬੱਸ ਰਾਹੀਂ ਅਤੇ ਸਰਸੇ ਤੋਂ ਜੀਵਨ ਨਗਰ ਟੈਕਸੀ ਸਾਈਕਲ ਪਿਛੇ ਬੈਠ ਕੇ ਜੀਵਨ ਨਗਰ ਪੁਜਾ। ਇਕੋ ਦਿਨ ਵਿਚ ਇਕ ਬੰਦੇ ਨੇ ਤਿੰਨ ਵਖ ਵਖ ਸਵਾਰੀਆਂ ਦਾ ਲਾਭ ਅਨੁਭਵ ਕੀਤਾ। (ਉਹਨੀਂ ਦਿਨੀਂ ਜੀਵਨ ਨਗਰ ਨੂੰ ਜਾਣ ਲਈ ਸਰਸੇ ਤੋਂ ਸਾਈਕਲਾਂ ਪਿਛੇ ਜਾਂ ਅਗੇ ਬੈਠ ਕੇ ਜਾਣਾ ਪੈਂਦਾ ਸੀ। ਅਰਥਾਤ ੨੨ ਮੀਲ ਦਾ ਸਫਰ ਟੈਕਸੀ ਸਾਈਕਲ ਤੇ ਦੂਜਾ ਨਹਿਰ ਦੀ ਕੱਚੀ ਪਟੜੀਏ ਜਾਂ ਡੰਡੀਆਂ ਤੇ ਕਰਨਾ ਪੈਂਦਾ ਸੀ।) ਇਸ ਡਾਕਟਰ ਦੀ ਰੋਜ਼ਾਨਾ ਦੀ ੧੦੦ ਰੁਪਏ ਫੀਸ ਤੇ ਆਉਣ ਜਾਣ ਦਾ ਹਵਾਈ ਜਹਾਜ਼ ਤੇ ਦੂਜਾ ਕਰਾਇਆ ਵਖਰਾ ਹੈ। ਇਹ ਡਾਕਟਰ ਤਿੰਨ ਦਿਨ ਤਕ ਦੀਆਂ ਗਭਣ ਘੋੜੀਆਂ ਦੇ ਅੰਦਰ ਹੱਥ ਪਾਕੇ ਦੱਸ ਦਿੰਦਾ ਹੈ ਕਿ ਪੇਟ ਵਿਚ ਬੱਚਾ ਹੈ ਜਾਂ ਨਹੀਂ। ਜੇ ਹੈ ਤਾਂ ਜਿਊਂਦਾ ਹੈ ਜਾਂ ਮਰਿਆ।

ਡਾਕਟਰ ਬਾਲ ਕਿਸ਼ਨ ਨੇ ੩ ਫਰਵਰੀ ਨੂੰ ਸਵੇਰੇ ਹੀ ਘੋੜੀਆਂ ਵੇਖ ਕੇ ਦੱਸ ਦਿਤਾ ਕਿ ਕਿੰਨੀਆਂ ਘੋੜੀਆਂ ਬੱਚੇ ਵਾਲੀਆਂ ਹਨ ਕਿੰਨੀਆਂ ਨਹੀਂ ਤੇ ਕਿੰਨੀਆਂ ਨੂੰ ਹੋਣਾ ਈ ਕੁਝ ਨਹੀਂ।

ਸਤਿਗੁਰੂ ਪ੍ਰਤਾਪ ਸਿੰਘ ਜੀ ੨੫ ਜਨਵਰੀ ਦੇ ਏਧਰੋਂ ਗਏ ਹੋਏ ਹਨ। ਦਿੱਲੀ, ਕਰਨਾਲ ਅਤੇ ਬਾਜੇ ਕੇ ਆਦਿ ਤੋਂ ਹੁੰਦਿਆਂ ੩੦ ਜਨਵਰੀ ਨੂੰ ਦੋ ਘੰਟੇ ਲਈ ਦੁਪਹਿਰ ਵੇਲੇ ਨਾਲ ਜੀਵਨ ਨਗਰ ਆਏ। ਫੇਰ ਬੀਕਾਨੇਰ ਦੇ ਦੌਰੇ ਨੂੰ ਚਲ ਪਏ। ਡਾਕਟਰ ਆਏ ਦਾ ਪਤਾ ਕਰਨ ਤੇ ਆਪ ਗੰਗਾ ਨਗਰ ਵਲੋਂ ਦੋ ਕੁ ਘੰਟੇ ਲਈ ਜੀਵਨ ਨਗਰ ਆਏ। ਉਹਨਾਂ ਡਾਕਟਰ ਨੂੰ ਕਿਹਾ : ਜਿੰਨਾ ਚਿਰ ਮਰਜ਼ੀ ਏ ਏਥੇ ਰਹੁ ਪਰ ਸਾਰੀਆਂ ਘੋੜੀਆਂ ਤੇ ਅਸਤਬਲਾਂ ਦਾ ਸਾਰਾ ਕੰਮ

ਠੀਕ ਠਾਕ ਕਰਕੇ ਜਾਹ। ਬਾਲ ਕਿਸ਼ਨ ਡਾਕਟਰ ੭ ਫਰਵਰੀ ਤਕ ਏਥੇ ਰਿਹਾ।

ਏਡੇ ਮਹਿੰਗੇ ਡਾਕਟਰ ਨੂੰ ਹੱਥੀਂ ਕੰਮ ਕਰਨ ਦਾ ਸ਼ੌਕ ਹੈ ਕਿ ਘੋੜਿਆਂ ਦੀ ਨਲ ਬੰਦੀ ਆਪ ਘੋੜਿਆਂ ਦੀਆ ਲਤਾਂ ਫੜ ਕੇ ਕਰਵਾਂਦਾ ਰਿਹਾ ਹੈ। ਸਾਦਾ ਖਾਣਾ, ਸਾਦਾ ਪਹਿਨਣਾ, ਕੰਮ ਲਈ ਉਦਮ ਅਤੇ ਉਤਸ਼ਾਹ ਇਹ ਉਹਦੀਆਂ ਸਿਫਤਾਂ ਹਨ। ਉਸ ਨੇ ਘੋੜਿਆਂ ਵਾਲਿਆਂ, ਖਾਸ ਕਰ ਸੰਤ ਕਰਮ ਸਿੰਘ ਮੁਨੀਮ ਅਤੇ ਸ੍ਰੀ ਜੱਗਾ ਸਿੰਘ ਸਿਆੜ੍ਹੀਏ ਨੂੰ, ਬਹੁਤ ਕੁਝ ਸਿਖਾਇਆ ਹੈ।

੭-੮ ਤੇ ੯ ਫਰਵਰੀ ਨੂੰ ਸੰਤ ਤਰਨ ਸਿੰਘ ਵਹਿਮੀ ਨੇ ਆਪਣੀ ਮਾਤਾ ਦੇ ਸਵਰਗ ਸਿਧਾਰਨ ਪਿਛੋਂ ਇਕੱਠ ਦੇ ਰੂਪ ਵਿਚ ਮੇਲਾ ਕਰਨ ਲਈ ਅਖੰਡ ਪਾਠ ਕਰਵਾਇਆ। ਅੱਜ ਭੋਗ ਪੈਣ ਦੇ ਮੌਕੇ ਤੇ ਸਤਿਗੁਰੂ ਜੀ ਅਤੇ ਵੱਡੇ ਬਾਬਾ ਜੀ ਵੀ ਆਏ।

### ੧੦ ਫਰਵਰੀ ੧੯੫੯

ਸਤਿਗੁਰੂ ਜੀ ਅਤੇ ਵਡੇ ਬਾਬਾ ਜੀ ਅੱਜ ਜੀਵਨ ਨਗਰ ਹੀ ਰਹੇ। ਅੱਜ ਤੇਜ ਹਨੇਰੀ ਨਾਲ ਦਿਨ ਬੇਸੁਆਦ ਹੀ ਰਿਹਾ।

### ੧੧ ਫਰਵਰੀ ੧੯੫੯
### ਜੀਵਨ ਨਗਰ

ਸਤਿਗੁਰੂ ਜੀ ਨੇ ਅੱਜ ੧੦੦੦ ਮਣ ਸੁਕੀ ਚਰੀ 'ਪਿੰਡ ਨਕੋੜੇ ਦੇ ਨਾਮਧਾਰੀਆਂ ਵਿਚ ਵੰਡੀ। ਹਰ ਕਿਸਾਨ ਦੇ ਇਕ ਇਕ ਪਸ਼ੂ ਨੂੰ ਪੰਜ ਪੰਜ ਮਣ ਦੇ ਹਿਸਾਬ ਚਰੀ ਦਿਤੀ। ਨਕੋੜੇ ਵਾਲਿਆਂ ਨੂੰ ਸੁੱਕੇ ਚਾਰੇ ਦਾ ਬੜਾ ਕਾਲ ਸੀ।

ਸਤਿਗੁਰੂ ਜੀ ਇਕ ਵਜੇ ਦੇ ਕਰੀਬ ਦਿੱਲੀ ਨੂੰ ਚਲੇ ਗਏ।

ਬਾਬਾ ਜੀ ਵੱਡੇ ਏਥੋਂ ਦੇ ਹੋਰ ਕੰਮ ਨਜਿੱਠਣ ਲਈ ਏਥੇ ਹੀ ਠਹਿਰ ਗਏ ਹਨ।

ਕੱਲ੍ਹ ਨੂੰ ਬਸੰਤ ਪੰਚਮੀ ਹੈ। ਅੱਜ ਨਾਮਧਾਰੀਆਂ ਦੇ ਹੱਥਾਂ ਵਿਚ 'ਸਤਿਜੁਗ' ਚਾਹੀਦਾ ਸੀ। ਪਰ ਅਸੀਂ ਪਿੰਡ ਵਿਚ ਪ੍ਰੈਸ ਲਈ ਉਠਦੀਆਂ ਪਰੇਸ਼ਾਨੀਆਂ ਨਾਲ ਦੋ-ਚਾਰ ਹੁੰਦੇ ਅਜੇ ਵੀ ਅੰਕ ਵੇਲੇ ਸਿਰ ਪ੍ਰਕਾਸ਼ਤ ਨਹੀਂ ਕਰ ਸਕੇ। ਮੁਸੱਵਰ ਜੀ ਤਸਵੀਰਾਂ ਲੈ ਕੇ ਨਹੀਂ ਆਏ।

ਮੈਂ ਕਲ੍ਹ ਆਪਣੇ ਘਰ ਚਲਾ ਜਾਵਾਂਗਾ—ਪੰਜਾਵੇ।

### ੧੬ ਫਰਵਰੀ ੧੯੫੯
### ਜੀਵਨ ਨਗਰ

ਸ੍ਰੀ ਫੌਜਾ ਸਿੰਘ ਖੁੱਡੀਆਂ ਵਾਲੇ ਤੋਂ ਪਤਾ ਲਗਾ ਕਿ ਪੰਡਤ ਮੇਵਾ ਸਿੰਘ ਵਲਟੋਹੇ ਵਾਲੇ ਬਾਬਾ ਜੀ ਦੇ ਕੇਸ ਬਾਰੇ ਕੁਝ ਮਦਦ ਕਰਨੀ ਚਾਹੁੰਦਾ ਹੈ।

ਕਾ: ਅਮਰ ਸਿੰਘ ਰਾਣੀਆਂ, ਮੈਨੂੰ ਮਿਲਿਆ ਤਾਂਕਿ ਸਤਿਗੁਰਾਂ ਦੇ ਪੰਜਾਬ ਕਿਸਾਨ ਸਭਾ ਦੇ ਫੰਕਸ਼ਨ ਲਈ ਦੋ ਹਜ਼ਾਰ ਰੁਪਏ ਦੇਣ ਦੇ ਬਚਨ ਨੂੰ ਅਮਲੀ ਜਾਮਾ ਪੁਆਇਆ ਜਾਇ।

ਕਿਸਾਨ ਸਭਾ ਨੇ ਦੋ ਫਰਵਰੀ ਤੋਂ ਖੁਸ਼ ਹੈਸੀਅਤੀ ਟੈਕਸ ਵਿਰੁਧ ਮੋਰਚਾ ਜਾਰੀ ਕਰ ਦਿਤਾ ਹੈ। ਉਸ ਬਾਬਤ ਹਿਸਾਰ ਤੇ ਸਰਸਾ ਵਿਚ ਵੀ ਕਿਸਾਨਾਂ ਨੇ ਜਾ ਗ੍ਰਿਫਤਾਰੀ ਦਿਤੀ ਹੈ ਤੇ ਦੇ ਰਹੇ ਹਨ। ਸਰਕਾਰ ਨੇ ਕਾ: ਮਲਹੋਤਰਾ, ਬਖਸ਼ੀ ਤੇ ਧੀਰ ਆਦਿ ਦੇ ਵਾਰੰਟ ਗ੍ਰਿਫਤਾਰੀ ਜਾਰੀ ਕਰ ਦਿਤੇ ਹਨ। ਉਹ ਅੰਡਰ ਗ੍ਰਾਉਂਡ ਹੋ ਗਏ ਹਨ। ਉਹਨਾਂ ਸਤਿਗੁਰਾਂ ਦਾ ਪਤਾ ਮੰਗਵਾਇਆ ਹੈ। ਪਰ ਹਜ਼ੂਰ ਦੇ ਏਥੇ ਨਾ ਹੋਣ ਕਾਰਨ ਮੈਂ ਨਹੀਂ ਭੇਜ ਸਕਿਆ।

ਸਤਿਗੁਰੂ ਜੀ ਅਜ ੩ ਕੁ ਵਜੇ ਤਕ, ਪਲ ਭਰ ਲਈ ਜੀਵਨ ਨਗਰ ਆਕੇ, ਦਮਦਮੇ (ਸਰਸਾ) ਇਕ ਮੇਲੇ ਦੇ ਸਬੰਧ ਵਿਚ ਚਲੇ ਗਏ ਹਨ।

**੧੭ ਫਰਵਰੀ,੧੯੫੯**

ਸਤਿਗੁਰੂ ਜੀ ਦਮਦਮੇ (ਸਰਸਾ) ਇਕ ਮੇਲੇ ਦਾ ਭੋਗ ਪਾ ਕੇ ਏਥੇ ਆਏ ਅਤੇ ਹੋਲੇ ਦੀ ਤਿਆਰੀ ਵਿਚ ਰੁਝ ਗਏ । ਲੰਗਰ ਵਿਚ ਥੋੜੀ ਹੋਰ ਉਸਾਰੀ ਕਰਕੇ ਵਾਧਾ ਕੀਤਾ ।

੧੮ ਫਰਵਰੀ ਦਾ ਸਾਰਾ ਦਿਨ ਜੀਵਨ ਨਗਰ ਹੀ ਸਤਿਗੁਰੂ ਜੀ ਰਹੇ । ਮੈਂ ਕਿਸਾਨ ਸਭਾ ਦੇ ਲੀਡਰ ਦਾ ਸੁਨੇਹਾ ਚੇਤੇ ਕਰਵਾਇਆ ਤਾਂ ਕਹਿਣ ਲਗੇ : ਮੈਂ ਦਮਦਮੇ ਕਹਿ ਕੇ ਆਇਆ ਹਾਂ ਕਿ ਸਭ ਉਗਰਾਹੀ ਦੇਣ ।

**੧੯ ਫਰਵਰੀ ੧੯੫੯**

ਸਤਿਗੁਰੂ ਜੀ ਪਰਸ਼ਾਦ ਛਕ ਕੇ, ਦੁਪਹਿਰੇ, ਦਿੱਲੀ ਵਾਸਤੇ ਚੱਲੇ । ਮੈਨੂੰ ਵੀ ਕਹਿ ਗਏ ਕਿ ਕੱਲ ਸ਼ਾਮ ਤੱਕ ਦਿੱਲੀ ਜ਼ਰੂਰ ਪਹੁੰਚ ਜਾਣਾ । ਸਤਿਗੁਰਾਂ ਕਾ: ਸੁਰਜੀਤ ਨਾਲ ਗੱਲਬਾਤ ਕਰਨ ਦੀ ਇੱਛਾ ਪਰਗਟ ਕੀਤੀ, ਏਸੇ ਲਈ ਮੈਨੂੰ ਵੀ ਦਿੱਲੀ ਅਪੜਨ ਲਈ ਤਾਕੀਦ ਕੀਤੀ ਗਈ ।

**੨੦ ਫਰਵਰੀ ੧੯੫੯**

ਸਵੇਰੇ ਸਾਈਕਲ-ਟੈਕਸੀ ਤੇ ਸਰਸੇ ਨੂੰ ਚਲਿਆ । ਪੁਲ ਤੋਂ ਸੰਤ ਬਲਵੰਤ ਸਿੰਘ ਮਸ਼ੀਨਮੈਨ ਵੀ ਨਾਲ ਰਲ ਪਿਆ । ਸਰਸੇ ਤੋਂ ਬੈਂਕੌਕ ਦੇ ਮੇਰੇ ਮਿੱਤਰ ਸੇਠ ਸੁਹੇਲ ਸਿੰਘ ਧੀਰ ਵੀ ਮਿਲ ਪਏ । ਦਿੱਲੀ ਤੱਕ ਬੜਾ ਸੁਆਦਲਾ ਸਫਰ ਕੀਤਾ । ਸੰਤ ਬਲਵੰਤ ਸਿੰਘ ਤੋਂ ਕਈ ਦਿਲਚਸਪ ਗੀਤ ਸੁਣੇ ।

ਰਾਤੀਂ ੮ ਵਜੇ ਦੇ ਕਰੀਬ ਸ: ਸੁੱਚਾ ਸਿੰਘ ਦੇ ੨੪ ਆਰਾਮ ਬਾਗ ਲੇਨ ਵਾਲੇ ਕੁਆਰਟਰ ਵਿਚ ਪਹੁੰਚਿਆ ਜਿਥੇ ਸਤਿਗੁਰੂ ਜੀ ਦਾ ਆਮ ਕਰਕੇ ਡੇਰਾ ਹੁੰਦਾ ਹੈ । ਪਤਾ ਲਗਾ ਕਿ ਸਤਿਗੁਰੂ ਜੀ ਸੰਭੌਲੀ ਚਲੇ ਗਏ ਹਨ, ਕੱਲ ਬਾਰਾਂ ਵਜੇ ਦਿੱਲੀ ਪਰਤਣਗੇ ।

ਮੈਂ ਰਾਤ ਨੂੰ ਆਪਣੇ ਮਿੱਤਰ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਘਰ ਆ ਰਿਹਾ ।

**੨੧ ਫਰਵਰੀ ੧੯੫੯**

ਮੈਂ ਅਤੇ ਬਲਵੰਤ ਸਿੰਘ ਜੀ ਨੇ ਮਿਲ ਕੇ ਸਤਿਗੁਰਾਂ ਦੇ ਆਉਣ ਤਕ ਪ੍ਰੈਸ ਨਾਲ ਸੰਬੰਧਤ ਚੀਜ਼ਾਂ ਖਰੀਦੀਆਂ । ਬਲਵੰਤ ਸਿੰਘ ਬੜਾ ਉਦਮੀ ਤੇ ਧਿਆਨ ਵਾਲਾ ਆਦਮੀ ਹੈ । ਅੱਜ ਕਲ ਮੈਨੂੰ ਵੀ ਹਿੱਤ ਦਿੰਦਾ ਆਦਰ ਕਰਦਾ ਤੇ ਸਲਾਹ ਨਾਲ ਕੰਮ ਕਰਨ ਦੀ ਕੋਸ਼ਸ਼ ਕਰਦਾ ਹੈ ।

ਸਤਿਗੁਰੂ ਜੀ ੧੨ ਵਜੇ ਦੁਪਹਿਰੇਂ ਆਏ ਤੇ ਮੈਨੂੰ ਕਾਮਰੇਡ ਸੁਰਜੀਤ ਨੂੰ ਮਿਲਕੇ ਮੁਲਾਕਾਤ ਦਾ ਵਕਤ ਮੁਕੱਰਰ ਕਰਨ ਲਈ ਕਹਿਕੇ ਆਪ ਆਰਮੀ ਹਾਊਸ ਸ਼ੋ ਵੇਖਣ ਚਲੇ ਗਏ ।

ਮੈਂ ਵਿੰਡਸਰ ਪਲੇਸ ਚੋਂ ਕਾਮਰੇਡ ਜੀ ਨੂੰ ਜਾ ਲਭਿਆ ।

ਦੁੱਖ ਦੀ ਗੱਲ ਹੈ ਕਿ ਸੂਬਾ ਪੰਜਾਬ ਵਿਚ ਖੁਸ਼ ਹੈਸੀਅਤੀ ਟੈਕਸ ਦੇ ਖਿਲਾਫ ਕਿਸਾਨਾਂ ਦਾ ਮੋਰਚਾ ਸਰਗਰਮ ਹੈ । ਰੋਜ਼ ਸੈਂਕੜੇ ਆਦਮੀ ਗ੍ਰਿਫਤਾਰ ਕੀਤੇ ਜਾ ਰਹੇ ਹਨ । ਤੇ ਏਧਰ, ਸਿਆਣੇ ਕਾਮਰੇਡਾਂ ਦੇ ਵਾਰੰਟ ਜਾਰੀ ਹਨ । ਵਿੰਡਸਰ ਪਲੇਸ ਵਿਚ ਮੈਨੂੰ ਕਾਮਰੇਡ ਜੋਸ਼ ਵੀ ਮਿਲੇ । ਕਾ: ਸੁਰਜੀਤ ਨਾਲ ਗੱਲਬਾਤ ਕਰਨ ਉਪਰੰਤ ਰਾਤੀਂ ੮-੧੫ ਵਜੇ ਮਿਲਣ ਦਾ ਪ੍ਰੋਗਰਾਮ ਬਣਾਇਆ ।

ਨਾਮਧਾਰੀ ਧਰਮਸਾਲਾ ਪਹਾੜ ਗੰਜ ਅਤੇ ਸ: ਸੁੱਚਾ ਸਿੰਘ ਦਾ ਘਰ ਨਾਮਧਾਰੀਆਂ ਦੀ ਦਿਲਚਸਪੀ ਦਾ ਕਾਰਨ ਬਣਿਆ ਰਿਹਾ । ਰਾਤੀਂ ੮ ਵਜੇ ਮੈਂ ਤੇ ਸੁੱਚਾ ਸਿੰਘ ਹੁਰੀਂ ਜੀਪ ਲੈ ਕੇ ਵਿੰਡਸਰ ਪਲੇਸ ਤੋਂ ਕਾਮਰੇਡ ਸੁਰਜੀਤ ਨੂੰ ਸ: ਦਲੀਪ ਸਿੰਘ ਦੀ ਕੋਠੀ ਕਰੋਲ ਬਾਗ ਵਿਚ ਮੁਲਾਕਾਤ ਦਾ ਪ੍ਰਬੰਧ ਕੀਤਾ ।

ਇਸ ਮੌਕੇ ਤੇ ਸਤਿਗੁਰੂ ਜੀ, ਸੁਰਜੀਤ ਜੀ ਮੈਂ ਅਤੇ ਪੰਡਿਤ ਗੋਪਾਲ ਸਿੰਘ ਹੀ ਮਿਲਕੇ

ਬੈਠ ਗਏ ਸਾਂ। ਸਤਿਗੁਰਾਂ ਆ ਰਹੀ ਸਰਸਾ ਹਲਕੇ ਦੀ ਚੋਣ ਬਾਬਤ ਕਾਮਰੇਡ ਨਾਲ ਗੱਲਬਾਤ ਕੀਤੀ। ਵੇਦ ਰਾਮ ਦਿਆਲ ਦੀ ਚੋਣ ਅਯੋਗ ਕਰਾਰ ਦਿਤੀ ਗਈ ਹੈ। ਪੰਜਾਬ ਕਾਂਗਰਸ ਤੇ ਹਾਈਕਮਾਂਡ ਨੇ ਚੌਧਰੀ ਦੇਵੀ ਲਾਲ ਚੁਟਾਲਾ ਨੂੰ ਟਿਕਟ ਦੇ ਦਿਤੀ ਹੈ। ਸਤਿਗੁਰੂ ਜੀ ਨੂੰ ਬੜਾ ਕੰਮ ਹੈ। ਸਾਡੀ ਪਾਰਟੀ (ਕਮਿਊਨਿਸਟ) ਵੀ ਚੌਧਰੀ ਨੂੰ ਪਰਵਾਨ ਨਹੀਂ ਕਰਦੀ।

ਸੁਆਲ ਚੋਣ ਵਿਚ ਐਂਟੀ-ਕਾਂਗਰਸ ਪਾਰਟੀਆਂ ਦੇ ਏਕੇ ਦਾ ਹੈ। ਸਤਿਗੁਰਾਂ ਨੇ ਆਪਣੇ ਵਿਰੋਧੀ ਨੂੰ ਦਾਵੇਂ ਸ਼ਾਨੇ ਚਿੱਤ ਕਰਨ ਦੇ ਸੁਆਲ ਤੇ ਜੋ ਗੱਲਾਂ ਕਾਮਰੇਡ ਸੁਰਜੀਤ ਨਾਲ ਕੀਤੀਆਂ, ਉਸਦੇ ਉਤਰ ਵਿਚ ਸੁਰਜੀਤ ਜੀ ਨੇ ਕਿਹਾ : "ਅਸੀਂ ਜਨਸੰਘੀ ਨੂੰ ਵੋਟ ਦੇਣ ਤੋਂ ਅਸਮਰਥ ਹਾਂ। ਸਾਡੀ ਪਾਰਟੀ ਦਾ ਫੈਸਲਾ ਹੈ ਕਿ ਅਸੀਂ ਸਿੱਖਾਂ ਚੋਂ ਅਕਾਲੀ ਫਿਰਕਾਪ੍ਰਸਤਾਂ ਅਤੇ ਹਿੰਦੂਆਂ ਚੋਂ ਜਨਸੰਘੀਆਂ ਦਾ ਸਾਥ ਨਹੀਂ ਕਰਨਾ, ਮਾਰਨਾ ਜ਼ਰੂਰ ਹੈ ਇਹਨਾਂ ਨੂੰ। ਸੋਸ਼ਲਿਸਟ ਭਾਵੇਂ ਸਾਨੂੰ ਬਹੁਤ ਬੁਰਾ ਭਲਾ ਕਹਿੰਦੇ ਹਨ, ਤੁਹਾਡੇ ਆਖੇ ਲੱਗ ਕੇ ਉਹਨਾਂ ਦੀ ਮਦਦ ਕਰ ਦਿਆਂਗੇ। ਵੇਦ ਦੇ ਭਰਾ ਦੀ ਮਦਦ ਕਰਨ ਨੂੰ ਤਿਆਰ ਹਾਂ। ਪਰ ਅਸੀਂ ਓਸੇ ਆਦਮੀ ਦੀ ਮਦਦ ਕਰਨ ਨੂੰ ਤਿਆਰ ਹੋਵਾਂਗੇ ਜਿਸਨੇ ਕਿਸੇ ਪਾਰਟੀ ਦਾ ਲੇਬਲ ਨਾ ਲੁਆਇਆ ਹੋਵੇ।"

ਫੇਰ ਕਿਸਾਨ ਮੋਰਚੇ ਤੇ ਗੱਲਬਾਤ ਹੋਈ। ਸੁਰਜੀਤ ਜੀ ਨੇ ਵਿਆਖਿਆ ਨਾਲ ਦੱਸਿਆ ਕਿ ੧੫ ਮਾਰਚ ਤਕ, ਪੂਰੀ ਉਮੀਦ ਹੈ, ਸਰਕਾਰ ਗੋਡਿਆਂ ਪਰਨੇ ਹੋ ਜਾਵੇ ਅਤੇ ਪੰਜਾਬ ਦੇ ਕਿਸਾਨ ਮੋਰਚੇ ਵਿਚੋਂ ਵਿਜੱਈ ਹੋਕੇ ਨਿਕਲਣ। ਕਾਮਰੇਡ ਨੇ ਉਮੀਦ ਹੀ ਨਹੀਂ ਦਾਵਾ ਕੀਤਾ ਕਿ ਤਦ ਤਕ ੧੫-੨੦ ਹਜ਼ਾਰ ਕਿਸਾਨ ਜੇਲ੍ਹਾਂ ਵਿਚ ਚਲੇ ਜਾਣਗੇ।

ਰੋਟੀ ਪਾਣੀ ਪਿਛੋਂ ਮੈਂ ਤੇ ਕਾਮਰੇਡ ਵਿੰਡਸਰ ਪਲੇਸ ਚਲੇ ਗਏ।

**੨੨ ਫਰਵਰੀ ੧੯੫੯**
**ਦਿੱਲੀ**

ਸਤਿਗੁਰਾਂ ਸਵੇਰੇ ਮੈਨੂੰ ਕਿਹਾ : ਉਮੀਦ ਕੋਈ ਨਹੀਂ ਸਮਝੌਤੇ ਦੀ। ਵਿਚੋਲੇ ਦੂਜੀ ਧਿਰ ਨੂੰ ਸੱਚਾ ਝੂਠਾ ਕਹਿਣ ਦੇ ਸਮਰਥ ਨਹੀਂ। ਕੱਲ ਸਾਰਾ ਦਿਨ ਉਹ ਕੋਈ ਤੰਦ ਪਕੜ ਨਹੀਂ ਸਕੇ, ਪਰ ਮੈਂ ਅੱਜ ਵੀ ਉਡੀਕ ਕੇ ਜਾਵਾਂਗਾ।

੯ ਵਜੇ ਦੇ ਕਰੀਬ ਖ: ਨਿਰਮਲ ਸਿੰਘ ਐਕਸੀਅਨ ਦੀ ਕੋਠੀ ਗਏ ਅਤੇ ਅਖੰਡ ਪਾਠ ਦੇ ਭੋਗ ਸਮੇਂ ਸਾਧ ਸੰਗਤ ਨੂੰ ਦਰਸ਼ਨ ਦਿਤੇ। ਮੈਂ ਵੀ ਨਾਲ ਹੀ ਗਿਆ।

ਸਤਿਗੁਰੂ ਜੀ ਏਥੋਂ ਆਰਮੀ ਹਾਰਸ ਸ਼ੋ ਨੂੰ ਚਲੇ ਗਏ ਮੈਂ ਅਤੇ ਸ: ਈਸ਼ਰ ਸਿੰਘ ਠੇਕੇਦਾਰ (ਮੱਲ੍ਹ ਵਾਲੀ) ੨੪ ਆਰਾਮ ਬਾਗ ਲੇਨ ਨੂੰ ਆ ਗਏ।

ਸ਼ਾਮ ਦੇ ੫-੩੦ ਵਜੇ ਸੰਤ ਮਹਿੰਦਰ ਸਿੰਘ ਡਰਾਈਵਰ ਨਾਲ ਜੀਪ ਉਤੇ ਸ: ਜੰਗ ਸਿੰਘ ਰਾਜਾ ਜੰਗ, ਸੰਤ ਸਵਰਨ ਸਿੰਘ ਲਾਂਗਰੀ, ਰਾਗੀ ਦਰਸ਼ਨ ਸਿੰਘ ਅਤੇ ਮੈਂ ਦਿੱਲੀਓਂ ਸਰਸੇ ਵਾਸਤੇ ਚਲ ਪਏ।

**੨੪ ਫਰਵਰੀ ੧੯੫੯**
**ਜੀਵਨ ਨਗਰ**

ਅੱਜ ਮੈਨੂੰ ਕੁਝ ਕਾਮਰੇਡਾਂ ਦੀ ਉਡੀਕ ਸੀ ਪਰ ਉਹ ਨਾ ਆਏ। ਹਾਂ ਇਕ ਹੋਰ ਸੱਜਣ ਨੇ ਆਕੇ ਕਾ: ਮਲਹੋਤਰੇ ਦਾ ਸੁਨੇਹਾ ਦਿਤਾ।

ਸਾਰਾ ਦਿਨ ਮੈਂ ਸਤਿਗੁਰਾਂ ਦੀ ਇੱਛਾ ਅਨੁਸਾਰ ਕੰਮ ਕਰਦਾ ਰਿਹਾ। ਪਰ ਮੈਨੂੰ ਬੁਖਾਰ ਨੇ ਪਰੇਸ਼ਾਨ ਕੀਤੀ ਰਖਿਆ। ਦੁਪਹਿਰੇ ਜਿਹੇ ਵੱਡੇ ਬਾਬਾ ਜੀ ਵੀ ਆ ਗਏ।

**੨੫ ਫਰਵਰੀ ੧੯੫੯**
**ਜੀਵਨ ਨਗਰ**

ਬੁਖਾਰ ਅੱਜ ਵੀ ਹੈ। ਨਿੱਕੇ ਮੋਟੇ ਕੰਮ ਕਰਨੇ ਵੀ ਜ਼ਰੂਰੀ ਹਨ। ਖਲੋਤਾ ਨਹੀਂ ਜਾ ਰਿਹਾ। ਕਾਮਰੇਡ ਜੌਹਲ ਤੇ ਉਸ ਨਾਲ ਅਮਰ ਮੀਤ ਸਿੰਘ ਜੀਵਨ ਨਗਰ ਆਏ। ਕਿਸਾਨ ਮੋਰਚੇ ਬਾਬਤ ਸਤਿਗੁਰੂ ਜੀ ਨਾਲ ਉਨ੍ਹਾਂ ਦੀ ਸਧਾਰਨ ਗੱਲਬਾਤ ਹੋਈ। ਉਹ ਪਸ਼ੂ-ਹਾਤੇ ਡੇਰੇ ਦੇ ਹੋਰ ਆਲੇ ਦੁਆਲੇ ਨੂੰ ਵੇਖ ਬੜੇ ਪ੍ਰਭਾਵਤ ਹੋਏ। ਰਾਤ ਰਹਿਣ ਦਾ ਵੱਖ ਇੰਤਜ਼ਾਮ ਕਰ ਦਿਤਾ। ਕੈਰੋਂ ਸਰਕਾਰ ਨੇ ਵਾਰੰਟ ਇਹਨਾਂ ਦੇ ਵੀ ਕੱਢ ਰਖੇ ਹਨ।

**੨੬ ਫਰਵਰੀ ੧੯੫੯**
**ਜੀਵਨ ਨਗਰ**

ਅੱਜ ਸਵੇਰੇ ਹੀ ਕਾਮਰੇਡ ਮਲਹੋਤਰਾ ਅਤੇ ਕਾ: ਛੁੰਮਣ ਸਿੰਘ ਆ ਗਏ। ਸਤਿਗੁਰੂ ਜੀ ਨਾਲ ਕਿਸਾਨ ਸਭਾ ਦੀ ਕਾਨਫਰੰਸ ਤੇ ਮੋਰਚੇ ਬਾਬਤ ਗੱਲਬਾਤ ਕਰਕੇ ੧੦੦੦/- ਨਾਮਧਾਰੀ ਸੰਗਤ ਵਲੋਂ ਕਿਸਾਨ ਸਭਾ ਦੀ ਸਹਾਇਤਾ ਵਜੋਂ ਫੰਡ ਲੈ ਗਏ। ਕਾ: ਮਲਹੋਤਰਾ ਬੜੀ ਤਸੱਲੀ ਨਾਲ ਮਿਲੇ।

**੨੮ ਫਰਵਰੀ ੧੯੫੯**
**ਜੀਵਨ ਨਗਰ**

ਸਤਿਗੁਰੂ ਜੀ ਨੇ ਮੈਨੂੰ ਸੱਦ ਕੇ ਸ: ਹਰਭਜਨ ਸਿੰਘ ਸੋਸ਼ਲਿਸਟ ਲੀਡਰ ਨੂੰ ਜਾਕੇ ਮਿਲਣ ਲਈ ਕਿਹਾ ਕਿ ਉਹ ਦੇਵੀ ਲਾਲ ਵਾਲੀ ਸੀਟ ਤੇ ਸੋਸ਼ਲਿਸਟ ਕੈਂਡੀਡੇਟ ਨੂੰ ਥਹਾ ਦੇਣ ਤਾਂਕਿ ਅਸੀਂ ਦੇਵੀ ਲਾਲ ਅਤੇ ਕੈਰੋਂ ਖਿਲਾਫ ਸਾਂਝੀ ਲੜਾਈ ਲੜ ਸਕੀਏ ਪਰ ਮੇਰੀ ਸਿਹਤ ਕਈਆਂ ਦਿਨਾਂ ਦੇ ਬੁਖਾਰ ਕਾਰਨ ਬਹੁਤ ਮੰਦੀ ਸੀ। ਅੰਤ ਨੂੰ ਸਤਿਗੁਰਾਂ ਇਹ ਡਿਊਟੀ ਵੱਡੇ ਬਾਬਾ ਜੀ ਜ਼ਿਮੇਂ ਲਗਾ ਦਿਤੀ।

**੧ ਮਾਰਚ ੧੯੫੯**
**ਜੀਵਨ ਨਗਰ**

ਮੈਨੂੰ ਅੱਜ ਵੀ ਬੁਖਾਰ ਹੈ। ਦਵਾਈਆਂ ਕੋਈ ਅਸਰ ਨਹੀਂ ਵਖਾ ਸਕੀਆਂ। ਸਤਿਗੁਰੂ ਜੀ ਨੂੰ ਬਸੰਤ ਅੰਕ ਭੇਂਟ ਕੀਤੇ, ਅੱਜ ਹੀ ਮਸਾਂ ਪ੍ਰਕਾਸ਼ਤ ਕਰ ਸਕੇ ਹਾਂ।

ਚੋਣ ਦੇ ਮਸਲੇ ਬਾਰੇ ਵੈਦ ਰਾਮ ਦਿਆਲ ਸਤਿਗੁਰੂ ਜੀ ਪਾਸ ਆਇਆ। ਚੌਧਰੀ ਸ਼ਿਵ ਚਰਨ ਅਤੇ ਸ: ਨਰਿੰਦਰ ਸਿੰਘ ਵੀ।

**੨ ਮਾਰਚ ੧੯੫੯**

**ਹੋਲਾ ਜੀਵਨ ਨਗਰ**

ਅੱਜ ਤੋਂ ਜੀਵਨ ਨਗਰ ਵਿਚ ਹੋਲਾ ਆਰੰਭ ਹੋ ਗਿਆ ਹੈ। ਦੁਆਲੇ ਦੇ ਨਗਰਾਂ ਅਤੇ ਦੂਜੇ ਪ੍ਰਾਂਤਾਂ ਚੋਂ ਵੀ ਸੰਗਤ ਗੁਰੂ ਦਰਸ਼ਨਾਂ ਨੂੰ ਚਲ ਕੇ ਆਈ ਹੈ। ਦਿਨ ਤੇ ਰਾਤ ਕਥਾ ਕੀਰਤਨ ਹੋ ਰਿਹਾ ਹੈ।

**੩ ਮਾਰਚ ੧੯੫੯**
**ਜੀਵਨ ਨਗਰ**

ਹੋਲੇ ਦਾ ਵਿਚਕਾਰਲਾ ਦਿਨ ਹੈ। ਬਹੁਤ ਹੀ ਭੀੜ ਹੋ ਗਈ ਹੈ। ਦੀਵਾਨ ਲੱਗਦੇ ਅਤੇ ਲੰਗਰ ਖੁਲੇ, ਰੂਪ ਵਿਚ ਚਲਦੇ ਹਨ। ਮੇਰੇ ਕਮਰੇ ਵਿਚ ਵੀ ਬਹੁਤ ਰੌਣਕਾਂ ਹਨ। ਮਿਲਣ ਗਿਲਣ ਵਾਲਿਆਂ ਦਾ ਤਾਂਤਾ ਹੈ।

**੪ ਮਾਰਚ ੧੯੫੯**
**ਜੀਵਨ ਨਗਰ**

ਹੋਲੇ ਦਾ ਅੱਜ ਸਮਾਪਤੀ ਦਾ ਦਿਨ ਹੈ । ਤਿੰਨ ਮਤੇ ਸਰਬ ਸੰਮਤੀ ਨਾਲ ਪਰਵਾਨ ਹੋਏ : ਕਾਂਗਰਸ ਨੇ ਸਾਨੂੰ ਛਡ ਦਿਤਾ ਹੈ । ਦੇਵੀ ਲਾਲ ਦੀ ਉਪਚੋਣ ਵਿਚ ਮੁਖਾਲਫਤ ਕਰਨੀ । ਕਿਸਾਨਾਂ ਦੇ ਖੁਸ਼ ਹੈਸੀਅਤੀ ਟੈਕਸ ਵਿਰੁਧ ਸਤਿਆਗ੍ਰਹੀਆਂ ਨਾਲ ਹਮਦਰਦੀ ਤੇ ਸਰਕਾਰ ਦੇ ਇਸ ਆਰਡੀਨੈਂਸ ਦੇ ਖਿਲਾਫ ।

ਮੈਨੂੰ ਖੁਸ਼ੀ ਹੋ ਰਹੀ ਹੈ ਕਿ ਨਾਮਧਾਰੀ ਹੋਲੇ ਤੇ ਕਿਸਾਨਾਂ ਨਾਲ ਹਮਦਰਦੀ ਕੀਤੀ ਹੈ । ਸੰਦੇਹ ਨਹੀਂ ਕਿ ਸਤਿਗੁਰੂ ਜੀ ਦੀ ਹਾਰਦਿਕ ਹਮਦਰਦੀ ਕਿਸਾਨ ਸਤਿਆਗ੍ਰਹਿ ਨਾਲ ਹੈ ।

ਮਾਸਟਰ ਤਾਰਾ ਸਿੰਘ ਅਤੇ ਸ: ਕੇਹਰ ਸਿੰਘ ਵੈਰਾਗੀ ਆਦਿ ਅਕਾਲੀ ਸਜਣ ਵੀ ਨਾਮਧਾਰੀ ਹੋਲੇ ਵਿਚ ਪਹੁੰਚੇ ਹਨ । ਲੋਕਾਂ ਦਾ ਵਿਚਾਰ ਹੈ ਕਿ ਆਉਣ ਵਾਲੀ ਉਪ ਚੋਣ ਵਿਚ ਮਿਲਵੇਂ ਫਰੰਟ ਦੀਆਂ ਤਿਆਰੀਆਂ ਹਨ ।

ਹੋਲੇ ਦਾ ਭੰਗ ਪੈ ਗਿਆ ਤੇ ਰਾਤ ਤਕ ਸਭ ਰੌਣਕਾਂ ਸਮਾਪਤ ਹੋ ਗਈਆਂ ।

**੩੧ ਮਾਰਚ ੧੯੫੯**
**ਜੀਵਨ ਨਗਰ**

ਬਾਬਾ ਜੀ ਵਡਿਆਂ ਨੇ ਚੋਣ ਵਿਚ ਭਾਗ ਲੈਣ ਵਾਲਿਆਂ ਦੀ ਇਕ ਮੀਟਿੰਗ ਕਰਕੇ ਲੋਕਾਂ ਨੂੰ ਹੌਸਲਾ ਦਿਤਾ । ਆਖਿਆ : ਦੇਵੀ ਲਾਲ ਭਾਵੇਂ ਜਿੱਤ ਗਿਆ ਹੈ । ਪਰ ਇਖਲਾਕੀ ਤੌਰ ਤੇ ਉਸ ਦੀ ਹਾਰ ਹੈ । ਮੈਨੂੰ ਵੀ ਇਕ ਤਕਰੀਰ ਦਾ ਮੌਕਾ ਮਿਲਿਆ ਜਿਸ ਵਿਚ ਮੈਂ ਹਾਰ ਦੇ ਕਾਰਨਾਂ ਤੇ ਚਾਨਣਾ ਪਾਇਆ ।

**੧ ਅਪਰੈਲ ੧੯੫੯**
**ਜੀਵਨ ਨਗਰ**

ਸ੍ਰੀ ਬਾਬਾ ਜਗਜੀਤ ਸਿੰਘ ਜੀ ਰਾਤ ਦੇ ਆਏ ਹੋਏ ਹਨ । ਅੱਜ ਉਹਨਾਂ ਸੰਤਾਂ ਵਾਲੀ ਦੇ ਉਜਾਗਰ ਸਿੰਘ ਧੜੇ ਤੇ ਸ਼ਮਿੰਦਰ ਸਿੰਘ ਧੜੇ ਦੀਆਂ ਗੱਲਾਂ ਸੁਣੀਆਂ ਅਤੇ ਝਗੜਾ ਨਜਿਠਣ ਦੀ ਕੋਸ਼ਿਸ਼ ਕੀਤੀ । ਬਾਬਾ ਜੀ ਨੇ ਮੈਨੂੰ ਦਸਿਆ ਕਿ ਸ਼ਮਿੰਦਰ ਸਿੰਘ ਹੁਰਾਂ ਨੂੰ ਜੋ ਕਹੀਏ ਮੰਨ ਜਾਂਦੇ ਹਨ । ਫਰਾਖ ਦਿਲ ਹਨ ।

ਫੀਰੋਜ਼ਪੁਰ ਜ਼ਿਲੇ ਵਿਚੋਂ, ਇਕ ਬੈਰਾਗੀਆਂ ਦਾ ਜਥਾ ਲਗ ਭਗ ੩੦ ਜਣੇ—ਸ੍ਰੀ ਜੀਵਨ ਨਗਰ ਦੇ ਦਰਸ਼ਨਾਂ ਨੂੰ ਆਇਆ । ਬਾਬਾ ਜੀ ਨੇ ਉਹਨਾਂ ਨਾਲ ਗਲਬਾਤ ਕਰਕੇ ਖੁਸ਼ੀਆਂ ਲਦੀਆਂ ਦਿਤੀਆਂ । ਇਹ ਲੋਕ ਭੜੋਲਿਆਂ ਵਾਲੀ ਦੇ ਇਕ ਵਿਆਹ ਵਿਚ ਜੰਞ ਦੇ ਤੌਰ ਤੇ ਆਏ ਹਨ ।

**ਲੜਕਾ ਕਿ ਲੜਕੀ ?**

ਬਾਬਾ ਜੀ ਨੇ ਸ: ਅਵਤਾਰ ਸਿੰਘ ਬਰੀਵਾਲਾ ਦੇ ਨਾਲ ਚਲਦੇ ਜਾਂਦਿਆਂ ਮੈਨੂੰ ਦਸਿਆ : ਇਕ ਜੋਤਸ਼ੀ ਕਹਿੰਦਾ ਸੀ, ਸਾਲ ੨੦੧੪ ਬਿ: ਵਿਚ ਤੁਹਾਡੇ ਘਰ ਲੜਕਾ ਹੋਵੇਗਾ । ਮੈਂ ਕਿਹਾ ਕਿ ਜੇ ਇਸਤਰੀ ਪੁਰਸ਼ ਪਰਸਪਰ ਨਾ ਮਿਲਣ ਤਾਂ ਕਿਵੇਂ ਹੋਵੇਗਾ ? ਜੋਤਸ਼ੀ ਨੇ ਲਗਨਾਂ ਮਹੂਰਤਾਂ ਦਾ ਫੇਸ ਪਖ ਵਿਚ ਮਿਲਣਾ ਦਸ ਕੇ ਇਸ ਅਮਲ ਨੂੰ ਜ਼ਰੂਰੀ ਦਸਿਆ ।

ਬਾਬਾ ਜੀ ਨੇ ਅਗੇ ਦਸਿਆ : ਅਸਾਂ ਪਰਸਪਰ ਸੰਕੋਚ ਰਖ ਕੇ ਅਗਲੇ ਸਾਲ ਫਿਰ ਜੋਤਸ਼ੀ ਨੂੰ ਜਾਂ ਪੁਛਿਆ, ਕਿਥੇ ਗਿਆ ਤੇਰਾ ਲਗਨਾਂ ਦਾ ਜ਼ਰੂਰੀ ਅਮਲ ?

**੨ ਅਪਰੈਲ ੧੯੫੯**

ਵਡੇ ਬਾਬਾ ਜੀ ਤੇ ਸ੍ਰ. ਅਵਤਾਰ ਸਿੰਘ ਸ੍ਰ. ਤੇਗਾ ਸਿੰਘ (ਬੂਰੀ ਮਾੜੀ) ਨੂੰ ਚੋਟੀਆਂ

ਵਾਲਿਆਂ ਤੋਂ ਜ਼ਮੀਨ ਦਾ ਹੱਕ ਦਿਵਾਣ ਲਈ ਸੰਤ ਨਗਰ ਗਏ ।

**੩ ਅਪਰੈਲ ੧੯੫੯**

**ਜੀਵਨ ਨਗਰ**

ਬਾਬਾ ਜੀ ਇਕ ਵਾਰ ਸਰਸੇ ਜਾਕੇ ਵਾਪਸ ਆਏ । ਮੈਂ ਹਰਿਮੰਦਰ ਵਿਚੋਂ ਅਲਮਾਰੀਆਂ ਮੰਗਾ ਕੇ ਆਪਣੇ ਕਮਰੇ ਵਿਚ ਰਖ ਕਿਤਾਬਾਂ ਚਿਣਨ ਵਿਚ ਦਿਹਾੜੀ ਲੰਘਾਈ । ਬਾਬਾ ਜੀ ਵਡੇ ਕੁਝ ਸਮਾਂ ਮੇਰੇ ਕਮਰੇ ਵਿਚ ਆਕੇ ਮੇਰੇ ਪਾਸ ਬੈਠੇ ਗੱਲਬਾਤ ਕਰਦੇ ਰਹੇ । ਮੈਂ ਉਹਨਾਂ ਨੂੰ ਆਖਿਆ : ਗੱਲ ਨਹੀਂ ਬਣਨੀ ਜਦ ਤਕ ਅਸੀਂ ਆਪਣੇ ਪਿੰਡਾਂ ਵਿਚ ਸਿਆਸੀ ਸੂਝ ਵਾਲੇ ਗਰੁਪ ਨਾ ਬਣਾਈਏ ।

ਬਾਬਾ ਜੀ ਨੇ ਮੈਥੋਂ ਤਜਵੀਜ਼ ਮੰਗੀ ਅਤੇ ਉਹਨਾਂ ਬੰਦਿਆਂ ਦੇ ਨਾਮ ਜੋ ਇਸ ਦੇ ਯੋਗ ਹੋਣ । ਉਹਨਾਂ ਕਿਹਾ : ਸਤਿਗੁਰਾਂ ਤੋਂ ਮਨਜ਼ੂਰੀ ਉਹ ਲੈ ਦੇਣਗੇ ।

### ਮੁੱਖ ਅਧਿਆਪਕ

ਮਾਸਟਰ ਨਿਹਾਲ ਸਿੰਘ ਅੱਜ ਸਰਸਾ ਤੋਂ ਰਿਹਾਇਸ਼ ਛਡ ਕੇ ਸ੍ਰੀ ਜੀਵਨ ਨਗਰ ਦੇ ਸਕੂਲ ਵਾਸਤੇ ਆਏ—ਮੈਂ, ਜਦ ਤਕ ਉਹਨਾਂ ਦੀ ਮੁਨਾਸਬ ਰਿਹਾਇਸ਼ ਦਾ ਪ੍ਰਬੰਧ ਨਾ ਹੋ ਜਾਵੇ ਆਪਣੇ ਕਮਰੇ ਵਿਚ ਰਿਹਾਇਸ਼ ਦੀ ਦਾਅਵਤ ਦਿਤੀ । ਸੂਬਾ ਵਰਿਆਮ ਸਿੰਘ ਨੇ ਮੇਰੀ ਇਸ ਪਹੁੰਚ ਦੀ ਪ੍ਰਸੰਸਾ ਕੀਤੀ ।

**੫ ਅਪਰੈਲ ੧੯੫੯**

ਬਾਬਾ ਜੀ ਵਡੇ, ਸਵੇਰੇ ਹੀ ਦਿੱਲੀ ਵਾਸਤੇ ਚਲੇ ਗਏ ।

**੧੧ ਅਪਰੈਲ ੧੯੫੯**

**ਜੀਵਨ ਨਗਰ**

### ਸਤਿਗੁਰ ਆਏ

ਮੈਂ ਸਾਮਾਨ ਤਿਆਰ ਕਰਕੇ, ਵੈਸਾਖੀ ਅੰਮ੍ਰਿਤਸਰ ਵੇਖਣ ਦੇ ਖਿਆਲ ਨਾਲ ਪਿੰਡੋਂ—ਪੰਜਾਵਿਓਂ—ਹੋ ਕੇ ਜਾਣਾ ਚਾਹੁੰਦਾ ਸਾਂ ਕਿ ਸਤਿਗੁਰੂ ਜੀ ਦੇ ਆਉਣ ਦਾ ਪਤਾ ਲਗਾ । ਉਹ ਆਉਂਦਿਆਂ ਹੀ ਸੰਤ ਆਲਾ ਸਿੰਘ ਜੀ ਨੂੰ ਦਰਸ਼ਨ ਦੇਣ ਲਈ ਸੰਤ ਨਗਰ ਜਾਣਾ ਚਾਹੁੰਦੇ ਸਨ ।

ਸਤਿਗੁਰਾਂ ਦੇ ਦਰਸ਼ਨ ਮੈਨੂੰ ਬੇਲਾਂ ਦੇ ਤਬੇਲੇ ਵਿਚ ਹੋਏ । ਆਪਣੇ ਨਾਲ ਲਗਾ, ਪਿਆਰ ਨਾਲ ਘੁਟ, ਕੰਨ ਤੇ ਹੱਥ ਫੇਰ, ਦਸਿਆ : ਤੇਰੀਆਂ ਦੋਵੇਂ ਚਿਠੀਆਂ ਮਿਲ ਗਈਆਂ ਸਨ, ਤੇਰੇ ਲਈ ਟਾਈਮਪੀਸ ਆ ਰਿਹਾ ਹੈ । (ਮੈਂ ਸੰਤ ਰਤਨ ਸਿੰਘ ਲਾਂਗਰੀ ਨੂੰ, ਮੇਰੇ ਲਈ ਇਕ ਟਾਈਮ-ਪੀਸ ਲਿਆਉਂਦੇ ਆਉਣ ਬਾਰੇ ਲਿਖਿਆ ਸੀ) ਮੈਂ ਇਕ ਵਜੇ ਤਕ ਸਤਿਗੁਰੂ ਜੀ ਪਾਸ ਹੀ ਰਿਹਾ । ਹੋਰ ਸੰਗਤ ਵੀ ਆਉਂਦੀ ਜਾਂਦੀ ਰਹੀ ।

### ਅਫਰੀਕਾ ਵਿਚੋਂ

ਸਤਿਗੁਰੂ ਜੀ ਅਫਰੀਕਾ ਵਿਚੋਂ ਹੋ ਕੇ ਆਏ ਸਨ । ੯ ਵਜੇ ਦੇ ਕਰੀਬ ਹਜ਼ੂਰ ਨੇ ਆਪਣੇ ਅਟੈਚੀ ਕੇਸ ਖੁਲ੍ਹਾ ਕੇ ਗਊਆਂ ਦੀਆਂ ਤਸਵੀਰਾਂ ਵਿਖਾਈਆਂ ਜੋ ਵਲੈਤੀ ਨਸਲ ਦੀਆਂ ਸਨ ਤੇ ਜੋ ਅਫਰੀਕਾ ਵਿਚ ਇਸ ਵਾਰ ਵੇਖ ਕੇ ਆਏ ਸਨ । ਹੋਰ ਵੀ ਫੋਟੋ, ਆਪਣੇ ਦੌਰੇ ਨਾਲ ਸੰਬੰਧਤ ਵਿਖਾਏ ।

ਸਤਿਗੁਰੂ ਜੀ ਨੇ ਦਸਿਆ : ਅਵਾਰਾ ਗਊਆਂ ਉਥੋਂ ਖਰੀਦੀਆਂ ਹਨ । ਸਭ ਤੋਂ ਵੱਧ ਮੁਲ ਵਾਲੀ ੧੩੦੦ ਰੁਪਏ ਦੀ ਹੈ । ਪਰ ਸਵਾ ਮਣ ਪਕਾ ਦੁਧ ਦਿੰਦੀ ਹੈ । ਦੂਜੀਆਂ ਕੁਝ ਵਹਿੜਾਂ ਹਨ, ਕੁਝ ਸੂਣ ਵਾਲੀਆਂ । ਇਕ ਵੱਛਾ ਵੀ ਖਰੀਦਿਆ ਹੈ ।

ਸਤਿਗੁਰਾਂ ਦੇ ਬੈਗ ਵਿਚੋਂ ਗੰਦਿਆਂ ਅਤੇ ਸਬਜ਼ੀਆਂ ਦੇ ਬੀਜ ਵੀ ਨਿਕਲੇ—ਇਕ ਦੋ ਕਿਤਾਬਾਂ ਵੀ। ਕੰਪਾਲਾ ਵਿਖੇ ਹੋਏ ਹੋਲੇ ਦੀ ਸਫਲਤਾ ਬਾਰੇ ਵੀ ਦਸਿਆ। ਇਕ ਹਜ਼ਾਰ ਸਰੀਰਾਂ ਨੇ ਭਜਨ ਪੁੱਛ, ਅੰਮ੍ਰਿਤ ਛਕ, ਸਿਖੀ ਧਾਰਨ ਕੀਤੀ ਹੈ। ਮਾਸ ਸ਼ਰਾਬ ਦਾ ਤਿਆਗ ਕੀਤਾ ਹੈ।

ਵਿਸ਼ੇਸ਼ ਮੋਹ

ਜ਼ਿਕਰ ਕਰਦੇ ਕਰਦੇ ਸਤਿਗੁਰੂ ਕਹਿਣ ਲਗੇ : ਅਫਰੀਕਾ ਵਿਚ ਕੁਝ ਬਹੁਤ ਹੀ ਸੁਹਣੀਆਂ ਥਾਵਾਂ ਹਨ। ਜੀ ਕਰਦਾ ਏ, ਉਹਨਾਂ ਵਿਚੋਂ ਕੁਝ ਖਰੀਦੀਏ। ਫੇਰ ਕਵੀ ਜੀ ਨੂੰ ਉਥੇ ਭੇਜਾਂਗੇ, ਤਿੰਨ ਚਾਰ ਸਾਲ ਓਥੇ ਰਹਿ ਕੇ ਆਉਣ। ਫੇਰ ਮੇਰੇ ਵਲ ਖਾਸ ਗਹੁ ਨਾਲ ਤਕ ਗੰਭੀਰ ਹੋ ਆਖਿਓ ਨੇ : ਕਿਉਂ ਨਹੀਂ, ਜਾਣਨ ਦੇ ਚਾਹਵਾਨਾਂ ਨੂੰ ਦੁਨੀਆਂ ਜ਼ਰੂਰ ਫਿਰ ਕੇ ਵੇਖਣੀ ਚਾਹੀਦੀ ਹੈ।

ਬਾਬਾ ਜੀ ਵੱਡੇ ਵੀ ਰਾਤ ਦੇ ਆਏ ਹੋਏ ਹਨ।

ਸਤਿਗੁਰੂ ਜੀ ਨੇ ਦਸਿਆ : ਐਤਕਾਂ ਜਾਣ ਲਗਿਆਂ ਬੰਬਈ ਵਿਚ ਸਾਡੇ ਜਹਾਜ਼ ਨੂੰ ਵੀ ਰੋਕ ਪੈਂਦੀ, ਪਰ ਸਾਡੇ ਪਿਛੋਂ ਪ੍ਰੀਤਮ ਸਿੰਘ ਪੱਦੀ ਵਾਲੇ ਦਾ ਜਥਾ ਰੋਕਿਆ ਗਿਆ। ਮਗਰੋਂ ਸੀ. ਆਈ. ਡੀ. ਸਾਨੂੰ ਖੱਜਲ ਕਰਨ ਲਈ ਪਹੁੰਚੀ ਹੋਈ ਸੀ। ਉਚੇਰੀਆਂ ਦਿੱਲੀ ਦੀਆਂ ਹਦਾਇਤਾਂ ਮੁਤਾਬਕ। ਪਰ ਪ੍ਰੀਤਮ ਸਿੰਘ ਹੁਰੀਂ ਵੀ ਹਫਤੇ ਬਾਅਦ ਹੋਲੇ ਵਿਚ ਜਾ ਸਾਮਲ ਹੋਏ। ਅਸੀਂ ਭਾਂਵੇਂ ਕੋਈ ਇਤਰਾਜ਼ ਯੋਗ ਸਮਾਨ ਨਾ ਲਿਜਾਂਦੇ ਨਾ ਲਿਆਂਦੇ ਹਾਂ ਪਰ ਵਿਰੋਧਤਾ ਕਰਨ ਵਾਲੇ ਮੁਖਾਲਫ ਸਿਰ ਤੇ ਖਫਣ ਬੰਨ੍ਹ ਕੇ ਲਗੇ ਹੋਏ ਹਨ।

ਬਾਅਦ ਦੁਪਹਿਰ ਸਤਿਗੁਰੂ ਜੀ ਸਰਸੇ ਨੂੰ ਚਲੇ ਗਏ—ਜੀਵਨ ਨਗਰ ਬੀਤੀ ਰਾਤ ਦੇ ਹੀ ਆਏ ਹੋਏ ਹਨ।

**੧੨ ਅਪਰੈਲ ੧੯੫੯**

**ਜੀਵਨ ਨਗਰ**

ਸਤਿਗੁਰੂ ਜੀ ਨੇ ਰਾਤ ਖੈਰ ਪੁਰ (ਸਰਸਾ ਲਾਗੇ ਪਿੰਡ) ਕਟੀ ਹੈ। ਬਾਬਾ ਜੀ ਵਡੇ ਸਵੇਰੇ ਹਿਸਾਰ ਵਲ ਨੂੰ ਤੁਰੇ। ਮੇਰੇ ਮਿੱਤਰ ਸੰਤ ਗੁਰਬਖਸ਼ ਸਿੰਘ 'ਪ੍ਰੀਤਮ' ਆਪਣੀ ਕਾਰ ਤੇ ਗੁਰੂ ਦਰਸ਼ਨਾਂ ਨੂੰ ਆਏ ਸਨ ਪਰ ਹੁਣ ਵਾਪਸ ਦਿੱਲੀ ਪਰਤ ਜਾਣਗੇ। ਸਤਿਗੁਰੂ ਜੀ ਦੀ ਕਾਰ ੯ ਵਜੇ ਤਕ ਪਰਤ ਆਈ ਕੁਝ ਸਾਮਾਨ ਏਥੇ ਰਹਿ ਗਿਆ ਸੀ, ਲੈ ਜਾਣ ਵਾਸਤੇ।

ਮੈਂ ਵੈਸਾਖੀ ਤੇ ਅੰਮ੍ਰਿਤਸਰ ਜਾਣਾ ਤਿਆਗ ਦਿਤਾ ਹੈ।

ਸ: ਅਵਤਾਰ ਸਿੰਘ ਝੱਬਰ ਨੇ ਮੈਨੂੰ ਕਿਹਾ ਹੈ ਕਿ ੧੪, ੧੫ ਤੇ ੧੬ ਅਪਰੈਲ ਨੂੰ ਬਾਬਾ ਜੀ ਛੱਟਿਆਂ ਦੀ ਤਾਰੀਖ ਹੈ। ਇਸ ਮੌਕੇ ਮੈਂ ਫੀਰੋਜ਼ਪੁਰ ਜਾਵਾਂ। ਮੈਂ ਵੀ ਇਰਾਦਾ ਕਰ ਲਿਆ ਹੈ।

**੧੪ ਅਪਰੈਲ ੧੯੫੯**

**ਫੀਰੋਜ਼ਪੁਰ**

ਵੈਸਾਖੀ ਵਾਲਾ ਦਿਨ ਤੇ ਰਾਤ ਬਿਤਾਕੇ, ਸਵੇਰੇ ਬਸ ਤੇ ਚੜ੍ਹ ੧ ਵਜੇ ਦੁਪਹਿਰੇ ਸੈਸ਼ਨ ਕੋਰਟ ਫੀਰੋਜ਼ਪੁਰ ਪਹੁੰਚਿਆ। ਬਾਬਾ ਬੀਰ ਸਿੰਘ ਜੀ ਦਾ ਕੇਸ ਚਾਲੂ ਹੋ ਚੁਕਾ ਸੀ। ਗੁਆਹ ਭੁਗਤ ਰਹੇ ਸਨ। ਲੰਚ ਟਾਈਮ ਬਾਅਦ ਮੈਂ ਵੀ ਕਚਹਿਰੀ ਅੰਦਰ ਜਾ ਬੈਠਾ। ਬਾਬਾ ਜੀ ਦੀ ਤਰਫੋਂ ਛੇ ਵਕੀਲ ਸਨ।

ਰਾਤੀਂ ਡੇਰਾ ਮਾਈ ਬਲਬੀਰ ਕੌਰ ਦੇ ਘਰ ਸੀ। ਜਿਥੇ ਅਗੇ ਵੀ ਬਾਬਾ ਜੀ ਦਾ ਲਾਂਗਰੀ ਗੁਲਜ਼ਾਰ ਸਿੰਘ ਤੇ ਹੋਰ ਸੰਗਤ ਰਿਹਾਇਸ਼ ਰਖਦੀ ਸੀ। ਇਹ ਘਰ ਅੱਡਾ ਖਾਈ ਦੇ ਨਜ਼ਦੀਕ ਹੈ।

੩੦੦ ਦੇ ਕਰੀਬ ਨਾਮਧਾਰੀ ਬਾਬਾ ਜੀ ਦਾ ਕੇਸ ਸੁਣਨ ਆਏ । ਪਰ ਸਮਾਂ ਤੇ ਬਹੁਤ ਥੋੜਿਆਂ ਨੂੰ ਮਿਲਦਾ ਹੈ ।

**੧੫ ਅਪਰੈਲ ੧੯੫੯**

**ਫੀਰੋਜ਼ਪੁਰ**

ਕਚਹਿਰੀ ਦੇ ਸਮੇਂ ਫੇਰ ਹਾਜ਼ਰੀ ਕਾਫੀ ਹੋ ਗਈ । ਬਾਬਾ ਜੀ ਕੜੀ ਲਗੀ, ਬੰਦ ਮੋਟਰ ਵਿਚ ਸਿਪਾਹੀਆਂ ਨਾਲ ਆਉਂਦੇ । ਕੁਝ ਚਿਰ ਬਾਹਰ ਨਾਮਧਾਰੀਆਂ ਨੂੰ ਦਰਸ਼ਨ ਦੇ ਕੇ, ੧੦ ਵਜੇ, ਅਵਾਜ ਪੈਣ ਤੇ, ਅਦਾਲਤ ਅੰਦਰ ਚਲੇ ਜਾਂਦੇ । ਅੱਜ ਉਹਨਾਂ ਨੂੰ ਹੈਜ਼ਾ ਹੋ ਗਿਆ ਸੀ, ਸਰੀਰ ਜ਼ਰਾ ਕਮਜ਼ੋਰ ਸੀ ।

ਨਾਮਧਾਰੀ ਸੰਗਤ ਰੱਜ ਹੀ ਸ਼ਹੀਦੀਆਂ ਤੇ ਵਰਨੀਆਂ ਕਰਕੇ ਬਾਬਾ ਜੀ ਦਾ ਭਲਾ ਮੰਗਦੀ ਹੈ । ਏਧਰਲੇ ਵਕੀਲ ਹਨ : ਮਲਿਕ ਰਾਧਾ ਕਿਸ਼ਨ, ਹਿਸਾਰ ਦਾ ਨਾਮੀ ਗ੍ਰਾਮੀ ਵਕੀਲ; ਮਿਃ ਬਤਰਾ, ਹਿਸਾਰ; ਸ੍ਰੀ ਕੁੰਦਨ ਲਾਲ ਮੰਟੀ ਫੀਰੋਜ਼ਪੁਰ, ਸ੍ਰੀ ਕ੍ਰਿਸ਼ਨ ਸਰੂਪ ਥਾਪਰ ਚੰਡੀਗੜ੍ਹ, ਸ੍ਰੀ ਗੰਗਾ ਬਿਸ਼ਨ ਸਰਸਾ ।

ਮੈਂ ਅੱਜ ਰਾਤੀਂ ਵਾਪਸ ਜਾਣ ਨੂੰ ਤਿਆਰ ਸਾਂ ਪਰ ਅਵਤਾਰ ਸਿੰਘ ਝੱਬਰ ਨੇ ਰੋਕ ਲਿਆ ਹੈ ।

**੧੬ ਅਪਰੈਲ ੧੯੫੯**

**ਫੀਰੋਜ਼ਪੁਰ**

ਅੱਜ ਦੇ ਗੁਆਹ ਆਮ ਕਰਕੇ ਬਾਬਾ ਜੀ ਦੇ ਖਿਲਾਫ ਗੁਆਹੀਆਂ ਦੇਣ ਵਾਲੇ ਸਨ । ਜੱਜ ਦੇ ਸਾਹਮਣੇ ਵਕੀਲਾਂ ਦੀ ਮਾਰ ਤੋਂ ਬੁਰੀ ਤਰ੍ਹਾਂ ਝੂਠੇ ਹੁੰਦੇ ਰਹੇ ਜਾਪਦੇ ਸਨ ।

**੧੭ ਅਪਰੈਲ ੧੯੫੯**

**ਜੀਵਨ ਨਗਰ**

ਰਾਤ ਸਰਸੇ ਰਹਿ, ਦੁਪਹਿਰੇ ਜਿਹੇ ਜੀਵਨ ਨਗਰ ਪੁਜਾ ਹਾਂ ਸਾਧ ਸੰਗਤ ਦੇ ਵਖ ਵਖ ਹਿਸਿਆਂ ਨੂੰ ਬਾਬਾ ਜੀ ਦੇ ਕੇਸ ਬਾਰੇ ਵਾਕਫੀ ਦਿਤੀ ।

ਇਕ ਚਿੱਠੀ ਬਾਬਾ ਜੀ ਦੀ, ਗੁਲਜ਼ਾਰ ਸਿੰਘ ਵਲੋਂ ਮੈਨੂੰ ਬੇਬੇ ਜੀਆਂ (ਦੋਹਾਂ ਬਾਬਾ ਜੀ ਦੇ ਘਰੋਂ) ਨੂੰ ਦੇਣ ਲਈ ਫੜਾਈ ਗਈ ਸੀ । ਉਹ ਜਾਕੇ ਦਿਤੀ । ਸ਼ਾਇਦ ਇਹ ਪਹਿਲੀ ਵੇਰ ਹੋ ਸੀ ਕਿ ਮੈਂ ਕੁਝ ਮਿੰਟ, ਬੇਬੇ ਗੁਬਿੰਦਣੀ ਅਤੇ ਮਾਈ ਕੁੰਡੀ ਦੇ ਹੁੰਦਿਆਂ, ਉਹਨਾਂ ਪਾਸ ਬਹਿਕੇ ਬਾਬਾ ਜੀ ਦੇ ਕੇਸ ਬਾਰੇ ਧਰਵਾਸ ਦਿਤੀ ਤੇ ਕਚਹਿਰੀ ਦੇ ਅਨੁਭਵ ਸੁਣਾਏ । ਵਡੇ ਬੇਬੇ ਜੀ ਗੰਭੀਰ ਧੀਰ ਹੋ ਕੇ ਸੁਣਦੇ ਰਹੇ, ਛੋਟੇ ਹੰਝੂ ਭਰ ਭਰ ਡੁਲਦੇ ਰਹੇ ਮੈਂ ਦਿਲ ਤਕੜਾ ਕਰਨ ਵਾਸਤੇ ਕਹਿਕੇ ਵਾਪਸ ਪਰਤਿਆ ।

**੧੯ ਅਪਰੈਲ ੧੯੫੯**

## ਸਤਿਗੁਰੂ ਆਏ

ਜੀਵਨ ਨਗਰ ਆ ਕੇ ਮੈਂ ਅਖਬਾਰ ਦਾ ਲਿਖਣ ਕਾਰਜ ਕੀਤਾ । ਫੀਰੋਜ਼ਪੁਰ ਸੈਸ਼ਨ ਕੋਰਟ ਦੇ ਅਨੁਭਵ ਲਿਖੇ । ਦੁਪਹਿਰੇ ਲੰਮਾ ਪਿਆ ਹੋਇਆ ਸਾਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ੧੨-੩੦ ਦੇ ਕਰੀਬ ਮੰਡੀਓਂ (ਹਿਮਾਚਲ ਪ੍ਰਦੇਸ਼) ਅਤੇ ਫੀਰੋਜ਼ਪੁਰੋਂ ਹੋ ਕੇ ਆ ਗਏ । ਮੈਂ ਭੀ ਜਾ ਦਰਸ਼ਨ ਕੀਤੇ । ਸਤਿਗੁਰਾਂ ਦੀ ਸਿਹਤ ਜ਼ਰਾ ਕਮਜ਼ੋਰ ਹੋ ਗਈ ਸੀ ।

ਸਤਿਗੁਰੂ ਜੀ ਨੇ ਡਾਕ ਅਤੇ ਗਊਆਂ ਨਾਲ ਸੰਬੰਧਤ ਕਾਗਜ਼ ਪੜਤਾਲੇ । ਇਕ ਹਿੰਦੂ ਸੱਜਣ ਜੋ ਵਲਾਇਤ ਵਿਚੋਂ ਬ੍ਰੀਡਿੰਗ ਸਿਖ ਕੇ ਆਇਆ ਤੇ ਹੁਣ ਬਿਰਲੇ ਦੇ ਕਿਸੇ ਡੇਰੀ ਫਾਰਮ

ਵਿਚ ਕੰਮ ਕਰਨ ਲਗਾ ਸੀ, ਉਸਨੂੰ ਦੁਪਹਿਰੇ ਦੋ ਵਜੇ ਗਊਆਂ ਵਖਾਣ ਚਲੇ ਗਏ।

### ਖੰਘੂਰਾ

ਸੰਤ ਮੁਹਕਮ ਸਿੰਘ ਜਮਸ਼ੇਰੀ ਸਤਿਗੁਰਾਂ ਦੇ ਬਸਤਰ ਧੋਣ ਵਾਲੇ ਸੇਵਕ ਹਨ। ਉਹਨਾਂ ਨੂੰ ਅੱਜ ਮੈਂ ਕਿਹਾ : ਜੇ ਤੁਸੀਂ ਨਾ ਹੋਵੋਂ ਤਾਂ ਖੰਘੂਰਾ ਨਹੀਂ ਸੁਣੀਂਦਾ। ਸੰਤਾਂ ਜਵਾਬ ਦਿਤਾ : ਹੋਰ ਕੋਈ ਖੰਘੂਰਾ ਮਾਰਨ ਵਾਲਾ ਈ ਨਹੀਂ ਰਿਹਾ। ਸੰਤਾਂ ਦਾ ਇਹ ਕਥਨ ਕਈ ਅਰਥ ਰਖਦਾ ਸੀ।

ਬਾਬਾ ਬੀਰ ਸਿੰਘ ਜੀ ਦੇ ਕੇਸ ਵਿਚ ਕੱਖ ਨਹੀਂ ਰਿਹਾ। ਪਰ ਬਹਿਸ ਕਲ੍ਹ ਹੋਵੇਗੀ।

### ੨੦ ਅਪਰੈਲ ੧੯੫੯
### ਜੀਵਨ ਨਗਰ

ਸਤਿਗੁਰੂ ਜੀ ਦੀ ਤਬੀਅਤ ਅੱਜ ਫਿਰ ਨਹੀਂ ਰਹੀ। ੫-੬ ਜੰਗਲ ਆਏ ਹਨ। ਤਾਂ ਵੀ ੧੧ ਵਜੇ ਦੇ ਕਰੀਬ ਨਾਮਧਾਰੀ ਵਿਦਿਆਲਾ ਵਿਚ ਗਏ। ਬਚਿਆਂ ਨੂੰ ਕੜਾਹ ਪ੍ਰਸ਼ਾਦ ਅਤੇ ਖੀਰ ਖੁਆਣੀ ਸੀ। ਆਪ ਸਤਿਗੁਰਾਂ ਜੁਰਾਬਾਂ ਤੇ ਪਜਾਮਾ ਲਾਹ ਕੇ ਲੰਗਰ ਵਰਤਾਣਾ ਸ਼ੁਰੂ ਕੀਤਾ ਫੇਰ ਠਾਕੁਰ ਦਲੀਪ ਸਿੰਘ ਅਤੇ ਰਤਨ ਸਿੰਘ ਹੁਰਾਂ ਦੂਜੇ ਅਧਿਆਪਕਾਂ ਨਾਲ ਮਿਲ ਕੇ ਲੰਗਰ ਵਰਤਾਇਆ।

ਸਕੂਲ ਵਿਚ ਸਤਿਗੁਰਾਂ ਮੇਰੇ ਨਾਲ ਜ਼ਿਕਰ ਕੀਤਾ : ਤੂੰ ਜ਼ਰਾ ਕਮਿਊਨਿਸਟ ਹੋਣ ਕਰਕੇ ਕਾਹਲਾ ਹੈਂ। ਹੁਣ ਅਸੀਂ ਕੂਕੇ ਤੇ ਕਮਿਊਨਿਸਟ ਕਠੇ ਹੋ ਗਏ ਹਾਂ, ਵੇਖੀ ਚੱਲ, ਕੀ ਬਣਦਾ ਹੈ। ਜੋ ਚਾਂਹਦੇ ਹੋ ਸਹਿਜੇ ਸਹਿਜੇ ਕਰ ਲਵਾਂਗੇ।

### ਸਹੀ ਸਹੀ ਬਿਆਨ ਦਾ ਮੁੱਲ

ਵਿਦਿਆਲਿਓਂ ਵਾਪਸ ਆਉਂਦਿਆਂ ਸਤਿਗੁਰਾਂ ਮੈਨੂੰ ਦਸਿਆ : ਮੈਂ ਮਲਕ ਠਾਣੇਦਾਰ ਨੂੰ ਕਹਿਲਾ ਭੇਜਿਆ ਹੈ ਕਿ ਜੇ ਉਹ ਸਾਰੀ ਸਰਕਾਰੀ ਤਿਆਰੀ ਦਾ ਬਿਆਨ ਸੈਸ਼ਨ ਕੋਰਟ ਵਿਚ ਦੇ ਦੇਵੇ ਕਿ ਕੈਰੋਂ (ਪ੍ਰਤਾਪ ਸਿੰਘ) ਦੇ ਇਸ਼ਾਰੇ ਨਾਲ ਸਾਰੇ ਅਫਸਰਾਂ ਮਿਲਕੇ ਸਾਡੇ ਖਿਲਾਫ ਸਾਜ਼ਸ਼ ਰਚੀ ਹੈ ਤਾਂ ਮੈਂ ਉਹਦੇ ਪਿਛੇ ਨੂੰ ਸੰਭਾਲਣ ਵਾਸਤੇ ੫੦,੦੦੦ ਰੁਪਏ ਖਰਚਣ ਨੂੰ ਤਿਆਰ ਹਾਂ। ਸਤਿਗੁਰੂ ਜੀ ਕਹਿਆ : ਮੈਂ ਅਜੇ ਵੀ ਕੋਸ਼ਸ਼ ਕਰਾਂਗਾ ਕਿ ਜੇ ਉਹ ਸਚੋ ਸੱਚ ਬਿਆਨ ਅਦਾਲਤ ਵਿਚ ਦੇ ਦੇਵੇ ਕਿ ਸਰਕਾਰੀ ਪੈਮਾਨੇ ਤੇ ਸਾਡੀ ਤਬਾਹੀ ਲਈ ਜੋ ਕੁਝ ਸੋਚਿਆ ਗਿਆ ਤਾਂ ਮੈਂ ਲੱਖ ਰੁਪਿਆ ਵੀ ਦੇ ਦਿਆਂ।

### ੨੧ ਅਪਰੈਲ ੧੯੫੯
### ਜੀਵਨ ਨਗਰ

ਸਤਿਗੁਰੂ ਜੀ ਦੀ ਸਿਹਤ ਅਜ ਅਸਲੋਂ ਠੀਕ ਹੈ।

ਦੁਪਹਿਰੇ, ਪ੍ਰਸ਼ਾਦ ਛਕਣ ਤੋਂ ਪਹਿਲੋਂ ਸਤਿਗੁਰੂ ਜੀ ਨੇ ਕੁਝ ਤਸਵੀਰਾਂ ਮੇਰੇ ਸਪੁਰਦ ਕੀਤੀਆਂ ਤੇ ਕਿਹਾ : ਸਾਡੇ ਸੰਭਾਲੂ ਤਾਂ ਤੁਸੀਂ ਹੀ ਓ, ਅਸੀਂ ਤੇ ਲੈ ਆਉਣ ਵਾਲੇ ਈ ਹਾਂ। ਇਹ ਤਸਵੀਰਾਂ ਸਿਖ ਯੂਨੀਅਨ ਨੈਰੋਬੀ ਦੇ ਦਫਤਰ, ਉਸਦੇ ਮੈਂਬਰ ਅਤੇ ਉਹਨਾਂ ਵਲੋਂ ਦਸਤਖਤਾਂ ਵਾਲੇ ਪੈਟਰਨ ਪੱਤਰ ਦੀਆਂ ਸਨ।

### 'ਉਮੀਦ' ਦੀ ਵਰਤੋਂ

ਅੱਜ ਸਤਿਗੁਰੂ ਜੀ ਨੇ ਮੈਨੂੰ ਕਾਫੀ ਸਮਾਂ ਕੋਲ ਰੱਖਣ ਦਾ ਮਾਣ ਬਖਸ਼ਿਆ ਅਤੇ ਅਫਰੀਕਾ ਦੇ ਕੰਪਾਲਾ ਵਿਖੇ ਹੌਲੇ ਨਾਲ ਸੰਬੰਧਤ ਅਤੇ ਓਥੋਂ ਦੀਆਂ ਸਿਖ ਸੰਸਥਾਵਾਂ ਬਾਰੇ ਲੰਮਾ ਚਿਰ ਗੱਲਾਂ ਬਾਤਾਂ ਸੁਣਾਈਆਂ। ਸਤਿਗੁਰਾਂ ਬਾਬਾ ਜੀ ਛੋਟਿਆਂ ਦੀ ਰਿਹਾਈ ਬਾਬਤ ਵੀ ਕਿਹਾ : ਜਦ ਤਕ ਉਹ

ਰਿਹਾ ਨਹੀਂ ਹੋ ਜਾਂਦੇ ਤਦ ਤਕ ਕਿਸੇ ਨੂੰ ਇਹ ਨਹੀਂ ਲਿਖਣਾ ਚਾਹੀਦਾ ਕਿ ੩-੪ ਦਿਨ 'ਚ ਰਿਹਾ ਹੋ ਜਾਣਗੇ। ਕੀ ਪਤਾ ਗੌਰਮਿੰਟ ਦੀ ਫੇਰ ਜ਼ਬਰਦਸਤ ਅਪਰੋਚ ਹੋ ਜਾਵੇ। ਤੇ ਸਿਟੇ ਹੋਰ ਨਿਕਲਣ। ਅਜਿਹੇ ਖਤ ਗੁਰਦੇਵ ਸਿੰਘ (ਸਤਿਗੁਰਾਂ ਦੇ ਡਰਾਈਵਰ ਅਤੇ ਸਕਤਰ) ਨੇ ਲਿਖੇ ਸਨ। ਫੇਰ ਕਹਿਣ ਲਗੇ : 'ਉਮੀਦ ਹੈ' ਲਿਖਿਆਂ ਡੰਗ ਸਰ ਜਾਂਦਾ ਹੈ।

ਸਤਿਗੁਰੂ ਜੀ ੪-੪੦ ਤੋਂ ਸਰਸੇ ਚਲੇ ਗਏ ਅਤੇ ੯-੩੦ ਦੇ ਕਰੀਬ ਰਾਤੀਂ ਵਾਪਸ ਪਰਤੇ।

## ੨੨ ਅਪਰੈਲ ੧੯੫੯

## ਜੀਵਨ ਨਗਰ

ਸਤਿਗੁਰੂ ਜੀ ਏਥੇ ਹੀ ਰਹੇ। ਗਊਆਂ ਮਹੀਆਂ ਦੇ ਰੀਕਾਰਡ ਨੂੰ ਠੀਕ ਕਰਵਾਣ ਤੇ ਅੱਧਾ ਦਿਨ ਖਰਚ ਕੀਤਾ। ਦੂਰ ਨੇੜੇ ਦੇ ਪਿੰਡਾਂ ਦੇ ਲੋਕ ਦਰਸ਼ਨ ਕਰਨ ਆਉਂਦੇ ਜਾਂਦੇ ਰਹੇ। ਸਤਿਗੁਰਾਂ ਮੈਨੂੰ ਦਸਿਆ : ਗਊਆਂ ਮੱਝਾਂ ਵਾਲੇ ਠੀਕ ਤਰ੍ਹਾਂ ਰੀਕਾਰਡ ਨਹੀਂ ਰਖਦੇ ਮੇਰੇ ਮਗਰੋਂ, ਆਉਂਦਾ ਹਾਂ ਤਾਂ ਮੁਕੰਮਲ ਕਰਵਾਂਦਾ ਹਾਂ।

ਦੁਪਹਿਰੋਂ ਬਾਅਦ ਠੱਕਾ ਚਲ ਪਿਆ। ਘੱਟਾ ਅਸਮਾਨ ਨੂੰ ਚੜ੍ਹਨ ਲਗਾ। ਸਤਿਗੁਰੂ ਜੀ ਦੂਰ ਦੇ ਖੇਤਾਂ ਦਾ ਪਤਾ ਕਰਨ ਜਾਣਾ ਚਾਹੁੰਦੇ ਸਨ—ਪਰ ਅਟਕ ਗਏ। ਤਬੀਅਤ ਨਾ ਕੀਤੀ ਬਾਹਰ ਜਾਣ ਦੀ।

### ਪਾਦਰੀ ਨਾਲ

ਅੱਜ ਲਾਉਢੇ ਪਹਿਰ ਸਰਸੇ ਦਾ ਇਕ 'ਚੁਸਤ' ਪਾਦਰੀ ਆਇਆ। ਸਿਗਰਟ ਦੀ ਬੋ ਅੰਦਰ ਪਸਰ ਗਈ। ਪਰ ਉਸਨੇ ਧਾ ਗਲਵਕੜੀ ਪਾਈ। ਸਤਿਗੁਰੂ ਜੀ ਨੇ ਉਸਨੂੰ ਸਤਿਕਾਰ ਦਿਤਾ। ਤੁਰ ਗਿਆ ਤਾਂ ਕਹਿਣ ਲਗੇ : ਪ੍ਰੇਮ ਕਰਦਾ ਹੈ। ਉਸਨੂੰ ਸਾਡੀ ਮਰਿਆਦਾ ਦਾ ਪਤਾ ਨਹੀਂ। ਮੈਂ ਫੇਰ ਨਹਾ ਲਵਾਂਗਾ। ਕੁਝ ਜ਼ਮੀਨ ਵਗੈਰਾ ਖਰੀਦਣਾ ਚਾਹ ਰਹੇ ਹਨ, ਇਸ ਬਾਰੇ ਸਲਾਹ ਕਰਨ ਆਇਆ ਸੀ। ਮੇਰਾ ਵੀ ਜੀ ਕਰਦਾ ਹੈ ਕਿ ਭੇਦ ਦੇ ਸੋ ਗਰੀਬ ਸਿੱਖਾਂ ਨੂੰ ਕਿਤੇ ਸਸਤੀ ਜ਼ਮੀਨ ਖਰੀਦ ਕੇ ਵੰਡ ਦਿਤੀ ਜਾਵੇ।

## ੨੩ ਅਪਰੈਲ ੧੯੫੯

## ਜੀਵਨ ਨਗਰ

ਸਵੇਰੇ ਪਸ਼ੂਸ਼ਾਲਾ ਵਲੋਂ ਘੁੰਮ ਫਿਰ ਕੇ ਸਤਿਗੁਰਾਂ ਕੁਝ ਚਿਰ ਘੋੜਿਆਂ ਦੇ ਕਾਗਜ਼ ਵੇਖੇ। ਲੰਗਰ ਛਕ ਕੇ, ਦੁਪਹਿਰੇ ਜੀਪ ਚੜ੍ਹ ਨਾਲੀ ਦੇ ਖੇਤਾਂ ਵਲ ਗਏ, ਜਿਥੇ ਸੰਤ ਨਗਰੀਏ ਸੇਵਾ ਤੇ ਆਏ ਕਣਕ ਵਢ ਰਹੇ ਸਨ। ਦੋ ਢਾਈ ਸੋ ਸਿੰਘਾਂ ਨੇ ੬੦ ਪੈਲੀਆਂ ਦੇ ਕਰੀਬ ਵਢ ਕੇ ਪੰਡਾਂ ਬੰਨ ਖਲਵਾੜੇ ਲਾ ਦਿਤੀਆਂ। ਰਾਤੀਂ ਕਾਫੀ ਕਵੇਲੇ ਸਤਿਗੁਰੂ ਜੀ ਪਰਤੇ।

੨੦ ਅਪਰੈਲ ਤੋਂ ਮਗਰੋਂ ਸੈਸ਼ਨ ਕੋਰਟ ਫੀਰੋਜ਼ਪੁਰ ਦੇ ਫੈਸਲੇ ਦੀ ਬੜੀ ਉਡੀਕ ਹੋ ਰਹੀ ਹੈ। ਪਰ ਬਾਬਾ ਜੀ ਤੇ ਹੋਰ ਸਿੱਖਾਂ ਬਾਰੇ ਫੈਸਲਾ ਕਰਕੇ ਕੋਰਟ ਨੇ ਰੀਜ਼ਰਵ ਕਰ ਰਖਿਆ ਹੈ। ਸਤਿਗੁਰੂ ਜੀ ਅਤੇ ਸੰਗਤ ਲਟਕਦੀ ਜਿਹੀ ਹਾਲਤ ਵਿਚ ਨੇ। ਇਹ ਵੀ ਡਰ ਹੈ ਕਿ ਕੋਰਟ ਫੈਸਲਾ ਕਰਕੇ ਸਰਕਾਰੀ ਦਬਾਉ ਦਾ ਸ਼ਿਕਾਰ ਨਾ ਹੋ ਜਾਵੇ।

ਅੱਜ ਰਾਤੀਂ ਪਹਿਲਾਂ ਹਨੇਰੀ ਤੇ ਫਿਰ ਮੀਂਹ ਹਨੇਰੀ ਇਕਠੇ ਚਲਦੇ ਰਹੇ। ਬਰਸਾਤ ਚੰਗੀ ਹੋ ਗਈ।

੨੪ ਅਪਰੈਲ ੧੯੫੯
ਜੀਵਨ ਨਗਰ

## ਮੇਰੇ ਨਾਲ ਮੋਹ

ਸਵੇਰੇ ਆਕਾਸ਼ ਨਿਰਮਲ ਸੀ। ਮੱਠੀ ਮੱਠੀ ਧੁਪੇ ਸਤਿਗੁਰੂ ਜੀ, ਦਾਰੋਗਾ ਫੁੰਮਣ ਸਿੰਘ, ਸੰਤ ਲਾਭ ਸਿੰਘ ਫੱਤੇ ਵਾਲੀਆ, ਮਲਵਈ ਗੁਰਦਿਆਲ ਸਿੰਘ ਅਤੇ ਮੈਂ ਨਹਿਰ ਵੱਲ ਨੂੰ ਨਿਕਲੇ। ਸਤਿਗੁਰੂ ਜੀ ਨੇ ਮੇਰੀ ਜ਼ਮੀਨ ਅਤੇ ਪੈਦਾਵਾਰ ਬਾਰੇ ਪੁਛਿਆ। ਜਦ ਮੈਂ ਆਪਣੀ ਸਥਿਤੀ ਦੱਸੀ ਤਾਂ ਕਹਿਣ ਲਗੇ : ਤੁਹਾਡੀ ਮੰਡੀ ਕਿਹੜੀ ਹੈ ? ਮੇਰੇ 'ਮਲੋਟ' ਦੱਸਣ ਤੇ ਕਹਿਓ ਨੇ : ਚਲੋ ਨੇੜਿਓਂ ਈ ਸਾਰ ਲਵਾਂਗੇ। ਅਬਲ ਖਰਾਣੇ ਉਗਰਾਹੀ ਦੇ ਦਾਣੇ ਆਉਣੇ ਨੇ, ਓਥੋਂ ੪੦ ਮਣ ਦਾਣੇ ਤੁਹਾਨੂੰ ਦੇ ਦਿਆਂਗੇ, ਫਿਰ ਤਾਂ ਸਰ ਜਾਏਗਾ ਨ ? ਥੋੜਾ ਸਮਾਂ ਰੁਕ ਕੇ ਸਤਿਗੁਰੂ ਫੇਰ ਬੋਲੇ : ਅਜੇ ਮਕਾਨ ਪਾਣ ਦੀ ਨਾ ਸੋਚੀਂ, ਯੂ. ਪੀ. ਜਾਂ ਸੂਰਤਗੜ੍ਹ ਵੱਲ ਵਧੇਰੇ ਜ਼ਮੀਨ ਖਰੀਦ ਦਿਆਂਗੇ। ਫੇਰ ਛਤੀਂ।

ਬਾਹਰੋਂ ਆਕੇ, ਪ੍ਰਸ਼ਾਦ ਛਕ ਤੇਰਾਂ ਵਜੇ ਤਕ ਘੋੜਿਆਂ ਦੀਆਂ ਕਿਤਾਬਾਂ ਦਾ ਅਧਿਐਨ ਕਰਦੇ ਰਹੇ।

ਸਤਿਗੁਰੂ ਜੀ ਨੇ ਫੇਰ ਇਕ ਵਾਰ ਫੁਰਮਾਇਆ : ਹੁਣ ਸਕੂਲ ਦੇ ਪਿਛੇ ਪੈਣ ਨੂੰ ਜੀ ਕਰਦਾ ਹੈ ਤਾਕਿ ਸਕੂਲ ਚੰਗੇ ਅਧਿਆਪਕਾਂ ਨਾਲ ਅੱਛੀ ਤਰ੍ਹਾਂ ਚਲ ਸਕੇ।

ਰਾਤ ਦੀ ਜੀਪ ਕਿਧਰੇ ਬੱਪੀਆਣੇ ਵਲ ਗਈ ਹੋਈ ਸੀ ਕਿਉਂਕਿ ਛੋਟੇ ਬੇਬੇ ਜੀ ਦੀ ਮਾਸੀ ਜੀ ਸਵਰਗ ਸਿਧਾਰ ਗਏ ਸਨ। ਦੁਪਹਿਰੀਂ ਸਤਿਗੁਰੂ ਜੀ ਨੇ ਬੀਬੀਆਂ (ਆਪਣੀਆਂ ਨੂੰਹਾਂ) ਨੂੰ ਦਮਦਮੇ ਭੇਜਿਆ ਤਾਕਿ ਉਹ ਆਪਣੀ ਮਾਸੀ ਜੀ ਦਾ ਦਾਹ ਸੰਸਕਾਰ ਕਰ ਸਕਣ।

ਡੂੰਘੀ ਰਾਤ ਗਈ ਬਾਬਾ ਜੀ ਵਡੇ ਆ ਗਏ। ਉਹਨਾਂ ਦਸਿਆ : ਸੈਸ਼ਨ ਕੋਰਟ (ਫੀਰੋਜ਼ਪੁਰ) ਵਿਚ ਦੋ ਦਿਨਾਂ ਦੀ ਛੁੱਟੀ ਹੈ। ਫੈਸਲਾ ਅਜੇ ਨਹੀਂ ਸੁਣਾਇਆ ਗਿਆ।

੨੫ ਅਪਰੈਲ ੧੯੫੯

ਬਾਬਾ ਜੀ ਵੱਡਿਆਂ ਦੇ ਦਰਸ਼ਨ ਕੀਤੇ। ਗਲਵਕੜੀ ਪਾਕੇ ਮਿਲਿਆ। ਵੱਡਿਆਂ ਨੂੰ ਇਸ ਤੋਂ ਘੱਟ ਮਿਲਣ ਤੇ ਜੀ ਨਹੀਂ ਕਰਦਾ।

ਸਤਿਗੁਰੂ ਜੀ ਨਾਲੀ ਤੇ ਖਾਲੀ ਦੀ ਤਿਆਰੀ ਵਿਚ ਲਗੇ ਸਿੰਘਾਂ ਲਈ ਲੰਗਰ ਪਕਵਾਕੇ ਨਾਲ ਲੈ ਗਏ। ਸਤਿਗੁਰੂ ਜੀ ਗਾਲਬਨ ਸਾਰਾ ਦਿਨ ਹੀ ਨਾਲੀ (ਘੱਘਰ ਨਦੀ) ਕੰਢੇ ਹੀ ਰਹੇ। ਸਰਸਾ ਦਾ ਇਕ ਭਾਂਗੀ ਠਾਣੇਦਾਰ ਆਕੇ ਮੇਰੇ ਕਮਰੇ ਵਿਚ ਬੈਠਾ ਉਡੀਕਦਾ ਰਿਹਾ ਦਰਸ਼ਨਾਂ ਨੂੰ। ਸਤਿਗੁਰੂ ਜੀ ਘਣੇ ਲਉਢੇ ਵੇਲੇ ਆਏ।

## ਸ: ਗੁਰਬਖਸ਼ ਸਿੰਘ ਪ੍ਰੀਤਲੜੀ

ਸ਼ਾਮੀਂ ਮੈਂ ਪਸ਼ੂਆਂ ਪਾਸ ਗਿਆ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਸੱਚੇ ਪਾਤਸ਼ਾਹ ਜੀ ਨੇ ਦੱਸਿਆ ਕਿ ਉਹ ਐਤਕਾਂ ਲੱਪੋਕੀ ਗਏ ਸ: ਗੁਰਬਖਸ਼ ਸਿੰਘ ਪ੍ਰੀਤਲੜੀ ਨੂੰ ਵੀ ਮਿਲੇ ਸਨ। ਉਹਨਾਂ ਤੋਂ ਆਪਣੇ ਸਕੂਲ ਵਾਸਤੇ ਸਲਾਹ ਮਸ਼ਵਰਾ ਲਿਆ ਸੀ। ਗੁਰਬਖਸ਼ ਸਿੰਘ ਜੀ ਨੇ ਦਸਿਆ ਸੀ ਕਿ ਅਸੀਂ ਆਪਦੇ ਸਕੂਲ ਦੀ ਕਾਮਯਾਬੀ ਲਈ ਤੇ ਤਾਲੀਮੀ ਢੰਗ ਲਈ ਵਰਧਾ ਤੋਂ ਜਾਕੇ ਸਿਖੀਏ। ਸਤਿਗੁਰੂ ਜੀ ਨੇ ਕਿਹਾ : ਗੁਰਬਖਸ਼ ਸਿੰਘ ਬੜਾ ਸਲੀਕੇ ਵਾਲਾ ਅਤੇ ਉਤਮ ਕਿਸਮ ਦਾ ਆਦਮੀ ਹੈ।

## ਗਿ: ਸ਼ੇਰ ਸਿੰਘ

ਕੋਠੀ ਵਿਚ ਗਿਆਂ ਸਤਿਗੁਰੂ ਜੀ ਨੇ ਇਕ ਉਚੇਰੀ ਗੱਲ ਨੋਟ ਕਰਵਾਈ : ''ਜਦ ਅਸੀਂ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਕੀਤੀ ਤਾਂ ਸਾਰੀਆਂ ਗੁਰੂ ਨਾਨਕ ਨਾਲ ਲੇਵਾ ਸੰਪਰਦਾਵਾਂ

ਤੇ ਸੰਸਥਾਵਾਂ ਨੂੰ ਦਾਅਵਤ ਦਿਤੀ ਕਿ ਉਹ ਭੈਣੀ ਸਾਹਿਬ ਆਉਣ। ਹੋਰ ਤਾਂ ਸਾਰੀਆਂ ਸੰਸਥਾਵਾਂ, ਸੰਪਰਦਾਵਾਂ ਨੇ ਸਾਡੀ ਦਾਅਵਤ ਪਰਵਾਨ ਕਰ ਲਈ ਪਰ ਗਿਆਨੀ ਸ਼ੇਰ ਸਿੰਘ ਨੇ ਕਿਹਾ : ਤਾਂ ਆਵਾਂਗੇ ਜੇ ਸਾਨੂੰ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਨ ਦਿਓ। ਅਸਾਂ ਕਹਾ ਭੇਜਿਆ : ਸਾਡੇ ਵਲੋਂ ਭਾਵੇਂ ਇਕੋ ਦਾ ਕਰਕੇ ਹਟ ਜਾਓ। ਸਾਨੂੰ ਇਸ ਨਾਲ ਕੀ ਦਿਲਚਸਪੀ ਕਿ ਕੋਈ ਕਿੰਨਿਆਂ ਦਾ ਅਰਦਾਸਾ ਕਰਦਾ ਹੈ; ਅਸੀਂ ਤਾਂ ਗੁਰੂ ਨਾਨਕ ਦਾ ਨਾਮ ਲੈਂਕੇ ਚਲਣ ਵਾਲਿਆਂ ਨੂੰ ਇਕੱਠਾ ਵੇਖਣ ਦੇ ਚਾਹਵਾਨ ਹਾਂ।''

### ਭਾਈ ਵੀਰ ਸਿੰਘ

ਜਦੋਂ ਅਸਾਂ ਭਾਈ ਵੀਰ ਸਿੰਘ ਨੂੰ ਰੁੱਕਾ ਭੇਜਿਆ ਕਿ ਉਹ ਇਸ ਕਾਨਫਰੰਸ ਤੇ ਦਰਸ਼ਨ ਦੇਣ ਤਾਂ ਭਾਈ ਸਾਹਿਬ ਨੇ ਆਉਣ ਤੋਂ ਇਨਕਾਰ ਕਰ ਦਿਤਾ। ਮੈਨੂੰ ਪਤਾ ਲਗਾ। ਮੈਂ ਉਸ ਦੀ ਕੋਠੀ ਤੇ ਜਾਕੇ ਉਸਨੂੰ ਕਹਿਣ ਨੂੰ ਤਿਆਰ ਸਾਂ। ਉਸਨੂੰ ਪਤਾ ਲਗ ਗਿਆ ਕਿ ਮੈਂ ਉਸਦੀ ਕੋਠੀ ਤਕ ਜਾਵਾਂਗਾ। ਉਹ ਏਨਾ ਹਠੀ ਤੇ ਨਫਰਤ ਰਖਦਾ ਸੀ ਕਿ ਕਹਾ ਭੇਜਿਆ ਕਿ ਮੈਂ ਉਸਦੀ ਕੋਠੀ ਨਾ ਆਵਾਂ ਕਿਉਂਕਿ ਉਸਨੇ ਆਉਣਾ ਨਹੀਂ ਸੀ।

### ੨੬ ਅਪਰੈਲ ੧੯੫੯

ਅੱਜ ਮੈਂ ਸਵੇਰੇ ਵਕਤ ਸਿਰ ਨਾ ਉਠ ਸਕਿਆ ਸਤਿਗੁਰੂ ਜੀ ਮੈਨੂੰ ਯਾਦ ਕਰ ਰਹੇ ਸਨ। ਮੈਂ ਨਸਕੇ ਨਹਿਰ ਦੀ ਪਟੜੀ ਤੇ ਜਾਕੇ ਮਿਲਿਆ। ਉਹ ਸੰਤ ਨਗਰ ਜਾਣਾ ਚਾਂਹਦੇ ਸਨ। ਨਾਲ ਸਤਿਗੁਰਾਂ ਦੇ ਸ: ਤੇਜਾ ਸਿੰਘ ਸਰਸਾ ਸਨ। ਸਤਿਗੁਰੂ ਜੀ ਨੇ ਮੈਨੂੰ ਕਿਹਾ : ਮੈਂ ਤੈਨੂੰ ਯਾਦ ਕੀਤਾ ਸੀ ਕਿ ਤਾਲੀਮ ਦੀਆਂ ਗੱਲਾਂ ਰਲਕੇ ਕਰ ਲਈਏ ਅਤੇ ਅੰਤਕਾਂ ੩-੪ ਦਿਨਾਂ ਲਈ ਵਰਧਾ ਜਾਣ ਦੀ ਸਲਾਹ ਵੀ ਕੀਤੀ।

ਵਾਪਸੀ ਤੇ ਆਕੇ ਟਿਊਬਵੈਲ ਵਾਲੇ ਬਾਗ ਪਾਸ ਨਾਮਧਾਰੀ ਮਹਾ ਵਿਦਿਆਲਾ ਵਾਸਤੇ ਸ: ਤੇਜਾ ਸਿੰਘ ਸਰਸਾ ਤੇ ਮਾ: ਨਿਹਾਲ ਸਿੰਘ ਜੀ ਵਲੋਂ ਤਿਆਰ ਕੀਤੇ ਸਿਲੇਬਸ ਨੂੰ ਆਪ ਨੇ ਸੁਣਿਆਂ। ਮੈਨੂੰ ਵੀ ਇਹ ਮੌਕਾ ਮਿਲਿਆ।

ਕੱਲ ਸਤਿਗੁਰਾਂ ਮੈਨੂੰ ਕਿਹਾ ਸੀ ਕਿ ਮੈਂ ਆਪਣੇ ਪਾਸਪੋਰਟ ਦਿੱਲੀਓਂ ਬਣਾਣ ਦੀ ਕੋਸ਼ਸ਼ ਕਰਾਂ।

ਸ਼ਾਮ ਨੂੰ ਸਤਿਗੁਰੂ ਜੀ ਨੇ ਮੈਨੂੰ ਬੁਲਾਕੇ ਲਾਇਬਰੇਰੀ ਦਾ ਐਸਟੀਮੇਟ ਬਣਾਣ ਲਈ ਆਖਿਆ।

ਸਤਿਗੁਰੂ ਜੀ ਨੇ ਉਮੀਦ ਜ਼ਾਹਰ ਕੀਤੀ ਜੁ ਕਲ੍ਹ ਸ਼ਾਇਦ ਬਾਬਾ ਜੀ ਛੋਟੇ ਆ ਜਾਣ।

### ਬਹਾਦਰ ਸਿੰਘ ਜੀ ਦੀ ਅਰਜ਼

ਕੱਲ ਸ਼ਾਮੀਂ ਸੰਤ ਬਹਾਦਰ ਸਿੰਘ ਜੀ, ਜੁ ਸਤਿਗੁਰੂ ਜੀ ਦੇ ਕਦੇ ਚੋਬ ਬਰਦਾਰ ਸਨ, ਨੇ ਸਤਿਗੁਰੂ ਜੀ ਪਾਸ ਝਿਝਕਦਿਆਂ ਝਿਝਕਦਿਆਂ, ਆਪਣੇ ੧੦ ਸਾਲ ਦੇ ਦੁਹਤੇ ਵਾਸਤੇ ਅਰਜ ਕੀਤੀ : ਬੱਚਾ ਰੋਗੀ ਹੈ। ਜੇ ਬਚ ਜਾਏ ਤਾਂ ਪੰਜ ਸਾਲ ਤਕ ਡੇਰੇ ਦੀ ਸੇਵਾ ਲਈ ਘੱਲ ਦਿਆਂਗੇ। ਸਤਿਗੁਰਾਂ ਕਿਹਾ : ਸਵੇਰੇ ਆਸਾ ਦੀ ਵਾਰ ਵਿਚ ਲਿਆਕੇ ਅਰਦਾਸ ਕਰਵਾਓ ਤੇ ਇਕ ਵਰਨੀ ਕਰੋ। ਪਰ ਕਾਕਾ ਤਾਂ ਸੰਤਾਂ ਦੇ ਘਰ ਜਾਂਦਿਆਂ ਪੂਰਾ ਹੋ ਚੁਕਾ ਸੀ।

### ੨੭ ਅਪਰੈਲ ੧੯੫੯

### ਜੀਵਨ ਨਗਰ

ਮੇਰੇ ਨਹਾਉਂਦਿਆਂ ਕਰਦਿਆਂ ਨੂੰ ਸਤਿਗੁਰੂ ਜੀ ਸਵੇਰੇ ਹੀ ਫੀਰੋਜ਼ਪੁਰ ਨੂੰ ਚਲੇ ਗਏ। ਜਾਂਦੇ ਹੋਏ ਹੁਕਮ ਦੇ ਗਏ ਕਿ ਖੂਬ ਕੜਾਹ ਪ੍ਰਸ਼ਾਦ ਕਰਕੇ ਅਤੇ ਸਰਦਾਈ ਬਣਾ ਕੇ ਸਾਧ ਸੰਗਤ ਨੂੰ

ਛਕਾਈ ਜਾਵੇ। ਇਸ ਕਰਕੇ, ਸਤਿਗੁਰੂ ਜੀ ਦੇ ਜਾਣ ਬਾਅਦ ਛਕਣ ਛਕਾਣ ਵਾਲਿਆਂ ਦੀਆਂ ਟੋਲੀਆਂ ਕੋਠੀ ਨੂੰ ਜਾਂਦੀਆਂ ਆਉਂਦੀਆਂ ਰਹੀਆਂ। ਕੋਈ ਚਾਰ ਸੌ ਦੇ ਕਰੀਬ ਲੋਕਾਂ ਨੇ ਰੱਜ-ਰੱਜ ਕੜਾਹ ਪ੍ਰਸ਼ਾਦ ਛਕਿਆ।

ਅੱਜ ਲੋਕ ਬੜੀ ਉਤਸਕਤਾ ਨਾਲ ਬਾਬਾ ਜੀ ਦੀ ਰਿਹਾਈ ਦਾ ਫੈਸਲਾ ਉਡੀਕਦੇ ਰਹੇ।

## ਰਿਹਾਈ

੮ ਵਜੇ ਸ਼ਾਮ ਦੇ ਕਰੀਬ ਖਬਰ ਅਪੜੀ ਕਿ ਬਾਬਾ ਬੀਰ ਸਿੰਘ ਜੀ ਰਿਹਾ ਹੋ ਗਏ ਹਨ। ਜੀਵਨ ਨਗਰ ਵਿਖੇ ਸੂਬਾ ਦਰਿਆਮ ਸਿੰਘ ਜਮਸ਼ੇਰੀ ਤੇ ਸ੍ਰ: ਕਿਰਪਾਲ ਸਿੰਘ ਨਾਰਲੀ ਤੇ ਬੇਬੇ ਜੀ ਦੇ ਉਦਮ ਨਾਲ ਰੈਣ ਸਬਾਈ ਕੀਰਤਨ ਹੋਇਆ। ਲਾਊਡ ਸਪੀਕਰ, ਘਿਉ-ਜੋਤਾਂ ਅਤੇ ਬਿਜਲੀ ਬਲਬਾਂ ਲੜੀਆਂ ਨਾਲ ਖੁਸ਼ੀ ਦਾ ਅਜ਼ਾਹਰ ਕੀਤਾ।

ਬੇਬੇ ਜੀ ਵਡੇ (ਬੀਬੀ ਚੰਦ ਕੌਰ) ਬੇਬੇ ਜੀ ਛੋਟੇ (ਬੀਬੀ ਦਲੀਪ ਕੌਰ) ਬਦਾਮਾਂ ਦੇ ਬੁਕ ਤੇ ਗੁੜ ਵੰਡਦੇ ਨਹੀਂ ਥਕੇ। ਸਾਰੀ ਰਾਤ ਖੁਸ਼ੀਆਂ ਦੇ ਜੈਕਾਰੇ ਗਜੀਂਦੇ ਰਹੇ।

ਬਾਬਾ ਜੀ ਛੋਟੇ ਸਤਿਗੁਰੂ ਜੀ ਨਾਲ ਭੈਣੀ ਸਾਹਿਬ ਦਰਸ਼ਨਾਂ ਨੂੰ ਚਲੇ ਗਏ।

## ੨੮ ਅਪਰੈਲ ੧੯੫੯
## ਜੀਵਨ ਨਗਰ

ਮੈਂ ਸਵੇਰੇ ਹੀ ਉਠ ਨਹਾ ਧੋ ਆਸਾ ਦੀ ਵਾਰ ਦੇ ਕੀਰਤਨ ਵਿਚ ਆ ਸ਼ਾਮਲ ਹੋਇਆ। ਏਥੇ ਬਾਬਾ ਜੀ ਦੀ ਰਿਹਾਈ ਦੀ ਖੁਸ਼ੀ ਵਿਚ ਵਾਹਵਾ ਰੌਣਕਾਂ ਸਨ। ਆਸਾ ਦੀ ਵਾਰ ਉਪਰੰਤ ਮੈਂ ਵੀ ਚੰਦ ਮਿੰਟ ਬਾਬਾ ਜੀ ਦੀ ਰਿਹਾਈ ਤੇ ਬੋਲਿਆ। ਬੇਬੇ ਜੀ ਅੱਜ ਵੀ ਬਾਦਾਮ ਤੇ ਗੁੜ ਵੰਡਦੇ ਰਹੇ।

## ਖੁਸ਼ੀਆਂ

੧੦ ਵਜੇ ਵਡੇ ਬਾਬਾ ਜੀ ਆਏ। ਦੂਰ ਨੇੜੇ ਦੇ ਪਿੰਡਾਂ ਦੀਆਂ ਸੰਗਤਾਂ ਪਲਾਂ ਵਿਚ ਹੀ ਇਕੱਠੀਆਂ ਹੋ ਗਈਆਂ। ਬਾਬਾ ਜੀ ਨੂੰ ਹਰੇਕ ਨੇ ਵਧਾਈਆਂ ਦਿਤੀਆਂ। ਮੈਂ ਤਾਂ ਗਲ ਲਗਕੇ ਹੀ ਮਿਲਿਆ।

ਬਾਬਾ ਜੀ ਨੇ ਦਸਿਆ ਕਿ ਸਤਿਗੁਰੂ ਜੀ ਅਤੇ ਛੋਟੇ ਬਾਬਾ ਜੀ ਸ਼ਾਮ ਤਕ ਜੀਵਨ ਨਗਰ ਆ ਜਾਣਗੇ।

ਬਾਬਾ ਜੀ ਛੋਟਿਆਂ ਦੇ ਕੇਸ ਵਿਚ ਗੁਰਦੇਵ ਸਿੰਘ ਰਾਮ ਪੁਰ ਤੇ ਬਾਬਾ ਜੀ ਵਡਿਆਂ ਨੂੰ ਸਭ ਤੋਂ ਵੱਧ ਖੇਚਲ ਝਲਣੀ ਪਈ ਹੈ।

ਲੋਕ ਇਕ ਦੂਜੇ ਨੂੰ ਮਿਲ ਕੇ ਵਧਾਈਆਂ ਦੇ ਰਹੇ ਹਨ।

ਪੌਣੇ ਪੰਜ ਵਜੇ ਸਤਿਗੁਰੂ ਜੀ ਬਾਬਾ ਜੀ ਛੋਟਿਆਂ ਨੂੰ ਨਾਲ ਲੈਕੇ ਆ ਗਏ। ਅਗੇ ਸੁਆਗਤੀ ਦੀਵਾਨ ਦਾ ਪ੍ਰਬੰਧ ਤਾਂ ਸੀ। ਪਰ ਲੋਕੀਂ ਅਜੇ ਦੀਵਾਨ ਵਿਚ ਇਕਤਰ ਹੋ ਕੇ ਨਹੀਂ ਬੈਠੇ ਸਨ। ੧੦ ਮਿੰਟ ਦੇ ਅੰਦਰ ਹੀ ਇਕ ਹਜ਼ਾਰ ਦੇ ਕਰੀਬ ਆਦਮੀ ਔਰਤਾਂ ਜੁੜ ਗਏ।

ਬਾਬਾ ਜੀ ਦੇ ਗਲ ਵਿਚ ਫੁੱਲਾਂ ਅਤੇ ਨੋਟਾਂ ਦੇ ਅਨੇਕਾਂ ਹੀ ਹਾਰ ਪਏ। ਭਾਵਾਤਰੇਕ ਨਾਲ ਮੈਂ ਕਈ ਵਾਰ ਰੋਣ ਨੂੰ ਪਿਆ ਪਰ ਅੱਖਾਂ ਵਿਚ ਪਾਣੀ ਆਕੇ ਰੁਕ ਜਾਂਦਾ ਰਿਹਾ। ਬਾਬਾ ਜੀ ਨੂੰ ਜੱਫੀ ਪਾਕੇ ਮਿਲਿਆ।

ਦੀਵਾਨ ਚੋਂ ਉਠ ਕੇ ਮੈਨੂੰ ਫੇਰ ਸਤਿਗੁਰੂ ਜੀ ਨੇ ਸੱਦਿਆ। ਸ੍ਰ: ਤੇਜਾ ਸਿੰਘ, ਮਾਸਟਰ ਨਿਹਾਲ ਸਿੰਘ, ਸੇਠ ਗੁਰਬਖਸ਼ ਸਿੰਘ ਪ੍ਰੀਤਮ ਤੇ ਬਾਬਾ ਜੀ ਵਡਿਆਂ ਦੀ ਜੁੜਵੀਂ ਮੰਡਲੀ ਵਿਚ ਸਤਿਗੁਰਾਂ 'ਨਵਾਂ ਜ਼ਮਾਨਾ (ਰੋਜ਼ਾਨਾ, ਜਲੰਧਰ) ਦਾ ਐਡੀਟੋਰੀਅਲ ਮੈਥੋਂ ਪੜ੍ਹਾਇਆ। ਸੁਣ ਕੇ

ਕਿਹਾ : ਮਾ: ਤਾਰਾ ਸਿੰਘ ਕੈਰੋਂ (ਪ੍ਰਤਾਪ ਸਿੰਘ ਮੁੱਖ ਮੰਤਰੀ ਪੰਜਾਬ) ਨਾਲ ਰਲ ਗਿਆ ਹੈ । ਉਹ ਹੁਣ ਢੰਗ ਨਾਲ ਗਿਆਨੀ (ਕਰਤਾਰ ਸਿੰਘ) ਤੇ ਰਾੜੇ ਵਾਲੇ (ਗਿਆਨ ਸਿੰਘ) ਨੂੰ ਸ਼ਰੋਮਣੀ ਕਮੇਟੀ ਚੋਂ ਕਢਣ ਦੀ ਕੋਸ਼ਸ਼ ਕਰਨਗੇ । ਮਾਸਟਰ ਤੇ ਕੈਰੋਂ ਨੇ ਵਿਨੋਬਾ ਭਾਵੇ ਤੋਂ ਵਿਚੋਲਗੀ ਕਰਵਾਣੀ ਹੈ। ਅਤੇ ਉਹ ਸਿੱਖ ਆਗੂਆਂ ਦੀ ਇਕ ਮੀਟਿੰਗ, ਅੰਬਾਲੇ ੬ ਮਈ ਨੂੰ ਸੱਦ ਰਹੇ ਹਨ ।

ਸਤਿਗੁਰਾਂ ਹੋਰ ਕਿਹਾ : ਮੈਂ ਚਾਂਹਦਾ ਹਾਂ ਦੋ ਗੱਲਾਂ ਅਸੀਂ ਵੀ ਵਿਨੋਬਾ ਨੂੰ ਦੱਸੀਏ —ਪਰ ਪਹਿਲਾਂ ਜਾਕੇ । ਪਹਿਲੀ ਕਿ ਸ਼ਰੋਮਣੀ ਕਮੇਟੀ ਸਿਰਫ ਇਕੋ ਤਰ੍ਹਾਂ ਦੇ ਸਿੱਖਾਂ ਦੀ ਹੈ । ਨਾਮਧਾਰੀ ਨਿਰਮਲੇ, ਉਦਾਸੀ, ਅਡਣ ਸ਼ਾਹੀਏ ਆਦਿ ਇਸ ਵਿਚ ਹੈ ਨਹੀਂ । ਇਹ ਗੋਲਮੇਜ਼ ਕਾਨਫਰੰਸ ਸਮੁਚੇ ਸਿੱਖ ਪੰਥ ਦੀ ਨਹੀਂ ਹੋਵੇਗੀ । ਮਾਸਟਰ ਤੇ ਗਿਆਨੀ ਧੜਿਆਂ ਦੀ ਹੀ ਹੋਵੇਗੀ। ਦੂਸਰੀ ਕਿ ੧੦੦੦ ਏਕੜ ਜ਼ਮੀਨ ਅਸਾਂ ਕਿਵੇਂ ਮੁਫਤ (ਬੌੜ ਮਰਾਰਤ੍ਹ) ਤਕਸੀਮ ਕੀਤੀ ਹੈ ਅਤੇ ੫੫੦ ਏਕੜ ਜੀਵਨ ਨਗਰ ਵਿਚ ਗਰੀਬਾਂ ਨੂੰ ਵੰਡੀ ਹੈ । ਅਸੀਂ ਵਖਾਵਾ ਨਹੀਂ ਚਾਹਦੇ, ਕੰਮ ਕਰਨਾ ਚਾਂਹਦੇ ਹਾਂ ।

ਬਾਬਾ ਜੀ ਵਡਿਆਂ, ਸੰਤ ਇੰਦਰ ਸਿੰਘ ਚਕਰਵਰਤੀ ਅਤੇ ਸ: ਤੇਜਾ ਸਿੰਘ ਜੀ ਦੀ ਇਹ ਡਿਊਟੀ ਲਾਈ ਕਿ ਉਹ ਵਿਨੋਬਾ ਜੀ ਨੂੰ ਮੁਨਾਸਬ ਵਕਤ ਤੇ ਮਿਲਣ ।

**੧ ਮਈ ੧੯੫੯**
**ਪੰਜਾਵਾ (ਫੀਰੋਜ਼ਪੁਰ)**

ਅੱਜ ਮਜ਼ਦੂਰ ਜਮਾਤ ਦਾ ਪਿਆਰਾ ਦਿਹਾੜਾ ਹੈ । ਇਕ ਕਮਿਊਨਿਸਟ ਹੋਣ ਦੇ ਨਾਤੇ ਮੈਂ ਮਜ਼ਦੂਰ ਜਮਾਤ ਦੀ ਬਿਹਤਰੀ ਲਈ ਤਤਪਰ ਰਹਿਣ ਦਾ ਪ੍ਰਣ ਕੀਤਾ ।

ਮੈਂਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਗਿਆਂ ਅੱਜ ਪੂਰੇ ਦੋ ਸਾਲ ਹੋ ਗਏ ਹਨ । ਅਜੇ ਤਕ ਸਾਡੇ ਵਿਚ ਕੋਈ ਪਾੜ ਨਹੀਂ ਪਿਆ । ਮੈਂਨੂੰ ਵੀ ਜੀਵਨ ਨਗਰ ਕਿਸੇ ਤਰ੍ਹਾਂ ਦੀ ਕੋਈ ਤਕਲੀਫ ਨਹੀਂ । ਕੋਈ ਗਿਲਾ ਨਹੀਂ । ਅਖਬਾਰ (ਸਤਿਜੁਗ) ਦੀ ਪਾਲਿਸੀ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਸ਼ੇ ਅਨੁਸਾਰ ਰਖਣ ਦਾ ਜਤਨ ਕਰਦਾ ਹਾਂ ।

**੨ ਮਈ ੧੯੫੯**

**ਅਫਸੋਸ**

ਮੈਂ ਆਪਣੇ ਪਿੰਡੋਂ ਜੀਵਨ ਨਗਰ ਪਹੁੰਚ ਗਿਆ । ਕੋਈ ਕੰਮ ਕਰਨ ਨੂੰ ਜੀ ਨਹੀਂ ਸੀ ਕਰਦਾ ਸੁ ਸਤਿਗੁਰੂ ਜੀ ਪਾਸ ਹੀ ਚਲਾ ਗਿਆ । ਡਾਕ ਲਿਖੀ । ਸਤਿਗੁਰੂ ਜੀ ਨੇ ਮੈਂਨੂੰ ਦਸਿਆ : ਅਮਰ ਸਿੰਘ ਦੁਸਾਂਝ ਨੇ ਬੀਰ ਸਿੰਘ (ਛੋਟੇ ਬਾਬਾ ਜੀ) ਲਈ ਬੜਾ ਕੁਫਰ ਲਿਖਿਆ ਹੈ । ਅਖੇ ਬੀਰ ਸਿੰਘ ਤੋਂ ਕਤਲ ਹੋ ਗਿਆ ਸੀ ਪਰ ਉਹ ਬਰੀ ਹੋ ਗਿਆ ਹੈ ।

ਮੈਂਨੂੰ ਵੀ ਦੁਸਾਂਝ ਸਾਹਿਬ ਦੀ ਲਿਖਤ ਤੇ ਅਫਸੋਸ ਹੋਇਆ ।

**੩ ਮਈ ੧੯੫੯**
**ਜੀਵਨ ਨਗਰ**

**ਬੁਖਾਰ**

ਗਰਮੀ ਤਾਂ ਕਲ੍ਹ ਵੀ ਬੜੀ ਸੀ ਪਰ ਅੱਜ ਤਾਂ ਇਸ ਨੇ ਬੁਰਾ ਹੀ ਹਾਲ ਕੀਤਾ । ਮੈਂਨੂੰ ਕਿਧਰੇ ਵੀ ਆਰਾਮ ਨਹੀਂ ਮਿਲਿਆ । ਸਤਿਗੁਰੂ ਜੀ ਵੀ ਅੱਜ ਬੁਖਾਰ ਦੇ ਕਾਬੂ ਆ ਗਏ । ਗਰਮੀ ਬੜੀ ਪੈ ਰਹੀ ਹੈ ਤੇ ਆਪ ਕੰਮ ਬੜਾ ਕਰਦੇ ਹਨ । ਬਾਬਾ ਜੰਗ ਸਿੰਘ ਜੀ ਵੀ ਸਵੇਰੇ ਸਵੇਰੇ ਆ ਗਏ । ਸਤਿਗੁਰੂ ਜੀ ਨੂੰ ਮਿਲੇ ਅਤੇ ਲਵੇਰੇ ਦੀ ਖੁਰ ਦਾ ਜ਼ਿਕਰ ਕੀਤਾ ਕਿ ਗੰਢ੍ਹੀ ਦਿਤੀ ਜਾਵਿ ।

ਹਨੇਰੀ ਅਤੇ ਲੋ ਦਾ ਸੰਗਮ ਪਰੇਸ਼ਾਨ ਕਰਨ ਲਈ ਕਾਫੀ ਸੀ ।

੪ ਮਈ ੧੯੫੯
ਜੀਵਨ ਨਗਰ

ਦੁਪਹਿਰਾਂ ਅੱਜ ਵੀ ਤਿਖੀਆਂ ਲਗੀਆਂ। ਅਖਬਾਰ ਦੇ ਕੰਮ ਤੋਂ ਬਿਨਾਂ ਸਤਿਗੁਰੂ ਜੀ ਦੀਆਂ ਜ਼ਿਮੇ ਲਾਈਆਂ ਚਿੱਠੀਆਂ ਲਿਖੀਆਂ।

ਬਾਅਦ ਦੁਪਹਿਰ ਜਦ ਨਿਤਨੇਮ ਤੋਂ ਪਿਛੋਂ ਮੈਂ ਸਤਿਗੁਰੂ ਜੀ ਪਾਸ ਪਹੁੰਚਾ ਤਾਂ ਕਈ ਕਿਸਮ ਦੀਆਂ ਗੱਲਾਂ ਹੋਈਆਂ।

ਸਤਿਗੁਰਾਂ ਦਸਿਆ ਕਿ ਲੋਕ ਰਲ ਕੇ ਚਲਣਾ ਨਹੀਂ ਜਾਣਦੇ। ਨਿੱਕੀ ਨਿੱਕੀ ਗਲੋਂ ਹੀ ਚਿੰਜੜੀ ਛੇੜ ਕੇ ਤਲਖੀਆਂ ਪੈਦਾ ਕਰ ਲੈਂਦੇ ਹਨ। ਇਸ ਬਾਰੇ ਆਪ ਨੇ ਕਈ ਉਦਾਹਰਣਾਂ ਦਿਤੀਆਂ।

## ਬੇਈਮਾਨੀ

ਸਤਿਗੁਰਾਂ ਕਿਹਾ : ਬੇਈਮਾਨੀ ਨੂੰ ਮੈਂ ਸਖਤ ਨਫਰਤ ਕਰਦਾ ਹਾਂ। ਮਾਰਨ ਆਏ ਨੂੰ ਤਾਂ ਸੋਟਾ ਮਾਰਨਾ ਈ ਪੈਂਦਾ ਹੈ ਇਹ ਕੋਈ ਗੁਨਾਹ ਨਹੀਂ। ਪਰ ਬੇਈਮਾਨੀ ਤਾਂ ਸਰਾਸਰ ਗੁਨਾਹ ਹੈ। ਸਤਿਗੁਰਾਂ ਬਚਨ ਕੀਤਾ : ਅਰਦਾਸ ਕਰੋ ਸਾਥੋਂ ਤਾਂ ਰੱਬ ਬੇਈਮਾਨ ਨਾਲ ਵੀ ਬੁਰਾ ਨਾ ਕਰਾਏ। ਸਤਿਗੁਰੂ ਜੀ ਨੇ ਤਜਰਬੇ ਦੇ ਅਧਾਰ ਤੇ ਕੁਝ ਦਿਲ ਦੇ ਖੋਟੇ ਬੰਦਿਆਂ ਦੀਆਂ ਮਿਸਾਲਾਂ ਦਿਤੀਆਂ।

ਇਕ ਪ੍ਰਸਿੱਧ ਸੰਤ ਦੀ ਆਪਣੇ ਨਾਲ ਵਿਰੋਧਤਾ ਦਾ ਕਾਰਨ ਦਸਦਿਆਂ ਆਪਨੇ ਕਿਹਾ ਕਿ ਉਸ ਨੂੰ ਇਕ ਸਕੂਲ ਵਾਸਤੇ ਆਪਣੇ ਜ਼ਿਲੇ ਦੀ ਉਗਰਾਹੀ ਕਰਨ ਲਈ ਕਿਹਾ ਸੀ ਪਰ ਉਸ ਨੇ ਸਾਰੇ ਪੰਜਾਬ ਵਿਚ ਹੀ ਮੰਗਣਾ ਸ਼ੁਰੂ ਕਰ ਦਿਤਾ। ਉਹ ਇਸੇ ਗਲੋਂ ਸਾਰੀ ਉਮਰ ਟੰਦਾ ਟੰਦਾ ਰਿਹਾ।

## ਮਾਤਾ ਜੀਵਨ ਕੌਰ

ਮਾਤਾ ਜੀਊਣ ਕੌਰ (ਸਤਿਗੁਰਾਂ ਦੇ ਮਾਤਾ ਜੀ) ਜੀ ਦੀ ਪਰਖ ਸ਼ਕਤੀ ਦਾ ਜ਼ਿਕਰ ਕਰਦਿਆਂ ਆਪਨੇ ਫਰਮਾਇਆ : ਵਿਆਹ ਤੋਂ ਪਿਛੋਂ (ਸੰਤ) ਟਹਿਲ ਸਿੰਘ ਜੀ ਪਤਨੀ ਸਮੇਤ ਮਾਤਾ ਜੀ ਨੂੰ ਮੱਥਾ ਟੇਕਣ ਆਏ। ਮੈਂ ਵੀ ਪਾਸ ਹੀ ਸਾਂ। ਮਾਈ ਜੀ ਨੇ ਸੰਤਾਂ ਦੀ ਸਿੰਘਣੀ ਨੂੰ ਟਿਕ ਲਾਕੇ ਦੋ ਮਿੰਟ ਵੇਖਿਆ। ਦੋਹਾਂ ਦੇ ਤੁਰ ਜਾਣ ਬਾਅਦ ਮੈਂ ਮਾਈ ਜੀ ਨੂੰ ਪੁਛਿਆ ਕਿ ਉਹ ਇਕ ਟਕ ਕਿਉਂ ਉਸ ਨੂੰ ਵੇਖ ਰਹੇ ਸਨ। ਮਾਈ ਜੀ ਨੇ ਦਸਿਆ : ਮੈਂ ਵੇਖ ਰਹੀ ਸਾਂ ਕਿ ਇਹ ਕੁੜੀ ਘਰ ਵਸਾਏ ਗੀ ਕਿ ਨਹੀਂ। ਮੈਂ ਪੁਛਿਆ : ਫਿਰ ਤੁਸਾਂ ਕੀ ਜਾਣਿਆਂ ? ਕਹਿਣ ਲਗੇ : ਇਹ ਘਰ ਨਹੀਂ ਵਸਾਏਗੀ।

ਉਹੋ ਗੱਲ ਹੋਈ ਚਾਰ ਕਿ ਪੰਜ ਮਹੀਨਿਆਂ ਬਾਅਦ ਉਹ ਮਰ ਗਈ।

ਸਤਿਗੁਰੂ ਜੀ ਨੇ ਹਾਰਨੀ ਖੁਰਦ ਵਾਲੇ ਕਿਰਪਾਲ ਸਿੰਘ ਹੁਰਾਂ ਨਾਲ ਬਚਨ ਕਰਦਿਆਂ ਆਪਣੇ ਜੀਵਨ ਅਨੁਭਵ ਚੋਂ ਇਹ ਗੱਲ ਦਸੀ ਕਿ ਸਿਆਣਿਆਂ ਦਾ ਕਿਹਾ ਇਹ ਤੱਤ ਠੀਕ ਹੀ ਹੈ ਕਿ ਸਦਾ ਸਜਣਾਂ ਦੇ ਗਲ ਬਾਂਹ ਨਹੀਂ ਰਹਿ ਸਕਦੀ।

## ਤਿੰਨ ਮਾਈਆਂ

ਸਤਿਗੁਰੂ ਜੀ ਨੇ ਦਸਿਆ : ਮੇਰੀ ਤਿੰਨ ਮਾਈਆਂ ਤੇ ਬੜੀ ਸ਼ਰਧਾ ਰਹੀ ਹੈ। ਇਕ ਸੂਬਾ ਵਰਿਆਮ ਸਿੰਘ ਸਮਸਾ ਦੀ ਮਾਤਾ ਤੇ। ਉਹ ਦਿਨ ਰਾਤ ਸਾਤ ਸੰਗਤ ਦੀ ਸੇਵਾ ਕਰਨ ਵਾਲੀ ਇਸਤਰੀ ਸੀ। ਅੱਧੀ ਰਾਤੀਂ ਵੀ ਕੋਈ ਆ ਗਿਆ ਤਾਂ ਹੱਸ ਕੇ ਉਸ ਦੀ ਸੇਵਾ ਕਰਕੇ ਖੁਸ਼ੀ ਪ੍ਰਾਪਤ ਕੀਤੀ। ਦੂਜੀ, ਇੰਦਰ ਸਿੰਘ ਗਿੱਲਾਂ ਵਾਲੇ ਦੀ ਮਾਈ ਸੀ। ਸੇਵਾ ਅਤੇ ਸ਼ਰਧਾ ਤਸਵੀਰ ਸੀ ਉਹ। ਇਕਲੌਤਾ ਪੁਤਰ ਮਰ ਗਿਆ। ਲੋਕ ਰੋਣ। ਮੁਕਾਣਾ ਆਉਣ। ਮਾਈ ਨੇ ਸੁਨੇਹਾ

ਭੇਜਿਆ : ਰੋ ਕੇ ਬੰਦੀ ਸਾਡੇ ਘਰ ਨ ਆਵੇ। ਇਕੋ ਗੱਲ ਰਹਿ ਸਕਦੀ ਹੈ, ਗੁਰੂ ਘਰ ਜਾਂ ਲੋਕਾਚਾਰ।

ਤੀਜੀ ਮਾਈ ਦਾ ਉਹਨਾਂ ਜ਼ਿਕਰ ਨਹੀਂ ਕੀਤਾ। ਪਰ ਨਾਲ ਹੀ ਆਖਿਆ : ਤੇਰੀ (ਲੇਖਕ ਦੀ) ਮਾਂ ਸੇਵਾ ਤੇ ਸਫਾਈ ਵਲੋਂ ਬੇਨਜ਼ੀਰ ਸੀ। ਬੜਾ ਸੁਥਰਾ ਘਰ ਰਖਣਾ ਤੇ ਬੜੀ ਹੀ ਸੁਥਰੀ ਰਸੋਈ ਕਰਨੀ ਤੇ ਰਖਣੀ। ਮੈਂ ਲੱਸੀ ਤੁਹਾਡੇ ਘਰ ਦੀ ਪਸੰਦ ਕਰਦਾ ਸਾਂ।

ਮਾਈ ਜੀਵਨ ਕੌਰ ਜੀ ਨਾਲ ਆਪਣੇ ਪ੍ਰੇਮ ਦੀ ਗੱਲ ਕਰਦਿਆਂ ਆਪ ਨੇ ਕਿਹਾ : ਮੈਂ ਅਠਾਰਾਂ ਸਾਲ ਦੀ ਉਮਰ ਤਕ ਮਾਈ ਜੀ ਦੇ ਨਾਲ ਹੀ ਸੌਂਦਾ ਰਿਹਾ ਹਾਂ। ਮੈਨੂੰ ਮਾਰਦੇ ਵੀ ਹੁੰਦੇ ਸਨ। ਪਰ ਮੈਨੂੰ ਉਹਨਾਂ ਨਿਕੀਆਂ ਨਿਕੀਆਂ ਚੰਗੀਆਂ ਗੱਲਾਂ ਵੀ ਬੜੇ ਧਿਆਨ ਨਾਲ ਸਿਖਾਈਆਂ, ਖਾਣਾ, ਪੀਣਾ ਅਤੇ ਹੱਥ ਮਾਂਜਣੇ, ਅਤੇ ਮਾਈ ਜੀ ਨੇ ਹੀ ਮੁਢ ਵਿਚ ਮੈਨੂੰ ਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦਾ ਇਤਿਹਾਸ ਦਸਿਆ। ਉਹਨਾਂ ਨੂੰ ਇਕ ਇਕ ਲਫਜ਼ ਯਾਦ ਸੀ, ਜੋ ਕੁਝ ਉਹਨਾਂ ਸੁਣਿਆ ਵੇਖਿਆ। ਜੋ ਕਿਰਪਾ ਉਹਨਾਂ ਨੇ ਮੇਰੇ ਤੇ ਕੀਤੀ ਕਿਸੇ ਤੇ ਨਹੀਂ ਕੀਤੀ।

**੫ ਮਈ ੧੯੫੯**

ਮੈਨੂੰ ਪਤਾ ਲਗਾ ਕਿ ਸੰਤ ਆਲਾ ਸਿੰਘ ਜੀ ਸੰਤ ਨਗਰ ਕੁਲੰਜਾਂ ਦੀ ਪੀੜ ਨਾਲ ਬੜੇ ਦੁਖੀ ਰਹੇ। ਸਵੇਰੇ ਸੰਤ ਰਤਨ ਸਿੰਘ ਲਾਂਗਰੀ ਦੀ ਪੁੜੀ ਨਾਲ ਕੁਝ ਆਰਾਮ ਆਇਆ ਫਰੀਦ ਜੀ ਨੇ ਮੇਰੇ ਰਾਹੀਂ ਸੰਤਾਂ ਲਈ ਸਰਸਿਓਂ ਸੰਤਰੇ ਮੰਗਵਾਏ।

ਬਾਬਾ ਜੀ ਵਡੇ ਰਾਤੀਂ ਭੈਣੀ ਸਾਹਿਬ ਵਲੋਂ ਤੁਰੇ ਜੀਵਨ ਨਗਰ ਆਉਂਦੇ ਮੈਨੂੰ ਰਾਹ ਵਿਚ ਮਿਲੇ। ਉਹ ਮੇਰੀ (ਸਾਈਕਲ ਚਲਾਂਦਿਆਂ) ਹਵਾ ਦੇ ਖਿਲਾਫ ਲੜਾਈ ਨੂੰ ਵੇਖ ਕੇ ਜਾਂਦੇ ਜਾਂਦੇ ਮੁਸਕਰਾ ਪਏ।

**੬ ਮਈ ੧੯੫੯**

**ਜੀਵਨ ਨਗਰ**

**ਬਖਸ਼ਸ਼**

ਅੱਜ ਲਉਂਦੇ ਪਹਿਰ ਜਦ ਮੈਂ ਸਤਿਗੁਰੂ ਜੀ ਦੇ ਕਮਰੇ ਵਿਚ ਗਿਆ ਤਾਂ ਮਾਸਟਰ ਨਿਹਾਲ ਸਿੰਘ ਜੀ ਆਪਣੇ ਬਾਲ ਉਪਦੇਸ਼ ਦਾ ਖਰੜਾ ਉਹਨਾਂ ਦੇ ਪੇਸ਼ ਕੀਤੀ ਬੈਠੇ ਸਨ। ਮੇਰੇ ਜਾਣ ਤੇ ਸਤਿਗੁਰਾਂ ਉਹ ਖਰੜਾ ਮੈਨੂੰ ਵੀ ਵੇਖਣ ਲਈ ਕਿਹਾ ਤੇ ਆਖਿਆ : ਤੂੰ ਲਫਜ਼ ਚੰਗੇ ਲਿਖ ਲੈਨੈਂ। ਪੁਰਾਣੀ ਗੱਲ ਯਾਦ ਕਰਵਾਈਓ ਨੇ : ਇਕ ਵਾਰ ਚਕਰਵਰਤੀ ਜੀ ਨੇ ਕਿਹਾ ਸੀ, ਕਵੀ ਸਕੰਚ ਬੜਾ ਵਧੀਆ ਲਿਖ ਲੈਂਦੇ। ਮੈਂ ਨਿਰਮਾਣ ਹੋ ਸਿਰ ਝੁਕਾਂਦਿਆਂ ਕਿਹਾ : ਮੈਂ ਤਾਂ ਆਪਣੇ ਆਪ ਨੂੰ ਲੇਖਕ ਨਹੀਂ ਸਮਝਦਾ, ਆਪ ਜੀ ਦੀ ਵਡਿਆਈ ਹੈ ਕਿ ਕੰਮ ਤੇ ਲਗਾਈ ਜਾਂਦੇ ਓ।

ਮੈਂ ਕਿਹਾ : ਨਾਮਧਾਰੀਆਂ ਬਾਰੇ ਲਿਖਣ ਲਗਾ ਮੈਂ ਇਕ ਚੰਗੇ ਨਾਮਧਾਰੀ ਦੀ ਆਤਮਾ ਵਿਚੋਂ ਹੋ ਕੇ ਲਿਖਦਾ ਹਾਂ, ਸਤਿਗੁਰਾਂ ਆਪਣੇ ਮੋਹ ਦਾ ਅਜ਼ਹਾਰ ਕੀਤਾ : ਭਾਈ ਅਸੀਂ ਤੈਨੂੰ ਕਮਿਊਨਿਸਟ ਜਾਣਦੇ ਹੋਏ ਵੀ ਤੈਨੂੰ ਪਿਆਰ ਕਰਦੇ ਹਾਂ ਅਤੇ ਰਲਕੇ ਕੂਕਿਆਂ ਬਾਰੇ ਵੀ ਤੇ ਕਮਿਊਨਿਸਟਾਂ ਬਾਬਤ ਵੀ ਗੱਲਾਂ ਕਰ ਲੈਂਦੇ ਹਾਂ। ਅਸਲ ਵਿਚ ਰਲ ਕੇ ਚਲਣ ਲਈ ਬਰਦਾਸ਼ਤ ਦੀ ਦੁਵੱਲੀਓਂ ਲੋੜ ਹੁੰਦੀ ਹੈ।

**ਮਹਾ ਵਿਦਿਆਲਾ**

ਨਾਮਧਾਰੀ ਮਹਾਂਵਿਦਿਆਲਾ ਬਾਬਤ ਸਤਿਗੁਰਾਂ ਆਪਣੀ ਰੀਝ ਦੱਸੀ : ਮੈਂ ਗੌਰਮਿੰਟ ਨਾਲ ਤਾਂ ਕਿਸੇ ਤਰ੍ਹਾਂ ਦਾ ਤਾਲਮੇਲ ਕਰਨ ਨੂੰ ਤਿਆਰ ਨਹੀਂ। ਬੱਚੇ ਉਂਜ ਹੀ ਕਾਬਲ ਬਣਨ। ਅਸਾਂ ਪਸ਼ੂਆਂ ਦੀ ਨਸਲ ਤਾਂ ਵਧੀਆ ਬਣਾ ਲਈ ਹੈ। ਜੇ ਮਾਸਟਰ ਮੇਰੇ ਆਖੇ ਲਗ ਕੇ ਪੰਜ ਸਾਲ

ਵੀ ਕੰਮ ਕਰ ਲੈਣ ਤਾਂ ਸਕੂਲ ਦੇ ਨਤੀਜੇ ਵੀ ਚੰਗੇ ਕਢ ਕੇ ਵੇਖਾਈਏ ।

### ਰਾਣੀਆਂ ਦੇ ਸਿੰਘ

ਬਾਹਰਲੇ ਟਿਊਬਵੇਲ (ਨਾਲੀ ਵੱਲ) ਤੇ ਇਕ ਉਚਾ ਅਤੇ ਪੱਕਾ ਖਾਲ ਬਨਾਣ ਲਈ ਕੁਝ ਦਿਨਾਂ ਤੋਂ ਕੰਮ ਹੋ ਰਿਹਾ ਹੈ । ਅੱਜ ਰਾਣੀਆਂ ਦੇ ਕਾਰੀਗਰ ਸਿੰਘਾਂ ਆਕੇ ਸੇਵਾ ਕੀਤੀ । ੭-੮ ਕਰਮਾਂ ਬਣਨ ਵਾਲਾ ਰਹਿ ਗਿਆ ਹੈ ।

ਬਾਬਾ ਜੀ ਛੋਟੇ ਫੀਰੋਜ਼ਪੁਰ ਵਿਚ ਨਾਮਧਾਰੀ ਕੈਦੀਆਂ ਨੂੰ ਮਿਲ ਕੇ ਆਏ ।

(ਮਾ:) ਅਮਰੀਕ ਸਿੰਘ ਅੰਮ੍ਰਿਤਸਰ ਕਲਾਂ ਸਤਿਗੁਰਾਂ ਦੀ ਨਾਲੀ ਵਲ ਦੀ ਜ਼ਮੀਨ ਦਾ ਸਰਵੇ ਕਰਨ ਗਿਆ ਤਾਂ ਕਿ ਉਸ ਦੀ ਉਚਾਣ ਨਿਵਾਣ ਦਾ ਸਹੀ ਪਤਾ ਲਾਇਆ ਜਾ ਸਕੇ ।

## ੭ ਮਈ ੧੯੫੯

### ਜੀਵਨ ਨਗਰ

ਸਤਿਗੁਰੂ ਜੀ ਨੇ ਦਿਨ ਦਾ ਪਹਿਲਾ ਹਿੱਸਾ ਅਜ ਥਰੈਸ਼ਰ ਮਸ਼ੀਨ ਨੂੰ ਤੂੜਖਾਨੇ ਅੰਦਰ ਫਿਟ ਕਰਵਾਣ ਤੇ ਖਰਚ ਕੀਤਾ । ਫੇਰ ਸਾਧ ਸੰਗਤ ਦੀਆਂ ਅਰਜ਼ਾਂ ਸੁਣੀਆਂ । ਜ਼ਮੀਨ ਬਾਬਤ ਝਗੜੇ ਬਾਬਾ ਜੀ (ਵੱਡਿਆਂ) ਵਲ ਭੇਜੇ ।

### ਆਰਟ ਬਾਰੇ

ਮੁਸੱਵਰ ਵਰਿਆਮ ਸਿੰਘ ਜੀ ਤੋਂ ਕਾਂਗੜਾ ਸਕੂਲ ਦੀਆਂ ਅਤੇ ਇਕ ਰੂਸੀ ਆਰਟਿਸਟ (ਮਿ: ਰੋਰਿਖ) ਦੀਆਂ ਕਲਾਂ ਕਿਰਤਾਂ ਵੇਖਕੇ, ਪੁਰਾਣੀ ਭਾਰਤੀ ਕਲਾ ਦੀਆਂ ਲੰਮੀਆਂ ਖੁਲ੍ਹੀਆਂ ਅੱਖਾਂ ਤੇ ਤੋਤੇ-ਚੁੰਝੇ ਨਕ ਨੂੰ ਉਲੀਕਣਾ ਜ਼ਰੂਰੀ ਦਸਿਆ ।

ਸਤਿਗੁਰਾਂ ਸਕੂਲ ਵਿਚ ਲਗਣ ਲਈ ਮੁਸੱਵਰ ਜੀ ਨੂੰ ਗੁਰੂ ਰਾਮ ਸਿੰਘ ਜੀ ਦੇ ਜੀਵਨ ਵਿਚੋਂ ਤਸਵੀਰਾਂ ਬਣਾਣ ਫਰਮਾਇਆ ।

ਅੱਜ ਸੰਤ ਨਗਰ ਮਾਤਿਆਂ ਦੀ ਤਕੜਿਆਂ ਖਿਲਾਫ ਕਮੇਟੀ ਹੋਈ । ਦੋਵੇਂ ਬਾਬਾ ਜੀ ਬਿਆਨ ਲੈਂਦੇ ਰਹੇ । ਸ਼ਾਮੀ ਪੰਜ ਵਜੇ ਤਕ ਓਥੇ ਹੀ ਰਹੇ ।

### ਕਿਰਪਾ ਬਿਨਾ

ਸ਼ਾਮ ਵੇਲੇ ਸਤਿਗੁਰੂ ਜੀ ਪਾਸ ਪੰਡਿਤ ਗੋਪਾਲ ਸਿੰਘ, ਕਰਮ ਸਿੰਘ ਬਾਲਮ, ਤੇ ਕਵੀ ਜੀਊਣ ਸਿੰਘ ਆਏ । ਕੁਝ ਸਜਨ ਬੈਠੇ ਸਨ ਤੇ ਗੱਲਾਂਬਾਤਾਂ ਹੋ ਰਹੀਆਂ ਸਨ । ਸਤਿਗੁਰਾਂ ਬਚਨ ਕੀਤਾ : ਜੇ ਸਤਿਗੁਰੂ ਦੀ ਕ੍ਰਿਪਾ ਨਾ ਹੋਵੇ ਤਾਂ ਵਡੇ ਵਡੇ ਤਿਆਗੀ ਵੈਰਾਗੀ ਤੇ ਬੰਦਗੀ ਕਰਨ ਵਾਲੇ ਸੰਤ ਸਾਧੂ ਵੀ ਗੰਦੇ ਚਲ੍ਹਿਆਂ ਵਿਚ ਡਿਗ ਪੈਂਦੇ ਹਨ । ਅਤੇ ਅਨੇਕਾਂ ਮਹਾਂਪੁਰਸ਼ਾਂ ਦੀਆਂ ਮਿਸਾਲਾਂ ਦਿੱਤੀਆਂ ਜਿਹੜੇ ਅੰਤ ਨੂੰ ਇਸਤਰੀ ਦੇ ਚਰਨੀਂ ਜਾ ਡਿਗੇ ।

(ਮਾ:) ਅਮਰੀਕ ਸਿੰਘ ਦੇ ਕੰਮ ਨੂੰ ਸਤਿਗੁਰਾਂ ਵੇਖਿਆ, ਪੜਤਾਲਿਆ ਅਤੇ ਪਰਵਾਨ ਕੀਤਾ ।

## ੮ ਮਈ ੧੯੫੯

### ਜੀਵਨ ਨਗਰ

ਆਸਾ ਦੀ ਵਾਰ ਵਿਚ ਗਿਆ ਤਾਂ ਅੱਜ ਇਸ ਤੋਂ ਪਿਛੋਂ ਸ੍. ਹਰਨਾਮ ਸਿੰਘ ਪੱਧਰੀ, ਨਕੋਡੇ ਵਾਲਿਆਂ ਦੇ ਪੋਤਰੇ ਕੁਲਦੀਪ ਸਿੰਘ ਦਾ ਅਨੰਦ ਕਾਰਜ ਸੀ । ਮੈਨੂੰ ਵੀ ਉਨ੍ਹਾਂ ਵੇਲੇ ਸਿਰ ਆਉਣ ਲਈ ਕਿਹਾ ਹੋਇਆ ਸੀ ।

ਸੇਠ ਰਛਪਾਲ ਸਿੰਘ ਹੋਰੀਂ ਸਣੇ ਪਰਵਾਰ ਬੈਂਕੋਕ ਤੋਂ ਸਕੇਤ ਗਏ ਹੋਏ ਸਨ । ਅੱਜ ਸੁਕੇਤ (ਹਿਮਾਚਲ ਪ੍ਰਦੇਸ਼) ਤੋਂ ਜੀਵਨ ਨਗਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ । ਮੈਂ ਤਾਂ ਅੱਜ

ਸਵੇਰੇ ਹੀ ਨਮਸਕਾਰ ਕਰਕੇ ਆਪਣੇ ਕਮਰੇ ਵਿਚ ਆ ਤੁਰਿਆ। ਅੱਜ ਗਰਮੀ ਤੇ ਲੂ ਬਹੁਤ ਸੀ।

ਲਉਢੇ ਪਹਿਰ ਜਾਂ ਦਰਸ਼ਨਾਂ ਲਈ ਗਿਆ ਤਾਂ ਸਤਿਗੁਰੂ ਜੀ ਬਾਬਾ ਬੀਰ ਸਿੰਘ ਜੀ ਨੂੰ ਕੋਠੀ ਵਿਚ, ਏਥੇ ਕਰਨ ਵਾਲੇ ਕੰਮ ਸਮਝਾ ਰਹੇ ਸਨ। ਸਵੇਰੇ ਸਤਿਗੁਰਾਂ ਕੰਬੋਆਂ ਦੇ ਮੋਲੇ (ਬੁਰਜੀ ਨੰ: ੮) ਵਿਚ ਸੰਗਤ ਤੋਂ ਆਸਾ ਦੀ ਵਾਰ ਦਾ ਕੀਰਤਨ ਸੁਣਕੇ ਦਿੱਲੀ ਨੂੰ ਚਲੇ ਜਾਣਾ ਹੈ। ਦਿੱਲੀ ਵਿਖੇ ੧੦ ਮਈ ਨੂੰ ਬਾਬਾ ਬੀਰ ਸਿੰਘ ਜੀ ਬਰੀ ਹੋਣ ਦੀ ਖੁਸ਼ੀ ਵਿਚ ਮੇਲਾ ਕੀਤਾ ਜਾਣਾ ਹੈ।

ਸਤਿਗੁਰੂ ਜੀ ਦੀ ਇੱਛਾ ਹੈ ਕਿ ਜੇ ਸਿਹਤ ਇਜਾਜ਼ਤ ਦੇਵੇ ਤਾਂ ਬੋਲੇ ਕੰਨ ਦਾ ਉਪਰੇਸ਼ਨ ਕਰਵਾ ਲਿਆ ਜਾਵੇ। ਭਾਵੇਂ ਲਗਾਤਾਰ ਚਾਰ ਦਿਨ ਦਿੱਲੀ ਹੀ ਰਹਿਣਾ ਪਵੇ।

ਨਹੀਂ ਤਾਂ ਪ੍ਰੋਗਰਾਮ ਇੰਜ ਹੈ: ਦਿੱਲੀਓਂ ਭੈਣੀ ਸਾਹਿਬ ਅਤੇ ਭੈਣੀ ਸਾਹਿਬੋਂ ਮੰਡੀ (ਹਿਮਾਚਲ ਪ੍ਰਦੇਸ਼)। ਸਿਹਤ ਹੁਣ ਗਰਮੀ ਨਹੀਂ ਜਰ ਸਕਦੀ।

ਕੱਲ੍ਹ ਸਤਿਗੁਰੂ ਜੀ ਨੇ ਕਰਮ ਸਿੰਘ ਬਾਲਮ ਨੂੰ ੮ ਤੋਂ ੧੦ ਏਕੜ ਤਕ ਮੁਫ਼ਤ ਜ਼ਮੀਨ ਦੇਣ ਦਾ, ਉਸ ਨਾਲ ਬਚਨ ਕੀਤਾ।

ਸ਼ਾਮ ਦੇ ੫ ਵਜੇ, ਮੋਗਿਓਂ ਮੰਗਵਾਈ ਥਰੈਸ਼ਰ ਮਸ਼ੀਨ ਦਾ ਕੰਮ ਵੇਖਣ ਲਈ ਸਤਿਗੁਰੂ ਜੀ ਗਡੇ ਉਤੇ ਤੂੜਖਾਨੇ ਪਹੁੰਚੇ। ਇਹ ਮਸ਼ੀਨ ਕਣਕ ਵੱਖ ਤੇ ਤੂੜੀ ਵੱਖ ਕਰੀ ਜਾਂਦੀ ਹੈ। ਇੰਜਨ ਜਾਂ ਟਰੈਕਟਰ ਨਾਲ ਚਲਾਈ ਜਾ ਸਕਦੀ ਹੈ। ਅਰਦਾਸਾ ਕਰ, ਗੁੜ ਵੰਡ ਕੇ ਮਸ਼ੀਨ ਦੀ ਵਰਤੋਂ ਜਾਰੀ ਕੀਤੀ। ੨੪੦੦ ਰੁਪਏ ਦੀ ਇਹ ਮਸ਼ੀਨ ੧੦੦ ਮਣ ਕਣਕ ੧੦ ਘੰਟਿਆਂ ਵਿਚ ਕੱਢ ਸਕਦੀ ਹੈ। ਪਰ ਛੇਤੀ ਹੀ ਮਸ਼ੀਨ ਦਾ ਪਟਾ ਟੁਟ ਗਿਆ।

ਪਟਾ ਟੁਟ ਜਾਣ ਤੇ ਸਤਿਗੁਰੂ ਜੀਪ ਉਤੇ ਨਾਲੀ ਕੰਢੇ ਗਏ ਜਿਥੇ ਪੱਕੀ ਖਾਲੀ ਬਣਵਾ ਰਹੇ ਸਨ। ਮੈਨੂੰ ਵੀ ਨਾਲ ਲੈ ਗਏ ਇਹ ੧੭੦੦ ਫੁਟ ਲੰਮੀ ਖਾਲੀ ਬਣਨੀ ਹੈ। ਪਰ ਨਾਲੀ ਤੇ ਜਾਕੇ ਜਦੋਂ ਇੰਜਨ ਸਟਾਰਟ ਕੀਤਾ ਤਾਂ ਦੋ ਮਿੰਟ ਬਾਅਦ, ਪਹਿਲੇ ਮੋੜ ਤੋਂ ਹੀ ਖਾਲੀ ੮ ਫੁਟ ਦੇ ਕਰੀਬ ਟੁਟ ਗਈ। ਹੁਣ ਸੂਰਜ ਡੁਬ ਚੁਕਾ ਸੀ। ਸਤਿਗੁਰੂ ਜੀ ਉਂਜ ਅੱਜ ਬੜੇ ਪ੍ਰਸੰਨ ਦਿਸਦੇ ਸਨ ਪਰ ਮਿਸਤਰੀਆਂ ਦੇ ਨਿਕੰਮੇ ਕੰਮ ਤੇ ਬੜੇ ਦੁਖੀ ਹੋਏ। ਨਕੋਦੇ ਦਾ ਮਿਸਤਰੀ ਸਾਹਿਬ ਸਿੰਘ ਇਸ ਖਾਲੀ ਦਾ ਜ਼ਿਮੇਵਾਰ ਸੀ।

## ਸਾਰੇ ਅਖਤਿਆਰ

ਏਥੋਂ ਵਾਪਸ ਆਉਂਦੇ ਸਮਿੰਗਰੀ ਨਾਲੇ ਨੂੰ ਸਾਫ ਕਰਦੇ ੧੫-੨੦ ਸਿੱਖਾਂ ਨੂੰ ਸਤਿਗੁਰੂ ਜੀ ਦਰਸ਼ਨ ਦਿਤੇ ਤੇ ਫਰਮਾਇਆ: ਮੇਰਾ ਕੋਈ ਪਤਾ ਨਹੀਂ ਕਦੋਂ ਆਵਾਂ ਜਾਂ ਕਦੋਂ ਨ ਆਵਾਂ। ਹੁਣ ਤੋਂ ਏਥੇ ਵਡੇ ਕਾਕੇ ਨੇ ਰਹਿਣਾ ਹੈ। ਜਿਸ ਦੀ ਉਸ ਨਾਲ ਬਣਦੀ ਹੈ ਉਹ ਰਹੇ ਜਾਂ ਜਿਸ ਬਣਾ ਕੇ ਰਖਣੀ ਹੈ। ਜਿਸ ਉਹਦੇ ਆਖੇ ਨਹੀਂ ਲਗ ਸਕਣਾ, ਉਹ ਬੇਸ਼ਕ ਬਿਸਤਰਾ ਗੋਲ ਕਰ ਲਏ। ਸਾਡੀ ਉਸਤੇ ਖੁਸ਼ੀ ਹੀ ਹੋਵੇਗੀ। ਹੁਣ ਸਾਰੇ ਅਖਤਿਆਰ ਵਡੇ ਕਾਕੇ ਪਾਸ ਹੀ ਹੋਣੇ ਹਨ।

ਸਤਿਗੁਰੂ ਜੀ ਨਾਲ ਵਾਪਸੀ ਤੇ ਥਰੈਸ਼ਰ ਮਸ਼ੀਨ ਚਾਲੂ ਹੋਈ। ਪਰ ਕਣਕ ਦੇ ਦਾਣੇ ਕੁਝ ਤੋੜਦੀ ਸੀ। ਸਤਿਗੁਰਾਂ ਇਸ ਦੀ ਪੁਲੀ ਤਬਦੀਲ ਕਰਨ ਨੂੰ ਕਿਹਾ।

**੯ ਮਈ ੧੯੫੯**

**ਜੀਵਨ ਨਗਰ**

ਸੰਤ ਆਲਾ ਸਿੰਘ ਜੀ, ਸੰਤ ਨਗਰ ਵਿਚ, ਫੇਰ ਕੁਝ ਢਿਲੇ ਹਨ ਰਾਤ ਦੇ। ੮੦ ਸਾਲ ਦੇ ਕਰੀਬ ਉਮਰ ਹੈ—ਕੀ ਜਾਣੀਏ ਚੱਲਣ ਦਾ ਸਾਜ ਕਰਦੇ ਹੋਣ!

ਰਾਜੇ ਜੰਗਾਂ ਵਾਲੇ ਸ੍ਰ. ਅਨੂਪ ਸਿੰਘ ਦੇ ਪਿਤਾ ਜੀ ਤੇ ਸ੍ਰ. ਲਛਮਣ ਸਿੰਘ ਦਾ ਕੋਈ ਘਰੇਗੀ ਝਗੜਾ ਹੈ, ਜਿਸ ਬਾਰੇ ਸ੍ਰ. ਜੰਗ ਸਿੰਘ, ਸ੍ਰ. ਅਨੂਪ ਸਿੰਘ (ਮੁਕਤਸਰ) ਤੇ ਹੋਰ ਕੁਝ ਸੱਜਣ,

ਕਲੂ ਦ, ਪਰੇ ਬਣ ਕੇ ਆਏ ਹੋਏ ਹਨ। ਅੱਜ ਬਾਬਾ ਜੀ ਛੋਟਿਆਂ ਨੇ ਇਹਨਾਂ ਦਾ ਕੇਸ ਸੁਣਨਾ ਅਤੇ ਫੈਸਲਾ ਦੇਣਾ ਹੈ।

**੧੦ ਮਈ ੧੯੫੯**

**ਜੀਵਨ ਨਗਰ**

ਦਰੋਗਾ ਦੁੱਮਣ ਸਿੰਘ ਨੇ ਮੇਰੇ ਨਾਲ ਜ਼ਿਕਰ ਕੀਤਾ ਕਿ ਸਤਿਗੁਰੂ ਜੀ ਨੇ ਵਡੇ ਬਾਬਾ ਜੀ ਨੂੰ ਹੁਣ ਜੀਵਨ ਨਗਰ ਦਾ ਪ੍ਰਬੰਧ ਸਪੁਰਦ ਕਰ ਦਿੱਤਾ ਹੈ। ਅਸਾਂ ਆਪਣੀਆਂ ਡਿਊਟੀਆਂ ਵਲੋਂ ਸਤਿਗੁਰੂ ਜੀ ਤੋਂ ਖਿਮਾ ਮੰਗ ਲਈ ਹੈ। ਉਂਜ ਜਿਥੇ ਕਿਹਾ ਕਰਨਗੇ ਤੁਰ ਜਾਇਆ ਕਰਾਂਗੇ। ਪਰ ਜ਼ਮੀਨ ਦੇ ਮਾਮਲੇ ਵਿਚ ਕੋਈ ਦਖਲ ਨਹੀਂ ਰਖਾਂਗੇ।

ਸਤਿਗੁਰੂ ਜੀ, ਬਾਬਾ ਜੀ ਵਡੇ ਤੇ ਛੋਟੇ ਏਥੇ ਨਹੀਂ ਹਨ।

ਸੰਤ ਆਲਾ ਸਿੰਘ ਜੀ, ਸੰਤ ਨਗਰ, ਬਿਮਾਰ ਪਏ ਹਨ। ਵੈਦ ਬਘੇਲ ਸਿੰਘ ਦਵਾਦਾਰੂ ਲਈ ਆਇਆ ਹੈ। ਉਸ ਨੇ ਲਭਿਆ ਹੈ ਕਿ ਪੇਟ ਵਿਚ ਵਾ ਗੋਲਾ ਬਣ ਗਿਆ ਹੈ ਜੋ ਕਬਜ਼ ਤੇ ਨਾ-ਕਬਜ਼ ਦੇ ਕੱਠੇ ਹੋਣ ਕਰਕੇ ਬਣ ਗਿਆ ਹੈ।

ਗੁਰਬਚਨ ਸਿੰਘ ਚੱਟੀਆਂ ਵਾਲਿਆਂ ਅੱਜ ਅਪਣੇ ਮਕਾਨਾਂ ਦੀਆਂ ਨੀਹਾਂ ਬੇਹੜ ਤੇ ਧਰੀਆਂ।

**੧੨ ਮਈ ੧੯੫੯**

**ਜੀਵਨ ਨਗਰ**

੧੨ ਕੁ ਵਜੇ ਪਤਾ ਲਗਾ ਕਿ ਸੰਤ ਆਲਾ ਸਿੰਘ ਜੀ ਸੰਤ ਨਗਰ ਵਾਲੇ ਸਰਸੇ ਜਾਕੇ ਗੁਜ਼ਰ ਗਏ ਹਨ। ਇਹ ਬਜ਼ੁਰਗ ਅੱਜ ਤੜਕੇ ਤਿੰਨ ਵਜੇ ਸਰਸੇ ਹਸਪਤਾਲ ਲਜਾਏ ਗਏ ਪਰ ਉਹ ੯ ਵਜੇ ਹੀ ਸਰੀਰ ਤਿਆਗ ਗਏ।

**ਸੰਤ ਆਲਾ ਸਿੰਘ ਜੀ**

ਦੋ ਵਜੇ ਮੈਂ ਵੀ ਸੰਤ ਨਗਰ ਗਿਆ। ਫੇਰ ਸੰਤਾਂ ਦੇ ਡੇਰੇ ਅਪੜਿਆ। ਬੇਅੰਤ ਲੋਕ ਮੌਕੇ ਤੇ ਆਏ ਹੋਏ ਸਨ। ਰੋਣ ਤੇ ਡੁਸਕਣ ਵਾਲਿਆਂ ਦਾ ਕੋਈ ਬੰਨਾ ਨਹੀਂ ਸੀ। ਸੰਤ ਆਲਾ ਸਿੰਘ ਜੀ ਮਾੜਿਆਂ, ਗਰੀਬਾਂ, ਅਨਾਥ ਇਸਤਰੀਆਂ ਤੇ ਦੁਖੀਆਂ ਦੇ ਬੜੇ ਹਿਤੂ ਸਨ। ਏਸੇ ਕਰਕੇ ਅਜ ਅਨੇਕਾਂ ਲੋਕ ਸਚੇ ਦਿਲੋਂ ਦੁਖੀ ਹੋਏ ਕਰਾਹ ਰਹੇ ਸਨ। ਹੰਝੂ ਕੇਰ ਰਹੇ ਸਨ।

੫ ਵਜੇ ਦੇ ਕਰੀਬ ਸ਼ਮਸ਼ਾਨ ਭੂਮੀ ਲਈ ਤੁਰੇ। ਪਿੰਡ ਵਿਚੋਂ ਅਰਥੀ ਦਾ ਜਲੂਸ ਕਢਿਆ ਗਿਆ। ਇਕ ਹਜ਼ਾਰ ਤੋਂ ਵੱਧ ਨਰ ਨਾਰ ਜਲੂਸ ਵਿਚ ਸ਼ਾਮਲ ਸਨ! ੬ ਵਜੇ ਦੇ ਕਰੀਬ ਸੰਤਾਂ ਦਾ ਸਸਕਾਰ ਕਰ ਦਿਤਾ ਗਿਆ।

ਸਤਿਗੁਰੂ ਜੀ ਦੇ ਬੜੇ ਪਿਆਰੇ ਤੇ ਸਤਿਕਾਰੇ ਸੰਤ ਸਨ ਇਹ।

**੧੩ ਮਈ ੧੯੫੯**

**ਮਹਾ ਵਿਦਿਆਲਾ**

ਮਾਸਟਰ ਅਮਰੀਕ ਸਿੰਘ ਜੀ ਹੱਥ ਮਾ: ਨਿਹਾਲ ਸਿੰਘ ਜੀ ਨੇ ਸੁਨੇਹਾ ਭੇਜਿਆ ਕਿ ਮੈਂ ਅਜ ਜੀਵਨ ਨਗਰ ਦੇ ਨਾਮਧਾਰੀ ਮਹਾ ਵਿਦਿਆਲਾ ਵਿਚ ਜ਼ਰੂਰ ਆਵਾਂ। ਵਿਦਿਆਰਥੀ ਆਪਣਾ ਲੰਗਰ ਆਪ ਕਰ ਰਹੇ ਹਨ। ਮੈਨੂੰ ਕੁਝ ਉਹਨਾਂ ਨੂੰ ਕਹਿਣਾ ਸੀ। ਸੋ ਮੈਂ ਗਿਆ ਅਤੇ ਅੱਧਾ ਘੰਟਾ ਬੱਚਿਆਂ ਨੂੰ ਚੀਕੇ ਤੇ ਸਾਊ ਬਣਨ ਬਾਰੇ ਕੁਝ ਗੱਲਾਂ ਦੱਸੀਆਂ।

ਅੱਜ ਦਸਤਾਰਾਂ ਸੁਹਣੀ ਤਰ੍ਹਾਂ ਬੰਨ੍ਹਣ ਤੇ ਬੁਲ੍ਹ ਮੀਟ ਕੇ ਰਖਣ ਦੀ ਆਦਤ ਬਾਰੇ ਬੱਚਿਆਂ ਨੂੰ ਦਸਿਆ।

ਲੰਗਰ ਦਾ ਇਕ ਪ੍ਰਸ਼ਾਦਾ ਛਕ ਕੇ ਮਾ: ਅਮਰੀਕ ਸਿੰਘ ਨਾਲ ਆਪਣੇ ਕਮਰੇ ਵਿਚ ਆਇਆ ਤਾਂ ਏਥੇ ਸ੍ਰ. ਹਰਨਾਮ ਸਿੰਘ ਪਧਰੀ (ਨਕੋੜਾ) ਵਾਲੇ ਮਿਲ ਪਏ। ਇਹਨਾਂ ੧੯੨੯-੩੦ ਲਾਹੌਰ ਕਾਂਗਰਸ ਸਮੇਂ ਦੀਆਂ ਨਾਮਧਾਰੀਆਂ ਵਲੋਂ ਦਿਤੇ ਗਏ ਸਹਿਯੋਗ ਦੀਆਂ ਗੱਲਾਂ ਸੁਣਾਈਆਂ— ਬੜੀਆਂ ਵਾਕਫੀ ਭਰਪੂਰ।

**੧੪ ਮਈ ੧੯੫੯**

**ਜੀਵਨ ਨਗਰ**

ਸੰਤ ਆਲਾ ਸਿੰਘ ਜੀ ਬਾਰੇ ਲੇਖ ਲਿਖਣ ਲਈ ਮਸਾਲਾ ਇਕੱਠਾ ਕਰਨ ਸੰਤ ਨਗਰ ਗਿਆ ਤਾਂ ਵੇਖਿਆ ਕਿ ਦਰੋਗਾ ਦੁੱਮਣ ਸਿੰਘ, ਅਤੇ ਉਸਦਾ ਸਾਮਾਨ ਲੈਕੇ ਗੁਰਦਿਆਲ ਸਿੰਘ ਨਿੱਕਾ ਦਾਰੋਗਾ ਜਾ ਰਹੇ ਸਨ। ਸਵਰਨ ਸਿੰਘ ਲਾਂਗਰੀ ਵੀ ਆਪਣਾ ਸਾਮਾਨ ਚੁਕੀ ਜਾ ਰਿਹਾ ਸੀ। ਦਰੋਗਾ ਜੀ ਤੇ ਸਵਰਨ ਸਿੰਘ ਨੇ ਭੈਣੀ ਸਾਹਿਬ ਜਾਣਾ ਸੀ। ਮੈਂ ਸੰਤ ਨਗਰ ਜਾਕੇ ਬਾਬਾ ਫਰੀਦ ਜੀ, ਸੂਬਾ ਦਰਿਆਮ ਸਿੰਘ ਜੀ ਅਤੇ ਸੰਤ ਰਹਿਮੀ ਜੀ ਨੂੰ ਮਿਲ ਕੇ ਸੰਤ ਆਲਾ ਸਿੰਘ ਜੀ ਬਾਬਤ ਕੁਝ ਨੋਟ ਲਏ।

੪ ਵਜੇ, ਲਉਂਦੇ ਪਹਿਰ ਖੜੀ ਹਨੇਰੀ ਆਈ, ਫਿਰ ਕੁਝ ਛਿੱਟਾਂ ਮੀਂਹ ਦੀਆਂ ਵੀ ਪਈਆਂ।

**੧੫ ਮਈ ੧੯੫੯**

**ਜੀਵਨ ਨਗਰ**

ਰਾਤੀਂ ਢਾਈ ਵਜੇ ਬਾਬਾ ਜੀ ਵਡੇ ਭੈਣੀ ਸਾਹਿਬ ਤੋਂ ਆਏ। ਸਵੇਰੇ ਬਾਬਾ ਜੀ ਨੂੰ ਮਿਲ ਕੇ ਸਤਿਗੁਰਾਂ ਦੀ ਸੁਖ ਸਾਂਦ ਜਾਣੀ। ਉਹ ਅਜੇ ਭੈਣੀ ਸਾਹਿਬ ਹੀ ਹਨ। ਸੰਤ ਨਗਰੀਆਂ ਦਾ ਖਿਆਲ ਸੀ ਕਿ ਸਤਿਗੁਰੂ ਜੀ ਛੇਤੀ ਹੀ ਸੰਤ ਆਲਾ ਸਿੰਘ ਜੀ ਦੇ 'ਕੁਆਣ' ਬਾਬਤ ਆਉਣਗੇ। ਪਰ ਸਤਿਗੁਰਾਂ ਨੇ, ਖਬਰ ਮਿਲਣ ਵਾਲੇ ਦਿਨ, ਸਾਰੇ ਹੀ ਆਉਣ ਜਾਣ ਵਾਲੇ ਲੋਕਾਂ ਨਾਲ ਰੰਜ ਦਾ ਅਜ਼ਹਾਰ ਕੀਤਾ। ਬਾਬਾ ਜੀ ਹਥੀਂ ਉਹਨਾਂ ਸੁਨੇਹਾ ਭੇਜਿਆ ਹੈ ਕਿ ਪਿੰਡ ਵਾਲੇ ਭੋਗ ਪਾ ਲੈਣ—ਮੇਲਾ, ਸਾਡੇ ਆਉਣ ਤੇ ਸਾਡੀ ਮਰਜ਼ੀ ਮੁਤਾਬਕ ਹੀ ਕੀਤਾ ਜਾਏਗਾ।

ਬਾਬਾ ਜੀ ਸੰਤ ਨਗਰ ਜਾਣ ਲਗੇ ਮੈਨੂੰ ਵੀ ਨਾਲ ਹੀ ਜੀਪ ਤੇ ਲੈ ਗਏ ਅਤੇ ਪੌਣਾ ਘੰਟਾ ਓਥੇ ਰਹੇ।

**੧੬ ਮਈ ੧੯੫੯**

**ਜੀਵਨ ਨਗਰ**

ਅੰਮ੍ਰਿਤ ਵੇਲੇ, ੩ ਵਜੇ ਕਰੀਬ ਲੌਹੜੇ ਦੀ ਹਨੇਰੀ ਆਈ ਜੁ ਦਿਨ ਚੜਨ ਤਕ ਰਹੀ।

ਸਵੇਰੇ ਇਕ ਵਾਰ ਬਾਬਾ ਜੀ ਦੇ ਦਰਸ਼ਨ ਕੀਤੇ। ਦੁਧ ਲਈ ਆਉਂਦੇ ਨੂੰ ਵੇਖ ਕੇ ਬਾਬਾ ਜਗਜੀਤ ਸਿੰਘ ਜੀ ਨੇ ਹਸਦਿਆਂ ਹਸਦਿਆਂ ਕਿਹਾ 'ਲਾ ਦਿਆਂ ਨਜ਼ਰ?' ਤੇ ਮਖੌਲ ਨਾਲ ਅੱਖਾਂ ਚੋੜੀਆਂ ਕਰਕੇ ਵੇਖਿਆ।

ਬਾਬਾ ਜੀ ਵਡੇ ੧੧-੩੦ ਵਜੇ ਮੇਰੇ ਪਾਸ ਆਏ। ਮੇਰੇ ਕਮਰੇ ਵਿਚ ਸੰਤ ਰਹਿਮੀ ਜੀ ਵੀ ਸਨ। ਉਹਨਾਂ ਨੇ ਬਾਬਾ ਜੀ ਤੋਂ ਭੈਣੀ ਸਾਹਿਬ ਬਾਬਤ ਕੁਝ ਜਾਣਕਾਰੀ ਲਈ।

ਬਾਬਾ ਜੀ ਨੇ ਦਸਿਆ ਕਿ ਉਹਨਾਂ ਪ੍ਰੋਗਰਾਮ ਬਣਾਇਆ ਹੈ ਕਿ ਉਹ ੧੨ ਤੋਂ ੪ ਵਜੇ ਤਕ ਆਪਣੇ ਕਮਰੇ ਵਿਚ ਹੀ ਰਹਿਣਗੇ, ਸੌਣਗੇ, ਬਹਿਣਗੇ ਤੇ ਕਿਸੇ ਨਾਲ ਵੀ ਗੱਲਬਾਤ ਨਹੀਂ ਕਰਨਗੇ, ੧੨ ਵਜੇ ਆਪ ਚਲੇ ਗਏ।

ਸੰਤ ਫਰੀਦ ਜੀ ਨੇ ਅੱਜ ਉਚੇਚ ਨਾਲ ਦਸਿਆ ਕਿ ਸੰਤ ਆਲਾ ਸਿੰਘ ਜੀ ਸਰਸੇ ਦਵਾ

ਦਾਰੂ ਨੂ ਮੁਖ ਰਖ ਕੇ ਨਹੀਂ ਸਨ ਗਏ ਉਥੇ ਇਕ ਪਰਵਾਰ (ਸੰਤ ਰੌਣਕ ਸਿੰਘ ਲਾਧੂ ਕੀ) ਨਾਲ ਗੱਕਾ ਦੁਧ ਪੀਣ ਦਾ ਇਕਰਾਰ ਸੀ, ਏਸ ਲਈ ਗਏ ਸਨ।

**੧੭ ਮਈ ੧੯੫੯**

**ਜੀਵਨ ਨਗਰ**

ਅੱਜ ਫੇਰ ਅੱਧੀ ਰਾਤ ਤੋਂ ਬਾਅਦ ਜ਼ੋਰਦਾਰ ਹਨੇਰੀ ਆਈ। ਅਤੇ ਦਿਨ ਚੜ੍ਹਨ ਤਕ ਰਹੀ।

ਸੰਤ ਆਲਾ ਸਿੰਘ ਬਾਬਤ ਦੁਬਾਰਾ ਲਿਖਿਆ ਮਜ਼ਮੂਨ ਸ: ਅਵਤਾਰ ਸਿੰਘ ਕਰੀਵਾਲਾ ਨੂੰ ਸੁਣਾਇਆ। ਥੋੜ ਸਮਾਂ ਮੇਰੇ ਕਮਰੇ ਵਿਚ ਬਾਬਾ ਜੀ ਵੜਿਆਂ ਵੀ ਦਰਸ਼ਨ ਦਿਤੇ।

ਅਵਤਾਰ ਸਿੰਘ ਨੇ ਮੈਨੂੰ ਦਸਿਆ ਕਿ ਸਤਿਗੁਰੂ ਜੀ ਦੀ ਰੱਖ ਰੀਜ਼ਰਵ ਕਰਵਾਈ ਵੀ ਸਰਕਾਰ ਹੁਣ ਹਰੀਜਨਾਂ ਨੂੰ ਤਕਸੀਮ ਕਰ ਰਹੀ ਹੈ ਪਤਾ ਨਹੀਂ ਉਹ ਨਵੇਂ ਕਾਨੂੰਨ ਕਿਹੜੇ ਬਣਾ ਲਏ ਹਨ। ਅੰਮ੍ਰਿਤਸਰ (ਕਲਾਂ) ਵੀ ਅਨੇਕਾਂ ਨਾਮਧਾਰੀ ਕਿਸਾਨਾਂ ਦੀਆਂ ਵਹਿੰਦੜ ਪੈਲੀਆਂ ਤੇ ਖੂਹ ਪਿੰਡੰਜ਼ੋਰੀ, ਪੁਲਿਸ ਦੀ ਮਾਰਫਤ ਹਰੀਜਨਾਂ ਨੂੰ ਅਲਾਟ ਕੀਤੀਆਂ ਤੇ ਉਹਨਾਂ ਨੂੰ ਕਬਜ਼ਾਈਆਂ ਜਾ ਰਹੀਆਂ ਹਨ ਕਿਸਾਨ ਕਾਫੀ ਪਰੇਸ਼ਾਨੀ ਵਿਚ ਹਨ।

ਅੱਜ ਸਵੇਰ ਦੀ ਰੋਟੀ, ਮਾਸਟਰ ਸੁਹਾਵਾ ਸਿੰਘ ਜੀ ਨੇ ਆਪਣੇ ਘਰ, ਜੁ ਅਮਰ ਸਿੰਘ ਹੁਰਾਂ ਨਵੇਂ ਬਣਵਾਏ ਹਨ, ਵਰਨੀ ਕਰਕੇ, ਵਰਜ ਕੇ ਖੁਆਈ।

**੧੮ ਮਈ ੧੯੫੯**

**ਜੀਵਨ ਨਗਰ**

ਅੱਜ ਵੀ ਲੰਗਰ ਮਾ: ਸੁਹਾਵਾ ਸਿੰਘ ਜੀ ਦੀ ਲੜਕੀ ਦੁਰਗੀ ਦੇ ਘਰ ਜਾ ਛਕਿਆ। ਮਾਸਟਰ ਜੀ ਨੇ ਮੈਨੂੰ ਦੋ ਵਾਰ ਪੜਤਾਲਿਆ ਸੀ ਕਿ ਮੈਂ ਉਹਨਾਂ ਦੇ ਘਰ ਰੋਟੀ ਖਾਵਾਂ। ਅੱਜ ਦੇਬੋ ਬੀਬੀ ਦੇ ਵਡੇ ਸਪੁਤਰ ਅਮਰ ਸਿੰਘ ਨੇ ਆਸਾ ਦੀ ਵਾਰ ਲੁਆਈ ਤੇ ਬਾਬਾ ਜੀ ਵੜਿਆਂ ਨੂੰ ਇਸ ਅਵਸਰ ਤੇ ਉਚੇਚਿਆਂ ਬੁਲਾਇਆ ਸੀ। ਵਰਨੀ ਵੀ ਕੀਤੀ ਅਤੇ ਸਾਧ ਸੰਗਤ ਲਈ ਲੰਗਰ ਵੀ ਕਰਵਾਇਆ।

ਰਾਤੀਂ ਮੀਂਹ ਹਨੇਰੀ ਫੇਰ ਆਏ।

ਬਾਬਾ ਜੀ ਸ਼ਾਮੀਂ ੪-੩੦ ਕੁ ਵਜੇ ਜਲੰਧਰ ਲਈ ਏਥੋਂ ਰਵਾਨਾ ਹੋਏ।

ਅੱਜ ਇਹ ਵੀ ਪਤਾ ਲਗਾ ਕਿ ਸਤਿਗੁਰੂ ਜੀ, ਵਡੇ ਖਾਕਿਆਂ ਦਾ ਵਿਆਹ ਕਰਨਾ ਚਾਹੁੰਦੇ ਹਨ ਤਾਕਿ ਔਲਾਦ ਹੋ ਜਾਇ। ਇਸ ਦੀ ਸੰਭਾਵਨਾ ਤੋਂ ਬੇਬੇ ਜੀ ਵਡੇ ਬੜੀ ਸੋਚ ਵਿਚ ਰਹਿੰਦੇ ਹਨ।

ਅੱਜ ਹੀ ਮੈਨੂੰ ਕਲ੍ਹ ਦੀ ਡਾਕ ਦਾ ਇਕ ਖੱਤ ਮਿਲਿਆ ਕਿ ਸਤਿਗੁਰੂ ਜੀ ਮੈਨੂੰ ਮੰਡੀ (ਹਿਮਾਚਲ ਪ੍ਰਦੇਸ਼) ਕੁਝ ਗਰੰਥਾਂ ਸਮੇਤ ਬੁਲਾ ਰਹੇ ਹਨ।

**੨੧ ਮਈ ੧੯੫੯**

**ਜੀਵਨ ਨਗਰ**

ਕਲ੍ਹ ਦੇ ਸ: ਹਰਬੰਸ ਸਿੰਘ ਪਰਵਾਨਾ ਆਏ ਹੋਏ ਹਨ। ਅਜ ਕਲ੍ਹ ਉਹ ਰੋਜ਼ਾਨਾ 'ਨਵਾਂ ਜ਼ਮਾਨਾ' ਦੇ ਪਬਲਿਸਿਟੀ ਤੇ ਏਜੰਸੀ ਮੈਨੇਜਰ ਹਨ। ਮੇਰੀ ਪਤਨੀ ਦੇ ਭਾਈ ਹਨ। ਉਹਨਾਂ ਦੇ ਕੰਮ ਕਾਰ ਬਾਬਤ ਚਰਚਾ ਹੁੰਦਾ ਰਿਹਾ। ਸਤਿਗੁਰੂ ਜੀ ਦੀ ਲੋੜ ਨੂੰ ਮੁਖ ਰਖ ਮੈਂ ਏਥੋਂ ਦੇ ਡੇਰੀ ਫਾਰਮ ਲਈ ਉਹਨਾਂ ਲਈ ਮੈਨੇਜਰ ਬਣਨ ਦੀ ਤਜਵੀਜ਼ ਰਖੀ। ਪਰ ਉਹ ਅਜੇ ਤਿਆਰ ਨਹੀਂ।

ਅਸੀਂ ਸ਼ਾਮ ਤਕ ਬੈਠੇ ਰਹੇ।

ਮੈਂ ਆਪਣੀ ਤਿਆਰੀ ਵਿਆਰੀ ਕੀਤੀ ਤਾਕਿ ਸਵੇਰੇ ਪਹਿਲੀ ਬੱਸ ਤੇ ਮੰਡੀ ਵਾਸਤੇ ਚਲ ਪਵਾਂ। ਕੁਝ ਪੁਸਤਕਾਂ ਲੈਕੇ ਸਤਿਗੁਰਾਂ ਪਾਸ ਜਾਣਾ ਹੈ।

**੨੨ ਮਈ ੧੯੫੯**

**ਸਰਸਾ**

ਸਰਸੇ, ਸ੍ਰ: ਤੇਜਾ ਸਿੰਘ ਐਮ.ਐਲ.ਸੀ. ਤੋਂ ਇਕ ਪੈਂਫਲਿਟ ਦਾ ਮਸੌਦਾ ਲੈਣਾ ਸੀ— ਇਸ ਦਾ ਨਾਮ 'ਕੂਕੇ ਅਤੇ ਕਾਂਗਰਸ' ਹੈ ਸ਼ਾਇਦ। ਪਰ ਉਹ ਤਿਆਰ ਨਹੀਂ ਕਰ ਸਕੇ। ਗੱਲੀਂ ਬਾਤੀਂ ਪਤਾ ਲਗਾ ਕਿ ਸ੍ਰ: ਤੇਜਾ ਸਿੰਘ ਮੌਜੂਦਾ ਨਾਮਧਾਰੀ ਪਾਲਿਸੀ ਤੋਂ ਦੁਖੀ ਹਨ। ਉਹ ਕਹਿੰਦੇ ਹਨ ਕਿ ਸਰਕਾਰ ਨਾਲ ਟੱਕਰ ਲੈਕੇ ਸੌਖਿਆਂ ਨਹੀਂ ਰਿਹਾ ਜਾ ਸਕਦਾ। ਜਾਂ ਫਿਰ ਹਰ ਮਸਲੇ ਅਤੇ ਹਰ ਮੌਤ ਤੇ ਡਟਿਆ ਜਾਏ। ਉਹਨਾਂ ਦੀ ਰਾਇ ਵੀ ਇਹ ਹੈ ਕਿ ਕਮਿਊਨਿਸਟਾਂ ਨਾਲ ਰਲ ਕੇ ਹੀ ਕਾਂਗਰਸ ਹਕੂਮਤ ਖਿਲਾਫ ਅਸਰਦਾਰ ਲੜਾਈ ਲੜੀ ਜਾ ਸਕਦੀ ਹੈ।

ਸਰਸੇ ਵਿਚ ਮੈਨੂੰ ਗੁਰਬਚਨ ਸਿੰਘ ਸਪੁਤਰ ਸ੍ਰ: ਕੁੰਦਨ ਸਿੰਘ ਜੇਠੂ ਨੰਗਲ ਮਿਲਿਆ। ਇਹ ਕੰਡਣ ਪੁਰੋਂ ਸ੍ਰ: ਨਾਜ਼ਰ ਸਿੰਘ ਦੀ ਸਪੁਤਰੀ ਆਪਣੀ ਸੁਪਤਨੀ ਨੂੰ ਲੈਣ ਆਇਆ ਹੈ। ਅਜ ਕਲ ਐਮ.ਐਸ.ਸੀ. ਕਰ ਰਿਹਾ ਹੈ।

ਗਰਮੀ ਅੱਜ ਲੋਹੜੇ ਦੀ ਪਈ।

ਸ਼ਾਮ ਦੇ ੫ ਵਜੇ ਤਕ ਸ੍ਰ: ਤੇਜਾ ਸਿੰਘ ਆਪਣਾ ਪੈਂਫਲਿਟ ਤਿਆਰ ਨਹੀਂ ਕਰ ਸਕੇ।

ਬਾਬਾ ਜਗਜੀਤ ਸਿੰਘ ਜੀ ਦੇ ਆਉਣ ਦਾ ਪਤਾ ਲਗਾ। ਉਹਨਾਂ ਨੂੰ ਮਿਲਕੇ ਅਰਜ਼ ਕੀਤੀ ਕਿ ਕਿਤਾਬਾਂ ਕੋਈ ਹੋਰ ਲੈ ਜਾਵੇ। ਮੈਨੂੰ ਮੰਡੀ ਦੇ ਰਾਹ ਨਾ ਪੈਣਾ ਪਵੇ। ਕਿਉਂਕਿ ੨੧ ਮਈ ਨੂੰ ਮੈਨੂੰ ਫਿਰ ਵਾਪਸ ਆਉਣਾ ਪੈਣਾ ਹੈ। (ਨਹਿਰ ਥਲੇ ਆਈ ਮੇਰੀ ਜ਼ਮੀਨ ਦਾ ਸਰਕਾਰ ਤੋਂ, ਜਿੰਨਾ ਵੀ ਉਹ ਦੇਵੇ, ਮੁਆਵਜ਼ਾ ਲੈਣ)। ਉਹਨਾਂ ਪਰਵਾਨ ਕਰ ਲਿਆ। ਅਤੇ ਮੈਂ ਉਹਨਾਂ ਦੀ ਕਾਰ ਤੇ ਹੀ ਵਾਪਸ ਆ ਗਿਆ। ਸਤਿਗੁਰੂ ਜੀ ਤੇ ਘਰ ਨੂੰ, ਅਗਲੀ ਆਉਣ ਵਾਲੀ ਤਾਰੀਖ ਦੀਆਂ ਚਿੱਠੀਆਂ ਲਿਖ ਦਿਤੀਆਂ।

**੨੩ ਮਈ ੧੯੫੯**

**ਜੀਵਨ ਨਗਰ**

ਗਰਮੀ ਦੀ ਤਾਂ ਅੱਜ ਅੱਤ ਹੀ ਸੀ। ੧੨ ਤੋਂ ੬ ਵਜੇ ਤਕ ਅਸਲੋਂ ਅੰਦਰ ਰਹਿ ਕੇ ਵੀ ਥੋੜਾ ਕੁ ਆਰਾਮ ਵੀ ਨਹੀਂ ਮਿਲਿਆ ਸਾਰਾ ਵਕਤ ਬੜੀ ਬੇਸੁਆਦੀ ਨਾਲ ਕਟਿਆ ਰਾਤ ਗੁਰਦੇਵ ਛੋਟੇ* ਕੇ ਪਾਸ ਆ ਰਿਹਾ।

**੨੪ ਮਈ ੧੯੫੯**

**ਸੰਤ ਨਗਰ**

ਦੁਪਹਿਰ ਤਕ ਜੀਵਨ ਨਗਰ ਰਹਿ ਕੇ ਲਉਢੇ ਪਹਿਰ ਸੰਤ ਨਗਰੇ ਆ ਰਿਹਾਂ। ਉਥੇ ਸੰਤ ਆਲਾ ਸਿੰਘ ਜੀ ਨਮਿਤ ਭੋਗ ਪਾਇਆ ਗਿਆ। ਦੁਆਲੇ ਸਾਰੇ ਪਿੰਡਾਂ ਦੇ ਲੋਕ ਆਏ। ਬਾਬਾ ਜੀ ਵਡਿਆਂ ਵੀ ਮੌਕੇ ਤੇ ਦਰਸ਼ਨ ਦਿਤੇ। ਮੈਂ ਅਤੇ ਅਮਰੀਕ ਸਿੰਘ ਮਾਸਟਰ ਬਾਬਾ ਜੀ ਦੇ ਨਾਲ ਸਾਂ। ਸਾਧ ਸੰਗਤ ਵਿਚ ਕੁਝ ਸੰਤਾਂ ਨੂੰ ਸ਼ਰਧਾਂਜਲੀ ਅਰਪਣ ਕਰਨ ਦਾ ਮੈਨੂੰ ਵੀ ਸਮਾਂ ਮਿਲਿਆ। ਇਕ ਕਵਿਤਾ ਵੀ ਪੜ੍ਹੀ।

ਰਾਤ ਸੰਤ ਨਗਰ ਰਹਿਣ ਦਾ ਹੀ ਪ੍ਰੋਗਰਾਮ ਬਣਿਆ। ਸੰਤ ਨਗਰੀਆਂ ਨੂੰ, ਕਮੇਟੀ

---

* ਗੁਰਦੇਵ ਸਿੰਘ ਸਰੋਦ ਵਾਦਕ

ਬਣਾਕੇ ਗੈਰ ਮੁਸਤਕਿਲ ਜ਼ਮੀਨੀ ਮਾਮਲੇ ਦੀ ਲੜਾਈ ਲੜਨ ਦੀ ਪ੍ਰੇਰਨਾ ਦਿਤੀ। ਫੰਡ ਕਿਵੇਂ ਇਕੱਠਾ ਕਰੋ, ਵਰਤੋਂ ਕਿਵੇਂ, ਕਿਸਾਨ ਸਭਾ ਦੀ ਮਦਦ ਕਿਵੇਂ ਲਓ ਆਦਿ ਤੇ ਸੱਜਣਾਂ ਨੂੰ ਸਮਝਾਇਆ।

**੨੫ ਮਈ ੧੯੫੯**

**ਜੀਵਨ ਨਗਰ**

ਜਾਂ ਹੀ ਸਵੇਰੇ ਜੀਵਨ ਨਗਰ ਗਿਆ, ਸੰਤ ਕਰਮ ਸਿੰਘ ਮੁਨੀਮ ਨੇ ਸੁਨੇਹਾ ਦਿਤਾ ਕਿ ਸਤਿਗੁਰੂ ਜੀ ਨੇ ਮੇਰੇ ਲਈ ਆਗਿਆ ਘੱਲੀ ਹੈ ਕਿ ਮੈਂ ਦੋ ਹਫਤੇ ਦਾ 'ਸਤਿਜੁਗ' (ਅਖਬਾਰ) ਦਾ ਕੰਮ ਮੁਕਾ ਕੇ ਮੰਡੀ ਸੁਕੇਤ ਚਲਿਆ ਆਵਾਂ। ਪਰ ਮੈਂ ੨੯ ਤਾਰੀਖ ਕਿਉਂਕਿ ਪਿੰਡ ਜਰੂਰੀ ਜਾਣਾ ਸੀ ਸੋ ਕੱਲ੍ਹ ਨੂੰ ਸਵੇਰੇ ਬੱਸ ਲੈਣ ਵਾਸਤੇ ਰਾਤੀਂ ਸੰਤ ਨਗਰ ਪਹੁੰਚ ਗਿਆ। ਇਸ ਸੰਬੰਧ ਵਿਚ ਮੈਂ ਬਾਬਾ ਜੀ ਤੋਂ ਛੁੱਟੀ ਲੈ ਲਈ।

ਅੱਜ ਸੰਤ ਕਰਮ ਸਿੰਘ ਬਾਲਮ ਜਦ ਜੀਵਨ ਨਗਰ ਆ ਕੇ ਵਡੇ ਬਾਬਾ ਜੀ ਨੂੰ ਲਉਢੇ ਪਹਿਰ ਮਿਲਿਆ ਤਾਂ ਮੈਨੂੰ ਵੀ ਆ ਕੇ ਸਤਿ ਸ੍ਰੀ ਅਕਾਲ ਬੁਲਾਕੇ ਧਨਵਾਦ ਕੀਤਾ ਕਿ ਮੈਂ ਉਸਦੀ ਥਾਂ ਨਕੋਦਰ ਦੀ ਸੰਗਤ ਤੋਂ ਮਾਫੀ ਮੰਗ ਆਇਆ ਹਾਂ। ਮੈਂ ਸਾਰਾ ਕੇਸ ਸਮਝਾਕੇ, ਖਿਮਾ ਮੰਗਣੀ ਦੱਸੀ।

**੩੧ ਮਈ ੧੯੫੯**

ਪਿੰਡ ਜਾ, ਆਪਣੀ ਨਹਿਰ ਸਰਹੰਦ ਫੀਡਰ ਅਤੇ ਰਾਜਸਥਾਨ ਕੈਨਾਲ ਹੇਠ ਆਈ ੧੧ ਵਿਘੇ ਜ਼ਮੀਨ ਦਾ ਮੁਆਵਜਾ ੨੯-੫-੫੯ ਨੂੰ ਚੈਕ ਦੁਆਰਾ ਵਸੂਲ ਕਰ ਅੱਜ ਹੀ ਆਪਣੇ ਸਪੁਤਰ ਮਨਧੀਰ ਸਿੰਘ ਨਾਲ ਜੀਵਨ ਨਗਰ ਪਹੁੰਚਾ।

'ਸਤਿਜੁਗ' ਦੀ ਬਾਬਤ ਮਾ: ਨਿਹਾਲ ਸਿੰਘ ਜੀ ਨਾਲ ਸਲਾਹ ਮਸ਼ਵਰਾ ਕਰ ਤੇ ਕੁਛ ਜ਼ਿੰਮੇਵਾਰੀ ਉਨ੍ਹਾਂ ਨੂੰ ਦੇ, ਅਖਬਾਰ ਦੀ ਤਿਆਰੀ ਕੀਤੀ। ਬਾਬਾ ਜੀ ਵਡਿਆਂ ਤੋਂ ਸੁਨੇਹੇ ਅਤੇ ਚੰਦਰਹਾਂਸ ਜੀ ਤੋਂ ਕਰਾਏ ਜੋਗ ਪੈਸੇ ਲਏ, ਲੁੜੀਂਦੀਆਂ ਕਿਤਾਬਾਂ ਨਾਲ ਟਰੰਕ ਭਰ ਸਰਸੇ ਜਾਣ ਦੀ ਤਿਆਰੀ ਕੀਤੀ।

**੧ ਜੂਨ ੧੯੫੯**

**ਸਫਰ**

੧੦ ਵਜੇ ਮਸਾਂ ਮਸਾਂ ਸਾਈਕਲਾਂ ਦਾ ਪ੍ਰਬੰਧ ਕਰਕੇ ਸਰਸੇ ਪੁੱਜੇ। ਗਰਮੀ ਸਿਖਰ ਦੀ ਸੀ। ਰਾਤ ਭਰ ਰੇਲ ਦਾ ਸਫਰ ਕਰਕੇ ਸਵੇਰੇ ੬-੩੦ ਵਜੇ ਪਠਾਣਕੋਟ ਪਹੁੰਚਾ। ਇਹ ਪਹੁੰਚ ਅੰਮ੍ਰਿਤਸਰ ਦੇ ਰਾਹੀਂ ਹੋਈ।

**੨ ਜੂਨ ੧੯੫੯**

**ਸਫਰ**

ਪਹਿਲੀ ਵਾਰ ਪਠਾਨਕੋਟ ਡਿੱਠਾ। ਸ਼ਹਿਰ ਵਿਚ ਨਹੀਂ ਘੁੰਮਿਆ। ਇਸ ਪਹਿਲੇ ਪਹਾੜੀ ਜੰਕਸ਼ਨ ਤੋਂ ਉਤਰ, ਮੰਡੀ ਵਾਸਤੇ ਬੱਸ ਦਾ ਟਿਕਟ ਲੈ ਪੌਣੇ ਸੱਤ ਵਜੇ ਚਲਿਆ। ਭਾਂਤ ਭਾਂਤ ਦੇ ਪਹਾੜੀ ਨਜ਼ਾਰੇ ਸੜਕ ਦੇ ਇਕ ਪਾਸੇ ਪਰਬਤੀ ਉਚਾਈਆਂ ਦੂਜੇ ਪਾਸੇ ਡੂੰਘੀਆਂ ਗਹਿਰੀਆਂ ਖੱਡਾਂ, ਕਿਤੇ ਕਿਤੇ ਪਹਾੜੀ ਬਾਸ਼ਿੰਦਿਆਂ ਦੇ ਨਿਵਾਸ ਵੇਖ ਉਤਰ ਉਤਰ ਜਾਣ ਤੇ ਜੀ ਕਰੇ। ਮਨ ਚਾਹੇ ਏਥੇ ਹੀ ਡੇਰੇ ਲਾ ਲਈਏ।

ਨੂਰਪੁਰ, ਸ਼ਾਹਪੁਰ, ਪਾਲਮਪੁਰ, ਬੈਜ ਨਾਥ ਜੁਗਿੰਦਰ ਨਗਰ ਥਾਵਾਂ ਥਾਈਂ ਲੰਘਦਾ, ਕੁਦਰਤੀ ਨਜ਼ਾਰੇ ਅੰਦਰ ਰਚਾਂਦਾ ੩ ਵਜੇ ਬਾਅਦ ਦੁਪਹਿਰ ਸਤਿਗੁਰਾਂ ਦੇ ਅਸਥਾਨ ਤੇ ਮੰਡੀ

ਪਹੁੰਚਾ।

## ਦਰਸ਼ਨ



ਸਤਿਗੁਰੂ ਪ੍ਰਤਾਪ ਸਿੰਘ ਜੀ

ਮੰਡੀ ਪੰ: ਗੋਪਾਲ ਸਿੰਘ ਵੀ ਆਏ ਹੋਏ ਸਨ। ਬਿਆਸ ਕਿਨਾਰੇ ਕੋਠੀ ਵਿਚ ਮੰਡੀ ਦੀ ਸੰਗਤ ਨਿਤ ਨੇਮ ਕਰ ਰਹੀ ਸੀ। ਸਤਿਗੁਰੂ ਜੀ ਵਲ ਸਭ ਦੇ ਮੁਖ ਸਨ। ਸਤਿਗੁਰੂ ਮੈਨੂੰ ਵੇਖ ਮੁਸਕਰਾਏ। ਖੁਸ਼ੀ ਦਾ ਨੇਤਰਾਂ ਦੁਆਰਾ ਸੰਕੇਤ ਕੀਤਾ।

ਮੈਂ ਬਿਆਸ ਕੰਢੇ ਜੋ ਸਿਰਫ ਇਕ ਪੌਲੀ ਦੀ ਵਾਟ ਤੇ ਸੀ, ਜਾਕੇ ਇਸ਼ਨਾਨ ਕੀਤਾ। ਕਪੜੇ ਧੋਤੇ। ਫਿਰ ਖਾ ਪੀ ਕੇ ਵਿਹਲਾ ਹੋਇਆ।

ਸਤਿਗੁਰਾਂ ਦੀ ਇਹ ਸਾਧਾਰਨ ਕੋਠੀ ਬਾਰਾਂ ਵਿਘੇ ਹੋਰ ਜ਼ਮੀਨ ਨਾਲ ੧੩੦/- ਰੁ: ਸਾਲਾਨਾ ਕਰਾਏ ਤੇ ਹੈ। ਮੰਡੀ ਦੀ ਵਸਤੀ ਦੀ ਪਠਾਨਕੋਟ ਵਲੋਂ ਆਇਆਂ ਪਹਿਲੀ ਕੋਠੀ ਹੈ ਬਿਆਸ ਦੇ ਕਿਨਾਰੇ।

੬ ਵਜੇ ਸ਼ਾਮੀ ਮੰਡੀ ਦੀ ਸੰਗਤ ਏਥੇ ਦੀਵਾਨ ਲਾਉਣ ਆਉਂਦੀ ਹੈ ਅਤੇ ੬·੩੦ ਵਜੇ ਵਾਪਸ ਪਰਤ ਜਾਂਦੀ ਹੈ।

ਸਤਿਗੁਰੂ ਜੀ ਨੇ ਮੈਨੂੰ ਮੰਡੀ ਦੀ ਸੰਗਤ ਦੀ ਹਾਲਤ, ਦੇਸ ਥਾਂ ਦੀ ਮਹਾਨਤਾ ਆਦਿਕ ਅਨੇਕਾਂ ਗੱਲਾਂ ਦੱਸੀਆਂ। ਲਗਭਗ ਸਾਰਾ ਸਮਾਂ ਮੇਰੇ ਮੱਥੇ ਤੇ ਸਨੇਹ ਭਰਿਆ ਹੱਥ ਰਖ ਦਰਿਆ ਪਾਸ ਖਾਲੀ ਜਗਹ ਤੇ ਘੁੰਮਦੇ ਬਚਨ ਕਰਦੇ ਰਹੇ।

ਰਾਤੀਂ ਪੰ: ਗੋਪਾਲ ਸਿੰਘ ਦੇ ਕਮਰੇ ਵਿਚ ਰਿਹਾਇਸ਼ ਮਿਲੀ।

### ੩ ਜੂਨ ੧੯੫੯
### ਮੰਡੀ

ਆਸਾ ਦੀ ਵਾਰ ਦਾ ਦੀਵਾਨ ਏਸੇ ਕੋਠੀ ਵਿਖੇ ਹੀ ਲਗਾ। ਸਾਧ ਸੰਗਤ ਰੋਜ਼ ਸਵੇਰੇ ਏਸੇ ਕੋਠੀ ਵਿਖੇ ਦੀਵਾਨ ਸਮੇਂ ਸਤਿਗੁਰਾਂ ਦੇ ਦਰਸ਼ਨ ਕਰਦੀ ਹੈ।

ਮੰਡੀ ਪਹਾੜਾਂ ਦੀ ਨੇੜਤਾ ਨਾਲ ਘਿਰਿਆ ਤਕੜਾ ਪਹਾੜੀ ਸ਼ਹਿਰ ਹੈ। ਬਿਆਸ ਦਾ ਸੁਰੀਲਾ ਪਾਣੀ ਸੂਕਦਾ ਜਾਂਦਾ ਹੈ। ਸਮੁੰਦਰ ਤਲ ਤੋਂ ਕੋਈ ੨੫੦੦ ਫੁਟ ਦੀ ਉਚਾਈ ਤੇ ਸ਼ਹਿਰ ਵਾਕਿਆ ਹੈ ਏਥੇ ਡੇਢ ਸੌ ਦੇ ਕਰੀਬ ਨਾਮਧਾਰੀ ਪ੍ਰਵਾਰ ਵਸਦੇ ਹਨ। ਜੋ ਸੰਨ ੧੯੩੯ ਤੇ ਇਸ ਤੋਂ ਪਿਛੋਂ ੧੯੪੭ ਵਿਚ ਏਥੇ ਆ ਕੇ ਵੱਸੇ। ਵਾਹਵਾ ਰਲ ਮਿਲ ਕੇ ਜੀਵਨ ਬਿਤਾ ਰਹੇ ਹਨ। ਸਤਿਗੁਰਾਂ ਦੇ ਏਥੇ ਹੁੰਦਿਆਂ ਬੜਾ ਅਨੰਦ ਮੰਗਲ ਬਣਿਆ ਰਹਿੰਦਾ ਹੈ।

## ਸੁਕੇਤ

ਸਤਿਗੁਰੂ ਜੀ ਮੈਨੂੰ, ਨਵੀਂ ਲਈ ਹੋਈ ੧੨ ਵਿਘੇ ਜ਼ਮੀਨ ਵਖਾਣ ਲਈ ਲੈ ਗਏ। ਇਹ

ਜ਼ਮੀਨ ਰੱਤੀ ਪਿੰਡ ਦੇ ਪਾਸ ਵਾਕਿਆ ਹੈ। ਕੁਝ ਸਮਾਂ ਏਥੇ ਰਹਿ, ਜ਼ਮੀਨ ਬਾਬਤ ਹਰ ਪਰਕਾਰ ਦੀ ਜਾਣਕਾਰੀ ਲੈ, ਮਕਾਨ ਦੀ ਬਣਤਰ ਦੱਸ ਮਜ਼ਦੂਰਾਂ ਨੂੰ ਕੰਮ ਤੇ ਲੂਆ, ਆਪ ਸੱਚੇ ਪਾਤਸ਼ਾਹ ਸੁਕੇਤ ਨੂੰ ਚਲੇ ਗਏ। ਮੈਨੂੰ ਵੀ ਨਾਲ ਲੈ ਗਏ।

## ਰਾਜ ਮਹਲ

ਸੁਕੇਤ ਵਿਚ ਨਾਮਧਾਰੀਆਂ ਦੇ ਘਰ ਅਤੇ ਆਪਣਾ ਡੇਰਾ ਵਖਾ ਕੇ, ਗੁਰਦੁਆਰਾ ਅਤੇ ਏਥੋਂ ਆਪਣੀ ਜ਼ਮੀਨ ਤੇ ਝਾਤ ਪੁਆਕੇ ਮੈਨੂੰ ਨਾਲ ਲੈ, ਮਹਾਰਾਜ ਸੁਕੇਤ ਦੇ ਮਹੱਲ ਵਿਚ ਪਧਾਰੇ, ਸਤਿਗੁਰੂ ਜੀ ਨੇ ਉਸਦੀ ਭਰਜਾਈ ਜੋ ਬਾਅਦ ਵਿਚ ਉਸਦੀ ਵਹੁਟੀ ਬਣ ਗਈ, ਦੇ ਮਰਣ ਦਾ ਅਫਸੋਸ ਕੀਤਾ। ਸਤਿਗੁਰਾਂ ਉਸ ਨਾਲ ਕਾਂਗਰਸ ਤੇ ਕੇਂਦਰ ਸਰਕਾਰ ਦੀਆਂ ਵਧੀਕੀਆਂ ਬਾਰੇ ਵੀ ਗੱਲਬਾਤ ਸਾਂਝੀ ਕੀਤੀ।

ਰਾਜਾ ਸੁਕੇਤ ਬੜਾ ਹੀ ਮੋਟਾ ਸੀ। ਸਤਿਗੁਰਾਂ ਮੇਰੀ ਹੈਰਾਨੀ ਵੇਖ ਦਸਿਆ : ਇਹ ਅੱਗੇ ਨਾਲੋਂ ਦੋ ਹਿਸੇ ਘਟ ਗਿਆ ਹੈ।

ਰਾਜੇ ਦੇ ਘਰ ਮੈਨੂੰ ਕੋਈ ਤਾਜ਼ਗੀ ਨਹੀਂ ਲਗੀ। ਵਹੁਟੀ ਮਰਿਆਂ ਤਾਂ ਮਹੀਨਾ ਹੋ ਗਿਆ ਸੀ। ਰਾਜੇ ਨੇ ਮੈਨੂੰ ਹੱਥ ਮਿਲਾ ਕੇ ਵਿਦਾ ਕੀਤਾ।

## ਬੁਢਾਪੇ ਵਿਚ ਵੀ ਅਣਥਕ

ਜਦੋਂ ਅਸੀਂ ਵਾਪਸ ਆ ਰਹੇ ਸਾਂ ਤਾਂ ਮੰਡੀ ਤੋਂ ੬ ਮੀਲ ਪਿਛੇ ਹੀ, ਅਫਰੀਕਾ ਚੋਂ ਆਈ ਸਤਿਗੁਰਾਂ ਦੀ ਕਾਰ, ਤੇਲ ਰੁਕਣ ਕਾਰਨ ਅਟਕ ਗਈ। ਕਾਰਨ ਲਭਣ ਅਤੇ ਦਰੁਸਤੀ ਕਰਨ ਤੇ ਦੋ ਘੰਟੇ ਲਗ ਗਏ। ਧੁਪ ਵਿਚ, ਜਦੋਂ ਕਿ ਮੈਂ ਅਤੇ ਨਾਲ ਦੇ ਦੋ ਹੋਰ (ਦਰੋਗਾ ਵੁੰਮਣ ਸਿੰਘ ਅਤੇ ਭਾਈ ਵਜ਼ੀਰ ਸਿੰਘ) ਨੇ ਛਾਵੇਂ ਬੈਠ ਕੇ ਸੁਖ ਅਨੁਭਵ ਕੀਤਾ, ਸਤਿਗੁਰੂ ਜੀ ਦੋ ਘੰਟੇ ਲਗਾਤਾਰ ਸੰਤ ਰਤਨ ਸਿੰਘ ਲਾਂਗਰੀ ਨਾਲ, ਜੁ ਹਜ਼ੂਰੀ ਡਰਾਈਵਰ ਵੀ ਸੀ, ਖਲੋਕੇ ਕਾਰ ਠੀਕ ਕਰਵਾਣ ਵਿਚ ਸਹਾਇਤਾ ਕਰਦੇ ਰਹੇ।

## ਪਰੋਗਰਾਮ

ਅੱਜ ਕੱਲ੍ਹ ਸਤਿਗੁਰੂ ਜੀ ਦਾ ਨਿੱਤ ਦਾ ਪ੍ਰੋਗਰਾਮ ਇਸ ਪ੍ਰਕਾਰ ਹੈ :
ਤੜਕੇ ੪ ਵਜੇ ਉਠਕੇ ਇਸ਼ਨਾਨ ਕਰਨਾ।
੫-੩੦ ਵਜੇ ਤਕ ਆਸਾ ਦੀ ਵਾਰ ਵਿਚ ਬੈਠਣਾ
੬-੦੦ ਵਜੇ ਜ਼ਮੀਨਾਂ ਦੀ ਦੇਖ ਰੇਖ
੭-੦੦ ਤੋਂ ੯-੦੦ ਤਕ ਇਛਾ ਅਨੁਸਾਰ ਆਰਾਮ
੯-੦੦ ਤੋਂ ੧੦-੦੦ ਤਕ ਪਾਠ ਸਤਿਗੁਰੂ ਬਿਲਾਸ ਸੰਤ ਸੰਤੋਖ ਸਿੰਘ
੧੦-੦੦ ਤੋਂ ੧੧-੦੦ ਟੱਬ ਬਾਥ
੧੧-੦੦ ਤੋਂ ੧੨-੦੦ ਤਕ ਨਿਘੇ ਹੋ ਕੇ ਬੈਠਣਾ ਤੇ ਸ੍ਰੀ ਸਵਰਨ ਸਿੰਘ ਹਜ਼ਰੋਂ ਵਾਲੇ ਨੂੰ ਗਰੰਥ ਸਾਹਿਬ ਦਾ ਪਾਠ ਪੜ੍ਹਾਉਣਾ ਜਾਂ ਹੋਰ ਲਿਖਣ ਪੜ੍ਹਨ ਨਾਲ ਸੰਬੰਧਤ ਕੰਮ।
੧੨-੦੦ ਤੋਂ ੧-੦੦ ਤਕ ਪ੍ਰਸ਼ਾਦ ਪਾਣੀ
੧-੦੦ ਤੋਂ ੩-੦੦ ਤਕ ਆਰਾਮ
੩-੦੦ ਤੋਂ ੪-੦੦ ਤਕ ਨਿਤਨੇਮ ਨਾਮ ਸਿਮਰਨ ਸੰਗਤ ਨਾਲ
੪-੦੦ ਤੋਂ ੪-੩੦ ਤਕ ਟੱਬ ਬਾਥ
੪-੩੦ ਤੋਂ ੬-੦੦ ਤਕ ਆਰਾਮ
੬-੦੦ ਤੋਂ ੬-੩੦ ਤਕ ਸ਼ਬਦ ਕੀਰਤਨ ਸੁਣਨਾ

ਇਸ ਤੋਂ ਮਗਰੋਂ ਕੁਛ ਜਲਪਾਨ ਕਰ ਟਹਿਲਣਾ। ਰਾਤੀਂ ੯ ਵਜੇ ਦੇ ਕਰੀਬ ਬਿਰਾਜ ਜਾਣਾ।

## 'ਮੇਰੇ ਬਦਲੇ'

ਅੱਜ ਟੱਬ ਬਾਥ ਤੋਂ ਪਿਛੋਂ ਸਤਿਗੁਰੂ ਜੀ ਬੜੇ ਵੈਰਾਗੀ ਹੋ ਗਏ। ਭਰੇ ਨੇਤਰੀਂ ਆਖਿਆ : ਸੰਤ ਆਲਾ ਸਿੰਘ ਜੀ ਬੜੇ ਸਿਆਣੇ ਸਨ—ਉਹ ਹੁਣ ਮੇਰੀ ਥਾਂ ਹੀ ਗਏ ਹਨ। (ਅਰਥਾਤ ਸਵਰਗ ਸਿਧਾਰੇ ਹਨ) ਮੈਂ ਇਸ ਸਾਲ ਦੋ ਵਾਰ ਮਰਨ ਲਗਾ ਸਾਂ ਮਸਾਂ ਬਚਿਆ ਹਾਂ। ਪਰ ਉਹ ਮੇਰੀ ਥਾਂ ਚਲੇ ਗਏ।

ਅਜ ਆਪ ਚਿਹਰੇ ਤੋਂ ਬੜੇ ਅਧੀਰ ਲਗਦੇ ਸਨ।

**੪ ਜੂਨ ੧੯੫੯**
**ਮੰਡੀ**

## ਹਾਇ ਗਰਮੀ

ਅੱਜ ਏਥੇ ਵੀ ਗਰਮੀ ਲੋਹੜੇ ਦੀ ਰਹੀ। ਕਿਤੇ ਚੈਨ ਨਹੀਂ ਮਿਲਿਆ। ਨੇੜੇ ਦੇ ਪਹਾੜਾਂ ਦੀ ਸੜਨ ਵੀ ਦੂਜੇ ਵਿਹਲ ਵਿਚ ਪ੍ਰਭਾਵ ਪਾਂਦੀ ਸੀ। ਸਾਰੀ ਮੰਡੀ ਭੱਠ ਬਣੀ ਲਗਦੀ ਸੀ। ਪਹਾੜ ਤਪਦੇ ਪਏ ਸਨ ਤੇ ਬਿਆਸ ਦਾ ਪਾਣੀ ਵੀ ਕੋਈ ਠੰਡ ਨਹੀਂ ਸੀ ਦੇ ਰਿਹਾ। ਇਸ ਠੰਢ ਨਾਲੋਂ ਤਾਂ ਮੈਨੂੰ ਪੰਜਾਬ ਹੀ ਠੰਢਾ ਲਗਦਾ ਯਾਦ ਆ ਰਿਹਾ ਸੀ।

ਛੋਟੇ ਬਾਬਾ ਜੀ ਸ਼ਾਮ ਦੇ ਦੀਵਾਨ ਸਮੇਂ ਜੀਪ ਤੇ ਭੈਣੀ ਸਾਹਿਬੋਂ ਆਏ। ਸੇਠ ਗੁਰਬਖਸ਼ ਸਿੰਘ ਪ੍ਰੀਤਮ ਵੀ ਨਾਲ ਸਨ। ਸਤਿਗੁਰਾਂ ਨੇ ਰਾਤੀਂ ਮੈਨੂੰ 'ਸੇਵਕ ਦੱਲ ਦੀ ਸੇਵਾ' ਬਾਰੇ ਬਹੁਤ ਕੁਝ ਦਸਿਆ।

**੫ ਜੂਨ ੧੯੫੯**

ਬਾਬਾ ਜੀ, ਸੇਠ ਗੁਰਬਖਸ਼ ਸਿੰਘ ਪ੍ਰੀਤਮ, ਪੰਡਿਤ ਗੋਪਾਲ ਸਿੰਘ ਅਤੇ ਮੈਂ ਮਹੰਤ ਆਤਮਾ ਸਿੰਘ ਸਨਖਤਰਾ ਦਾ 'ਨਾਮਧਾਰੀ ਤੇ ਕਾਂਗਰਸ' ਲੇਖ ਪੜ੍ਹ ਕੇ ਆਪਣੇ ਵਿਚਾਰ ਸਤਿਗੁਰਾਂ ਨੂੰ ਦਸੇ।

ਸੇਠ ਪ੍ਰੀਤਮ ਨੇ ਮੈਨੂੰ ਅਤੇ ਪੰਡਤ ਜੀ ਨੂੰ ਆਪਣੇ ਵਿਚਾਰ ਦਸੇ ਕਿ ਸਤਿਗੁਰੂ ਜੀ ਤਾਂ ਰਜ਼ਾ ਦੇ ਮਾਲਿਕ ਹਨ, ਅਸੀਂ ਕੁਝ ਨਹੀਂ ਕਹਿ ਸਕਦੇ, ਪਰ ਉਹਨਾਂ ਨੂੰ ਕੈਰੋਂ ਨਾਲ ਸਮਝੌਤਾ ਕਰ ਲੈਣਾ ਚਾਹੀਦਾ ਹੈ। ਕਾਂਗਰਸ ਨਾਲ ਬਣਾ ਲੈਣੀ ਚਾਹੀਦੀ ਹੈ। ਸਾਰੀ ਦੁਨੀਆਂ ਵਿਹਾਰਾਂ ਕਾਰਾਂ ਦੀ ਹੈ। ਵਿਰੋਧ ਵਿਚ ਅਸੀਂ ਤਰੱਕੀ ਨਹੀਂ ਕਰ ਸਕਦੇ। ਸਾਰੀ ਗੱਲਬਾਤ ਦਾ ਮੁਦਾ ਇਹੋ ਸੀ ਕਿ ਕਿਵੇਂ ਨ ਕਿਵੇਂ ਸਤਿਗੁਰਾਂ ਨੂੰ ਕਾਂਗਰਸ ਅਤੇ ਕੈਰੋਂ ਨਾਲ ਜੁੜ ਜਾਣਾ ਚਾਹੀਦਾ ਹੈ। ਪੰਡਿਤ ਗੋਪਾਲ ਸਿੰਘ ਵੀ ਕੁਝ ਸਹਿਮਤ ਹੈ। ਪਰ ਸਤਿਗੁਰੂ ਜੀ ਕਿਸੇ ਵੀ ਤਰ੍ਹਾਂ, ਕੰਮਾਂ ਨੂੰ ਮੁਖ ਰਖ ਕੇ, ਝੁਕਣ ਨੂੰ ਤਿਆਰ ਨਹੀਂ। ਹਾਂ, ਉਹ ਕਦੇ ਵੀ ਦੂਜੀ ਧਿਰ ਨਾਲ ਮੁਨਾਸਬ ਤਰੀਕੇ ਨਾਲ ਝਗੜਾ ਮੁਕਾਣ ਨੂੰ ਤਿਆਰ ਹਨ।

**੬ ਜੂਨ ੧੯੫੯**

ਅਸੀਂ ਰੋਜ਼ ਹੀ (ਮੈਂ ਤੇ ਪੰਡਿਤ ਜੀ) ਪੰਦਰਾਂ ਮਿੰਟ ਲਈ ਬਿਆਸ ਵਿਚ, ਕਪੜੇ ਲਾਹ ਕੇ ਬੈਠਦੇ ਹਾਂ।

ਸਤਿਗੁਰੂ ਜੀ ਨੂੰ ਸੇਵਕ ਦਲ ਬਾਰੇ ਲਿਖਿਆ ਲੇਖ ਸੁਣਾਇਆ ਤੇ ਪਰਵਾਨਗੀ ਬਾਅਦ ਸਤਿਜੁਗ ਲਈ ਭੇਜਿਆ।

ਟੱਪ ਬਾਥ ਤੋਂ ਬਾਅਦ ਸਤਿਗੁਰੂ ਜੀ ਨੇ ਮੈਨੂੰ ਆਖਿਆ ਜਦ ਦਾ ਤੂੰ ਸਾਡੇ ਪਾਸ ਆਇਆ

ਹੈਂ, ਤੂੰ ਵੇਖਿਆ ਈ ਹੈ ਅਸੀਂ ਕਿਸੇ ਨਾਲ ਵਾਧਾ ਨਹੀਂ ਕਰਦੇ। ਦੋ ਸਾਲ ਸਾਨੂੰ ਕੱਠੇ ਰਹਿੰਦਿਆਂ ਬੀਤ ਗਏ ਹਨ, ਅਸੀਂ ਚਾਹੁੰਦੇ ਹਾਂ ਹੁਣ ਉਮਰਾ ਹੀ ਕੱਠਿਆਂ ਨਿਭ ਜਾਏ।

ਸਤਿਗੁਰਾਂ ਮੈਨੂੰ ਫੇਰ ਕਿਹਾ ਕਿ ਮੈਂ (ਕਵੀ-ਲੇਖਕ) ਅਜ ਰਵਾਲਸਰ ਚਲਾ ਜਾਵਾਂ, ਨਾਲੇ ਤਾਂ ਉਹ ਥਾਂ ਵੇਖ ਆਵਾਂ ਨਾਲੇ ਗੁਰੂ ਰਾਮ ਸਿੰਘ ਜੀ ਵਾਲਾ ਗ੍ਰੰਥ ਸਾਹਿਬ ਲੈ ਆਵਾਂ। ਪਰ ਗਰਮੀ ਬੜੀ ਸੀ। ਕੱਲ੍ਹ ਕੁੱਲੂ ਵੀ ਜਾਣਾ ਸੀ। ਸਤਿਗੁਰਾਂ ਅੰਦਰਲੀ ਬੁਝ ਕੇ ਮੈਨੂੰ ਰਵਾਲਸਰ ਜਾਣੋਂ ਰੋਕ ਈ ਲਿਆ।

ਅਜ ਸ਼ਾਮ ਤਕ ਕੁਛ ਬਾਰਸ਼ ਹੋ ਹੀ ਗਈ।

ਬਾਵਾ ਹਰਬੰਸ ਸਿੰਘ ਸਰਹੱਦੀ ਨੂੰ ਮਿਲਣ ਗਏ ਮੈਂ ਵਾਪਸੀ ਲਈ ਕਾਫੀ ਦੇਰ ਕਰ ਦਿਤੀ।

ਅੱਜ ਸ਼ਾਮ ਦਾ ਦੀਵਾਨ ਮੰਡੀ ਵਿਖੇ, ਨਵੇਂ ਗੁਰਦੁਆਰੇ ਵਿਚ ਲਗਾ। ਮੈਨੂੰ ਵੀ ਤਕਰੀਰ ਕਰਨ ਦਾ ਸਮਾਂ ਮਿਲਿਆ। ਮੈਂ ਦਸਿਆ : ਅਕਾਲੀ ਪਰਸਪਰ ਲੜਦੇ ਸਿਆਣੇ ਨਹੀਂ ਲਗਦੇ। ਨਾਮਧਾਰੀ ਕਦੇ ਵੀ ਅਜਿਹੇ ਰਾਹ ਨ ਪੇਣ। ਸੇਵਕ ਦਲ ਨੇ ਕਾਂਗਰਸ ਦੀ ਸੇਵਾ ਹੀ ਕਰਨੀ ਹੈ, ਨਾਮਧਾਰੀਆਂ ਦੀ ਨਹੀਂ। ਜੇ ਕੁਝ ਕਰਨਾ ਹੈ ਤਾਂ ਅਗਾਂਹਵਧੂ ਲਾਣੇ ਦਾ ਸਾਥ ਲਈਏ ਦੇਈਏ। ਪੰਤੀ ਕੁ ਮਿੰਟ ਦੀ ਮੇਰੀ ਗੱਲਬਾਤ ਦਾ ਨੌਜਵਾਨਾਂ ਨੇ ਬੜਾ ਅਸਰ ਕਬੂਲਿਆ।

੭ ਜੂਨ ੧੯੫੯
ਮੰਡੀ

## ਕਿਰਤੱਗਤਾ

ਪਹਿਲਾਂ ਤਾਂ ਸਵੇਰੇ ੮ ਵਜੇ ਕੁੱਲੂ ਨੂੰ ਜਾਣ ਦਾ ਵਿਚਾਰ ਸੀ। ਪਰ ਸਤਿਗੁਰੂ ਜੀ ਰੱਤੀ ਖੱਡ ਵਾਲੀ ਜ਼ਮੀਨ ਵੇਖਣ ਲਈ ਚਲੇ ਗਏ। ਦੁਪਹਿਰ ਆਕੇ ਨਵੀਂ ਧਰਮਸਾਲਾ ਮੰਡੀ ਵਿਚ ਕੱਟੀ। ਬੜੇ ਪ੍ਰੇਮ ਦੇ ਬਚਨ ਬਿਲਾਸ ਕੀਤੇ। ਏਥੇ ਸਤਿਗੁਰਾਂ ਫਿਰ ਜ਼ਿਕਰ ਕੀਤਾ। ਸੰਤ ਆਲਾ ਸਿੰਘ ਜੀ ਮੇਰੀ ਥਾਂ ਹੀ ਗੁਜ਼ਰ ਗਏ ਹਨ। ਮੈਂ ਦੋ ਵਾਰ ਮਰਨ ਲਗਾ ਸਾਂ ਪਰ ਸੰਤਾਂ ਨੇ ਮੇਰੀ ਥਾਂ ਮੱਲੀ। ਉਹ ਜਾਣਦੇ ਹਨ ਕਿ ਮੇਰੀ ਅਜੇ ਏਥੇ ਲੋੜ ਹੈ।

ਏਥੇ ਵੀ ਸਤਿਗੁਰਾਂ ਦੇ ਨੇਤਰਾਂ ਚੋਂ ਜਲ ਵਹਿ ਰਿਹਾ ਸੀ।

ਆਪਣੀ ਇੱਛਾ ਪੂਰਤੀ ਦਾ ਜ਼ਿਕਰ ਕਰਦਿਆਂ ਆਪ ਨੇ ਦੱਸਿਆ : ਜੇ ਮੈਨੂੰ ਮੋਟਰ ਮਿਲੀ ਤਾਂ ਰੋਲਜ਼ਰੋਸ, ਜੁ ਅੱਜ ਵੀ ਸਭ ਤੋਂ ਵਧੀਆ ਹੈ। ਇਹ ਮੈਨੂੰ ਅਜ ਤੋਂ ੩੫-੪੦ ਸਾਲ ਪਹਿਲਾਂ ਮਿਲੀ। ਜੇ ਇਸਤਰੀ ਮਿਲੀ ਤਾਂ ਉਹ ਵੀ ਮਰਜ਼ੀ ਦੀ। ਸਾਰਾ ਸਾਥ ਹੀ ਬੜਾ ਚੰਗਾ ਮਿਲਿਆ।

## ਭੁੰਤਰ

ਚਾਰ ਵਜੇ ਸ਼ਾਮੀ ਮੋਟਰਾਂ ਉਤੇ ਸਾਡਾ ਕਾਫਲਾ ਭੁੰਤਰ ਲਈ ਚਲਿਆ ਜੋ ਕੁੱਲੂਓਂ ੬ ਮੀਲ ਉਰ੍ਹਾਂ ਹੈ। ਜੀਪ ਦਾ ਡਰਾਈਵਰ ਸੰਤ ਰਤਨ ਸਿੰਘ ਲਾਂਗਰੀ ਸੀ। ਬਾਬੂ ਬੂਟਾ ਸਿੰਘ, ਸ: ਅਮਰ ਸਿੰਘ ਫੋਟੋਗ੍ਰਾਫਰ, ਠਾਕੁਰ ਦਲੀਪ ਸਿੰਘ ਸੰਤ ਮੁਹਕਮ ਸਿੰਘ ਜੀ, ਸ: ਗਿਆਨ ਸਿੰਘ ਲਾਲਾ ਮੂਸਾ, ਤ੍ਰਿਲੋਕ ਸਿੰਘ ਨੰਬਰਦਾਰ ਜੀਪ ਤੇ ਸਵਾਰ ਸਾਂ।

ਨਵੀਂ ਕਾਰ ਦੇ ਡਰਾਈਵਰ ਬਾਬਾ ਬੀਰ ਸਿੰਘ ਜੀ ਸਨ। ਸਤਿਗੁਰੂ ਜੀ, ਭਾਈ ਵਜ਼ੀਰ ਸਿੰਘ ਜੀ, ਭਾਈ ਮੰਗਲ ਸਿੰਘ ਜੀ ਗਲੋਟੀਆਂ ਅਤੇ ਇਕ ਹੋਰ ਸਰੀਰ ਸੀ ਕਾਰ ਵਿਚ। ਨਗਵਾਈਂ ਪਿੰਡ ਵਿਚ ਕੁਛ ਸਮਾਂ ਠਹਿਰ ਕੇ ਸਾਰੀ ਪਾਰਟੀ ਰਾਤੀਂ ੭-੩੦ ਵਜੇ ਭੁੰਤਰ ਪੁੱਜੀ।

## ਭੁੰਤਰ

ਭੁੰਤਰ (ਜ਼ਿ: ਕੁੱਲੂ) ਮੰਡੀ ਕੁੱਲੂ ਰੋਡ ਉਤੇ ਇਕ ਤਕੜਾ ਪਹਾੜੀ ਕਸਬਾ ਹੈ। ਬਿਆਸ

ਦਰਿਆ ਅਸਲੋਂ ਨਾਲ ਦੀ ਵਗਦਾ ਹੈ। ਮੰਡੀ ਤੋਂ ਏਥੋਂ ਤਕ ਦਾ ਰਸਤਾ ਬਿਆਸ ਦੇ ਕੰਢੇ ਕੰਢੇ ਦਾ ਸੀ ਸੱਜੇ ਬਿਆਸ ਤੇ ਖੱਬੇ ਉਚਿਓਂ ਉਚੇ ਪਰਬਤ। ਦਰਿਆ ਦੇ ਪਰਲੇ ਪਾਰ ਦੀਆਂ ਪਹਾੜੀਆਂ ਵੀ ਹਰਿਆਲੀਆਂ ਤੇ ਝਰਨੇ ਝਰਦੀਆਂ ਸਨ।

ਸੰਤ ਗੁਰਦਿਆਲ ਸਿੰਘ ਦੇ ਘਰ, ਭੁੰਤਰ ਵਿਖੇ ਕੱਲ੍ਹ ਅਖੰਡ ਪਾਠ ਦਾ ਭੋਗ ਪੈਣਾ ਸੀ।

## ੮ ਜੂਨ ੧੯੫੯

### ਕੁੱਲੂ

ਸਵੇਰੇ ੬ ਵਜੇ ਅਖੰਡ ਪਾਠ ਦਾ ਭੋਗ ਸੁਣ ਕੇ ਫੇਰ ਅਸੀਂ ਸਾਰੇ ਕੁੱਲੂ ਨੂੰ ਤੁਰੇ। ਕੁੱਲੂਓਂ ਸਤਿਗੁਰੂ ਜੀ, ਬਾਬਾ ਜੀ ਛੋਟੇ, ਸੰਤ ਰਤਨ ਸਿੰਘ ਲਾਂਗਰੀ ਭਾਈ ਵਜ਼ੀਰ ਸਿੰਘ ਅਤੇ ਸੰਤ ਗਿਆਨ ਸਿੰਘ ਮਨਾਲੀ ਨੂੰ ਗਏ। ਸਤਿਗੁਰੂ ਜੀ ਨੇ ਇਹ ਪਰੋਗਰਾਮ ਉਚੇਚਾ ਮੈਨੂੰ ਇਹ ਪਹਾੜੀ ਇਲਾਕਾ ਵੇਖਣ ਲਈ ਤਿਆਰ ਕਰਵਾਇਆ ਸੀ।

### ਮਨਾਲੀ

ਮਨਾਲੀ ਕੁੱਲੂ ਤੋਂ ੨੪ ਕੁ ਮੀਲ ਅੱਗੇ ਨੂੰ ਹੈ ਜਿਧਰੋਂ ਬਿਆਸ ਦਾ ਪਾਣੀ ਆਉਂਦਾ ਹੈ। ਬਿਆਸ ਕੁੰਡ, ਜਿਹੜਾ ਬਿਆਸ ਦਾ ਉਦਗਮ ਹੈ, ਅਰਥਾਤ ਜਿਥੋਂ ਬਿਆਸ ਅਰੰਭ ਹੁੰਦਾ ਹੈ ਮਨਾਲੀ ਤੋਂ ਅਗੇ ੨੨ ਮੀਲ ਦੇ ਫਾਸਲੇ ਤੇ ਹੈ।

ਮਨਾਲੀ ਬਰਫੀਲੇ ਪਹਾੜਾਂ ਦੀ ਵਾਦੀ ਵਿਚ ਇਕ ਛੋਟਾ ਜਿਹਾ ਸ਼ਹਿਰ ਹੈ। ਏਥੇ ਇਹਨੀਂ ਦਿਨੀਂ ਵੀ ਕਾਫੀ ਠੰਢ ਹੈ। ਦਿਆਰ ਦੇ ਰੁਖਾਂ ਦੇ ਜੰਗਲਾਂ ਦੀ ਇਸ ਦੇ ਦੁਆਲੇ ਬਹੁਤਾਤ ਹੈ। ਇਕ ਘੰਟਾ ਤੁਰ ਫਿਰ ਕੇ, ਕੁੱਲੂ ਵਾਪਸ ਆ ਲੰਗਰ ਛਕਿਆ।

ਸ਼ਾਮ ਨੂੰ ਨਿੱਤ ਵਾਂਗ ਸ਼ਬਦ ਕੀਰਤਨ ਹੋਇਆ। ਸਤਿਗੁਰੂ ਜੀ ਨੇ ਸ਼ਹਿਰ ਦੀਆਂ ਹੱਟੀਆਂ ਤੋਂ ਗਰਮ ਕਪੜੇ ਮੰਗਵਾ ਕੇ ਵੇਖੇ ਪਸੰਦ ਆਏ ਕਪੜੇ ਖਰੀਦੇ ਗਏ।

ਏਥੇ ਇਕ ਰਾਤ ਸ੍ਰ. ਅਮਰ ਸਿੰਘ ਮੰਡੀ ਵਾਲਿਆਂ ਦੇ ਲੜਕੇ ਸ੍ਰੀ ਹਰਦੇਵ ਸਿੰਘ ਕੇ ਘਰ ਰਹੇ।

## ੯ ਜੂਨ ੧੯੫੯

ਸਵੇਰੇ ੫-੩੦ ਵਜੇ ਵਾਪਸੀ ਕੀਤੀ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਫਰਮਾਇਆ : ਇਹ ਸਾਰਾ ਪ੍ਰੋਗਰਾਮ ਤੇਰੇ ਲਈ ਹੀ ਬਣਵਾਇਆ ਸੀ। ਮੈਂ ਆਖਿਆ ਕਵੀ ਆਇਆ ਤਾਂ ਇਸ ਨੂੰ ਆਪ ਅਗਲੇ ਪਹਾੜ ਵਖਾ ਲਿਆਵਾਂ, ਸੁਭਾਵਕ ਹੀ ਮੈਂ ਗਦ ਗਦ ਪ੍ਰਸੰਨ ਹੋਣਾ ਸੀ। ਸੱਚੇ ਪਾਤਸ਼ਾਹ ਜੀ ਅਤੇ ਰਤਨ ਸਿੰਘ ਜੀ ਮੇਰੇ ਆਰਾਮ ਦਾ ਵਿਸ਼ੇਸ਼ ਧਿਆਨ ਰਖਦੇ ਹਨ।

ਅੱਜ ਬਾਬਾ ਸੁਰਾਇਣ ਸਿੰਘ ਨੁਸ਼ਹਿਰੀਆ ਸੰਤ ਹਰਨਾਮ ਸਿੰਘ ਜੀ ਕਿਲੇ ਵਾਲਿਆਂ ਦੀ ਪ੍ਰਾਰਥਨਾ ਲਿਆਇਆ ਕਿ ਸਤਿਗੁਰੂ ਜੀ ਨੁਸ਼ਹਿਰੇ ਨਿਮਾਣੀ ਇਕਾਦਸ਼ੀ ਤੇ ਦਰਸ਼ਨ ਦੇਣ।

... ... ... ...

ਨੋਟ : ਆਲਸ, ਅਸੰਜਮ, ਬੇਨਿਯਮੀ, ਬੇਪਰਵਾਹੀ, ਬੇ-ਹਠੀ ਹੋਣਾ ਕੁਝ ਦੋਸ਼ ਹਨ ਜੁ ਕਿਸੇ ਬੰਦੇ ਨੂੰ ਵੀ ਇਕਰਾਰਾਂ ਤੇ ਪ੍ਰਣਾਂ ਤੋਂ ਝੂਠਿਆਂ ਕਰ ਛਡਦੇ ਹਨ। ਮੈਂ ਅੱਜ ਇਹ ਨੋਟ ੧ ਅਗਸਤ ੧੯੫੯ ਨੂੰ ਲਿਖ ਰਿਹਾ ਹਾਂ। ੯ ਜੂਨ ਤੋਂ ੧ ਅਗਸਤ ਤਕ ਦੇ ਅਰਸੇ ਵਿਚ ਬੜੀਆਂ ਅਹਿਮ ਗੱਲਾਂ ਹੋ ਗੁਜ਼ਰੀਆਂ ਹਨ ਪਰ ਮੇਰੀ ਡਾਇਰੀ ਵਿਚ ਰੋਜ਼ਾਨਾ ਇਹ ਲਿਖੀਆਂ ਨਹੀਂ ਜਾ ਸਕਦੀਆਂ, ਸਿਰਫ ਏਸੇ ਕਰਕੇ ਕਿ ਚਲਦੇ ਫਿਰਦਿਆਂ—ਭਾਵ ਨਿਤ ਸਫਰ ਵਿਚ ਰਹਿਣ ਕਰਕੇ ਤੇ ਦੂਜੇ ਉਪਰੋਕਤ ਔਗੁਣਾਂ ਕਾਰਨ ਮੈਂ ਨਿਯਮਬੱਧ ਹੋ ਡਾਇਰੀ ਨਹੀਂ ਲਿਖ ਸਕਿਆ।

ਮੰਡੀ ਤੋਂ ਮੈਂ ਜੂਨ ਦੀ ੧੦ ਤਾਰੀਖ ਨੂੰ ਵਾਪਸ ਜੀਵਨ ਨਗਰ ਲਈ ਚਲਿਆ ਏਥੇ ਕੁਝ ਗੱਲਾਂ ਜ਼ਰੂਰੀ ਦੱਸਣ ਵਾਲੀਆਂ ਹਨ। ਮੰਡੀ ਵਿਚ ਸਤਿਗੁਰਾਂ ਐਸੀ ਲੀਲਾ ਰਚਾਈ ਰਖੀ ਕਿ ਇਕ ਦਿਨ ਤਾਂ ਸਿਖਰ ਦੇ ਬਿਮਾਰ ਜਿਹੇ ਪਰਤੀਤ ਹੋਣ ਅਗਲੇ ਦਿਨ ਪਹਾੜੀਆਂ ਚੜ੍ਹਦੇ ਫਿਰਨਾ।

ਜਦੋਂ ਮੈਂ ਸਤਿਗੁਰੂ ਜੀ ਦੀ ਵਾਪਸੀ ਦੀ ਗੱਲ ਕੀਤੀ ਤੇ ਕੈਰੋਂ ਸਰਕਾਰ ਵਲੋਂ ਸਰਸਾ ਅਦਾਲਤ ਵਿਚ ਆਪ ਜੀ ਦੀ ਨਿੱਜੀ ਪੇਸ਼ੀ ਬਾਰੇ ਪੁਛਿਆ ਤਾਂ ਸਤਿਗੁਰਾਂ ਫਰਮਾਇਆ : ਕਚਹਿਰੀ ਵਿਚ ਕਿਨ ਜਾਣਾ ਹੈ ? ਇਹ ਝੂਠੀਆਂ ਕਚਹਿਰੀਆਂ ਅੰਗਰੇਜ਼ ਦੀਆਂ ਸਥਾਪਤ ਕੀਤੀਆਂ, ਕਈ ਵਾਰ ਸਚਿਆਂ ਨੂੰ ਝੂਠਿਆਂ ਕਰਦੀਆਂ ਹਨ। ਅਤੇ ਮੈਂ ਜਿਸਦੇ ਵਡਿਕਿਆਂ ਨੇ ਕਚਹਿਰੀਆਂ ਦਾ ਬਾਈਕਾਟ ਰਖਿਆ, ਹੁਣ ਪੰਜਾਬ ਦੇ ਮੁਖ ਮੰਤਰੀ ਦੇ ਕ੍ਰਿਤਘਨਤਾ ਕਰਕੇ ਜਾਵਾਂ, ਅਜਕੋਂ ਨਹੀਂ। ਵੇਖੋ ਪਰਮੇਸ਼ਰ ਕੀ ਰੰਗ ਵਖਾਂਦਾ ਹੈ।

੧੦ ਜੂਨ ੧੯੫੯ ਨੂੰ ਸ਼ਾਮੀ ਮੈਂ ਨੁਸ਼ਹਿਰੇ ਆਕੇ ਸੰਤ ਹਰਨਾਮ ਸਿੰਘ ਜੀ ਨੂੰ ਮਿਲਿਆ ਅਤੇ ਸਤਿਗੁਰੂ ਜੀ ਵਲੋਂ ਉੱਤਰ ਦਿਤਾ : ਨਿਮਾਣੀ ਦਾ ਮੇਲਾ ਪਹਿਲਾਂ ਤੋਂ ਹੀ ਮੰਡੀ ਵਿਚ ਮਿਥਿਆ ਹੋਇਆ ਹੈ। ਦੂਜੀਆਂ ਗੱਲਾਂਬਾਤਾਂ ਜਦੋਂ ਹੋਈਆਂ ਲਿਖਤੀ ਰੂਪ ਵਿਚ ਹੋਣਗੀਆਂ, ਨਹੀਂ ਤਾਂ ਸੰਬੰਧਤ ਧਿਰਾਂ ਬਚਨੋਂ ਫਿਰ ਜਾਂਦੀਆਂ ਹਨ।

ਰਾਤੀਂ ਬਟਾਲੇ ਆ ਰਿਹਾ। ੧੧ ਨੂੰ ਬਟਾਲਿਓਂ ਚਲ ੨ ਨੂੰ ਜੀਵਨ ਨਗਰ ਪਹੁੰਚ ਗਿਆ। ੧੨-੧੩ ਜੀਵਨ ਨਗਰ ਰਹਿ ਅਖਬਾਰ ਤਿਆਰ ਕਰ ੧੪ ਜੂਨ ਨੂੰ ਪਿੰਡ ਪੰਜਾਵੇ (ਫੀਰੋਜ਼ਪੁਰ) ਅਪੜਿਆ।

੧੫ ਨੂੰ ਪੰਜਾਵਿਓਂ ਸਾਰਾ ਪਰਵਾਰ ਨਾਲ ਲੈ ਸਰਦਾਰ ਹਰਬੰਸ ਸਿੰਘ ਪਰਵਾਨਾ ਦੀਆਂ ਪੁਤਰੀਆਂ ਦੀ ਸ਼ਾਦੀ ਤੇ ਕੰਗ ਅਰਾਈਆਂ (ਜਲੰਧਰ) ਲਈ ਚਲਿਆ। ੧੬ ਜੂਨ ਨੂੰ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਫਿਰ ਨੁਸ਼ਹਿਰੇ ਸੰਤਾਂ ਦੇ ਗਿਆ, ੧੭ ਜੂਨ ਨਮਾਣੀ ਦਾ ਮੇਲਾ ਵੇਖਣ ਲਈ। ਏਥੇ ਮੈਂ ਸੰਤਾਂ ਵਲੋਂ ਦੀਵਾਨ ਵਿਚ ਹੁੰਦੀ ਅਰਦਾਸ ਸੁਣਨੀ ਸੀ।

੨੧ ਨੂੰ ਕੰਗ ਅਰਾਈਆਂ ਵਿਖੇ ਪ੍ਰਵਾਨਾ ਜੀ ਦੀਆਂ ਜੋੜੀਆਂ ਧੀਆਂ ਸੁਵਿੰਦਰ, ਸੁਰਿੰਦਰ ਦਾ ਵਿਆਹ ਵੇਖ ੨ ਨੂੰ ਸਾਰਾ ਪਰਵਾਰ ਜੀਵਨ ਨਗਰ ਲਈ ਚਲ ਪਏ। ੬ ਜੁਲਾਈ ਤਕ ਜੀਵਨ ਨਗਰ, ਸੰਤ ਨਗਰ, ਕਰੀਵਾਲਾ, ਨਕੌੜਾ ਆਦਿ ਪਿੰਡਾਂ ਵਿਚ ਘੁੰਮਦੇ ਘੁਮਾਂਦੇ ੧੦ ਜੁਲਾਈ ਤਕ ਪਿੰਡ ਪੰਜਾਵੇ ਆ ਪਹੁੰਚੇ ਅਤੇ ੧੨ ਜੁਲਾਈ ਤਕ ਜੀਵਨ ਨਗਰ ਫਿਰ ਮੋਰਚੇ ਤੇ ਪਹੁੰਚ ਗਿਆ।

ਏਥੇ ਖਬਰਾਂ ਆਈਆਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ੨੦ ਜੁਲਾਈ ਪਿਛੋਂ ਫਿਰ ਸਖਤ ਬਿਮਾਰ ਹੋ ਗਏ ਅਤੇ ਭੈਣੀ ਸਾਹਿਬ ਆ ਗਏ ਹਨ। ਜ਼ਿੰਦਗੀ ਦੀ ਕੋਈ ਉਮੀਦ ਬਾਕੀ ਨਹੀਂ ਸੀ ਪਰ ੫-੬ ਦਿਨਾਂ ਬਾਅਦ ਫਿਰ ਤਕੜੇ ਹੋ ਕੇ ਮੰਡੀ ਨੂੰ ਚਲੇ ਗਏ ਹਨ।

**੪ ਅਗਸਤ ੧੯੫੯**

**ਜੀਵਨ ਨਗਰ**

ਸਤਿਗੁਰੂ ਜੀ ਵਲੋਂ ਪੱਤਰ ਆਇਆ, ਸਵਰਨ ਸਿੰਘ ਦਾ ਲਿਖਿਆ ਹੋਇਆ। ਸੁਖ ਸਾਂਦ ਦਾ ਪਤਾ ਦਿਤਾ ਗਿਆ ਸੀ। ਮੇਰੇ ਪੱਤਰਾਂ ਦੀ ਪਹੁੰਚ ਦਸੀ ਹੋਈ ਸੀ ਮੇਰੇ ਵਲ ਹਿਤ ਨੂੰ ਸਤਿਗੁਰਾਂ 'ਆਪਣੇ ਘਰ ਵਲ' ਫਰਜ਼ ਹੀ ਜਣਾਇਆ।

**੫ ਅਗਸਤ ੧੯੫੯**

**ਜੀਵਨ ਨਗਰ**

ਗਰਮੀ, ਸਾਰਾ ਦਿਨ ਹੀ, ਬੜੀ ਜ਼ਬਰਦਸਤ ਰਹੀ। ਸਤਿਗੁਰੂ ਜੀ ਦੇ ਪੱਤਰ ਦਾ ਉੱਤਰ ਲਿਖਿਆ।

੭ ਅਗਸਤ ੧੯੫੯
ਜੀਵਨ ਨਗਰ

ਅੱਜ ਸਵੇਰੇ ਸ੍ਰੀ ਹਜ਼ੂਰ ਸਿੰਘ ਚੰਦਰਹਾਂਸ ਨੇ ਦਸਿਆ ਕਿ ਸਰਸੇ ਟੈਲੀਫੋਨ ਆਇਆ ਹੈ। ਹਾਈ ਕੋਰਟ ਨੇ ਸੈਸ਼ਨ ਕੋਰਟ ਦੇ ਫੈਸਲੇ ਨੂੰ ਬਹਾਲ ਰਖਿਆ ਹੈ। ਬਾਬਾ ਜੀ ਛੋਟੇ ਬਰੀ। ਤਿੰਨ ਨਿਰਦੋਸ਼ ਉਮਰ ਕੈਦ, ਇਕ ਨੂੰ ਫਾਹਾ। ਫਾਹੇ ਵਾਲਾ ਤਾਂ ਦੋਸ਼ੀ ਹੈ ਹੀ।

ਮੇਰੇ ਤੇ ਇਸ ਗੱਲ ਦਾ ਡੂੰਘਾ ਅਸਰ ਪਿਆ। ਹੋਰ ਵੀ ਜਿਨ ਸੁਣਿਆ ਕਲੇਜਾ ਘੁਟ ਕੇ ਬਹਿ ਗਿਆ।

ਗਰਮੀ ਅੱਜ ਵੀ ਬਹੁਤ ਹੈ।

੮ ਅਗਸਤ ੧੯੫੯
ਜੀਵਨ ਨਗਰ

ਰਾਤੀਂ ਅਤੇ ਲਉਢੇ ਪਹਿਰ, ਮੀਂਹ ਪਇਆ ਪਰਮੇਸ਼ਰ ਪਾਇਆ ਜੀਅ ਜੰਤ ਸਭ ਸੁਖੀ ਵਸਾਇਆ। ਮੋਹਲੇਧਾਰ ਮੀਂਹ ਨੇ ਧਰਤੀ ਦੀਆਂ ਤੈਂਹਾਂ ਠੰਢੀਆਂ ਕਰ ਦਿਤੀਆਂ।

੯ ਅਗਸਤ ੧੯੫੯
ਜੀਵਨ ਨਗਰ

ਦਿਨ ਵਾਹਵਾ ਠੰਢਾ ਰਿਹਾ।

੧੨ ਵਜੇ ਦੇ ਕਰੀਬ ਸੰਤ ਗੁਰਦੇਵ ਸਿੰਘ ਰਾਮਪੁਰੀ ਆਇਆ ਜੀਪ ਲੈ ਕੇ। ਜੀਪ ਵਿਚ ੩੬ ਟੋਕਰੇ ਵਧੀਆ ਅੰਬਾਂ ਦੇ ਸਨ।

ਵੱਡੇ ਬਾਬਾ ਜੀ

ਬਾਬਾ ਜੀ ਵਡੇ ੧ ਵਜੇ ਦੇ ਲਾਗੇ ਚਾਗੇ ਆਏ। ਬੜੇ ਪਿਆਰ ਨਾਲ ਮਿਲੇ। ਇਹਨਾਂ ਨੂੰ ਇਕ ਨਵਾਂ ਜਾਪਾਨੀ ਰੇਡੀਓ ਭੇਟ ਹੋਇਆ ਹੈ ਜੁ ਇਸ ਵਾਰ ਨਾਲ ਲਿਆਏ। ਡਬਲ ਇੱਟ ਜਿੰਨੇ ਆਕਾਰ ਦਾ ਹੈ। ੬ ਬੈਟਰੀ ਸੈਲਾਂ ਨਾਲ ਚਲਦਾ ਹੈ। ਏਰੀਅਲ ਇਸਦੇ ਹੈਂਡਲ ਵਿਚ ਹੀ ਹੈ। ਵੇਖਣ ਤੇ ਸੁਣਨ ਨੂੰ ਬੜਾ ਦਿੱਲ ਖਿਚਵਾਂ ਹੈ।

ਬਾਬਾ ਜੀ ਦੇ ਆਉਣ ਨਾਲ ਕੋਠੀ ਕੀ ਸਾਰੇ ਜੀਵਨ ਨਗਰ ਵਿਚ ਚਹਿਲ ਪਹਿਲ ਹੋ ਗਈ ਹੈ। ਇਹਨਾਂ ਤੋਂ ਪਤਾ ਲਗਾ ਕਿ ਬਾਬਾ ਜੀ ਛੋਟਿਆਂ ਦੇ ਕੇਸ ਦਾ ਸੈਸ਼ਨ ਵਾਲੇ ਫੈਸਲੇ ਤੇ ਹੀ ਹਾਈ ਕੋਰਟ ਵਿਚੋਂ ਫੈਸਲੇ ਨਾਲ ਪਰਤ ਆਉਣਾ ਵੀ ਸਾਡੀ ਵਡੀ ਜਿੱਤ ਸੀ।

ਰਾਤੀਂ ਮੈਨੂੰ ਡਰਾਈਵਰ ਗੁਰਦੇਵ ਸਿੰਘ ਨੇ ਦਸਿਆ ਕਿ ਸਾਡੀ ਖੁਸ਼ ਕਿਸਮਤੀ ਨੂੰ ਸਾਡਾ ਵਾਹ ਇਕ ਵਧੀਆ ਕਿਸਮ ਦੇ ਬੰਦੇ ਮਲਿਕ ਰਾਧਾ ਕਿਸਨ ਨਾਲ ਰਿਹਾ। ਇਸ ਵਕੀਲ ਨੇ ਹੀ ਸੈਸ਼ਨ ਕੋਰਟ ਵਿਚ ਕੇਸ ਭੁਗਤਿਆ ਸੀ। ਹੁਣ ਹਾਈ ਕੋਰਟ ਵਿਚ, ਸੰਤ ਕੰਧਾਰਾ ਸਿੰਘ ਵਲੋਂ ਰਾਇ ਬਹਾਦੁਰ ਹਰਿ ਪ੍ਰਸਾਦ ਅਤੇ ਇਸ ਦੇ ਤਿੰਨ ਸਾਥੀਆਂ ਵਲੋਂ ਇਕ ਇਕ ਵਕੀਲ ਸੀ। ਬਾਬਾ ਜੀ ਛੋਟਿਆਂ ਵਲੋਂ ਦੋ ਵਕੀਲ ਸਨ।

ਇਸ ਤਰ੍ਹਾਂ ੬ ਅਤੇ ੭ ਅਗਸਤ ਨੂੰ ਚੰਡੀਗੜ੍ਹ ਹਾਈ ਕੋਰਟ ਵਿਚ ਜੀ. ਡੀ. ਖੋਸਲਾ ਅਤੇ ਆਰ. ਪੀ. ਖੋਸਲਾ ਜੱਜਾਂ ਦੇ ਬੈਂਚ ਸਾਹਮਣੇ ਕੇਸ ਪੇਸ਼ ਹੋਇਆ। ਵਡਾ ਜੱਜ ਜੀ. ਡੀ. ਖੋਸਲਾ ਸੀ। ਛੋਟਾ ਜੱਜ ਡਟਵਾਂ ਕੈਰੋਂ ਪੱਖੀ ਸੀ। ਉਸਨੇ ਗੱਲ ਗੱਲ ਤੇ ਫੁਸਲਾਣ ਤੇ ਫਿਸਲਾਣ ਵਾਲੀ ਜਿਰਹ ਕੀਤੀ। ਬਦ ਕਿਸਮਤੀ ਨਾਲ ਬਾਬਾ ਜੀ ਦਾ ਇਕ ਵਕੀਲ ਐਮ. ਐਲ. ਸੇਠੀ ਵੀ ਅੰਦਰੋਂ ਕੈਰੋਂ ਪੱਖੀ ਸੀ ਪਰ ਚੂੰਕਿ ਮਲਿਕ ਜੀ ਨੂੰ ਪਹਿਲਾਂ ਪਤਾ ਲਗ ਗਿਆ ਇਸ ਲਈ ਉਨ੍ਹਾਂ ਸਥਿਤੀ ਤੇ ਕੰਟਰੋਲ ਰਖਿਆ ਬੜੀ ਚਤੁਰਤਾ ਨਾਲ ਵਕੀਲਾਂ ਨੂੰ ਜੋੜ ਕੇ, ਆਪਣੀ ਗੱਲ ਅੰਦਰ ਛੁਪਾਕੇ,

ਉਹਨਾਂ ਤੋਂ ਕੰਮ ਲਿਆ। ਛੋਟੇ ਜੱਜ ਵਲੋਂ ਜ਼ੋਰ ਲਗਦਾ ਰਿਹਾ ਕਿ ਛੋਟੇ ਬਾਬਾ ਜੀ ਨੂੰ ਮੁਲਜ਼ਮ ਬਣਾਇਆ ਜਾਵੇ। ਪਰ ਐਨ ਤੁਰਨ ਲਗਿਆਂ ਵਡੇ ਜੱਜ ਨੇ ਬਾਬਾ ਜੀ ਨੂੰ ਬਰੀ ਕਰਨ ਤੇ ਦੂਜਿਆਂ ਦੀਆਂ ਅਪੀਲਾਂ ਨਾ ਮਨਜ਼ੂਰ ਕਰਨ ਦਾ ਫੈਸਲਾ ਸੁਣਾ ਦਿਤਾ।

ਅੱਜ ਸ਼ਾਮੀਂ, ਡੇਰੇ ਦੇ ਹਰੇਕ ਵਾਸੀ ਨੂੰ ਦਾਈ ਦਾਈ ਕਿਲੋ ਅੰਬ ਵਰਤਾਏ ਗਏ। ਇਹ ਬਾਬਾ ਜੀ ਦੀ ਰਿਹਾਈ ਦੀ ਖੁਸ਼ੀ ਵਿਚ ਵੰਡੇ ਗਏ। ੫੦੦ ਰੁਪੈ ਦੇ ਦਿੱਲੀਓਂ ਲਿਆਂਦੇ ਗਏ ਇਹ ਅੰਬ ਵਜ਼ਨ ਵਿਚ ੩੯-੧/੨ ਮਣ ਸਨ।

**੧੦ ਅਗਸਤ ੧੯੫੯**
**ਜੀਵਨ ਨਗਰ**

ਮੇਰਾ ਨਿਸਚਿਤ ਕੀਤਾ ਪ੍ਰੋਗਰਾਮ ਚੰਗੀ ਤਰ੍ਹਾਂ ਨਿਭ ਰਿਹਾ ਹੈ। ਹੁੱਟ ਅੱਜ ਕਲ ਬਹੁਤ ਹੈ। ਸਰੀਰੋਂ ਮੁੜ੍ਹਕੇ ਦੀਆਂ ਨਹਿਰਾਂ ਵਗ ਵਗ ਜਾ ਰਹੀਆਂ ਸਨ।

ਬਾਹਰ ਮੇਰੀ ਬਗੀਚੀ ਵਿਚ ਕੋਲੀਆਂ ਟਹਿਕ ਰਹੀਆਂ ਹਨ।

## ਗੁਰਦੇਵ ਸਿੰਘ ਡਰਾਈਵਰ

ਗੁਰਦੇਵ ਸਿੰਘ ਰਾਮਪੁਰੀ ਮੇਰਾ ਮਿੱਤਰ ਹੈ। ਮੇਰੇ ਨਾਲ ਇਸਦਾ ਵਿਦਿਆਰਥੀ ਜੀਵਨ ਤੋਂ ਸਬੰਧ ਹੈ। ਮੇਰੇ ਪਾਸ ਵੇਲੇ ਕੁਵੇਲੇ ਆ ਬਹਿੰਦਾ ਹੈ। ਵਾਹਵਾ ਸਮਾਂ ਕਟ ਜਾਂਦਾ ਹੈ। ਅੱਜ ਤਾਂ ਇਸ ਨੇ ਮੋਟਰ ਸਾਫ ਕਰਦਿਆਂ ਕਮਾਲ ਦੇ ਸਬਰ ਤੋਂ ਕੰਮ ਲਿਆ। ਸੰਤ ਗੰਡਾ ਸਿੰਘ ਮਿਸਤਰੀ ਦਿੱਲੀ ਵਾਲਿਆਂ ਨਾਲ ਕੁਝ ਦਿਨਾਂ ਦਾ ਆਇਆ ਹੋਇਆ ਹੈ।

ਅੱਜ ਹੀ ਤਾਏ ਬਾਜੀਗਰ ਨੂੰ ੧੦੦੦ ਰੁਪੈਆਂ ਦੇ ਕੇ ਸੇਠਾਂ ਵਾਲੀ ਜ਼ਮੀਨ ਛੁਡਾਣ ਦਾ ਫੈਸਲਾ ਹੋਇਆ।

**੧੧ ਅਗਸਤ ੧੯੫੯**

## ਦਾਲ ਮਿੱਲ ਉਦਘਾਟਨ

੯-੩੦ ਵਜੇ, ਬਾਬਾ ਜੀ ਵੱਡੇ ਚੀਫ ਇੰਜੀਨੀਅਰ ਸ੍ਰ. ਇੰਦਰ ਸਿੰਘ ਦੀ ਦਾਲ ਤੇ ਰਾਈਸ ਮਿਲ ਦਾ ਸਰਸੇ ਵਿਚ ਉਦਘਾਟਨ ਕਰਨ ਗਏ। ਆਰੰਭ ਦੀ ਰਸਮ ਇਹਨਾਂ ੧੧ ਵਜੇ ਇਕ ਬਟਨ ਦਬਾ ਕੇ ਕਰਨੀ ਹੈ। ਏਥੇ ਚੀਫ ਸਾਹਿਬ ਦਾ ਲੜਕਾ ਨਰਿੰਦਰ ਸਿੰਘ ਕੰਮ ਕੀਤਾ ਕਰੇਗਾ।

ਬਾਬਾ ਜੀ ਢਾਈ ਵਜਦਿਆਂ ਨੂੰ ਜੀਵਨ ਨਗਰ ਪਰਤ ਆਏ। ਮੇਰੇ ਕਮਰੇ ਵਿਚ ਬੈਠ ਕੇ ਬਾਬਾ ਜੀ ਨੇ ਲਗ ਭਗ ਪੌਣਾ ਘੰਟਾ ਸਮਾਂ ਬਿਤਾਇਆ ਅਤੇ ਖਬਰਾਂ ਸੁਣੀਆਂ।

ਫਰੀਦ ਜੀ ਨੇ ਚਲਦੇ ਪਾਠਾਂ ਦੀ ਪੁਛਗਿਛ ਲਈ ੪੦੦ ਕਾਰਡ ਛਾਪਣ ਲਈ ਤਾਕੀਦ ਕੀਤੀ।

**੧੨ ਅਗਸਤ ੧੯੫੯**
**ਜੀਵਨ ਨਗਰ**

ਬਾਬਾ ਜੀ ਵਡੇ, ਨਿੱਕੀ ਗੱਡੀ ਉਤੇ, ਗੁਰਦੇਵ ਸਿੰਘ ਡਰਾਈਵਰ ਨਾਲ ਸਵੇਰੇ ੫ ਵਜੇ ਹੀ ਹਿਸਾਰ ਨੂੰ ਚਲੇ ਗਏ। ਸ੍ਰ: ਹਰੀ ਸਿੰਘ ਵਡਾਣੀਆਂ ਨੂੰ ਜੀਪ ਉਤੇ ਕਰੀ ਵਾਲਿਓਂ ਲਿਆਂਦਾ ਗਿਆ, ਉਹ ਵੀ ਮੈਨੂੰ ਮਿਲਕੇ ਸਰਸੇ ਨੂੰ ਉਡ ਗਿਆ।

ਰਾਤੀਂ ੧੧ ਵਜੇ ਬਾਬਾ ਜੀ ਵਾਪਸ ਪਰਤ ਆਏ।



ਵਡੇ ਬਾਬਾ (ਸਤਿਗੁਰੂ ਜਗਜੀਤ ਸਿੰਘ) ਜੀ

**੧੪ ਅਗਸਤ ੧੯੫੯**
**ਜੀਵਨ ਨਗਰ**

ਬਾਬਾ ਜੀ ਵਡਿਆਂ ਨੇ ਮੈਨੂੰ ਸ੍ਰੀ ਆਤਮਾ ਸਿੰਘ ਜੱਟ ਬਾਬਤ ਬਹੁਤ ਕੁਝ ਦੱਸ ਕੇ ਉਸ ਨੂੰ ਪ੍ਰੈਸ ਵਿਚੋਂ ਛੁਟੀ ਦੇ ਦੇਣ ਲਈ ਆਗਿਆ ਕੀਤੀ।

ਜਦ ਮੈਂ ਜੱਟ ਨਾਲ ਸਾਰੀ ਗੱਲਬਾਤ ਕੀਤੀ ਤਾਂ ਉਸ ਨੇ ਬਾਬਾ ਜੀ ਦੀ ਇਛਾ ਅਗੇ ਸਿਰ ਝੁਕਾ ਦਿਤਾ।

**੧੫ ਅਗਸਤ ੧੯੫੯**
**ਜੀਵਨ ਨਗਰ**

ਮੈਂ ਬਾਬਾ ਜੀ ਵਡਿਆਂ ਨੂੰ ਦਸਿਆ ਕਿ ਆਤਮਾ ਸਿੰਘ ਜੱਟ ਤੁਹਾਡੀ ਇੱਛਾ ਨੂੰ ਪ੍ਰਵਾਨ ਕਰਕੇ ਛੁਟੀ ਕਰ ਗਿਆ ਹੈ।

**੧੬ ਅਗਸਤ ੧੯੫੯**
**ਜੀਵਨ ਨਗਰ**

ਅੱਜ ਅੰਧਾ ਘੱਟਾ ਅਜਿਹਾ ਮੀਂਹ ਵਰਸਿਆ ਕਿ ਗਲੀਆਂ ਨਹਿਰਾਂ ਵਾਂਗ

ਵਹਿਣ ਲਗੀਆਂ।

**੧੭ ਅਗਸਤ ੧੯੫੯**

**ਸਰਸਾ**

ਮੈਂ ਅੱਜ ਆਪਣੇ ਪਿੰਡ ਜਾਣ ਵਾਸਤੇ ਸਰਸੇ ਨੂੰ ਤੁਰਿਆ। ਬਾਬਾ ਜੀ ਵਡੇ ਵੀ ਸਰਸੇ ਲਈ ਆਪਣੀ ਜੀਪ ਤੇ ਚਲੇ। ਸਰਸੇ ਗਿਆਂ ਪਤਾ ਲਗਾ ਕਿ ਸਤਿਗੁਰੂ ਜੀ, ਮੰਡੀ ਫਡਕੇ ਭੈਣੀ ਸਾਹਿਬ ਆ ਗਏ ਹਨ।

ਛੋਟੇ ਬਾਬਾ ਜੀ ਨੇ ਵੱਡਿਆਂ ਨੂੰ ਤਾਰ ਦਿਤੀ ਹੈ ਕਿ ਉਹ ਭੈਣੀ ਸਾਹਿਬ ਚਲੇ ਜਾਣ। ਮੈਨੂੰ ਵੀ ਬਾਬਾ ਜੀ ਮਿਲੇ। ਮੈਂ ਆਪਣੇ ਪਿੰਡ ਜਾਣ ਦਾ ਇਰਾਦਾ ਤਰਕ ਕਰਕੇ ਭੈਣੀ ਸਾਹਿਬ ਲਈ ਰਾਤ ਦੀ ਗੱਡੀ ਫੜਨੀ ਚਾਹੀ।

ਸਰਸੇ ਵਿਚ ਮੈਨੂੰ ਕਾਮਰੇਡ ਮਲਹੋਤਰਾ ਮਿਲੇ। ਉਹਨਾਂ ਦਸਿਆ ਕਿ ਬਾਬਾ ਜੀ ਨੂੰ ਉਹਨਾਂ ਮਿਲ ਲਿਆ ਹੈ। ਚਾਰ ਗੱਲਾਂ ਕੀਤੀਆਂ ਹਨ :

੧. ੨੩-੮-੫੯ ਨੂੰ ਸਰਸੇ ਕਾਮਰੇਡ ਪੀ.ਸੀ. ਜੋਸ਼ੀ ਆ ਰਹੇ ਹਨ, ਉਹਨਾਂ ਨੂੰ ਸੁਣਿਆ ਜਾਵੇ।

੨. ੨੪-੮-੫੯ ਨੂੰ ਸੰਤ ਨਗਰ ਡਰਾਮਾ ਕਰਨਾ ਚਾਹਦੇ ਹਾਂ।

੩. ੧੯ ਸਤੰਬਰ ਨੂੰ ਕਾਮਰੇਡ ਨੰਬੂਦਰੀਪਾਦ ਸਾਬਕ ਮੁਖ ਮੰਤਰੀ ਕੇਰਲਾ ਹਿਸਾਰ ਆ ਰਹੇ ਹਨ, ਉਹਨਾਂ ਨੂੰ ਮਿਲਿਆ ਜਾਇ।

੪. ਗੁਰਦੁਆਰਾ ਚੋਣਾਂ ਲਈ ਇਸ ਹਲਕੇ ਵਿਚ ਕੋਈ ਐਸੇ ਬੰਦੇ ਤਜਵੀਜ਼ ਕੀਤੇ ਜਾਣ ਜਿਹੜੇ ਨਾ ਮਾ: ਤਾਰਾ ਸਿੰਘ ਵਲ ਝੁਕਾ ਰਖਣ ਤੇ ਨਾ ਗਿਆਨੀ ਕਰਤਾਰ ਸਿੰਘ ਵਲ।

**ਪੰਜਾਵਾ**

ਸੰਤ ਰਣਜੀਤ ਸਿੰਘ ਬਾਜਵਾ, ਸੰਤ ਹਰਨਾਮ ਸਿੰਘ ਰੋੜਸ ਅਤੇ ਮੈਂ ਸ: ਮੁਬਾਰਕ ਸਿੰਘ ਨੂੰ (ਸਰਸਾ) ਮਿਲਣ ਵਾਸਤੇ ਗਏ। ਉਥੇ ਪਿਆਂ ਪਿਆਂ ਮੇਰੇ ਮਨ ਵਿਚ ਵਿਚਾਰ ਆਇਆ ਕਿ ਮੈਂ ਰਾਤ ਦੀ ਰਾਤ ਪਿੰਡ ਰਹਿਕੇ ਓਥੋਂ ਭੈਣੀ ਸਾਹਿਬ ਚਲਾ ਜਾਵਾਂ। ਸੁ ਮੈਂ ਸਵਾ ਦੋ ਵਜੇ ਦੀ ਬੱਸ ਫੜ ਪੰਜਾਵੇ ਲਈ ਤੁਰ ਪਿਆ।

ਪਰ ਪਿੰਡ ਜਾਣ ਤਕ ਮੇਰੇ ਗੋਡੇ ਤੇ ਪਰਸੋਂ ਲਗੀ ਰਗੜ ਏਨਾ ਭਿਆਨਕ ਰੂਪ ਲੈ ਗਈ ਕਿ ਗੋਡਾ ਸੁਜ ਕੇ ਖਰਬੂਜ਼ੇ ਜਿਡਾ ਹੋ ਗਿਆ। ਖਤਰਨਾਕ ਸਥਿਤੀ ਜਾਣ ਫਿਰ ਫੈਸਲਾ ਬਦਲ ਲਿਆ ਕਿ ਚਾਰ ਦਿਨ ਪਿੰਡ ਰਹਿਕੇ ਜੀਵਨ ਨਗਰ ਮੁੜ ਜਾਵਾਂ। ਦੋ ਦਿਨ ਅਖਬਾਰ ਤਿਆਰ ਕਰਕੇ ਫਿਰ ਭੈਣੀ ਸਾਹਿਬ ੧੦-੧੫ ਦਿਨ ਲਈ ਜਾ ਰਹਾਂਗਾ।

ਗੋਡੇ ਦੀ ਮਲ੍ਹਮ ਪੱਟੀ ਕੀਤੀ।

ਸਤਿਗੁਰਾਂ ਨੂੰ ਖਿਮਾ-ਪੱਤਰ ਲਿਖਿਆ।

ਸਤਿਗੁਰਾਂ ਵਲੋਂ ੧੫ ਮਣ ਦਾਣੇ ਘਰ ਪਹੁੰਚ ਗਏ।

**੨੦ ਅਗਸਤ ੧੯੫੯**

**ਜੀਵਨ ਨਗਰ**

ਸਵੇਰੇ ਹੀ ਮੈਂ ਰੋਟੀ ਖਾਕੇ ਜੀਵਨ ਨਗਰ ਲਈ ਤੁਰ ਪਿਆ। ਅੱਜ ਮੇਰੇ ਗੋਡੇ ਦੇ ਜ਼ਖਮ ਨੂੰ ਵਾਹਵਾ ਆਰਾਮ ਸੀ। ਬੱਸ ਰਾਹੀਂ ਸਰਸੇ ਪਹੁੰਚਿਆ ਪਤਾ ਲਗਾ ਕਿ ਟਹਿਲ ਸਿੰਘ ਜੀਪ ਨਾਲ ਏਥੇ ਹੈ। ਸੁ ਮੈਂ ਸ਼ਾਮ ਨੂੰ ਜੀਪ ਤੇ ਹੀ ਜੀਵਨ ਨਗਰ ਜਾਵਾਂਗਾ।

ਸਰਸੇ ਅੱਜ ਇਕ ਤਾਰ ਆਈ ਕਿ ਸਤਿਗੁਰੂ ਜੀ ਦੀ ਸਿਹਤ ਵਿਚ ਸੁਧਾਰ ਹੋ ਰਿਹਾ ਹੈ,

ਪਰ ਇਹ ਅਟੇਕ ਟਾਈਫਾਈਡ ਦਾ ਹੈ ਇਸ ਤਾਰ ਦਾ ਜ਼ਿਕਰ ਸ੍ਰ: ਤੇਜਾ ਸਿੰਘ ਐਮ. ਐਲ. ਸੀ. ਨੇ ਕੀਤਾ।

ਅਸਾਂ ਜੀਵਨ ਨਗਰ ਤੇ ਸੰਤ ਨਗਰ ਵਿਚ ਸੰਗਤ ਨੂੰ ਸਤਿਗੁਰਾਂ ਦੀ ਸਿਹਤ ਬਾਰੇ ਦਸਿਆ। ਮੇਰਾ ਮਨ ਇਸ ਤਾਰ ਦੇ ਬਾਵਜੂਦ ਅੱਜ ਉਤਰਿਆ ਉਤਰਿਆ ਹੈ। ਅੱਜ ਮੇਰੀ ਗੰਭੀਰਤਾ ਟੁਟ ਨਹੀਂ ਸਕੀ।

**੨੨ ਅਗਸਤ ੧੯੫੯**

## ਸਵਰਗਵਾਸ

ਅਖਬਾਰ ਦੀ ਤਿਆਰੀ ਵਿਚ ਲੀਨ ਸਾਂ ਕਿ ਦੁਪਹਿਰੇ ਇਕ ਵਜੇ ਜੀਵਨ ਨਗਰ ਵਿਚ ਪਤਾ ਲਗਾ ਕਿ ਨਾਮਧਾਰੀ ਹਿਰਦਿਆਂ ਵਿਚ ਆਪਣੇ ਅਪਾਰ ਸਨੇਹ ਨਾਲ ਸਮਾਏ ਹੋਏ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਰਾਤ ਦੇ ਸਵਰਗਵਾਸ ਕਰ ਗਏ ਹਨ।

ਇਸ ਮੌਕੇ ਤੇ ਰਾਣੀਆਂ ਦਾ ਸ: ਅਮਰ ਸਿੰਘ ਮੇਰੇ ਪਾਸ ਸੀ। ਇਸ ਖਬਰ ਨੇ ਬਹੁਤ ਵੱਡਾ ਧੱਕਾ ਲਾਇਆ। ਉਸ ਦੇ ਹਥੋਂ ਪੀਣ ਵਾਲਾ ਗਲਾਸ ਛੁਟ ਗਿਆ।

ਮੈਂ ਸ੍ਰੀ ਸਤਿਗੁਰੂ ਜੀ ਦੇ ਜੀਵਨ-ਅੰਤਰ ਇਕ ਸਾਲ ਤੋਂ ਬਹੁਤ ਨੇੜੇ ਨੇੜੇ ਸਮਝ ਰਿਹਾ ਸਾਂ। ਏਥੇ ਜਿਸ ਜਿਸ ਨਾਮਧਾਰੀ ਨੇ ਸਤਿਗੁਰੂ ਜੀ ਦਾ ਚਲਾਣਾ ਸੁਣਿਆ ਧਾਹਾਂ ਮਾਰ ਕੇ ਰੋਣ ਲਗ ਪਿਆ। ਭਾਣਾ ਮੰਨਣਾ ਜੁ ਸਤਿਗੁਰੂ ਜੀ ਜ਼ਿੰਦਗੀ ਭਰ ਸਿਖਾਂਦੇ ਰਹੇ, ਕਿਤੇ ਉਡ ਪੁਡ ਗਿਆ। ਮਨੁੱਖਾਂ ਤਾਂ ਫਿਰ ਵੀ ਥੋੜੇ ਥੋੜੇ ਚਿਰ ਬਾਅਦ ਧੀਰਜ ਕਰ ਲਿਆ ਪਰ ਇਸਤਰੀਆਂ ਤਾਂ ਰੋ ਰੋ ਕੇ ਫਾਵੀਆਂ ਹੋ ਰਹੀਆਂ ਸਨ। ਜੀਵਨ ਨਗਰ, ਸੰਤ ਨਗਰ ਅਤੇ ਹੋਰ ਪਿੰਡਾਂ ਦੇ ਨਾਮਧਾਰੀ ਦੁਖ ਦੇ ਕਾਰਨ ਜ਼ਾਰੋ ਜ਼ਾਰ ਹੰਝੂ ਵਹਾ ਰਹੇ ਸਨ। ਸਤਿਗੁਰੂ ਜੀ ਦਾ ਪਿਆਰ ਹਰੇਕ ਨੂੰ ਮਿਲਿਆ ਹੋਣ ਕਰਕੇ ਹਰ ਕੋਈ ਆਪਣੇ ਨਾਲ ਹੋਏ ਬਚਨਾਂ ਨੂੰ ਚਿਤਾਰ ਚਿਤਾਰ ਕੇ ਮਨ ਦਾ ਭਾਰ ਉਤਾਰ ਰਿਹਾ ਸੀ— ਪਰ ਕਿਸੇ ਨੂੰ ਪਤਾ ਨਹੀਂ ਸੀ ਕਿ ਉਹ ਕੀ ਕਰੇ !

ਮੈਂ ਨਾਸਤਕ ਆਦਮੀ ਨੇ ਜੀਵਨ ਨਗਰ ਦੇ ਹਰ ਵਿਲਕ ਰਹੇ ਪ੍ਰਾਣੀ ਨੂੰ ਵਰਨੀਆਂ ਵਾਲੇ ਖੇਤਰ ਵਿਚ, ਸਵਾਂ ਵਿਛਾ ਬੈਠ ਕੇ ਕਥਾ ਕੀਰਤਨ ਦਾ ਆਯੋਜਨ ਕੀਤਾ ਤਾਕਿ ਸਾਧ ਸੰਗਤ ਨੂੰ ਧਰਵਾਸ ਮਿਲੇ।

## ਭੈਣੀ ਸਾਹਿਬ ਨੂੰ

ਸੰਤ ਨਗਰ ਜਾਕੇ ਵੀ ਸੰਗਤ ਨੂੰ ਧੀਰਜ ਰਖਣ ਦੀ ਪ੍ਰੇਰਨਾ ਦੇ ਕੇ ਆਪ ਭੈਣੀ ਸਾਹਿਬ ਲਈ ਚਲ ਪਿਆ।

ਸ਼ਾਮੀਂ ੬ ਵਜੇ ਦੀ ਗੱਡੀ ਚੜ੍ਹਨਾ ਸੀ। ਗੱਡੀ ਤੁਰਦਿਆਂ ਨੂੰ ਜੀਵਨ ਨਗਰ, ਸੰਤ ਨਗਰ, ਦਮਦਮਾ, ਅਮਰਤਸਰ ਕਲਾਂ ਆਦਿ ਹੋਰ ਵੀ ਨਾਮਧਾਰੀ ਵਸੋਂ ਵਾਲੇ ਪਿੰਡਾਂ ਵਿਚੋਂ ਅਨੇਕਾਂ ਇਸਤਰੀ ਪੁਰਸ਼, ਰੇਲ ਦੇ ਚਲਣ ਤਕ ਆ ਆ ਚੜ੍ਹਦੇ ਚਲੇ ਗਏ। ਰਾਤ ਸਵਾ ਵਜੇ ਤਕ ਅਸੀਂ ਸਭ ਲੁਧਿਆਣੇ ਪਹੁੰਚ ਗਏ।

**੨੩ ਅਗਸਤ ੧੯੫੯**

**ਭੈਣੀ ਸਾਹਿਬ**

ਲੁਧਿਆਣਿਓਂ ਰਾਤੀਂ ਟਰੱਕਾਂ ਤੇ ਸਫਰ ਕਰਕੇ ੩-੩੦ ਵਜੇ ਤੜਕੇ ਭੈਣੀ ਸਾਹਿਬ ਪਹੁੰਚੇ।

ਭੈਣੀ ਸਾਹਿਬ ਸੋਗ ਦੀ ਮੂਰਤ ਬਣਿਆ ਪਿਆ ਸੀ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸੰਤ ਇੰਦਰ ਸਿੰਘ ਚਕਰਵਰਤੀ ਜੀ ਨੇ ਸ੍ਰੀ ਬਾਬਾ ਜਗਜੀਤ ਸਿੰਘ ਜੀ ਨੂੰ ਗੁਰਗੱਦੀ ਦਾ

ਐਲਾਨ ਕੀਤਾ ਤੇ ਦਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿੱਜੀ ਸੇਵਕ ਭਾਈ ਵਜ਼ੀਰ ਸਿੰਘ, ਸੰਤ ਰਤਨ ਸਿੰਘ, ਮਹਾਰਾਜ ਨਿਹਾਲ ਸਿੰਘ ਅਤੇ ਬਾਬਾ ਜੰਗ ਸਿੰਘ ਜੀ ਆਦਿ ਸਭ ਨੇ ਇਸ ਤੇ ਸਹਿਮਤੀ ਪ੍ਰਗਟ ਕੀਤੀ ਹੈ।

ਇਹੋ ਐਲਾਨ ਕਲ੍ਹ ਸਤਿਗੁਰਾਂ ਦੀ ਦੇਹ ਤੇ ਸਸਕਾਰ ਵੇਲੇ ਵੀ ਕੀਤਾ ਗਿਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਦਾ ਕਲ੍ਹ ੬ ਵਜੇ ਸ਼ਾਮੀ ਸਸਕਾਰ ਕੀਤਾ ਗਿਆ ਸੀ। ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਆਪਣੇ ਪ੍ਰੀਤਮ ਦੇ ਅੰਤਮ ਦਰਸ਼ਨਾਂ ਨੂੰ ਆਏ ਹੋਏ ਸਨ।

ਅੰਦਰਲੇ ਸਰਕਲ ਵਿਚ ਕੁਝ ਕਹਿ ਰਹੇ ਸਨ ਕਿ ਗੱਦੀ ਦਾ ਐਲਾਨ ਭੋਗ ਵਾਲੇ ਦਿਨ ਕਰਨਾ ਚਾਹੀਦਾ ਸੀ ਪਰ ਜਿਨ੍ਹਾਂ ਨੂੰ ਇਸ ਗੱਲ ਦਾ ਪਤਾ ਸੀ ਕਿ ਗੁਰਗੱਦੀ ਇਕ ਲਮਹੇ ਲਈ ਵੀ ਖਾਲੀ ਨਹੀਂ ਰਹਿਣੀ ਚਾਹੀਦੀ ਉਹਨਾਂ ਦੇ ਵਿਚਾਰ ਵਿਚ ਚਕਰਵਰਤੀ ਜੀ ਦਾ ਕਹਿਣਾ ਠੀਕ ਸਮੇਂ ਸਿਰ ਸੀ।

ਜੀਵਨ ਨਗਰ ਵਿਚ ੨੭ ਵੈਸਾਖ ਸੰਮਤ ੨੦੧੬ ਨੂੰ, ਮੰਡੀ ਜਾਣ ਤੋਂ ਕੁਛ ਹੀ ਸਮਾਂ ਪਹਿਲਾਂ ਜੋ ਕੁਝ ਸੰਗਤ ਨੂੰ ਘੱਘਰ ਨਾਲੀ ਤੇ ਸਾਫ ਹੁੰਦੇ ਖਾਲ ਤੇ ਕਿਹਾ ਸੀ, ਉਸਦੇ ਅਰਥ ਅੱਜ ਸਾਫ ਹੋਏ।

ਸਤਿਗੁਰੂ ਮਸਤਾਨਗੜ੍ਹ ਵਾਲੇ ਟਿਊਬਵੈੱਲ ਤੇ ਸਾਹਿਬ ਸਿੰਘ ਮਿਸਤਰੀ ਨਕੋਤਾ ਦੀ ਬਣਾਈ ਹੋਈ ਪੱਕੀ ਖਾਲੀ ਵੇਖਣ ਗਏ ਜੀਪ ਤੇ ਮੈਨੂੰ ਵੀ ਨਾਲ ਲੈ ਗਏ ਸਨ। ਮੌਕੇ ਤੇ ਸ: ਸੁਰਜਨ ਸਿੰਘ ਢੱਟੀਆਂ, ਸੰਤ ਪ੍ਰੀਤਮ ਸਿੰਘ ਖਾਨਪੁਰੀਆ ਤੇ ਹੋਰ ਸਰੀਰ ਵੀ ਸਨ ਜੋ ਉਥੇ ਕੰਮ ਕਰਦੇ ਤੇ ਜਿਨ੍ਹਾਂ ਦਾ ਕੰਮ ਗੁਰੂ ਕੇ ਖੇਤਾਂ ਵਿਚ ਮੁਜ਼ਾਰਾਗਿਰੀ ਕਰਨਾ ਸੀ। ਸਤਿਗੁਰਾਂ ਸਭ ਨੂੰ ਕਠਿਆਂ ਕਰਕੇ ਕਿਹਾ ਸੀ :

ਹੁਣ ਤੁਹਾਡੇ ਤੇ ਹੋਰ ਕੋਈ ਮੁਖਤਾਰ ਨਹੀਂ। ਵਡਾ ਕਾਕਾ ਤੁਹਾਡੇ ਪਾਸ ਰਹੇਗਾ। ਅਸੀਂ ਪਤਾ ਨਹੀਂ ਆਈਏ ਕਿ ਨਾ ਆਈਏ ਜੋ ਵਡੇ ਕਾਕੇ ਨਾਲ ਚਲ ਸਕਦਾ ਹੈ ਉਹ ਏਥੇ ਰਹੇ ਜੋ ਨਹੀਂ ਚਲ ਸਕਦਾ ਬੇਸ਼ਕ ਬਿਸਤਰਾ ਗੋਲ ਕਰ ਜਾਵੇ। ਉਹ ਜਿਨੂੰ ਚਾਹੇ ਪ੍ਰਬੰਧਕ ਬਣਾ ਲਏ ਤੇ ਜਿਦੀ ਚਾਹੇ ਸਲਾਹ ਲੈ ਲਏ।

ਬਾਬਾ ਜੀ ਵਡੇ ਉਸ ਦਿਨ ਕੋਲ ਨਹੀਂ ਸਨ। ਨਾਲੀ ਤੋਂ ਆਕੇ ਫਿਰ ਸਤਿਗੁਰਾਂ ਥਰੈਸ਼ਰ ਮਸ਼ੀਨ ਦਾ ਕੰਮ ਡਿਠਾ। ਫੇਰ ੯-੭ ਵਜੇ ਦੇ ਕਰੀਬ ਦਿੱਲੀ ਵਾਸਤੇ ਚੱਲ ਪਏ। ਦਿੱਲੀਓਂ ਹੋ ਕੇ ਮੰਡੀ ਚਲੇ ਜਾਣ ਦੀ ਤਿਆਰੀ ਸੀ। ਪਰ ਦੋ ਚਾਰ ਦਿਨ ਭੈਣੀ ਸਾਹਿਬ ਰਹਿ ਕੇ ਗਏ।

ਮੁੜ ਇਸ ਦਿਨ ਤੋਂ ਪਿਛੋਂ ਇਕ ਘੰਟੇ ਲਈ ਵੀ ਸਤਿਗੁਰੂ ਜੀਵਨ ਨਗਰ ਨਹੀਂ ਆਏ।

ਸੰਤ ਰਤਨ ਸਿੰਘ ਲਾਂਗਰੀ ਨੂੰ ਮੈਂ ਮਿਲਿਆ ਤਾਂ ਕਹਿਣ ਲਗੇ : ਸਤਿਗੁਰਾਂ ਨੂੰ ਤੁਹਾਡੀਆਂ ਮੰਡੀ ਵਿਚ ਚਾਰ ਚਿੱਠੀਆਂ ਮਿਲੀਆਂ। ਸੱਚੇ ਪਾਤਸ਼ਾਹ ਜੀ ਭਾਈ ਨੂੰ ਕਹਿਣ ਲਗੇ : ਵੇਖ ਭਾਈ, ਚਿੱਠੀਆਂ ਹੋਰ ਵੀ ਲਿਖਦੇ ਨੇ, ਪਰ ਕਵੀ ਦੀ ਚਿੱਠੀ ਦਾ ਸੁਆਦ ਸਭ ਤੋਂ ਵੱਖਰਾ ਹੈ। ਅਤੇ ਰਤਨ ਸਿੰਘ ਤੁਸਕ ਪਏ। ਪਾਣੀ ਅੱਖਾਂ ਚੋਂ ਵਰਨ ਵਰਨ ਵਹਿ ਤੁਰਿਆ।

ਏਥੇ ਬਹੁਤੇ ਲੋਕਾਂ ਨੂੰ ਫਿਕਰ ਹੈ ਕਿ ਭਾਈ ਅਤੇ ਰਤਨ ਸਿੰਘ ਦਾ ਕੀ ਬਣੇਗਾ। ਇਕ ਤਾਂ ਉਹ ਹਜ਼ੂਰੀ ਸੇਵਕ ਰਹੇ ਹਨ ਦੂਸਰੇ, ਜਿਹਦਾ ਬਹੁਤ ਘੱਟ ਲੋਕਾਂ ਨੂੰ ਪਤਾ ਹੈ, ਉਹ ਮਹਾਰਾਜ ਜਗਜੀਤ ਸਿੰਘ ਜੀ ਦੇ ਖਿਲਾਫ ਰਹੇ ਹਨ। ਕਈ ਸਾਲਾਂ ਤੋਂ।

## ਜ਼ਰੂਰੀ ਮੀਟਿੰਗ

ਦੁਪਹਿਰੇ ੨ ਵਜੇ ਮਹਾਰਾਜ ਜੀ ਦੇ ਚੁਬਾਰੇ ਤੇ ਕੁਝ ਚੋਣਵੇਂ ਨਾਮਧਾਰੀਆਂ ਦੀ ਮੀਟਿੰਗ ਹੋਈ। ਮੈਂ ਵੀ ਦੇਰ ਬਾਅਦ ਜਾਕੇ ਵਿਚ ਜਾ ਬੈਠਾ। ਸਤਿਗੁਰਾਂ ਦੇ ਭੋਗ ਵਾਲੇ ਮੇਲੇ ਦਾ ਪ੍ਰਬੰਧ

ਤਜਵੀਜ਼ ਹੋ ਰਿਹਾ ਸੀ। ਮਹਾਰਾਜ ਜਗਜੀਤ ਸਿੰਘ ਜੀ ਇਕ ਛੋਟੇ ਵਿਛੇ ਹੋਏ ਖੇਸ ਉਤੇ ਬੈਠੇ ਸਨ। ਛੋਟਿਆਂ ਨੇ ਉਨ੍ਹਾਂ ਦੇ ਨਾਲ ਖੇਸ ਉਤੇ ਬਹਿਣਾ ਪਰਵਾਨ ਨਾ ਕੀਤਾ ਅਦਬ ਵਜੋਂ। ਫੇਰ ਦੋਹਾਂ ਬਾਬਿਆਂ ਦੀ ਗੈਰ ਮੌਜੂਦਗੀ ਵਿਚ ਸੰਤ ਚਕਰਵਰਤੀ ਜੀ ਨੇ ਇਸ ਮੀਟਿੰਗ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸਾਨੂੰ ਭੋਗ ਵਾਲੇ ਦਿਨ ਪੰਥ ਵਲੋਂ ੫੧.੦੦੦ ਰੁਪਏ ਭੇਟ ਕਰਨਾ ਚਾਹੀਦਾ ਹੈ ਵਡੇ ਮਹਾਰਾਜ ਜਗਜੀਤ ਸਿੰਘ ਜੀ ਨੂੰ। ਸਭ ਨੇ ਇਸ ਤਜਵੀਜ਼ ਨੂੰ ਪਰਵਾਨ ਕੀਤਾ।

ਪਰ ਸੇਠ ਸੁਹੇਲ ਸਿੰਘ ਧੀਰ (ਬੈਂਕਾਕ) ਨੇ, ਸੇਠ ਗੁਰਬਖਸ਼ ਸਿੰਘ ਪ੍ਰੀਤਮ, ਆਪਣੇ ਵਡੇ ਭਰਾ ਨਾਲ, ਬੈਠਿਆਂ ਕੰਨ ਵਿਚ ਕੀਤੀ ਸਲਾਹ ਦੇ ਅਧਾਰ ਤੇ ਸਭ ਨੂੰ ਸੁਣਾ ਕੇ ਕਿਹਾ : ਇਸ ਸਮੇਂ ਸਵਾ ਲੱਖ ਰੁਪੈ ਤੋਂ ਘੱਟ ਕੀ ਭੇਟਾ ਧਰਣੀ ਹੋਈ। ਨਾਮਧਾਰੀਆਂ ਤੇ ਹੁਣ ਸਤਿਗੁਰਾਂ ਦੀ ਕਿਰਪਾ ਹੈ।

ਤੇ ਇਹ ਫੰਡ ਇਕਠਾ ਕਰਨ ਲਈ ੨੪-੨੫ ਆਦਮੀਆਂ ਦੀ ਇਕ ਕਮੇਟੀ ਮੁਕੱਰਰ ਕੀਤੀ ਗਈ।

ਮੈਂ ਤਕਿਆ ਕਿ ਸਾਰਾ ਜਵਾਨ ਅਨਸਰ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੇ ਗੁਰ ਗੱਦੀ ਤੇ ਬੈਠਣ ਤੇ ਬੜਾ ਸੰਤੁਸ਼ਟ ਹੈ। ਸ੍. ਗੁਰਦੇਵ ਸਿੰਘ ਰਾਮਪੁਰੀ, ਸੂਬਾ ਗੁਰਬਖਸ਼ ਸਿੰਘ ਚੱਕ ਵਾਲਾ, ਚਕਰਵਰਤੀ ਜੀ. ਮਾਨ ਸ੍. ਕੇਹਰ ਸਿੰਘ ਖਾਸ ਦਿਲਚਸਪੀ ਨਾਲ ਕੰਮ ਕਰ ਰਹੇ ਸਨ। ਹੋਰ ਵੀ ਆਪਣੀ ਆਪਣੀ ਥਾਂ ਤਤਪਰ ਸਨ।

## ਮਿਠਾ ਘੁੱਟ ਕਿੰਨਾ ਕੌੜਾ

ਰਾਤੀਂ ੮ ਵਜੇ ਦੇ ਕਰੀਬ ਵਡੇ ਮਹਾਰਾਜ ਜੀ ਮਿਲੇ। ਵੱਖ ਲੈਜਾਕੇ ਰੋ ਪਏ। ਕਹਿਣ ਲਗੇ : ਅੱਜ ਜਦ ਦੁਪਹਿਰੇ ਬਾਬਾ ਜੀ ਛੋਟੇ ਮੇਰੇ ਬਰਾਬਰ ਕਪੜੇ ਤੇ ਨਾ ਬੈਠੇ ਤਾਂ ਮੇਰੇ ਕਲੇਜੇ ਵਿਚ ਚੀਰ ਫਿਰ ਗਿਆ। ਗੱਦੀ ਕਾਰ ਅਜਿਹੀ ਹੈ। ਮੇਰਾ ਜੀ ਕਰੇ ਮੈਂ ਇਹ ਥਾਂ ਛਡ ਦਿਆਂ, ਜੋ ਇਸ ਪਿਆਰੇ ਵੀਰ ਤੋਂ ਵੀ ਇਸ ਤਰਾਂ ਵਿਛੋੜ ਰਹੀ ਹੈ। ਮੈਨੂੰ ਬਹੁਤ ਵਡਿਆਂ ਬਣਾ ਰਹੀ ਹੈ ਤੇ ਉਹਨਾਂ ਨੂੰ ਮੇਰਾ ਏਨਾ ਆਦਰ ਕਰਨ ਤੇ ਮਜਬੂਰ ਕਰ ਰਹੀ ਹੈ। ਪਰ ਮੈਂ ਨਾਮਧਾਰੀ ਪੰਥ ਦੀਆਂ ਲੋੜਾਂ ਨੂੰ ਅਤੇ ਸਤਿਗੁਰਾਂ ਵਲੋਂ ਸੰਭਾਲੀ ਜ਼ਿਮੇਵਾਰੀ ਨੂੰ ਨਿਭਾਉਣ ਲਈ ਮਜਬੂਰ ਹਾਂ।

ਵਡੇ ਰੋ ਰਹੇ ਸਨ। ਮੈਂ ਗਲਵਕੜੀ ਪਾਈ ਤੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਲਈ ਕਿਹਾ ਦੂਜੀ ਅਰਜ ਮੈਂ ਕੀਤੀ : ਤੁਹਾਡੇ ਮੋਢੇ ਇਸ ਭਾਰ ਨੂੰ ਚੁਕਣ ਦੇ ਕਾਬਲ ਹਨ। ਤੁਸਾਂ ਇਸ ਸਮੇਂ ਵਿਚ ਉਹਨਾਂ ਨੂੰ ਵੀ ਜ਼ਰੂਰ ਸੰਤੁਸ਼ਟ ਕਰਨਾ ਜਿਹੜੇ ਹੁਣ ਤਕ ਤੁਹਾਡੀ ਮੁਖਾਲਫਤ ਕਰਦੇ ਰਹੇ ਹਨ। ਭਾਈ ਜੀ ਅਤੇ ਰਤਨ ਸਿੰਘ ਹੁਰਾਂ ਨੂੰ ਸਤਿਗੁਰੂ ਜੀ ਦੇ ਅਨਿਨ ਸੇਵਕ ਤੇ ਪ੍ਰੇਮੀ ਜਾਣ ਕੇ ਕਿਸੇ ਤਰ੍ਹਾਂ ਦਾ ਕੋਈ ਕਸ਼ਟ ਨਾ ਆਉਣ ਦੇਣਾ ਤਨ, ਮਨ ਤੇ ਧਨ ਕਰਕੇ। ਮਹਾਰਾਜ ਜੀ ਵਡਿਆਂ ਨੇ ਉੱਤਰ ਦਿਤਾ : ਮੈਂ ਕਈ ਸਾਲਾਂ ਤੋਂ ਭਾਈ ਜੀ ਨਾਲ ਨਹੀਂ ਬੋਲਿਆ ਸਾਂ, ਪਰ ਅੱਜ ਉਚੇਚਿਆਂ ਉਹਨਾਂ ਕੋਲ ਗਿਆ। ਪਹਿਲੀ ਵਾਰ ਕੋਲ ਗਿਆ ਤਾਂ ਮੇਰਾ 'ਗਲਾ' ਭਰ ਆਇਆ, ਬੋਲਿਆ ਨਹੀਂ ਗਿਆ। ਫਿਰ ਮਹਾਰਾਜ ਨਿਹਾਲ ਸਿੰਘ ਜੀ ਨੂੰ ਮਿਲ ਕੇ ਦੁਬਾਰਾ ਗਿਆ ਤਾਂ ਉਹ ਵੀ ਪਛਾਣ ਨ ਸਕੇ। ਰਤਨ ਸਿੰਘ ਨੇ ਦਸਿਆ ਕਿ ਇਹ ਵਡੇ ਬਾਬਾ ਜੀ ਨੇ। ਮੈਂ ਭਾਈ ਜੀ ਨੂੰ ਕਿਹਾ : ਭਾਈ ਜੀ, ਹੁਣ ਸਤਿਗੁਰਾਂ ਦੀ ਥਾਂ ਤੁਸੀਂ ਸਾਡਾ ਆਸਰਾ ਜੇ। ਕਿਸੇ ਤਰ੍ਹਾਂ ਦੀ ਚਿੰਤਾ ਨ ਕਰਨੀ।

ਮੈਂ ਇਕ ਗਲਵਕੜੀ ਫੇਰ ਪਾਈ ਤੇ ਤਸੱਲੀ ਕੀਤੀ ਕਿ ਵਡੇ ਮਹਾਰਾਜ ਜੀ ਸਚਮੁਚ ਵਡੇ ਹਨ—ਉਹ ਸਮਰਥ ਪੁਰਖ ਹੋਣਗੇ।

ਗੁਰਦੇਵ ਸਿੰਘ (ਡਰਾਈਵਰ) ਦੇ ਜਤਨਾਂ ਨਾਲ ਤੇ ਮਹਾਰਾਜ ਜੀ ਆਗਿਆ ਨਾਲ ੨੦ ਮਿੰਟਾਂ ਵਿਚ ਭੈਣੀ ਸਾਹਿਬੋਂ ਲੁਧਿਆਣੇ ਪਹੁੰਚਾ। ਚਕਰਵਰਤੀ ਜੀ ਰਵੀ ਦੇ ਚਲਾਏ ਟਰੱਕ ਅਤੇ

ਭੈਣੀ ਸਾਹਬੋਂ ਬਾਬਾ ਜੀ ਦੀ ਫੀਅਟ ਲੈ ਕੇ 80 ਮੀਲ ਦੀ ਸਪੀਡ ਤੇ ਲਛਮਣ ਸਿੰਘ ਫਗਵਾੜਾ ਮੈਨੂੰ ਲੁਧਿਆਣੇ ਛਡ ਗਿਆ। ਮੈਂ ੯-੧੫ ਦੀ ਹਿਸਾਰ ਨੂੰ ਜਾਂਦੀ ਗਡੀ ਵੜ ਕੇ ਹਿਸਾਰੋਂ ਹੋ ਜੀਵਨ ਨਗਰ ਨੂੰ ਚਲ ਪਿਆ।

**੨੪ ਅਗਸਤ ੧੯੫੯**
**ਜੀਵਨ ਨਗਰ**

੮-੩੦ ਵਜੇ ਸਵੇਰੇ ਸਰਸੇ ਪਹੁੰਚਾ ਅਤੇ ੧੦-੩੦ ਵਜੇ ਜੀਵਨ ਨਗਰ। ਸੰਗਤਾਂ ਨੂੰ ਖਬਰ ਸੁਣਾਈ ਜੋ ਕੁਝ ਭੈਣੀ ਸਾਹਿਬ ਡਿੱਠਾ ਸੁਣਿਆ ਸੀ। ਅਤੇ ਮਹਾਰਾਜ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਬਾਰੇ ਵੀ।

ਥੱਕਾ ਟੁਟਾ ਸਾਂ, ਨਹਾਉਣਾ ਧੋਣਾ ਔਖਾ ਹੋ ਰਿਹਾ ਸੀ। ਦੁਪਹਿਰੇ ਫਿਰ, ਇਕਤਰ ਹੋਈ ਸੰਗਤ ਨੂੰ ਵਿਸਥਾਰ ਨਾਲ ਸਤਿਗੁਰੂ ਜੀ ਦੇ ਅੰਤਮ ਸੰਸਕਾਰ ਦੀ ਰੀਪੋਰਟ ਸੁਣਾਈ ਅਤੇ ਮਹਾਰਾਜ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਬਾਬਤ ਜ਼ੋਰ ਨਾਲ ਸਪਸ਼ਟਤਾ ਕੀਤੀ।

ਰਾਤ ਨੂੰ ਸੰਤ ਨਗਰ ਜਾਕੇ ਵੀ, ਉਚੇਚੇ ਦੀਵਾਨ ਵਿਚ ਉਪਰੋਕਤ ਜ਼ਿਕਰ ਜ਼ਕਾਰ ਕੀਤਾ। ਸਾਰਾ ਪਿੰਡ ਮੌਜੂਦ ਸੀ। ਲੋਕਾਂ ਡੁਸਕਾਰਿਆਂ ਵਿਚੋਂ ਮੇਰੀ ਤਕਰੀਰ ਸੁਣੀ।

ਥਕਾਵਟ ਨਾਲ ਚੂਰ ਚੂਰ ਸਾਂ। ਚਾਹੁੰਦਾ ਸਾਂ ਅਜ ਅਖਬਾਰ ਲਈ ਕੁਝ ਲਿਖਾਂ। ਫਿਕਰ ਤਾਂ ਲਗਾ ਰਿਹਾ ਪਰ ਇਕ ਹਰਫ ਵੀ ਲਿਖਿਆ ਨਾ ਗਿਆ।

**੨੫ ਅਗਸਤ ੧੯੫੯**
**ਜੀਵਨ ਨਗਰ**

ਸਵੇਰੇ ਹੀ ਕੁਝ ਲਿਖਣਾ ਸ਼ੁਰੂ ਕੀਤਾ। ਸਤਿਗੁਰਾਂ ਨਾਲ ਪਿਆਰ ਬੜਾ ਸੀ, ਪਰ ਲਿਖਣ ਨੂੰ ਕੁਝ ਅਹੁੜ ਨਹੀਂ ਸੀ ਰਿਹਾ। ਅੰਤ ਨੂੰ, ਰੀਪੋਰਟ ਲਿਖਣੀ ਸ਼ੁਰੂ ਕਰ ਹੀ ਦਿਤੀ। ਰੀਪੋਰਟ ਲਿਖੀ ਗਈ ਤਾਂ ਕੁਝ ਹੌਲੇ ਭਾਰ ਹੋਇਆ।

ਅੱਜ ਬਾਬਾ ਜੀ ਛੋਟੇ ਵੀ ਆ ਗਏ, ਰਾਤੀਂ ੧੧ ਵਜੇ ਤੇ ਸਵੇਰੇ ਕੁਝ ਕੰਮ ਧੰਦੇ ਕਰਕੇ, ਜੀਵਨ ਨਗਰ—ਸੰਤ ਨਗਰ ਦੇ ਲੋਕਾਂ ਨੂੰ ਮਿਲਕੇ ੩-੩੦ ਵਜੇ ਫਿਰ ਭੈਣੀ ਸਾਹਿਬ ਨੂੰ ਚਲੇ ਗਏ।

ਅਖਬਾਰਾਂ ਵਿਚ ਬਾਬਾ ਬੀਰ ਸਿੰਘ ਜੀ ਨੂੰ ਗੱਦੀ ਦੇਣ ਵਾਸਤੇ ਵੀ ਲਿਖਿਆ ਗਿਆ ਸੀ, ਉਹਨਾਂ ਕਿਹਾ ਕਿ ਉਹ ਤਰਦੀਦ ਲਿਖ ਭੇਜਣਗੇ। ਕਿਸੇ ਦਿੱਲੀ ਦੇ ਅਖਬਾਰ ਨੇ ਮਹਾਰਾਜ ਨਿਹਾਲ ਸਿੰਘ ਜੀ ਨੂੰ ਗੱਦੀ ਮਿਲਣ ਬਾਰੇ ਵੀ ਲਿਖਿਆ ਸੀ।

---

**ਨੋਟ :** ਸੰਨ ੧੯੫੯ ਨਾਲ ਸਬੰਧਤ ਸਮਗਰੀ ਸਮਾਪਤ ਹੋ ਰਹੀ ਸੀ ਕਿ ਉਸ ਤੋਂ ਬਾਅਦ ਦੇ ਕੁਝ ਹੋਰ ਕਾਗਜ਼ ਪ੍ਰਾਪਤ ਹੋ ਗਏ। ਪਹਿਲੇ ਕਾਗਜ਼ਾਂ ਦਾ ਸਬੰਧ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਕਾਲ ਨਾਲ ਸੀ।

ਅਗਲੇ ਪੰਨਿਆਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਦੇ ਸਮੇਂ ਦੇ ਮਾਹੌਲ ਨੂੰ ਚਿਤਰਿਆ ਗਿਆ ਹੈ। ਪੂਰਨ ਰੂਪ ਵਿਚ 'ਗੁਰਗਦੀ ਸਮਾਰੋਹ' ਨੂੰ ਕਵੀ ਜੀ ਦੁਆਰਾ ਲਿਖਤ 'ਸਤਿਜੁਗ' ਦੀ ਰਿਪੋਰਟ ਅਤੇ ਵਰਿਆਮ ਦੇ "ਸਤਿਗੁਰੂ ਜਗਜੀਤ ਸਿੰਘ ਅੰਕ" ਰਾਹੀਂ ਦਸਿਆ ਜਾ ਚੁਕਾ ਹੈ। ਇਥੇ ਕੇਵਲ ਉਹਨਾਂ ਦੀ ਡਾਇਰੀ ਦੇ ਪੰਨਿਆਂ ਤੇ ਪਾਈਆਂ ਪੈੜਾਂ ਹੀ ਦਰਸਾਈਆਂ ਗਈਆਂ ਹਨ। ਹਥਲੀ ਲਿਖਤ ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਤੇ ਬਿਰਾਜਮਾਨ ਹੁੰਦੇ ਹਨ ਇਸ ਲਈ ਜਿਥੇ ਪਹਿਲੀਆਂ ਕਿਸ਼ਤਾਂ ਵਿਚ ਉਹਨਾਂ ਨੂੰ ਉਸ ਵਕਤ ਤਕ ਪ੍ਰਚਲਤ ਲਕਬ 'ਵਡੇ ਬਾਬਾ ਜੀ' ਨਾਲ ਸੰਬੋਧਨ ਕੀਤਾ ਗਿਆ ਸੀ, ਗੁਰਗੱਦੀ ਸਮੇਂ 'ਮਹਾਰਾਜ ਜੀ' ਅਤੇ ਬਾਅਦ ਵਿਚ 'ਸਤਿਗੁਰੂ' ਵਿਸ਼ੇਸ਼ਨ ਉਹਨਾਂ ਬਾਰੇ ਲਿਖਿਆ ਗਿਆ ਹੈ। ਪਹਿਲੀ ਲਿਖਤ

੨੫ ਅਗਸਤ ੧੯੫੯ ਤੇ ਸਮਾਪਤ ਹੁੰਦੀ ਹੈ ਅਤੇ ਦੂਸਰੀ ੧ ਜਨਵਰੀ ੧੯੬੦ ਤੋਂ ਸ਼ੁਰੂ ਹੁੰਦੀ ਹੈ।
—ਸੰਪਾਦਕ 'ਵਰਿਆਮ'

---

**੧ ਜਨਵਰੀ ੧੯੬੦**

**ਮੁਸ਼ਕਲ**

ਅੱਜ ਕਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਨੂੰ ਇਕ ਘਰੋਗੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਕੋਠੀ, ਬਾਗ ਤੇ ਭੈਣੀ ਸਾਹਿਬ ਵਾਲੀ ਬਾਕੀ ਜ਼ਮੀਨ ਚੋਂ ਅੱਧ ਵੰਡਾਈ ਦਾ ਸੁਆਲ ਪੈਦਾ ਹੋ ਗਿਆ ਹੈ। ਸਤਿਗੁਰਾਂ ਨੇ ਦੌਰਾ ਵਿਚੇ ਛਡ ਕੇ ਭੈਣੀ ਸਾਹਿਬ ਕੋਠੀ ਹੀ ਜਾ ਡੇਰਾ ਗੱਡਿਆ ਹੈ। ਪੰਜਾਬ ਸਰਕਾਰ ਦਾ ਮੁਖੀ ਸ: ਪ੍ਰਤਾਪ ਸਿੰਘ ਕੈਰੋਂ ਵੀ ਨਾਰਾਜ਼ ਹੈ ਤੇ ਕੇਂਦਰੀ ਸਰਕਾਰ ਦੇ ਤੌਰ ਵੀ ਗੁਰੂ ਘਰ ਦੇ ਖਿਲਾਫ ਹਨ।

**੨ ਜਨਵਰੀ ੧੯੬੦**

**ਸ੍ਰੀ ਜੀਵਨ ਨਗਰ**

ਮਹਾਰਾਜ ਬੀਰ ਸਿੰਘ ਜੀ ਰਾਤੀਂ ਕਿਸੇ ਤਾਰ ਆਉਣ ਕਰਕੇ ਸਵੇਰੇ ਸਰਸੇ ਜਾਂ ਭੈਣੀ ਸਾਹਿਬ ਲਈ ਚਲੇ ਗਏ। ਸਤਿਗੁਰਾਂ ਆਉਣਾ ਸੀ ਪਰ ਰਾਤ ਤਕ ਉਹ ਵੀ ਨਹੀਂ ਆਏ। ਪਤਾ ਨਹੀਂ ਕਿਨ੍ਹਾਂ ਮੁਸ਼ਕਲਾਂ ਵਿਚ ਹਨ। ਸਾਰਾ ਦਿਨ ਸਤਿਗੁਰੂ ਜੀ ਦੀ ਉਡੀਕ ਬਣੀ ਰਹੀ।

**੩ ਜਨਵਰੀ ੧੯੬੦**

**ਸ੍ਰੀ ਜੀਵਨ ਨਗਰ**

ਸਤਿਗੁਰੂ ਅਤੇ ਮਹਾਰਾਜ ਜੀ ਤਾਂ ਰਾਤ ਵੀ ਨਹੀਂ ਆਏ ਪਰ ਉਹਨਾਂ ਦੇ ਨਾਲ ਦੇ ਕੁਝ ਸਿੰਘ ਜ਼ਰੂਰ ਪਹੁੰਚ ਗਏ ਹਨ। ੩-੩੦ ਲਾਉਂਦੇ ਪਹਿਰ ਤਕ ਦੋਵੇਂ ਭਰਾ ਆਣ ਪਹੁੰਚੇ। ਮਹਾਰਾਜ ਬੀਰ ਸਿੰਘ ਜੀ ਮਿਲੇ। ਉਹਨਾਂ ਦਸਿਆ: ਜਿਵੇਂ ਸਾਡੀ ਟਾਈਮ ਵੇਸਟ ਕਮੇਟੀ ਜੀਵਨ ਨਗਰ ਹਲਕੇ ਵਿਚ ਸਤਿਗੁਰਾਂ ਅਤੇ ਘਸੀਟਾ ਸਿੰਘ ਦੀ ਪਾਰਟੀ ਵਿਚ ਕੋਈ ਸਮਝੌਤਾ ਤਲਾਸ਼ ਕਰਨ ਦੀ ਕੋਸ਼ਸ਼ ਵਿਚ ਹੈ, ਏਸੇ ਤਰ੍ਹਾਂ ਦੀ ਇਕ ਕਮੇਟੀ ਭੈਣੀ ਸਾਹਿਬ ਵੀ ਜਤਨ ਕਰ ਰਹੀ ਹੈ।

ਮਹਾਰਾਜ ਜੀ ਨੇ ਦਸਿਆ: ਮੇਰੀ ਉਸ ਮੀਟਿੰਗ ਵਿਚ ਹਾਜ਼ਰੀ ਜ਼ਰੂਰੀ ਸੀ ਜੋ ਕਮੇਟੀ ੧ ਜਨਵਰੀ ਨੂੰ ਚੌਣਵੇਂ ਬੰਦਿਆਂ ਦੀ ਭੈਣੀ ਸਾਹਿਬ ਵਿਚ ਬਣੀ। ਜਦੋਂ ਮੈਂ ਵੋਟਾਂ ਬਾਰੇ ਪਾਲਸੀ ਨੂੰ ਜਾਣਨਾ ਚਾਹਿਆ ਤਾਂ ਮਹਾਰਾਜ ਜੀ ਨੇ ਸੰਤ ਇੰਦਰ ਸਿੰਘ ਚਕਰਵਰਤੀ ਲਿਖਤ ੩ ਸਲਿਪਾਂ ਦਾ ਖਰੜਾ ਦਿਤਾ ਜਿਸ ਵਿਚ ਇਹ ਐਲਾਨ ਕੀਤਾ ਗਿਆ ਸੀ ਕਿ ਨਾਮਧਾਰੀ ਕਿਸੇ ਪਾਸੇ ਵੀ ਵੋਟ ਨ ਪਾਣ। ਇਸ ਖਰੜੇ ਦੇ ਅੰਤ ਉਤੇ ਸੰਤ ਮੋਹਰ ਸਿੰਘ ਜਥੇਦਾਰ ਸਿਆਹੜ ਅਤੇ ਪੰਡਿਤ ਗੋਪਾਲ ਸਿੰਘ ਦੇ ਦਸਤਖਤ ਹਨ।

ਮਹਾਰਾਜ ਜੀ ਨੂੰ ਖਰੜੇ ਤੇ ਐਲਾਨ ਨਾਲ ਸੰਬੰਧਤ ਮੈਂ ਇਕ ਤਜਵੀਜ਼ ਦਿਤੀ ਜੁ ਉਹਨਾਂ ਖਿੜੇ ਮੱਥੇ ਪਰਵਾਨ ਕਰ ਲਈ।

੪ ਵਜੇ ਦੇ ਕਰੀਬ ਸਤਿਗੁਰੂ ਜੀ ਸਰਸਿਓਂ ਵਾਪਸ ਆ ਗਏ। ਮੈਂ ਜਦ ਤਕ ਦਰਸ਼ਨਾਂ ਨੂੰ ਪੁਜਾ ਉਹ ਬਿਰਾਜ ਚੁਕੇ ਸਨ। ਉਹਨਾਂ ਦੇ ਨਿਜੀ ਸੇਵਕ ਸੰਤ ਗੁਲਜ਼ਾਰ ਸਿੰਘ ਨੇ ੧੫-੨੦ ਮਿੰਟ ਦੇ ਆਰਾਮ ਬਾਅਦ ਉਹਨਾਂ ਨੂੰ ਜਗਾਇਆ।

**੪ ਜਨਵਰੀ ੧੯੬੦**

**ਮੀਟਿੰਗ**

ਅਜ ਸਤਿਗੁਰੂ ਜੀ ਦੇ ਡਰਾਈਵਰ ਅਤੇ ਸੇਕਰੇਟਰੀ ਗੁਰਦੇਵ ਸਿੰਘ ਤੋਂ ਸੁਣਿਆ ਕਿ ਪਹਿਲੀ ਜਨਵਰੀ ਵਾਲੇ ਦਿਨ ਭੈਣੀ ਸਾਹਿਬ ਵਿਚ ਤੇਦ ਸੌ ਬੰਦਿਆਂ ਦੀ ਇਕਤਰਤਾ ਸੀ। ਕੁਝ

ਸੱਜਨ ਬਿਨ-ਬੁਲਾਏ ਵੀ ਆਏ। ਭੈਣੀ ਸਾਹਿਬ ਦੀ ਅਚਲ ਸੰਪਤੀ ਬਾਰੇ ਵੰਨ ਸੁਵੰਨੀਆਂ ਗੱਲਾਂ ਹੋ ਰਹੀਆਂ ਸਨ। ਬਹੁ-ਸੰਮਤੀ ਨੇ ਗੁਰਦੁਆਰੇ ਦੀ ਜਾਇਦਾਦ ਨੂੰ ਅਣਵੰਡ ਰਖਣ ਤੇ ਜ਼ੋਰ ਦਿਤਾ। ਅੱਠ ਜਣਿਆਂ ਦਾ ਮਿਸ਼ਨ ਇਸ ਮਸਲੇ ਨੂੰ ਸੁਲਝਾਣ ਲਈ ਮੁਕੱਰਰ ਕੀਤਾ ਗਿਆ। ਇਹਨਾਂ ਦੇ ਨਾਂਅ ਦਸੇ ਗਏ : ੧. ਸ੍ਰ. ਸਾਹਿਬ ਸਿੰਘ ਮਾਨ, ੨. ਸ੍ਰ. ਲਛਮਣ ਸਿੰਘ ਗੜੰਬੜਾੜੂ, ੩. ਸੰਤ ਦੇਵਾ ਸਿੰਘ ਤਤਲਾ, ੪. ਸੰਤ ਸੁਦਾਗਰ ਸਿੰਘ ਕੱਕੇ ਕੇ, ੫. ਸ੍ਰ. ਮੁਬਾਰਕ ਸਿੰਘ ਸਰਸਾ, ੬. ਸੂਬਾ ਪ੍ਰੀਤਮ ਸਿੰਘ ਦਿੱਲੀ, ੭. ਸੂਬਾ ਗੁਰਬਖਸ਼ ਸਿੰਘ ਚੱਕ ਅਤੇ ਇਕ ਵਿਅਕਤੀ ਹੋਰ।

ਇਸ ਮੀਟਿੰਗ ਸਾਹਵੇਂ ਦੂਜਾ ਮਸਲਾ ਇਹ ਸੀ ਕਿ ਆ ਰਹੀਆਂ ਚੋਣਾਂ ਵਿਚ ਵੋਟ ਕਿਧਰ ਦਿਤੇ ਜਾਣ। ਸਾਰੀਆਂ ਧਿਰਾਂ ਦੇ ਵਿਚਾਰ ਧਿਆਨ ਪੂਰਵਕ ਸੁਣੇ ਗਏ......ਫੈਸਲਾ ਰਾਖਵਾਂ ਰੱਖ ਲਿਆ ਗਿਆ।

## ੫ ਜਨਵਰੀ ੧੯੬੦

### ਦਸਮੇਸ਼ ਪਰਬ

ਅੱਜ ਦਸਮੇਸ਼ ਜੀ ਦਾ ਜਨਮ ਪਰਬ ਹੈ। ਮੈਨੂੰ ਘੁਮਾਰਾਂ ਦੀ ਧਰਮਸਾਲਾ ਸੰਤ ਨਗਰ ਵਿਖੇ ਭੋਗ ਦੇ ਮੌਕੇ ਅਪੜਨ ਲਈ ਪੱਕੀ ਕੀਤੀ ਗਈ ਸੀ। ਪਰ ਮੈਂ ਭੁਲ ਗਿਆ ਸਾਂ ਕਿ ਸਤਿਗੁਰੂ ਜੀ ਜੀਪ ਤੇ ਸੰਤ ਨਗਰ ਨੂੰ ਜਾਂਦੇ ਮਿਲੇ। ਮੇਰੇ ਜਾਣ ਤਕ ਭੋਗ ਪ ਹਟਿਆ ਸੀ। ਸਤਿਗੁਰਾਂ ਮੈਨੂੰ ਕਿਹਾ : ਅੰਤਰ ਜਾਮੀ ਹੋ। ਅਤੇ ਮੈਨੂੰ ਜੁੜੀ ਹੋਈ ਸੰਗਤ ਵਿਚ ਗੁਰੂ ਗੋਬਿੰਦ ਸਿੰਘ ਜੀ ਬਾਰੇ ਕੁਛ ਕਹਿਣ ਦੀ ਆਗਿਆ ਹੋਈ। ਪੌਣਾ ਘੰਟਾ ਤਕ ਮੈਂ ਆਪਣੇ ਵਿਚਾਰ ਪਰਗਟ ਕੀਤੇ।

ਸ੍ਰ. ਅਵਤਾਰ ਸਿੰਘ ਝੱਬਰ, ਬਹੁਤੇ ਰੁਝੇਵੇਂ ਕਾਰਨ, ਦਮ ਉਲਟਣ ਦੀ ਮਰਜ਼ ਦਾ ਸ਼ਿਕਾਰ ਹੋ ਗਿਆ ਹੈ। ਅੱਜ ਫਿਰ ਉਹ ਮਰਜ਼ ਦੇ ਦੌਰੇ ਵਿਚ ਦੀ ਗੁਜ਼ਰ ਰਿਹਾ ਹੈ।

ਸਤਿਗੁਰੂ ਜੀ ੪ ਵਜੇ ਸੰਤਾਂ ਵਾਲੀ ਪਿੰਡ ਵਿਚ ਕਿਸੇ ਦੇ ਭੋਗ ਦੇ ਮੌਕੇ ਤੇ ਪਹੁੰਚੇ।

## ੬ ਜਨਵਰੀ ੧੯੬੦

### ਜ਼ਮੀਮਾ

ਜਦੋਂ ਅੱਜ ਸਵੇਰੇ ਕੋਠੀ ਦੀ ਛੱਤ ਉਤੇ ਜਾ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਹਨਾਂ ਸਤਿਜੁਗ ਦਾ ਵਿਸ਼ੇਸ਼ ਜ਼ਮੀਮਾ ਕਢਣ ਲਈ ਕਿਹਾ ਜਿਸ ਵਿਚ ਮਲੇਰਕੋਟਲੇ ਦੇ ਮੇਲੇ ਦਾ ਪ੍ਰੋਗਰਾਮ ੧੭ ਜਨਵਰੀ ਸਵੇਰ ਤੋਂ ਸ਼ੁਰੂ ਕਰਕੇ ੧੮ ਜਨਵਰੀ ਆਸਾ ਦੀ ਵਾਰ ਨਾਲ ਸਮਾਪਤੀ ਹੋਣ ਦੀ ਸੂਚਨਾ ਦੇਣੀ ਜ਼ਰੂਰੀ ਦੱਸੀ। ਦਰਬਾਰ ਵਲੋਂ ਵੋਟਾਂ ਵਿਚ ਨਿਰਪੱਖ ਰਹਿਣ ਦੀ ਤਾਕੀਦ ਵੀ ਲਿਖਣੀ ਸੀ।

ਮੈਂ ਦਸਿਆ ਕਿ ਸਤਿਜੁਗ ਦੇ ਅਜੇ ਇਕ ਦੋ ਕਾਲਮ ਕੰਪੋਜ਼ ਹੋਣੇ ਬਾਕੀ ਹਨ ਉਸੇ ਵਿਚ ਉਪ੍ਰੋਕਤ ਲਿਖ ਦਿੰਦੇ ਹਾਂ। ਪਰਵਾਨਗੀ ਮਿਲ ਗਈ।

### ਦਰਸ਼ਨ ਪਰੇਮੀ

ਮਹੰਤ ਨਰਾਇਣ ਦਾਸ ਅਤੇ ਮਹੰਤ ਗਿਰਧਾਰੀ ਲਾਲ ਦਾ ਲੜਕਾ ਜੁ ਸਰਸੇ ਦੇ ਇਲਾਕੇ ਵਿਚ ਕੰਬੋਅ ਬਿਰਾਦਰੀ ਦਾ ਧਰਮ-ਮੁਖੀ ਹੈ, ਸਤਿਗੁਰੂ ਜੀ ਨੂੰ ਮਿਲਣ ਵਾਸਤੇ ਆਏ। ਅੱਧਾ ਘੰਟਾ ਗੱਲਬਾਤ ਹੁੰਦੀ ਪਰ ਮੈਨੂੰ ਵਿਸ਼ੇ ਦਾ ਪਤਾ ਨਹੀਂ ਲਗਾ।

ਸ਼ਾਮ ਨੂੰ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਆਜ਼ਾਦ ਉਮੀਦਵਾਰ ਸ੍ਰੀ ਹਰਬੰਸ ਸਿੰਘ ਆਜ਼ਾਦ ਆਪਣੇ ਨਾਲ ਸ੍ਰ. ਸਾਹਿਬ ਸਿੰਘ ਮਾਨ, ਸ੍ਰ. ਰਵੇਲ ਸਿੰਘ ਮੋਗੀਵਾਲਾ ਅਤੇ ਕਾ. ਛੁਮਣ ਸਿੰਘ ਨੂੰ ਲੈਕੇ ਆਇਆ। ਪਤਾ ਨਹੀਂ ਕੀ ਗੱਲਬਾਤ ਉਹ ਸਤਿਗੁਰੂ ਜੀ ਨਾਲ ਹੀ ਕਰਨਾ ਚਾਹੁੰਦੇ ਸਨ।

## ਬੇਨਤੀ

ਅਮਰਤਸਰੀਆਂ ਵਿਚ ਹੋਈ ਲੜਾਈ ਨੂੰ ਸ਼ਾਂਤ ਕਰਨ ਲਈ ਸ੍. ਤਰਨ ਸਿੰਘ ਬੁਢੀ ਮਾੜੀ ਤੇ ਸ੍. ਵਿਰਸਾ ਸਿੰਘ ਸੰਤ ਨਗਰ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ : ਸਤਿਗੁਰੂ ਜੀ ਨੇ ਮੰਥੋਂ ਸੱਤ ਜਣਿਆਂ ਨੂੰ ਚਿੱਠੀਆਂ ਲਿਖਵਾ ਕੇ ਕੱਲ੍ਹ ਉਨ੍ਹਾਂ ਨੂੰ ਜੀਵਨ ਨਗਰ ਬੁਲਵਾਇਆ।

## ੭ ਜਨਵਰੀ ੧੯੬੦

ਸਤਿਜੁਗ ਵਾਸਤੇ ਮੈਂ ਲੇਖ ਲਿਖੇ, 'ਪ੍ਰਣਾਮ ਸ਼ਹੀਦਾਂ ਨੂੰ' ਅਤੇ 'ਆਸਣ'। ਸੰਤ ਤਰਨ ਸਿੰਘ ਸੁੰਦਰ ਸਿੰਘ ਫਰੀਦ ਅਤੇ ਮਾ. ਨਿਹਾਲ ਸਿੰਘ ਜੀ ਆਦਿ ਸੱਜਣਾਂ ਨੇ ਸੁਣ ਕੇ ਸਲਾਹੇ। ਜਦੋਂ ਮੈਂ ੧੦-੩੦ ਦਿਨੇ ਭਾਈ ਵਜ਼ੀਰ ਸਿੰਘ ਪਾਸ ਬੈਠਿਆਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਕੁਛ ਚਿਰ ਪਿਛੋਂ ਹੱਸ ਕੇ ਕਹਿਣ ਲਗੇ : ਮੈਂ ਆਖਾਂ ਪੱਗ ਤਾਂ ਸ਼ੇਰ ਸਿੰਘ ਜਾਗੀ ਵਾਲੀ ਏ ਪਰ ਮੱਥਾ ਕਵੀ ਜੀ ਵਾਲਾ ਏ, ਇਹ ਕੌਣ ਹੋਵੇ ? ਉਹ ਆਪਣੇ ਧਿਆਨ ਗੁਆਚਿਆਂ ਮੇਰੀ ਪ੍ਰਸੰਸਾ ਕਰ ਰਹੇ ਸਨ। ਕੋਲੋਂ ਸੰਤ ਰਤਨ ਸਿੰਘ ਲਾਂਗਰੀ ਨੇ ਅਗਾਂਹ ਤੋਰੀ : ਮੱਥਾ ਕਵੀ ਨਾਲ ਦਾ ਕੋਈ ਨਹੀਂ ਟੇਕਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਕਿਹਾ ਕਰਦੇ ਸਨ।

ਮਹਾਰਾਜ ਬੀਰ ਸਿੰਘ ਜੀ ੪ ਤਾਰੀਖ ਸਵੇਰ ਦੇ ਗਏ ਹੋਏ ਅਜੇ ਤੀਕ ਨਹੀਂ ਜੀਵਨ ਨਗਰ ਪਰਤੇ।

ਸਤਿਗੁਰੂ ਜੀ ੧੨ ਵਜੇ ਵਡੀ ਗਡੀ ਤੇ ਸਰਸੇ ਚਲੇ ਗਏ। ਡੂੰਘੀ ਰਾਤੀਂ ਕਿਤੇ ਵਾਪਸ ਮੁੜੇ।

## ੮ ਜਨਵਰੀ ੧੯੬੦

ਸਤਿਗੁਰੂ ਜਗਜੀਤ ਸਿੰਘ ਜੀ ਬੱਗੀ ਮੂਛ ਵਾਲੇ ਸੰਤ ਬਸੰਤ ਸਿੰਘ ਨੂੰ ਨਾਲ ਲੈਕੇ ਵੱਡੀ ਗੱਡੀ (ਡਾਜ) ਆਪ ਚਲਾ ਕੇ ਬੋਹ ਉਤੇ ਪਹੁੰਚ ਗਏ।

## ਚਿੱਠੀਆਂ

ਅੱਜ ਚੰਦਰਹਾਂਸ ਜੀ ਦੁਆਰਾ ਛਪਵਾਈਆਂ ਗਈਆਂ ਕੁਛ ਚਿੱਠੀਆਂ ਤੇ ਮੋਹੋ ਦਸਤਖਤ ਕਰਵਾਕੇ ਪਿੰਡੀ ਥਾਈਂ ਭੇਜੀਆਂ ਗਈਆ। ਚਿੱਠੀਆਂ ੨੫ ਪੋਹ ਨੂੰ ਜੀਵਨ ਨਗਰ ਵਿਚ ਇਕ ਇਲਾਕੇ ਦਾ ਇਕੱਠ ਸੱਦਣ ਲਈ ਸਨ। ਹਰ ਪਿੰਡੋਂ ੭ ਤੋਂ ੨ ਆਦਮੀ ਤਕ ਬੁਲਾਏ ਗਏ ਸਨ।

੨੯ ਪੋਹ ਨੂੰ ਕੁਝ ਪਿੰਡਾਂ ਦੀ ਸਭਸਾ ਲਾਗੇ ਮੀਟਿੰਗ ਸੱਦੀ ਗਈ ਸੀ।

## ਚੋਣਾਂ

ਸਤਿਗੁਰੂ ਜੀ ੧੦ ਵਜੇ ਦੇ ਕਰੀਬ ਬੋਹ ਤੋਂ ਆਏ। ਆਉਂਦਿਆਂ ਨੂੰ ਦੋ ਜੀਪਾਂ ਅਕਾਲੀਆਂ ਦੀਆਂ ਵੋਟਾਂ ਬਾਰੇ ਬੇਨਤੀ ਕਰਨ ਆਈਆਂ ਹੋਈਆਂ ਸਨ। ਸ੍. ਗੁਰਾਜ ਸਿੰਘ ਬਾਦਲੀਆਂ ਜਾਗੀਰਦਾਰ, ਸ੍. ਨਿਹਾਲ ਸਿੰਘ ਸਰਸਾ ਅਤੇ ਸ੍. ਗੰਡਾ ਸਿੰਘ ਸਾਹੂ ਆਣ ਆਦਿ ਗੁ. ਪ੍ਰਬੰਧਕ ਕਮੇਟੀ ਲਈ ਅਕਾਲੀ ਉਮੀਦਵਾਰ ਸ੍. ਗੰਗਾ ਸਿੰਘ ਬਾਰੇ ਮਦਦ ਕਰਨ ਦੀ ਬੇਨਤੀ ਲੈਕੇ ਆਏ ਸਨ। ਸਤਿਗੁਰਾਂ 'ਸਤਿਜੁਗ' ਦਾ ਪਰਚਾ ਅਗੇ ਕਰ ਦਿਤਾ ਕਿ ਅਸਾਂ ਤਾਂ ਕਿਸੇ ਨੂੰ ਵੀ ਵੋਟ ਨਹੀਂ ਪਾਣੀ। ਉਹ ਆਸ਼ੀਰਵਾਦ ਮੰਗਦੇ ਰਹੇ। ਨਿਹਾਲ ਸਿੰਘ ਹੁਰਾਂ ਗੰਗਾ ਸਿੰਘ ਨੂੰ ਪ੍ਰੇਰਣਾ ਦੇ ਕੇ ਸਤਿਗੁਰਾਂ ਦੇ ਚਰਨਾਂ ਤੇ ਪੁਆਇਆ ਕਿ ਮਹਾਰਾਜ ਅਸ਼ੀਰਵਾਦ ਤੇ ਥਾਪੜਾ ਦੇਣ। ਪਰ ਸਤਿਗੁਰਾਂ ਨੇ ਬੜੀ ਜੁਗਤ ਨਾਲ ਆਪਣਾ ਆਪ ਸੰਕੋਚ ਵਿਚ ਰਖਿਆ।

ਸ੍. ਅਵਤਾਰ ਸਿੰਘ (ਸਤਿਗੁਰੂ ਜੀ ਦਾ ਮੁਖਤਾਰਿ ਆਮ) ਅਜੇ ਵੀ ਬਿਮਾਰ ਹੈ। ਦੁਪਹਿਰੇ ਸਤਿਗੁਰੂ ਜੀ ਉਸ ਪਾਸ ਆਕੇ ਵਾਹਵਾ ਚਿਰ ਬੈਠੇ ਰਹੇ। ਦਰਸ਼ਨ ਕਰਨ ਵਾਲੇ ਵੀ ਕੋਲ ਹੀ ਆਕੇ ਬੈਠੀ ਗਏ।

ਸ੍ਰ. ਅਵਤਾਰ ਸਿੰਘ 'ਆਜ਼ਾਦ' ਦਾ ਅਜ ਚਿਰ ਪਿਛੋਂ ਖੱਤ ਮਿਲਿਆ ਜਿਸ ਵਿਚ ਉਹਨਾਂ ਲਿਖਿਆ ਸੀ ਕਿ ਸਤਿਗੁਰੂ ਜੀ ਕਿਸੇ ਗਲੋਂ ਨਾਰਾਜ਼ ਤਾਂ ਨਹੀਂ ? ਮਾਲੇਰਕੋਟਲੇ ਮੇਲੇ ਬਾਬਤ ਅਗੇ ਸਦਾ ਇਨਵੀਟੇਸ਼ਨ ਆ ਜਾਂਦਾ ਸੀ, ਐਤਕਾਂ ਮਿਲਿਆ ਨਹੀਂ, ਕੀ ਗੱਲ ਹੈ ?

**੯ ਜਨਵਰੀ ੧੯੬੦**

**ਮੀਟਿੰਗ**

ਜੀਵਨ ਨਗਰ ਵਿਚ ਅੱਜ ਇਕ ਤਕੜੀ ਮੀਟਿੰਗ ਹੋਈ। ਸਾਢੇ ਬਾਰਾਂ ਵਜੇ ਦੁਪਹਿਰੇ ਮੀਟਿੰਗ ਦੀ ਕਾਰਵਾਈ ਮੇਰੇ ਆਰੰਭਕ ਸ਼ਬਦਾਂ ਤੋਂ ਜਾਰੀ ਹੋਈ। ਡੇਢ ਸੌ ਦੇ ਕਰੀਬ ਆਦਮੀ ਇਸ ਵਿਚ ਸ਼ਾਮਲ ਸਨ। ਏਜੰਡਾ ਸੀ : ਗੁਰਦੁਆਰਾ ਭੈਣੀ ਸਾਹਿਬ ਦੀ ਅਚਲ ਸੰਪਤੀ ਅਤੇ ਚੋਣ ਵਿਚ ਕਿਸੇ ਪਾਸੇ ਨਾ ਹੋਣਾ।

ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਅਜ ਕਿਹਾ ਗਿਆ ਸੀ ਕਿ ਮੈਂ ਅਜਿਹੀਆਂ ਮੀਟਿੰਗਾਂ ਵਿਚ ਨਿਰਸੰਕੋਚ ਸ਼ਾਮਲ ਹੋ ਜਾਇਆ ਕਰਾਂ।

ਇਸ ਇਕਤਰਤਾ ਵਿਚ ਵਰਤਮਾਨ ਹਾਲਾਤ ਉਤੇ ਚਾਨਣਾ ਹੀ ਪਾਉਣਾ ਸੀ। ਮੀਟਿੰਗ ੩ ਵਜੇ ਖਤਮ ਹੋ ਗਈ !

ਐਤਵਾਰ ਸਰਸੇ ਵਿਚ ਹੋਣ ਵਾਲੀ ਮੀਟਿੰਗ ਵਿਚ ਸ਼ਾਮਲ ਹੋਣ ਲਈ ਭੀ ਮੈਨੂੰ ਆਖਿਆ ਗਿਆ। ਪਰ ਜੇ ਕਰਮ ਸਿੰਘ ਬਾਲਮ ਆ ਜਾਵੇ ਤਾਂ ਮੈਨੂੰ ਪਿੰਡ ਪੰਜਾਵੇ ਜਾਣ ਦੀ ਛੁਟੀ ਸੀ।

**੧੦ ਜਨਵਰੀ ੧੯੬੦**

**ਪੰਜਾਵਾ**

ਸਵੇਰੇ ਸਵੇਰੇ ਜੀਵਨ ਨਗਰ ਵਿਖੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਰਸੇ ਲਈ ਤੁਰਿਆ। ਸਰਸੇ ਪਹੁੰਚਦਿਆਂ ਹੀ ਸੰਤ ਕਰਮ ਸਿੰਘ ਬਾਲਮ ਮਿਲ ਪਿਆ ਅਤੇ ਮੈਂ ਸੰਬੰਧਤ ਗੱਲਬਾਤ ਸਮਝਾ ਆਪਣੇ ਪਿੰਡ ਪੰਜਾਵਾ ਲਈ ਵਿਦਾ ਹੋਇਆ।

**੨੦ ਜਨਵਰੀ ੧੯੬੦**

**ਜੀਵਨ ਨਗਰ**

ਮੈਂ ਪਰਸੋਂ ਦਾ ਵਾਪਸ ਜੀਵਨ ਨਗਰ ਪਹੁੰਚ ਚੁਕਾ ਸਾਂ। ਅੱਜ ਸਤਿਗੁਰਾਂ ਦੇ ਆਗਮਨ ਦੀ ਉਡੀਕ ਸੀ। ਉਹ ਚਾਰ ਵਜੇ ਸ਼ਾਮੀਂ ਜੀਵਨ ਨਗਰ ਪਹੁੰਚ ਗਏ।

**੨੧ ਜਨਵਰੀ ੧੯੬੦**

**ਜੀਵਨ ਨਗਰ**

ਸਤਿਗੁਰੂ ਜੀ ਪਾਸ ਦਰਸ਼ਨ ਕਰਨ ਦੀ ਗ਼ਰਜ਼ ਨਾਲ ਗਿਆ। ਕੁਛ ਚਿਰ ਬੈਠਣ ਉਪਰੰਤ ਮੈਂ ਸਤਿਗੁਰੂ ਜੀ ਨੂੰ ਦਸਿਆ ਕਿ ਆਪਣੀ ਵਡੀ ਲੜਕੀ 'ਉਪਦੇਸ਼' ਦਾ ਮੰਗਣਾ ਬਲਬੀਰ ਸਿੰਘ ਢਿਲੋਂ ਵਲ ਕਰ ਦਿਤਾ ਹੈ ਅੱਜ। ਬਲਬੀਰ ਸਿੰਘ ਅਜ ਕੱਲ੍ਹ ਸਤਿਗੁਰੂ ਰਾਮ ਹਰੀ ਪ੍ਰੈਸ ਸ੍ਰੀ ਜੀਵਨ ਨਗਰ ਵਿਚ ਮਸ਼ੀਨਮੈਨ ਹੈ। ਬੀਬਾ, ਸਾਊ ਅਤੇ ਹੋਣ ਹਾਰ ਨੌਜਵਾਨ।

**੨੨ ਜਨਵਰੀ ੧੯੬੦**

**ਜੀਵਨ ਨਗਰ**

ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਵੱਖ ਵੱਖ ਗੱਡੀਆਂ ਤੇ ਸਰਸੇ ਨੂੰ ਚਲੇ। ਸਤਿਗੁਰੂ ਜੀ ਸਰਸਿਓਂ ਮੁੜ ਕੇ ਆਏ ਤਾਂ ਦੋ ਵਜੇ ਅੰਮ੍ਰਿਤਸਰ ਵਲਾਂ ਨੂੰ ਚਲੇ ਗਏ। ਸ਼ਾਮੀਂ ਸਤਿਗੁਰੂ ਜੀ ਜੀਵਨ ਨਗਰ ਪਹੁੰਚ ਗਏ। ਮੈਂ ਰਾਤੀਂ ੭-੩੦ ਵਜੇ ਉਹਨਾਂ ਪਾਸ ਗਿਆ। ਉਹਨਾਂ ਦੀ ਜ਼ਬਾਨ ਛਾਲਿਆਂ ਨਾਲ ਭਰੀ ਪਈ ਸੀ ਪਰ ਉਹਨਾਂ ਮੈਨੂੰ ਸ੍ਰ. ਹੀਰਾ ਸਿੰਘ ਸਰਪੰਚ ਸੰਤ ਨਗਰ

ਹੀ ਥਾਣੇਦਾਰ ਨਾਲ ਭਿੜੰਤ ਦੀ ਕਹਾਣੀ ਸੁਣਾਈ।

**੨੩ ਜਨਵਰੀ ੧੯੬੦**

**ਜੀਵਨ ਨਗਰ**

ਸਤਿਗੁਰਾਂ ਅਜ ਕੋਟਲੀ ਵਾਲਿਆਂ ਦੀ ਮੀਟਿੰਗ ਕਰਵਾਈ। ਇਹ ਕਿਉਂ ਹੋਈ ਤੇ ਕੀ ਗੱਲਬਾਤ ਹੁੰਦੀ ਰਹੀ ਮੈਨੂੰ ਪਤਾ ਨਹੀਂ ਲਗਾ।

**੨੪ ਜਨਵਰੀ ੧੯੬੦**

**ਜੀਵਨ ਨਗਰ**

ਮਹਾਰਾਜ ਬੀਰ ਸਿੰਘ ਜੀ ਕਿਤੇ ਕੱਲ ਦੇ ਗਏ ਹੋਏ ਲੌਦੇ ਵੇਲੇ ਵਾਪਸ ਆਏ।

ਸਤਿਗੁਰੂ ਜੀ ਏਥੇ ਹੀ ਹਨ ਅਤੇ ਅੱਜ ਏਥੇ ਇਕ ਇਕਤਰਤਾ ਅੰਮ੍ਰਿਤਸਰ ਕਲਾ ਵਾਲਿਆਂ ਦੀ ਹੋਈ। ਇਸ ਪਿੰਡ ਵਾਲੇ ਦੋ ਧੜੇ ਬਣਕੇ ਲੜ ਪਏ ਸਨ। ਵਿਚ ਕਰੀ ਵਾਲੀਏ ਵੀ ਆ ਭਾਈਵਾਲ ਬਣੇ। ਖੂਨਾਂ ਤਕ ਅਪੜਨ ਦੀ ਨੌਬਤ ਸੀ। ਸਤਿਗੁਰੂ ਜੀ ਨੇ ਦੋਹਾਂ ਧਿਰਾਂ ਨੂੰ ਸੱਦ ਕੇ ਸਚੇ ਨੂੰ ਸੱਚਾ ਤੇ ਝੂਠੇ ਨੂੰ ਝੂਠਾ ਕਿਹਾ। ਸਭਨਾਂ ਨੇ ਲਗੇ ਡੰਨ ਖੁਸ਼ੀ ਖੁਸ਼ੀ ਪਰਵਾਨ ਕੀਤੇ।

ਪਰਸੋਂ ਨੂੰ ਫਿਰ ਮੀਟਿੰਗ ਅੰਮ੍ਰਿਤਸਰ ਹੋਵੇਗੀ ਜਿਸ ਵਿਚ ਸਤਿਗੁਰੂ ਵੀ ਜਾਣਗੇ ਅਤੇ ਪਰਸਪਰ ਵਿਰੋਧੀਆਂ ਦੀਆਂ ਗਲਵਕੜੀਆਂ ਪੁਆਈਆਂ ਜਾਣਗੀਆਂ।

ਸਤਿਗੁਰੂ ਜਗਜੀਤ ਸਿੰਘ ਜੀ ਜੀਵਨ ਨਗਰ ਇਲਾਕੇ ਦੇ ਪਿੰਡਾਂ ਦੇ ਰੋਜ ਹੀ ਅਜਿਹੇ ਅਨੇਕਾਂ ਝਗੜੇ ਨਜਿਠਣ ਦੀ ਕੋਸਿਸ਼ ਕਰਦੇ ਹਨ। ਕਲ ਕੋਟਲੀ ਵਾਲਿਆਂ ਦੀ ਵੀ ਇਕ ਅਜਿਹੀ ਕੋਸ਼ਿਸ਼ ਲਈ ਮੀਟਿੰਗ ਸੱਦੀ ਸੀ।

**੨੫ ਜਨਵਰੀ ੧੯੬੦**

**ਭੈਣਾਂ ਨੂੰ ਇਨਕਾਰ**

ਸਤਿਗੁਰੂ ਜੀ ਪਾਸ ਇਕ ਬੇਨਤੀ ਦੋਹਾਂ ਭੈਣਾਂ ਵਲੋਂ ਆਈ ਜਿਸ ਅਨੁਸਾਰ ਉਹਨਾਂ ਦੋਹਾਂ ਨੇ ਪਰਸਪਰ ਕੁੜਮਣੀਆਂ ਬਣਨਾ ਸੀ। ਸਤਿਗੁਰੂ ਜੀ ਨੇ ਰੋਕ ਦਿਤਾ : ਅਜਿਹੀ ਪਿਰਤ ਅਸਾਂ ਨਹੀਂ ਪੈਣ ਦੇਣੀ। ਏਨੇ ਨੇੜੇ ਦਾ ਸਾਕ ਜਾਇਜ਼ ਨਹੀਂ।

ਮੇਰੇ ਦੰਦ ਦੁਖਦੇ ਤੇ ਮਸੂੜੇ ਫੂਲੇ ਹੋਏ ਹਨ। ਸਤਿਗੁਰੂ ਜੀ ਨੇ ਇਹ ਜਾਣ ਕੇ ਮੈਨੂੰ ਸਵੇਰੇ ਨਿੰਮ ਦੀ ਦਾਤਨ ਤੇ ਰਾਤੀਂ ਨਿੰਮ ਵਾਲੇ ਗਰਮ ਪਾਣੀ ਨਾਲ ਗਰਾਰੇ ਕਰਨ ਲਈ ਕਿਹਾ ਅਤੇ ਕਲ ਨੂੰ ਇਕ ਦਵਾਈ ਦੇਣ ਬਾਰੇ ਵੀ ਆਖਿਆ ਗਿਆ।

**੨੬ ਜਨਵਰੀ ੧੯੬੦**

ਅੱਜ ਕੌਮੀ ਤਿਉਹਾਰ ਹੈ, ਗਣਤੰਤਰ ਦਾ ਦਿਹਾੜਾ।

ਸ: ਹਰੀ ਸਿੰਘ ਸਰਪੰਚ ਨੇ ਰਘੁਬੀਰ ਸਿੰਘ ਕਰੀਵਾਲਾ ਦੇ ਅਨੰਦ ਕਾਰਜ ਲਈ ਸਤਿਗੁਰੂ ਜੀ ਤੋਂ ਤਾਰੀਖ ਮੰਗਣ ਲਈ ਮੈਨੂੰ ਕਿਹਾ।

ਸਤਿਗੁਰੂ ਜੀ ਅਜ ਲਉਢੇ ਪਹਿਰ, ਮਜ਼ਹਬੀ ਸਿੰਘ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਰਖੇ ਗਏ ਪਾਠ ਦੇ ਭੋਗ ਸਮੇਂ ਸੰਤਾਂ ਵਾਲੀ ਜਾਂਦੇ ਹੋਏ ਮੈਨੂੰ ਵੀ ਨਾਲ ਲੈ ਗਏ। ਉਥੇ ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਸੰਬੋਧਨ ਆਪ ਕੀਤਾ। ਵਾਪਸ ਆਉਂਦਿਆਂ ਮੈਨੂੰ ਆਖਿਆ : ਮੈਂ ਕਿਹਾ ਕਵੀ ਜੀ ਨੂੰ ਕੀ ਖੇਚਲ ਦੇਣੀ ਹੈ, ਆਪ ਹੀ ਬੋਲਣ ਦੀ ਜਾਚ ਸਿਖ ਲਈਏ।

ਸਤਿਗੁਰੂ ਜੀ ਨੇ ਅੱਜ ਕਾਫੀ ਸਮਾਂ ਮੁਕਦਮਿਆਂ ਦੇ ਸੰਬੰਧ ਵਿਚ ਪੁਰਾਣੇ ਤੇ ਜ਼ਰੂਰੀ ਕਾਗਜ਼ਾਤ ਵੇਖਦਿਆਂ ਬਤਾਇਆ।

ਮੈਨੂੰ ਆਗਿਆ ਹੋਈ ਕਿ ਮੈਂ ਬਸੰਤ ਪਰਬ ਸੰਤ ਨਗਰ ਮਨਾਣ ਲਈ ਇਸ਼ਤਿਹਾਰ

ਲਿਖਾਂ। ਸੰਤ ਤੇਜਾ ਸਿੰਘ ਸਮਸਾ ਤੇ ਸੰਤ ਦਰਿਆਮ ਸਿੰਘ ਹੁਰਾਂ ਨੂੰ ਸਤਿਗੁਰਾਂ ਕਿਹਾ ਬਸੰਤ ਦਾ ਮੇਲਾ ਸੰਤ ਨਗਰ ਕਰਨ। ਰਾਸ਼ਨ ਵਲੋਂ ਨਿਸਚਿੰਤ ਰਹਿਣ। ਰਾਸ਼ਨ ਗੁਰੂ ਘਰ ਸਪਲਾਈ ਕਰੇਗਾ।

ਸਤਿਗੁਰਾਂ ਰਘੁਬੀਰ ਸਿੰਘ (ਡਫਰਕਾ) ਕਰੀਵਾਲਾ ਦੀ ਸ਼ਾਦੀ ੨੦ ਮਾਘ ਨੂੰ ਸੰਤ ਨਗਰ ਕਰਨ ਲਈ ਦਿਨ ਨਿਸਚਿਤ ਕੀਤਾ।

## ੨੮ ਜਨਵਰੀ ੧੯੬੦

### ਕਰੀਵਾਲਾ

ਮੈਂ ਕਲ੍ਹ ਦਾ ਸ੍ਰ. ਰਜਵੰਤ ਸਿੰਘ ਝੱਬਰ ਕਰੀਵਾਲੇ ਵਲ ਆਇਆ ਹੋਇਆ ਹਾਂ। ਇਹਨਾਂ ਦਾ ਪੋਤਰਾ ਸ੍ਰ. ਸ਼ਿਵਦੇਵ ਸਿੰਘ ਦਾ ਲੜਕਾ ੬ ਮਹੀਨੇ ਦੀ ਆਯੂ ਭੋਗ ਕੇ ਹੀ ਪੂਰਾ ਹੋ ਗਿਆ ਹੈ।

ਸ੍ਰ. ਅਵਤਾਰ ਸਿੰਘ ਝੱਬਰ (ਮੁਖਤਾਰਿ ਆਮ) ਸਿਹਤ ਵਲੋਂ ਠੀਕ ਠਾਕ ਹੈ ਅਤੇ ਕਰੀਵਾਲੇ ਆਪਣੇ ਘਰ ਹੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਸਵਖਤੇ ਹੀ ਜੀਪ ਉਤੇ ਕਰੀਵਾਲੇ ਆ ਗਏ। ਸੰਤ ਗੁਰਮੁਖ ਸਿੰਘ ਝੱਬਰ ਘਰ ਉਤਾਰਾ ਕੀਤਾ। ਮੈਨੂੰ ਮਿਲਦਿਆਂ ਹੀ, ਨੇਤਰ ਮਿਲਾ ਕੇ ਕਹਿਓ ਨੇ : ਸਾਡੇ ਪਾਸ ਜੀਪ ਵਿਚ (ਵਾਪਸ ਜਾਣ ਲਈ) ਥਾਂ ਨਹੀਂ। ਅਤੇ ਖਿੜ ਖਿੜਾਕੇ ਹੱਸ ਪਏ। ਮੈਂ ਕਿਹਾ : ਸਾਨੂੰ ਜੀਪ ਵਿਚ ਥਾਂ ਦੀ ਲੋੜ ਨਹੀਂ। ਆਪ ਦੇ ਹਿਰਦੇ ਵਿਚ ਜਗਾਹ ਦੀ ਲੋੜ ਹੈ।

ਆਨੰਦ ਆ ਗਿਆ।

### ਜੀਵਨ ਨਗਰ

ਪਿਛਲੇ ਦਿਨੀਂ ਅੰਮ੍ਰਿਤਸਰ ਕਲਾਂ ਵਿਚ ਹੋਈ ਲੜਾਈ ਵਾਲੀਆਂ ਦੁਹਾਂ ਧਿਰਾਂ ਨੂੰ ਜੀਵਨ ਨਗਰ ਬੁਲਾਇਆ ਗਿਆ। ਸਤਿਗੁਰੂ ਜੀ ਨੇ ਰਾਜ਼ੀਨਾਮੇ ਲਈ ਪੱਕੀ ਕਾਰਵਾਈ ਕਰਵਾਈ।

ਸਤਿਗੁਰੂ ਆਪ ਸਰਸੇ ਚਲੇ ਗਏ।

ਅੱਜ ਆਸਾ ਦੀ ਵਾਰ ਦੇ ਸਮੇਂ ਬੀਬਾ ਸਿੰਘ—ਸਜਣ ਸਿੰਘ ਦੀ ਭੈਣ ਦਾ ਵਿਆਹ ਦਿੱਲੀ ਦੇ ਕਿਸੇ ਸਿੰਘ ਨਾਲ ਕੀਤਾ ਗਿਆ। ਇਸ ਨੌਜਵਾਨ ਨਾਲ ਐਸ.ਐਸ. ਮਨਧੀਰ ਦੀ ਪਤਨੀ ਦੇ ਪਿਤਾ ਸ੍ਰ. ਇਕਬਾਲ ਸਿੰਘ ਦਿੱਲੀ ਵਾਲੇ ਆਏ ਹੋਏ ਸਨ। ਮੇਰੇ ਪੁਰਾਣੇ ਮਿੱਤਰ, ਅੱਜ ੧੧ ਸਾਲ ਬਾਅਦ ਮਿਲ ਰਹੇ ਸਨ।

## ੨੯ ਜਨਵਰੀ ੧੯੬੦

### ਜੀਵਨ ਨਗਰ

ਸਤਿਗੁਰੂ ਜੀ ਨੂੰ ਮੈਂ ਆਪਣਾ ਲੇਖ 'ਮਨੁਖਤਾ ਦੀ ਬਸੰਤ' ਸੁਣਾਇਆ ਜਿਸਨੂੰ ਆਪ ਨੇ ਬਸੰਤ ਅੰਕ ਲਈ ਪ੍ਰਵਾਨ ਕੀਤਾ ਤੇ ਮੇਰੀ ਸ਼ੈਲੀ ਦੀ ਸਲਾਹੁਤਾ ਕੀਤੀ।

ਸਤਿਗੁਰੂ ਜੀ ਨਾਲ ਬੈਠ ਕੇ ਅਜ ਕੁਝ ਪੁਰਾਣੀਆਂ ਚੀਜ਼ਾਂ ਦੀ ਫਹਿਰਿਸਤ ਬਣਵਾਈ। ਸਤਿਗੁਰੂ ਜੀ ਦਾ ਐਸਾ ਉਦਾਰ, ਵਿਨੋਦੀ ਤੇ ਮਨ ਮੱਲਵਾਂ ਸੁਭਾਉ ਹੈ ਕਿ ਆਦਮੀ ਹਰ ਘੜੀ ਅਨੰਦ ਮਾਣ ਸਕਦਾ ਹੈ।

## ੩੦ ਜਨਵਰੀ ੧੯੬੦

### ਜੀਵਨ ਨਗਰ

ਨਾਮਧਾਰੀ ਦਰਬਾਰ ਦੇ ਪ੍ਰਧਾਨ ਡਾ. ਧਿਆਨ ਸਿੰਘ ਮਿਲੇ। ਮੈਂ ਉਹਨਾਂ ਨਾਲ ਦਰਬਾਰ ਅਤੇ ਨਾਮਧਾਰੀਆਂ ਦੇ ਮਸਲਿਆਂ ਤੇ ਵਿਚਾਰ ਵਟਾਂਦਰਾ ਕੀਤਾ। ਮੈਂ ਤਜਵੀਜ਼ ਰਖੀ ਕਿ ਸਤਿਗੁਰੂ ਜੀ ਦੇ ਹੇਠਾਂ ਇਕ ਵਿਸ਼ਵਸਤ ਬੁਧੀਜੀਵੀ ਗਰੁਪ ਹੋਣਾ ਚਾਹੀਦਾ ਹੈ ਜੋ ਨਾਮਧਾਰੀਆਂ ਦੀ ਏਕਤਾ ਤੇ ਉਨਤੀ ਬਾਰੇ ਬਹੁਪਾਸੜ ਸੋਚੇ। ਅਸਲ ਵਿਚ ਉਹ ਮੁਖਤਲਿਫ ਵਿਭਾਗਾਂ ਦੇ ਸਕਤਰ ਹੋਣ ਹੇਠ

ਲਿਖੇ ਕੰਮ ਅਰੰਭ ਕੀਤੇ ਜਾਣ ਜਿਸ ਨਾਲ ਨਾਮਧਾਰੀਆਂ ਨੂੰ ਨਵੀਂ ਜ਼ਿੰਦਗੀ ਦਾ ਅਹਿਸਾਸ ਹੋਵੇ ।

੧. ਸੰਸਾਰ ਅਮਨ ਸੰਬੰਧੀ ਕਾਰਵਾਈਆਂ । ਇਸ ਨਾਲ ਅਸੀਂ ਆਪਣੇ ਧਾਰਮਿਕ ਵਿਚਾਰਾਂ ਤੇ ਕਾਇਮ ਰਹਿੰਦਿਆਂ ਜਨ-ਸੇਵਾ ਕਰ ਸਕਾਂਗੇ ਤੇ 'ਸਰਬਤ ਦੇ ਭਲੇ' ਦੇ ਆਦਰਸ਼ ਅਨੁਸਾਰ ਸੰਸਾਰ ਨੂੰ ਅਸ਼ਾਂਤ ਹੋਣੋਂ ਬਚਾਣ ਲਈ ਸਾਰੇ ਸੰਸਾਰ ਦੇ ਨਿਆਂ ਪ੍ਰਿਯ ਲੋਕਾਂ ਨਾਲ ਕਦਮ ਮਿਲਾਕੇ ਚਲ ਸਕਾਂਗੇ ।

੨. ਕੋ-ਅਪਰੇਟਿਵ ਸਟੋਰ, ਕੋ-ਅਪਰੇਟਿਵ ਫਾਰਮ ਅਤੇ ਕੋ-ਅਪਰੇਟਿਵ ਬੈਂਕਾਂ ਨੂੰ ਨਾਮਧਾਰੀ ਪਿੰਡਾਂ ਵਿਚ ਕਾਇਮ ਅਤੇ ਉਤਸਾਹਤ ਕੀਤਾ ਜਾਣਾ ਚਾਹੀਦਾ ਹੈ ।

੩. ਇਕ ਪ੍ਰਚਾਰਕ ਤੇ ਦੂਜਾ ਲੇਖਕ ਗਰੁਪ ਬਣਾਕੇ ਇਤਿਹਾਸ ਪ੍ਰਚਾਰਨ ਤੇ ਲਿਖਣ ਦੀ ਮੁਹਿੰਮ ਜਾਰੀ ਕਰਨੀ ਚਾਹੀਦੀ ਹੈ ।

੪. ਸਤਿਗੁਰੂ ਜੀ, ਇਹਨਾਂ ਕਾਰਜਾਂ ਲਈ ਫੰਡ ਇਕੱਠਾ ਕਰਨ ਵਾਸਤੇ ੨੫੦੦੦ ਰੁਪੱਆ ਦੇ ਕੇ ਪਹਿਲ ਕਰਨ ਅਤੇ ਫਿਰ ਦੂਜੇ ਧਨੀ ਮਾਨੀ ਤੇ ਉਦਮੀ ਕਿਰਤੀਆਂ ਨੂੰ ਪਰੇਰਨ ਕਿ ਉਹ ਇਸ ਪੰਥਕ ਫੰਡ ਵਿਚ ਵੱਧ ਤੋਂ ਵੱਧ ਧਨ ਦਾਨ ਕਰਨ । ਇਸ ਰਕਮ ਨਾਲ ਜਥੇਬੰਦਕ ਕਾਰਜਾਂ ਨੂੰ ਸਰੰਜਾਮ ਦਿਤਾ ਜਾਵੇ ।

ਇਸ ਪ੍ਰੋਗਰਾਮ ਅਨੁਸਾਰ ਇਕ ਤਾਂ ਨਾਮਧਾਰੀਆਂ ਮੂਹਰੇ ਕਰਨ ਵਾਲਾ ਕੰਮ ਆ ਜਾਵੇਗਾ ਦੂਜੇ ਜਵਾਨੀ ਨੂੰ ਇਕ ਉਸਾਰੂ ਸੇਧ ਦਿਤੀ ਜਾ ਸਕੇਗੀ ।

ਅੱਜ ਸਿਰਫ ਸਤਿਗੁਰੂ ਜੀ ਦੇ ਦਰਸ਼ਨ ਹੀ ਕੀਤੇ ਜਾਂ ਫਿਰ ਸਤਿਜੁਗ ਦੇ ਸਿਮਰਤੀ ਅੰਕ ਲਈ ਲੇਖਕਾਂ ਦੀ ਇਕ ਫਹਿਰਿਸਤ ਹਜ਼ੂਰ ਦੇ ਪੇਸ਼ ਕੀਤੀ ।

**੩੧ ਜਨਵਰੀ ੧੯੬੦**

**ਜੀਵਨ ਨਗਰ**

ਸਤਿਗੁਰੂ ਜੀ ਸਵੇਰੇ ਹੀ ਹਿਸਾਰ ਚਲੇ ਗਏ ।

ਡਾ. ਧਿਆਨ ਸਿੰਘ ਮੇਰੇ ਪਾਸ ਰਹੇ ਉਹਨਾਂ ਨਾਮਧਾਰੀ ਦਰਬਾਰ ਦੀ ਸਟੇਸ਼ਨਰੀ ਛਪਵਾਣੀ ਸੀ ।

**੧ ਫਰਵਰੀ ੧੯੬੦**

**ਜੀਵਨ ਨਗਰ**

ਰਾਤ ਦੇ ਸਤਿਗੁਰੂ ਜੀ ਅਤੇ ਮਹਾਰਾਜ ਜੀ ਜੀਵਨ ਨਗਰ ਆਏ ਹੋਏ ਹਨ । ਮਹਾਰਾਜ ਬੀਰ ਸਿੰਘ ਜੀ ਨੂੰ ਮੈਂ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਅੰਕ ਵਿਚ ਮਦਦ ਦੇਣ ਲਈ ਕਿਹਾ ਪਰ ਉਹਨਾਂ ਆਪਣੀ ਮਜਬੂਰੀ ਦਸੀ ।

ਸਤਿਗੁਰੂ ਜੀ ਨੂੰ ਮਿਲ ਕੇ ਮੈਂ ਕਿਹਾ : ਨਾਮਧਾਰੀ ਦਰਬਾਰ ਦੀ ਨਵੇਂ ਸਿਰਿਓਂ ਬਣਤਰ ਜਾਣ ਕੇ ਖੁਸ਼ੀ ਹੋਈ ਹੈ । ਮੈਂ ਇਸ ਸੰਬੰਧੀ ਕੁਝ ਵਿਚਾਰ ਡਾ. ਧਿਆਨ ਸਿੰਘ ਹੁਰਾਂ ਨਾਲ ਸਾਂਝੇ ਕੀਤੇ ਹਨ । ਸਤਿਗੁਰੂ ਮੁਸਕਰਾਏ : ਅਜੇ ਮੈਨੂੰ ਤੇਰੇ ਤੇ ਵਿਸ਼ਵਾਸ ਹੈ । ਤੂੰ ਜ਼ਰੂਰ ਚੰਗੀਆਂ ਗੱਲਾਂ ਕੀਤੀਆਂ ਹੋਣਗੀਆਂ ।

**੨ ਫਰਵਰੀ ੧੯੬੦**

## ਬਸੰਤ ਪਰਬ

**ਸੰਤ ਨਗਰ**

ਅੱਜ ਬਸੰਤ ਪੰਚਮੀ ਹੈ । ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਹਾੜਾ । ਇਹ ਦਿਨ ਸੰਤ ਨਗਰ ਵਿਖੇ ਸਾਰੇ ਇਲਾਕੇ ਦੀ ਸੰਗਤ ਵਲੋਂ ਧੂਮ ਧਾਮ ਨਾਲ ਮਨਾਇਆ ਗਿਆ । ਸ਼ਾਮ ਦੋ

ਦੀਵਾਨ ਵਿਚ ਮੈਂ ਵੀ ੨੫ ਕੁ ਮਿੰਟ ਲਈ ਗੁਰੂ ਰਾਮ ਸਿੰਘ ਬਾਰੇ ਗੱਲਬਾਤ ਕੀਤੀ। ਸਕੱਤਰ ਵੀ ਮੈਂ ਹੀ ਸਾਂ।

ਮੈਂ ਕੋਲੋਂ ਜ਼ਰਾ ਦੂਰ ਹੋ ਕੇ ਬੈਠਿਆ ਤਾਂ ਸਤਿਗੁਰਾਂ ਪਿਆਰ ਨਾਲ ਕੋਲ ਬੁਲਾਕੇ ਆਖਿਆ : 'ਮੇਰਾ ਜੀ ਨਹੀਂ ਲਗਦਾ ਜਦ ਤੂੰ ਕੋਲ ਨ ਹੋਵੇਂ।' ਅਜਿਹੇ ਕਥਨ ਉਹ ਦੂਜਿਆਂ ਦੇ ਹਿਰਦੇ ਜਿਤਣ ਲਈ ਤੇ ਸਿਧਾ ਰਾਬਤਾ ਬਣਾਈ ਰਖਣ ਲਈ ਕਰਿਆ ਕਰਦੇ ਹਨ। ਅਤੇ ਉਹਨਾਂ ਨੂੰ ਪਤਾ ਹੈ ਕਿ ਕਿਹੋ ਜਿਹੇ ਸ਼ਬਦ ਮੇਰੇ ਧੁਰ ਅੰਦਰ ਉਤਰ ਜਾਂਦੇ ਹਨ।

ਮੈਂ ਅਜ ਤਕਰੀਰ ਕਰਦਿਆਂ ਇਕ ਵਾਰ ਤਾਂ ਮਸਾਂ ਰੋਣੋਂ ਬਚਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਦੁਹਰਾਂਦਿਆਂ ਗੱਚ ਭਰ ਆਇਆ ਤੇ ਕਿਸੇ ਤਰ੍ਹਾਂ ਆਪਣੇ ਆਪ ਤੇ ਕਾਬੂ ਪਾਇਆ। ਸਤਿਗੁਰੂ ਰਾਮ ਸਿੰਘ ਜੀ ਬਾਰੇ ਜ਼ਿਕਰ ਕਰਦਿਆਂ ਸੰਗਤ ਨੂੰ ਅਪੀਲ ਕੀਤੀ ਕਿ ਉਹ ਇਕ ਮੁਠ ਰਹਿ ਕੇ, ਵਰਤਮਾਨ ਸਤਿਗੁਰੂ ਜੀ ਦੇ ਹੱਥ ਮਜ਼ਬੂਤ ਕਰੇ।

ਅੱਜ ਸ੍ਰੀ ਰਘੁਬੀਰ ਸਿੰਘ ਕਰੀਵਾਲਾ ਦਾ ਅਨੰਦ ਕਾਰਜ ਹੋ ਗਿਆ। ਸ੍ਰ. ਹਰੀ ਸਿੰਘ ਸਰਪੰਚ ਕਰੀਵਾਲਾ ਦੀ ਵਿਚੋਲਗੀ ਪਰਵਾਨ ਚੜ੍ਹੀ।

### ੩ ਫਰਵਰੀ ੧੯੬੦
### ਜੀਵਨ ਨਗਰ

**ਬਸੰਤ**

ਅੱਜ ਬਸੰਤ ਦਾ ਤਿਉਹਾਰ ਜੀਵਨ ਨਗਰ ਵਾਲੇ ਮਨਾ ਰਹੇ ਹਨ। ਸਵੇਰੇ ਆਸਾ ਦੀ ਵਾਰ ਉਪਰੰਤ ਪ੍ਰੀਤਮ ਸਿੰਘ ਗਿਆਨ ਕੋਰ ਦੇ ਲੜਕੇ ਦਾ ਰਾਣੀਆਂ ਦੇ ਸ੍ਰ. ਪ੍ਰਤਾਪ ਸਿੰਘ ਦੀ ਲੜਕੀ ਨਾਲ ਅਨੰਦ ਕਾਰਜ ਹੋਇਆ।

ਦੋ ਘੰਟੇ ਤਕ ਤਾਂ ਨਾਮਧਾਰੀ ਮਹਾ ਵਿਦਿਆਲਾ ਦੇ ਵਿਦਿਆਰਥੀਆਂ ਆਪਣੀਆਂ ਕਵਿਤਾਵਾਂ ਤੇ ਸ਼ਬਦ ਕੀਰਤਨ ਨਾਲ ਅਨੰਦ ਬੰਨ੍ਹੀ ਰਖਿਆ। ਮਾਸਟਰ ਨਿਹਾਲ ਸਿੰਘ ਜੀ ਦੀ ਤਕਰੀਰ ਤੋਂ ਪਿਛੋਂ ਮੈਂ ਵੀ ਇਕ ਚੰਗੀ ਗੁੰਦਵੀਂ ਵਿਆਖਿਆ ਗੁਰੂ ਜੀਵਨ ਤੇ ਦਿਤੀ। ਮੇਰਾ ਵਿਸ਼ਾ ਸੀ : ਸਤਿਗੁਰੂ ਰਾਮ ਸਿੰਘ ਜੀ ਅਤੇ ਅਮਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨਾਲ ਸਾਧ ਸੰਗਤ ਰਜਦੀ ਨਹੀਂ, ਹਰ ਤਰ੍ਹਾਂ ਦੇ ਦਰਸ਼ਨ ਅਤ੍ਰਿਪਤ ਅੱਖਾਂ ਨਾਲ ਵੇਖਦੇ ਰਹਿੰਦੇ ਹਨ।

ਸਤਿਗੁਰੂ ਜੀ ਨੇ ਮੈਨੂੰ ਕਲ੍ਹ ਹੋਣ ਵਾਲੇ ਬਸੰਤ ਦੇ ਮੇਲੇ ਤੇ ਵੀ ਪਹੁੰਚਣ ਲਈ ਆਗਿਆ ਕੀਤੀ।

### ੪ ਫਰਵਰੀ ੧੯੬੦
### ਸਰਸਾ—ਬਸੰਤ

ਮੈਂ ੧੧-੩੦ ਵਜੇ ਹੀ ਸਰਸੇ ਪਹੁੰਚ ਸਕਿਆ। ੪ ਸ਼ਾਮੀ ਦੀਵਾਨ ਦੇ ਪਿੰਡਾਲ ਵਿਚ ਪਹੁੰਚਿਆ ਜਿਥੇ ਬਸੰਤ ਦਾ ਮੇਲਾ ਕੀਤਾ ਜਾ ਰਿਹਾ ਸੀ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੈਨੂੰ ੧੫ ਮਿੰਟ ਹੀ ਬੋਲਣ ਦਾ ਅਵਸਰ ਮਿਲਿਆ। ਸਰਸੇ ਵਿਚ ਮੇਰੀ ਇਹ ਪਹਿਲੀ ਹੀ ਤਕਰੀਰ ਸੀ। ਸ੍ਰ. ਅਵਤਾਰ ਸਿੰਘ ਝੱਬਰ ਮਾਸਟਰ ਅਮਰੀਕ ਸਿੰਘ ਆਦਿ ਮਿੱਤ੍ਰਾਂ ਨੇ ਮੇਰੀ ਕਹਿਣ-ਸਮਰਥਾ ਦੀ ਦਾਦ ਦਿਤੀ। ਨਿਤ ਨੇਮ ਸਮੇਂ ਮੇਰੀ ਅਚਲ ਸਮਾਧੀ ਵੇਖ ਕੇ ਸੰਤ ਤਰਨ ਸਿੰਘ ਵਹਿਮੀ, ਅਵਤਾਰ ਸਿੰਘ ਅਮਰੀਕ ਸਿੰਘ ਹੁਰੀਂ ਹੱਕੇ ਬੱਕੇ ਰਹਿ ਗਏ : ਕਮਿਊਨਿਸਟ ਨੇ ਇੰਜ ਸਮਾਧੀ ਲਾਈ ਰਖੀ ਹੈ ਜਿਵੇਂ ਕਿਤੇ ਅਭਿਆਸ ਕਰਦਾ ਰਿਹਾ ਹੋਵੇ।

**੫ ਫਰਵਰੀ ੧੯੬੦**
**ਸਰਸਾ**

ਆਸਾ ਦੀ ਵਾਰ ਸਰਸੇ ਪਿੰਡਾਲ ਵਿਖੇ ਹੀ ਲਗੀ ਭਾਵੇਂ ਸਤਿਗੁਰੂ ਜੀ ਦਾ ਰਾਤੀਂ ਡੇਰਾ ਸੰਤ ਹਰਨਾਮ ਸਿੰਘ ਖੈਰਪੁਰ ਵਾਲਿਆਂ ਦੇ ਘਰ ਸੀ। ਦੀਵਾਨ ਦੀ ਸਮਾਪਤੀ ਬਾਅਦ ਮੈਂ ਵੀ ਖੈਰਪੁਰ ਸਤਿਗੁਰੂ ਜੀ ਦੇ ਡੇਰੇ ਗਿਆ। ਏਥੇ ਸੰਤ ਇੰਦਰ ਸਿੰਘ ਜੀ ਚਕਰਵਰਤੀ ਅਤੇ ਰਜਿੰਦਰ ਸਿੰਘ ਗੁਰੂਸਰ (ਗਦੋਂ ਤੋਂਬ) ਮਿਲੇ। ਮੈਂ ਚੁਪ ਕੀਤਾ ਗੱਲਾਂਬਾਤਾਂ ਸੁਣਦਾ ਰਿਹਾ। ਸਾਡੇ ਬਚਪਨ ਵਿਚ ਪੰਡਤ ਅੱਜ ਕੱਲ੍ਹ ਸਰਦਾਰ ਰਜਿੰਦਰ ਸਿੰਘ ਦੀਆਂ ਗੱਲਾਂ ਦਾ ਸੁਆਦ ਲਿਆ। ਗੱਲ ਬਨਾਣ ਵਿਚ ਬੜਾ ਉਸਤਾਦ ਹੈ। ਏਸੇ ਸਿਫਤ ਕਾਰਨ, ਸਤਿਗੁਰੂ ਜਗਜੀਤ ਸਿੰਘ ਜੀ ਬਚਪਨ ਵਿਚ ਵੀ ਇਸ ਨਾਲ ਦੋਸਤੀ ਰਖਦੇ ਰਹੇ ਹਨ।

**੧੧ ਫਰਵਰੀ ੧੯੬੦**
**ਜੀਵਨ ਨਗਰ**

ਸਤਿਗੁਰੂ ਜੀ ਤੇ ਮਹਾਰਾਜ ਜੀ ਜੀਵਨ ਨਗਰ ਆਕੇ ਕੁਝ ਘੰਟੇ ਹੀ ਠਹਿਰੇ। ਰਾਤੀਂ ਕਿਤੇ, ਕਵੇਲੇ ਪਹੁੰਚੇ ਸਨ ਤੇ ਅੱਜ ਲਉਢੇ ਵੇਲੇ ਚਾਰ ਪੰਜ ਵਜੇ ਤਕ ਹੀ ਏਥੇ ਰੁਕੇ। ਸਤਿਗੁਰੂ ਜੀ ਥੋੜੇ ਸਮੇਂ ਲਈ ਸੰਤ ਨਗਰ ਵੀ ਗਏ।

ਮੈਨੂੰ ਸੱਦਕੇ, ਸੰਤ ਨਗਰ ਵਿਚ ਗੁਰੂ ਰਵਿਦਾਸ ਦੇ ਮਨਾਏ ਜਾ ਰਹੇ ਦਿਹਾੜੇ ਵਿਚ ਆਪਣੇ ਵਲੋਂ ਸੰਦੇਸ ਦੇਣ ਲਈ ਕੁਝ ਸ਼ਬਦ ਤੇ ਵਿਚਾਰ ਦਸੇ।

**੧੨ ਫਰਵਰੀ ੧੯੬੦**
**ਸੰਤ ਨਗਰ**

ਅੱਜ ਸੰਤ ਨਗਰ ਵਿਚ ਭਗਤ ਰਵਿਦਾਸ ਜੀ ਦਾ ਜਨਮ ਦਿਹਾੜਾ ਬੜੇ ਉਤਸਾਹ ਨਾਲ ਮਨਾਇਆ ਜਾ ਰਿਹਾ ਸੀ। ਸ੍ਰ. ਗੁਰਬਖਸ਼ ਸਿੰਘ ਰਾਹੀ ਐਮ. ਐਨ. ਏ. ਸਕੱਤਰੀ ਦੇ ਫਰਜ਼ ਨਿਬਾਹ ਰਹੇ ਸਨ। ਮੈਂ ਵਕਤ ਲੈਕੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਦੇਸ਼ ਹਾਜ਼ਰ ਸੰਗਤਾਂ ਨੂੰ ਸੁਣਾਇਆ।

...

...

**੧੬ ਸਤੰਬਰ ੧੯੬੧**

ਸਤਿਗੁਰੂ ਜਗਜੀਤ ਸਿੰਘ ਜੀ ਨੇ ਅਜ ਪਾਕਿਸਤਾਨ ਜਾਣਾ ਹੈ। ਸਾਰਾ ਦਿਨ ਲਹੌਰ ਰਹਿਕੇ ਰਾਤ ਨੂੰ ਵਾਪਸ ਪਰਤਣਾ ਹੈ। ਉਥੇ ਰਾਮ ਚੰਦ ਪਟਵਾਰੀ ਪਿਸ਼ਾਵਰ, ਭਾਈ ਸੰਦਲ ਤੇ ਭਾਈ ਸੁੰਦਰ (ਗੁਰੂ ਘਰ ਦੇ ਪੁਰਾਣੇ ਰਾਗੀਆਂ ਰਬਾਬੀਆਂ) ਤੋਂ ਬਿਨਾ ਗਿਆਨੀ ਅਬਾਦੁਲਾ ਜੀ ਤੇ ਹੋਰ ਸੱਜਣਾਂ ਨੂੰ ਮਿਲਣਾ ਹੈ।

**੩ ਜਨਵਰੀ ੧੯੬੨**
**ਜੀਵਨ ਨਗਰ**

ਸਤਿਗੁਰੂ ਜੀ ਨੂੰ ਚਿੱਠੀ ਲਿਖੀ ਸੰਖੇਪ ਜਿਹੀ ਕਿ ਮਿਲਣ ਨੂੰ ਜੀ ਕਰਦਾ ਹੈ, ਕਦੋਂ ਆਓਗੇ ?

**੪ ਜਨਵਰੀ ੧੯੬੨**
**ਜੀਵਨ ਨਗਰ**

ਗਿਆਰਾਂ ਵਜੇ ਦੇ ਕਰੀਬ ਸਤਿਗੁਰੂ ਜਗਜੀਤ ਸਿੰਘ ਜੀ ਆ ਪਹੁੰਚੇ। ਦੁਨੀਆ ਘੜੀਆਂ

ਪਲਾਂ ਵਿਚ ਹੀ ਦਰਸ਼ਨ ਕਰਨ ਲਈ ਇਕੱਤਰ ਹੋ ਗਈ। ਮਾਤਾ ਜੀ ਵੀ ਨਾਲ ਆਏ ਹੋਏ ਸਨ। ਜਦੋਂ ਮੈਂ ਜਾਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਉੱਤਰ ਵਿਚ ਆਪਨੇ ਮੁਸਕਾਂਦਿਆਂ ਕਿਹਾ : 'ਚਿੱਠੀ ਮਿਲੀ। ਥੋੜੇ ਲਫਜ਼। ਪਰ ਖੂਬਸੂਰਤ ਤੇ ਖਿੱਚਵੇਂ।' ਸਾਰਾ ਦਿਨ ਹੀ ਜੀਵਨ ਨਗਰ ਤੇ ਇਕ ਬਹਾਰ ਛਾਈ ਰਹੀ। ਦੂਰ ਨੇੜੇ ਦੇ ਪਿੰਡਾਂ ਦੇ ਲੋਕ ਦਿਨ ਭਰ ਦਰਸ਼ਨ ਕਰਨ ਲਈ ਆਉਂਦੇ ਜਾਂਦੇ ਰਹੇ।

**੯ ਜਨਵਰੀ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਦੇ ਦਰਸ਼ਨ ਕਰਨ ਤੇ ਮਿਲਣ ਅੱਜ ਵੀ ਬਹੁਤ ਸਾਰੇ ਲੋਕੀਂ ਆਏ। ਆਜ਼ਾਦ ਹਰਬੰਸ ਸਿੰਘ ਚੋਧਰੀ ਦੇਵੀ ਲਾਲ ਦੀ ਹਮਾਇਤ ਜਾਂ ਹੋਰ ਕਿਸੇ ਕੰਮ ਆਇਆ। ਆਪਣੇ ਨਾਲ ਇਹ ਚੋਧਰੀ ਸੂਰਜ ਭਾਨ ਨੂੰ ਲੈ ਕੇ ਏਥੇ ਪਹੁੰਚਾ। ਸਤਿਗੁਰੂ ਜੀ ਨੇ ਸੂਰਜ ਭਾਨ ਨੂੰ ਕਿਹਾ ਕਿ ਉਸਨੇ ਆਜ਼ਾਦ ਨਾਲ ਆਕੇ ਚੰਗਾ ਕੰਮ ਨਹੀਂ ਕੀਤਾ।

ਆਜ਼ਾਦ ਦਾ ਪਹਿਲਾਂ ਸਤਿਗੁਰਾਂ ਤੇ ਸੰਗਤ ਨਾਲ ਅੱਛਾ ਸੰਬੰਧ ਸੀ ਪਰ ਜਦ ਤੋਂ ਉਹ ਦੇਵੀ ਲਾਲ ਨਾਲ ਰਲ ਗਿਆ ਹੈ ਉਸ ਦਾ ਬੋਲ ਬਾਣੀ ਵਿਗੜ ਗਿਆ ਹੈ।

ਬਾਵਾ ਨਿਰੰਜਨ ਸਿੰਘ ਕਰੀਵਾਲਾ ਮੇਰੇ ਪਾਸ ਆਇਆ ਅਤੇ ਕਹਿਣ ਲਗਾ ਕਿ ਸਤਿਗੁਰੂ ਜੀ ਨੂੰ ਮਿਲਕੇ ਸ੍ਰ. ਵਰਿਆਮ ਸਿੰਘ ਰੋਥਕਾ (ਤਫਰਕਾ—ਸਾਡੇ ਪਿੰਡ ਦਾ, ਸਾਡਾ ਮਿੱਤਰ, ਸੰਬੰਧੀ) ਦੀ ਮਦਦ ਲਈ ਅਰਜ਼ ਕਰਨੀ ਹੈ।

ਅੱਜ ਕੁਝ ਜਨਸੰਘੀ ਵੀ ਸਤਿਗੁਰੂ ਜੀ ਨੂੰ ਮਿਲਣ ਤੇ ਵੋਟਾਂ ਬਾਰੇ ਉਹਨਾਂ ਦੀ ਸਪੋਰਟ ਲੈਣ ਦੀ ਬੇਨਤੀ ਕਰਨ ਆਏ।

ਢਾਈ ਵਜੇ ਸਤਿਗੁਰੂ ਜੀ ਅਮ੍ਰਿਤਸਰ ਕਲਾਂ ਦੇ ਕਿਸੇ ਸਿੰਘ ਦੇ ਘਰ ਭੋਗ ਪੈਣ ਦੇ ਅਵਸਰ ਤੇ ਪਧਾਰੇ। ਸ਼ਾਇਦ ਸ੍ਰ. ਤੇਜਾ ਸਿੰਘ ਸਰਸਾ ਦੀ ਭਣੇਵੀਂ ਦੇ ਘਰ ਭੋਗ ਪੈਣਾ ਸੀ।

**੧੦ ਜਨਵਰੀ ੧੯੬੨**

**ਮੌਸਮ ਚੋਣਾਂ ਦਾ**

ਆਸਾ ਦੀ ਵਾਰ ਦਾ ਕੀਰਤਨ ਸੰਤ ਨਗਰ ਵਿਖੇ ਹੋਇਆ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਵਾਰ ਦੇ ਭੋਗ ਤੋਂ ਪਿਛੋਂ ਮੈਨੂੰ ਵੀ ਕੋਲ ਬੁਲਾ ਕੇ ਬੈਠਾਇਆ। ਜੁੜੇ ਹੋਏ ਨਾਮਧਾਰੀਆਂ ਨੂੰ ਜਥੇਬੰਦੀ ਬਣਾਕੇ ਰੋਜ਼ਾਨਾ ਮਿਲ ਬੈਠ ਕੇ ਇਕ ਘੰਟਾ ਨਾਮ ਸਿਮਰਨ ਦੀ ਪ੍ਰੇਰਨਾ ਦਿਤੀ। 'ਨਵਾ ਹਿੰਦੁਸਤਾਨ' (ਰੋਜ਼ਾਨਾ ਦਿੱਲੀ ਤੋਂ ਨਿਕਲਦੇ) ਅਖਬਾਰ ਦੀ ਮਦਦ ਲਈ ਜ਼ੋਰ ਦਿਤਾ।

ਜੀਵਨ ਨਗਰ ਆਏ ਤਾਂ ਬਹੁਤ ਦੁਨੀਆਂ ਦਾ ਇਕੱਠ ਸੀ। ਸੀਤਾ ਰਾਮ ਬਾਗੜਾ ਆਪਣੇ ਹਮਾਇਤੀਆਂ ਨਾਲ ਵੋਟਾਂ ਵਾਸਤੇ ਆਇਆ ਹੋਇਆ ਸੀ। ਏਸੇ ਤਰ੍ਹਾਂ ਰੀਜ਼ਰਵ ਸੀਟ (ਜੀਵਨ ਨਗਰ ਦਾ ਇਲਾਕਾ ਇਸ ਵਿਚ ਆਉਂਦਾ ਹੈ) ਵਾਸਤੇ ਕੇਸਰਾ ਰਾਮ ਹਰੀਜਨ ਵੀ ਆਇਆ। ਸਭ ਨੇ ਸਤਿਗੁਰੂ ਜੀ ਨਾਲ ਵਖ ਵਖ ਗੱਲਾਂ ਕੀਤੀਆਂ।

ਪ੍ਰੇਮ ਨਾਥ ਵਕੀਲ (ਆਜ਼ਾਦ ਹਰੀਜਨ) ਲੀਲਾਧਰ ਦੁਖੀ ਤੇ ਬਲਦੇਵ ਬਖਸ਼ੀ ਕਮਿਊ-ਨਿਸਟ ਸਾਥੀਆਂ ਨੂੰ ਨਾਲ ਲੈ ਕੇ ਆਇਆ ਉਹਨਾਂ ਵੀ ਇਕਲਿਆਂ ਸਤਿਗੁਰੂ ਜੀ ਨਾਲ ਬਾਗ ਵਿਚ ਬੈਠ ਕੇ ਗੱਲਬਾਤ ਕੀਤੀ।

੪-੩੦ ਵਜੇ ਲਉਂਦੇ ਵੇਲੇ ਸਤਿਗੁਰੂ ਜੀ ਸਕੂਲ ਵਿਚ ਗਏ। ਮੈਂ ਭੀ ਏਥੇ ਪਹੁੰਚਿਆ ਹੋਇਆ ਸਾਂ। ਨਾਮਧਾਰੀ ਵਿਦਿਆਲਾ (ਸਕੂਲ) ਦੇ ਨਤੀਜਿਆਂ ਤੇ ਸਤਿਗੁਰਾਂ ਦੁਖ ਦਾ ਇਜ਼ਹਾਰ

ਕੀਤਾ। ਖੱਡੀਆਂ ਵਾਲਿਆਂ ਦਾ ਕੰਮ ਵੀ ਵੇਖਿਆ ਗਿਆ।

## ਅ-ਗਰੰਥੀ

'ਅਕਾਲੀ ਪਤ੍ਰਿਕਾ' ਜਲੰਧਰ ਦੀ ਇਕ ਖਬਰ ਬੜਾ ਸਮਾਂ ਗੱਲਬਾਤ ਦਾ ਵਿਸ਼ਾ ਬਣੀ ਰਹੀ ਜਿਸ ਅਨੁਸਾਰ ਰੱਬ ਨਾਲ ਧੋਖਾ ਕਰਨ ਵਾਲੇ ਇਕ ਗਰੰਥੀ ਭਾਈ ਨੇ ਦੁਖ ਨਿਵਾਰਨ ਗੁਰਦੁਆਰਾ ਪਟਿਆਲਾ ਵਿਚ ਰਾਤੀਂ ਆਪਣੀ ਥਾਂ ਇਕ ਅਨਪੜ੍ਹ ਨੂੰ ਬੈਠਾ ਕੇ ਘਰ ਜਾ ਸੁਖ ਲਿਆ। ਮੈਨੇਜਰ ਨੇ ਆਕੇ ਗਰੰਥੀ ਦੀ ਕਰਤੂਤ ਫੜੀ।

ਇਕ ਸਜਨ ਨੇ ਕਾਨਪੁਰ ਦੇ ਗੁਮਟੀ ਨੰ: ੫ ਦੇ ਇਕ ਗੁਰਦੁਆਰਾ ਵਿਚ ਸ਼ਰਾਬ ਰਖੀ ਤੇ ਵੇਚੀ ਜਾਂਦੀ ਦੀ ਖਬਰ ਸੁਣਾਈ ਜਿਸਨੂੰ ਪੁਲਿਸ ਦੋ ਛਾਪਿਆਂ ਦੌਰਾਨ ਵੀ ਪਕੜ ਨ ਸਕੀ। ਘਰ ਦੀ ਫੁਟ ਨੇ ਜਦੋਂ ਤੀਜਾ ਛਾਪਾ ਮਰਵਾਇਆ ਤਾਂ ਗਰੰਥ ਸਾਹਿਬ ਜੀ ਦੇ ਅਗੇ ਤੇ ਪਿਛਿਓਂ ਕੇਵਲ ੪੦ ਬੋਤਲਾਂ ਸ਼ਰਾਬ ਬਰਾਮਦ ਹੋਈ।

## ਨਾਮਧਾਰੀ ਸਾਹਿਤ ਸਭਾ

ਰਾਤੀਂ ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ਹੋਈ। ਤਰਨ ਸਿੰਘ ਜੀ ਵਹਿਮੀ ਬੁੱਢੀ ਉਮਰੇ ਬੜੀ ਮਾੜੀਓਂ ਆਏ। ਮੈਂ ਵੀ ਇਕ ਘੰਟੇ ਲਈ ਸਾਹਿਤ ਸਭਾ ਦੀ ਕਾਰਵਾਈ ਸੁਣੀ ਵੇਖੀ। ਨਿਰਨਾ ਹੋਇਆ ਕਿ ਹੌਲੇ ਤਕ ਸਭਾ ਵਲੋਂ ਇਕ ਕਿਤਾਬ ਜ਼ਰੂਰ ਛਪਵਾਈ ਜਾਵੇ।

### ੧੧ ਜਨਵਰੀ ੧੯੬੨

ਅੱਜ ੧੨ ਵਜੇ ਦੁਪਹਿਰ ਕੰਠੀ ਜੀਵਨ ਨਗਰ ਵਿਖੇ ਕਰੀਬ ੨੫੦ ਆਦਮੀਆਂ ਦਾ ਇਕੱਠ ਹੋਇਆ। ਇਹ ਲੋਕ ਦੂਰ ਨੇੜੇ ਦੇ ਪਿੰਡਾਂ ਦੇ ਸਨ ਜਿਹੜੇ ਇਲਾਕੇ ਦੀਆਂ ਵੋਟਾਂ ਕਿਸਨੂੰ ਪਾਈਆਂ ਜਾਣ ਦਾ ਫੈਸਲਾ ਕਰਨ ਲਈ ਜੁੜੇ ਸਨ। ਸ: ਅਵਤਾਰ ਸਿੰਘ ਭੱਬਰ ਨੇ ਮੈਨੂੰ ਆਰੰਭ ਵਿਚ ਹੀ ਵੋਟਾਂ ਬਾਰੇ ਕੁਝ ਕਹਿਣ ਲਈ ਖਲਿਹਾਰਿਆ। ਮੈਂ ਆਪਣੀ ਸਮਝ ਅਨੁਸਾਰ ਵੋਟ ਦੀ ਮਹੱਤਤਾ ਤੇ ਚਾਨਣ ਪਾਇਆ ਕਿ ਕਿਵੇਂ ਜਮਾਤੀ ਦੁਸ਼ਮਨ ਨੂੰ ਪਾਈ ਵੋਟ ਸਾਡੇ ਖਿਲਾਫ ਹੀ ਵਰਤੀ ਜਾਂਦੀ ਹੈ ਤੇ ਕਿਵੇਂ ਮਿੱਤਰ ਸ਼ਕਤੀਆਂ ਇਸ ਹਥਿਆਰ ਤੋਂ ਲਾਭ ਪ੍ਰਾਪਤ ਕਰਦੀਆਂ ਹਨ।

ਸ: ਅਵਤਾਰ ਸਿੰਘ ਦੀ ਪਰੇਰਨਾ ਨਾਲ, ਅੰਤ ਨੂੰ ਹਰੀਜਨ ਕੇਸਰਾ ਰਾਮ ਦੇ ਹੱਕ ਵਿਚ ਫੈਸਲਾ ਹੋ ਗਿਆ।

ਸਤਿਗੁਰੂ ਜੀ ਨੂੰ ਜਦੋਂ ਇਸ ਫੈਸਲੇ ਦਾ ਪਤਾ ਲਗਾ ਤਾਂ ਉਹਨਾਂ ਕਿਹਾ ਮੇਰੀ ਦਿਲਚਸਪੀ ਤਾਂ ਰੱਤੀ ਦੇ ਇਲਾਕੇ ਵਿਚਲੇ ਕੈਂਡੀਡੇਟ ਦੀ ਮਦਦ ਕਰਨ ਦੀ ਸੀ ਪਰ ਜੋ ਏਥੇ ਫੈਸਲਾ ਹੋਇਆ ਹੈ ਤਾਂ ਇਹ ਵੀ ਸੁਹਣੀ ਗੱਲ ਹੈ।

ਮੀਟਿੰਗ ਇਸ ਫੈਸਲੇ ਨਾਲ ਵੀ ਖਤਮ ਹੋਈ ਕਿ ੧੪ ਜਨਵਰੀ ਨੂੰ ਕਰੀਵਾਲੇ ਦੇ ਮੇਲੇ ਤੇ ਗਿਆਰਾਂ ਵਜੇ ਕੇਸਰਾ ਰਾਮ ਆਵੇ ਤੇ ਏਥੇ ਜੁੜੇ ਲੋਕਾਂ ਸਾਹਵੇਂ ਆਪਣੀ ਪੁਜ਼ੀਸ਼ਨ ਸਪਸ਼ਟ ਕਰੇ।

ਸੰਤ ਮੰਗਲ ਸਿੰਘ ਲਾਇਲਪੁਰੀ ਵੀ ਰਾਤ ਦੇ ਏਥੇ ਆਏ ਹੋਏ ਹਨ।

### ੧੨ ਜਨਵਰੀ ੧੯੬੨

ਸੰਤ ਮੰਗਲ ਸਿੰਘ ਅਤੇ ਮੈਂ ਸੰਤ ਨਗਰੋਂ ਸਵੇਰੇ ਜੀਵਨ ਨਗਰ ਪਹੁੰਚੇ ਤਾਂ ਸਤਿਗੁਰੂ ਜੀ ੧੦-੩੦ ਵਜੇ ਤਕ ਜੀਵਨ ਨਗਰੋਂ ਜਾ ਚੁਕੇ ਸਨ। ਉਹ ਮਾਘੀ ਦੇ ਮੇਲੇ ਮੁਕਤਸਰ ਲਈ ਤੁਰੇ ਸਨ। ਰਾਹ ਵਿਚ ਉਹਨਾਂ ਦਾ ਕੀ ਪ੍ਰੋਗਰਾਮ ਹੈ ਇਸ ਦਾ ਕੋਈ ਪਤਾ ਨਹੀਂ।

### ੧੪ ਜਨਵਰੀ ੧੯੬੨

ਸੰਤ ਮੰਗਲ ਸਿੰਘ ਜੀ ਅਤੇ ਮੈਂ ੯-੩੦ ਵਜੇ ਟੈਕਸੀ ਸਾਈਕਲ ਤੇ ਕਰੀਵਾਲੇ ਗਏ। ਕਰੀਵਾਲੇ ਆਕੇ ਪਤਾ ਲਗਾ ਕਿ ਸ੍ਰੀ ਕੇਸਰਾ ਰਾਮ ਨੂੰ ਖਬਰ ਨਹੀਂ ਕੀਤੀ ਜਾ ਸਕੀ। ਇਸ ਵਾਸਤੇ

ਉਹ ਦੀਵਾਨ ਵਿਚ ਨਹੀਂ ਆ ਸਕੇਗਾ । ਇਹ ਮੇਲਾ ਪੱਛਮੀ ਕਰੀਵਾਲੇ ਵਿਚ ਹੋਇਆ । ਇਸ ਦੇ ਮੱਢੀ ਵਡਾਣੀਏ ਸੰਤ ਚਤਰ ਸਿੰਘ ਹਰੀ ਸਿੰਘ ਹੁਰੀਂ ਸਨ । ਉਹਨਾਂ ਨੇ ਸੰਤ ਪ੍ਰੀਤਮ ਸਿੰਘ ਜੀ ਚੇਲੇਕਿਆ ਵਾਲਿਆਂ ਦੇ ਸਨੇਹ ਵਿਚ ਇਹ ਅਯੋਜਨ ਕੀਤਾ ਸੀ । ਇਕ ਅਖੰਡ ਪਾਠ ਦਾ ਭੋਗ ਵੀ ਅੱਜ ਹੀ ਪੈਣਾ ਸੀ ।

ਸ੍ਰੀ ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ ਦੋਵੇਂ ਬੇਬੇ ਜੀ ਅਤੇ ਦੋਵੇਂ ਠਾਕਰ ਇਸ ਅਵਸਰ ਤੇ ਕਰੀਵਾਲੇ ਪਹੁੰਚੇ । ਮੰਗਲ ਸਿੰਘ ਜੀ ਵਿਛੜ ਗਏ ਤੇ ਅਸੀਂ ਸਾਰਾ ਦਿਨ ਇਕ ਦੂਜੇ ਨੂੰ ਲਭਦਿਆਂ ਹੀ ਗਵਾ ਦਿਤਾ ।

ਸਤਿਗੁਰੂ ਜੀ ਨੇ ਦੱਸਿਆ ਕਿ ਅੰਮ੍ਰਿਤਸਰੋਂ ਲਗ ਕੇ ਹਿਸਾਰ ਤਕ ਸਾਰੇ ਲੋਕੀਂ ਅਕਾਲੀਆਂ ਦੇ ਖਿਲਾਫ ਹੋ ਗਏ ਹਨ । ਅਜੇ ਪੰਦਰਾਂ ਦਿਨ ਪਹਿਲਾਂ ਸਭੋ ਲੋਕ ਅਕਾਲੀਆਂ ਦੇ ਸਪੋਰਟਰ ਜਾਪਦੇ ਹਨ । ਅੱਜ ਕਲ ਲੋਕੀਂ ਕਾਂਗਰਸ ਦੇ ਹੱਕ ਵਿਚ ਵੀ ਗੱਲਾਂ ਕਰਦੇ ਹਨ ।

ਸੰਤ ਮੰਗਲ ਸਿੰਘ ਜੀ ਨੂੰ ਕਰੀਵਾਲੇ ਹੀ ਛੱਡ ਮੈਂ ਸਤਿਗੁਰੂ ਜੀ ਦੀ ਆਗਿਆ ਨਾਲ ਸੰਤ ਨਗਰ ਪਹੁੰਚ ਸ: ਭਗਤ ਸਿੰਘ, ਸੰਤ ਕਰਤਾਰ ਸਿੰਘ ਅਤੇ ਬੀਬੀ ਪ੍ਰਸਿਨੀ ਨੂੰ ਕਰੀਵਾਲੇ ਹਜ਼ੂਰ ਨੂੰ ਮਿਲਣ ਲਈ ਭੇਜਿਆ ।

ਸਤਿਗੁਰਾਂ ਮੈਨੂੰ ਕਰੀਵਾਲੇ ਕਿਹਾ ਕਿ ਮੈਂ ਕਾਮਰੇਡ ਅਜੈ ਘੋਸ਼ ਦੇ ਗੁਜ਼ਰ ਜਾਣ ਤੇ ਅਫਸੋਸ ਦੀ ਤਾਰ ਕਮਿਊਨਿਸਟ ਪਾਰਟੀ ਦੇ ਦਫਤਰ ਨੂੰ ਉਹਨਾਂ ਵਲੋਂ ਦਿਆਂ ।

### ੧੫ ਜਨਵਰੀ ੧੯੬੨

ਸਤਿਗੁਰੂ ਜੀ ਛੇਤੀ ਹੀ ਦਿੱਲੀ ਨੂੰ ਜਾ ਰਹੇ ਹਨ । ਉਹ ਗਿਆਰਾਂ ਵਜੇ ਨੂੰ ਦਿੱਲੀ ਲਈ ਤੁਰ ਹੀ ਪਏ ।

### ੧੬ ਜਨਵਰੀ ੧੯੬੨

ਮਹਾਰਾਜ ਬੀਰ ਸਿੰਘ ਜੀ ਮੇਰੇ ਕੋਠੀ ਪਹੁੰਚਣ ਤੋਂ ਪਹਿਲੋਂ ਹੀ ਮਲੇਰਕੋਟਲੇ ਦੇ ਮੇਲੇ ਵਾਸਤੇ ਚਲੇ ਗਏ ।

ਰਾਤ ਨੂੰ ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ਹੋਈ । ਬਹੁਤ ਸਾਰੀਆਂ ਵਿਚਾਰਾਂ ਉਪਰੰਤ ਹਰਭਜਨ ਸਿੰਘ ਪਰਵਾਨਾ ਦੇ ਘਰ ਲੜਕਾ ਹੋਣ ਦੀ ਖੁਸ਼ੀ ਵਿਚ ਬਰਫੀ ਅਤੇ ਲੱਡੂਆਂ ਨਾਲ ਮੈਂਬਰਾਂ ਨੂੰ ਰਜਾਇਆ ਗਿਆ ।

### ੨੦ ਜਨਵਰੀ ੧੯੬੨
### ਜੀਵਨ ਨਗਰ

ਅੱਜ ਸਵੇਰੇ ਤੋਂ ਪੂਰੇ ਦੀ ਵਾ ਚੱਲ ਪਈ । ਸਾਰਾ ਦਿਨ ਘੱਟਾ ਉਡਦਾ ਰਿਹਾ । ਸ਼ਾਮ ਤਕ ਮਾੜੀ ਮਾੜੀ ਬੱਦਲਵਾਈ ਵੀ ਹੋ ਗਈ ।

ਰਾਤੀਂ ਕਵੀ ਦਰਬਾਰ ਹੋਣਾ ਸੀ । ਪਰ ਮੇਲੇ ਉਤੇ ਲਾਊਡ ਸਪੀਕਰ ਨਾ ਮਿਲਣ ਕਰਕੇ ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ਹੀ ਹੋਈ । ਸੰਤ ਤਰਨ ਸਿੰਘ ਵਹਿਮੀ, ਸਾਧੂ ਸਿੰਘ ਕਿਸਾਨ ਰਾਮਪੁਰੋਂ ਤੇ ਮਾਸਟਰ ਅਮਰੀਕ ਸਿੰਘ ਅਮਰਤਸਰ ਤੋਂ ਆਏ । ਮੀਟਿੰਗ ਵਿਚ ਕਾਮਰੇਡ ਅਜੈ ਕੁਮਾਰ ਘੋਸ਼ ਬਾਬਤ ਸ਼ੋਕ ਪ੍ਰਸਤਾਵ ਪਾਸ ਕਰਕੇ ਹੋਰ ਗੱਲਾਂ ਤੇ ਵਿਚਾਰਾਂ ਹੋਈਆਂ । ਸੰਤ ਤਰਨ ਸਿੰਘ ਅਤੇ ਮੈਨੂੰ ਕੇਂਦਰੀ ਪੰਜਾਬੀ ਲੇਖਕ ਸਭਾ ਦੀ ਚੋਣ ਉਤੇ ਜਾਣ ਵਾਸਤੇ ਸਭਾ ਨੇ ਜ਼ੋਰ ਦਿਤਾ । ਮਾ: ਅਮਰੀਕ ਸਿੰਘ ਦੇ ਬੁੱਧੀਮਾਨੀ ਚੋਂ ਪਾਸ ਹੋਣ ਦੀ ਖੁਸ਼ੀ ਵਿਚ ਮੌਕੇ ਉਤੇ ਸਤਾਰਾਂ ਮੈਂਬਰਾਂ ਵਿਚ ਲੱਡੂ-ਬਰਫੀ ਵੰਡੇ ਗਏ । ਮੀਟਿੰਗ ਰਾਤੀਂ ਪੌਣੇ ਬਾਰਾਂ ਵਜੇ ਖਤਮ ਹੋਈ ।

## ੨੨ ਜਨਵਰੀ ੧੯੬੨
## ਜੀਵਨ ਨਗਰ

ਮਾਸਟਰ ਨਿਹਾਲ ਸਿੰਘ ਜੀ ਨੇ ਦੱਸਿਆ ਕਿ ਨਾਮਧਾਰੀ ਦਰਬਾਰ ਵਲੋਂ ਕਾਮਰੇਡ ਅਜੈ ਕੁਮਾਰ ਘੋਸ਼ (ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਸਵਰਗਵਾਸੀ ਸਕੱਤਰ) ਬਾਰੇ ਸ਼ੋਕ ਦਾ ਮਤਾ ਪਾਸ ਕੀਤਾ ਗਿਆ। ਅਤੇ ਇਕ ਮਤੇ ਰਾਹੀਂ ਨਾਮਧਾਰੀ ਇਲੈਕਸ਼ਨ ਬੋਰਡ ਕਾਇਮ ਕੀਤਾ ਗਿਆ ਹੈ। ਮਾਸਟਰ ਜੀ ਨੇ ਦਸਿਆ ਕਿ ਇਲੈਕਸ਼ਨ ਬੋਰਡ ਦੇ ਪ੍ਰਧਾਨ ਮਹਾਰਾਜ ਬੀਰ ਸਿੰਘ ਜੀ ਅਤੇ ਮੈਂਬਰ ਡਾ: ਧਿਆਨ ਸਿੰਘ ਸਕੱਤਰ ਨਾਮਧਾਰੀ ਦਰਬਾਰ ਤੇ ਸੂਬਾ ਗੁਰਬਖਸ਼ ਸਿੰਘ ਚੱਕ ਵਾਲਿਆਂ ਨੂੰ ਬਣਾਇਆ ਗਿਆ ਹੈ।

## ੨੫ ਜਨਵਰੀ ੧੯੬੨
## ਜੀਵਨ ਨਗਰ

ਸਤਿਗੁਰੂ ਜਗਜੀਤ ਸਿੰਘ ਜੀ ਰਾਤੀਂ ਆ ਗਏ। ਸਵੇਰੇ ਕੋਠੀ ਜਾ ਕੇ ਚਰਨ ਬੰਦਨਾ ਕੀਤੀ। ਉਹਨਾਂ ਦੇ ਚਰਨ ਬਸਤਰਾਂ ਵਿਚ ਛਿਪੇ ਹੋਏ ਸਨ ਪਰ ਮੈਂ ਅੱਜ ਸਨੇਹ ਸਤਿਕਾਰ ਦੇ ਮੂਡ ਵਿਚ ਸਾਂ, ਕਪੜਿਆਂ ਵਿਚ ਲੁਕੇ ਚਰਨਾਂ ਨੂੰ ਛੂਹਣ ਲਈ ਜਤਨ ਕੀਤਾ, ਪਰ ਅਸਫਲਤਾ ਮੇਰੇ ਚਰਨ ਚੁੰਮਦੀ ਰਹੀ। ਤਦ ਸਤਿਗੁਰੂ ਜੀ ਨੇ ਮੁਸਕਾਂਦਿਆਂ ਕਪੜੇ ਲਾਂਭੇ ਕਰ ਕੋਮਲ ਚਰਨਾਂ ਨੂੰ ਛੂਹਣ ਦਾ ਅਵਸਰ ਦਿਤਾ। ਸੁਖ ਆਨੰਦ ਪੁੱਛਣ ਬਾਦ ਗੱਲਬਾਤ ਚੱਲੀ। ਉਹ ਆਗਤ ਭਾਗਤ ਵਾਲੀ ਕੋਠੜੀ ਅਤੇ ਭਾਈ ਵਜ਼ੀਰ ਸਿੰਘ ਵਾਲੇ ਛੱਪਰ ਦੇ ਦਰਮਿਆਨ ਗੇਰਜ ਬਨਵਾਣਾ ਆਰੰਭ ਕਰਵਾ ਰਹੇ ਸਨ।

ਮੈਂ ਅਰਜ਼ ਕੀਤੀ : "ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ੫੦/- ਜਦੋਂ ਵੀ ਲੋੜ ਹੋਵੇ ਬਿਨਾ ਪੁਛਣੋਂ ਖਰਚ ਕਰਨ ਦੀ ਆਗਿਆ ਦਿਤੀ ਹੋਈ ਸੀ। ਇਸ ਅਧਿਕਾਰ ਦੀ ਵਰਤੋਂ ਦੀ ਮੈਨੂੰ ਲੋੜ ਹੀ ਨਹੀਂ ਪਈ। ਆਪ ਨੂੰ ਮਿਲ ਕੇ ਵੀ ਮੈਂ ਸਾਰੇ ਕੰਮ ਸਾਰ ਲੈਂਦਾ ਹਾਂ। ਪਰ ਕਦੇ ਕਦੇ ਇੰਜ ਵੀ ਲੋੜ ਪੈ ਸਕਦੀ ਹੈ ਕਿ ਆਪ ਤੋਂ ਬਿਨਾਂ ਕੰਮ ਕਰਨਾ ਪਏ। ਦੱਸੋ ਉਸ ਅਧਿਕਾਰ ਦੀ ਤਸਦੀਕ ਕਰਦੇ ਓ ਕਿ ਕੈਂਸਲ। ਉਹਨਾਂ ਕਿਹਾ : ਇਹ ਕਿਹੜੀ ਕਰਨ ਵਾਲੀ ਗੱਲ ਹੈ, ਤੁਹਾਡੇ ਅਧਿਕਾਰ ਇਸ ਤੋਂ ਬਹੁਤੇ ਹਨ।

ਮੇਰੀ ਇਕ ਦੂਜੀ ਗੱਲ ਦੇ ਉੱਤਰ ਵਿਚ ਹਜ਼ੂਰ ਨੇ ਕਿਹਾ : ਤੁਸੀਂ ਚਿੰਤਾ ਨਾ ਕਰਨਾ, ਮੈਂ ਤੁਹਾਨੂੰ ਕਿਸੇ ਤੋਂ ਵੀ ਘੱਟ ਨਹੀਂ ਸਮਝਦਾ।

ਤੇ ਫੇਰ ਸਤਿਗੁਰਾਂ ਨੇ ਕੁਝ ਚੋਣ-ਕਹਾਣੀਆਂ ਸੁਣਾਈਆਂ ਕਿਵੇਂ ਸ: ਪ੍ਰਤਾਪ ਸਿੰਘ ਕੈਰੋਂ ਨੇ ਸ: ਬਸੰਤ ਸਿੰਘ ਮੋਗਾ ਨੂੰ ਪੈਰੋਂ ਕਢਿਆ। ਸ: ਨਿਰੰਜਨ ਸਿੰਘ ਤਾਲਿਬ ਨੂੰ ਚੰਡੀਗੜ੍ਹ ਸੀਟ ਤੋਂ ਕਿਵੇਂ ਖਲ੍ਹਿਆਰਿਆ ਗਿਆ ਹੈ। ਸਤਿਗੁਰਾਂ ਦੱਸਿਆ ਕਿ ਸਰਦਾਰ ਕੈਰੋਂ ਨੇ ਜਿਨ੍ਹਾਂ ਦੀ ਮਦਦ ਨਹੀਂ ਕਰਨੀ ਉਨ੍ਹਾਂ ਦੇ ਰਾਹ ਆਪ ਹੀ ਭੀੜ ਦਿੰਦਾ ਹੈ।

ਸਤਿਗੁਰਾਂ ਇਹ ਵੀ ਕਿਹਾ ਕਿ ਕਾ: ਜਗਜੀਤ ਸਿੰਘ ਆਨੰਦ ਨੇ ਮਲੇਰਕੋਟਲੇ ਦੇ ਮੇਲੇ ਤੇ ਆਇਆਂ ਮੈਨੂੰ ਕਿਹਾ ਤੁਸਾਂ ਕੰਮ ਸੂਤਰ ਕਰ ਲਿਆ ਹੈ। ਇਹ ਨਹੀਂ ਪਤਾ ਲਗਾ ਕਿ ਉਸਨੇ ਇਹ ਗੱਲ ਕਿਉਂ ਕਹੀ।

## ੨੬ ਜਨਵਰੀ ੧੯੬੨
## ਜੀਵਨ ਨਗਰ

ਸੇਠ ਗੁਰਬਖਸ਼ ਸਿੰਘ ਪ੍ਰੀਤਮ ਜੀ ਦੀ ਮੈਨੂੰ ਚਿੱਠੀ ਆਈ ਕਿ ਸਤਿਗੁਰਾਂ ਨੇ ਮੈਨੂੰ ਪਿਆਰ ਨਾਲ ਪ੍ਰੀਤਮ ਕਹਿਕੇ ਨਹੀਂ ਬੁਲਾਇਆ ਸਗੋਂ ਸੇਠ ਹੀ ਆਖਕੇ ਸੱਦਿਆ ਹੈ। ਪਤਾ ਨਹੀਂ ਕਿਉਂ !

ਗਣਰਾਜ ਦਿਨ ਵਿਚ ਮੈਨੂੰ ਬੇਸੁਆਦੀ ਨਾਲ ਹੀ ਦੋ ਚਾਰ ਹੋਣਾ ਪਿਆ।

२७ जनवरी १९६२
ਜੀਵਨ ਨਗਰ

ਮੈਂ ਕੋਠੀ ਜਾਂਦਿਆਂ ਨੂੰ ਸਤਿਗੁਰੂ ਜੀ ਨਵੇਂ ਗੈਰਿਜ ਦੀ ਉਸਾਰੀ ਪਾਸ ਖਲੋਤੇ ਉਸਾਰੀ ਵੇਖ ਰਹੇ ਸਨ। ਫਿਰ ਚਲਦੇ ਫਿਰਦਿਆਂ ਦੂਜੀ ਵਾਰ ਮਿਲਣ ਤੇ ਬਹੁਤ ਸਾਰੀਆਂ ਗੱਲਾਂ ਹੋਰ ਦੱਸਕੇ ਆਖਿਆ : ਜੇ ਕੋਈ ਕਦੇ ਹੱਥ ਮਿਲਾਣ ਲਈ ਅਗੇ ਵਧਾਏ ਤਾਂ ਉਹਦੇ ਚਰਨੀਂ ਹੱਥ ਲਾ ਦੇਣਾ ਵੀ ਵਾਜਬ ਹੀ ਹੈ। ਇਸ ਹਾਰਦਿਕਤਾ ਨਾਲ ਦੂਜਾ ਪਾਸਾ ਜਿਤਿਆ ਜਾ ਸਕਦਾ ਹੈ।

੧੧ ਵਜੇ ਡਾਕਟਰ ਧਿਆਨ ਸਿੰਘ ਜਨਰਲ ਸਕੱਤਰ ਨਾਮਧਾਰੀ ਦਰਬਾਰ ਆਏ । ਮੈਂ ਸੁਆਗਤ ਸਤਿਕਾਰ ਕਰ ਆਪਣੇ ਕਮਰੇ ਵਿਚ ਲਿਆਂਦਾ। ਇਹ ਮਹਾਰਾਜ ਬੀਰ ਸਿੰਘ ਜੀ ਨਾਲ ਚੋਣਾਂ ਸੰਬੰਧੀ ਨਿਰਨਾ ਕਰਨ ਆਏ ਹਨ ਕਿ ਕਿਸ ਕਿਸ ਕੇਂਡੀਡੇਟ ਦੀ ਮਦਦ ਕਰਨੀ ਹੈ।

ਜਦੋਂ ਮੈਂ ਸਤਿਗੁਰੂ ਜੀ ਨਾਲ ਪਿੰਡੋਰੀ ਵਾਲੇ ਇਕ ਸੱਜਣ ਨਾਲ ਹੋਈ ਗੱਲਬਾਤ ਦਾ ਵੇਰਵਾ ਦਿੱਤਾ ਤਾਂ ਉਨ੍ਹਾਂ ਕਿਹਾ : ਤੂੰ ਕੇਵਲ ਛੇ ਮਹੀਨੇ ਵੇਖ, ਕਿੰਨਾ ਹੀ ਫਰਕ ਪੈ ਜਾਵੇਗਾ। ਸਭ ਕੁਛ ਠੀਕ ਹੋ ਜਾਵੇਗਾ। ਬਹੁਤ ਕੁਛ ਹੋਣ ਵਾਲਾ ਹੈ। ਇੰਜ ਲਗਦਾ ਸੀ ਜਿਵੇਂ ਉਹਨਾਂ ਇਸ ਇਲਾਕੇ ਵਿਚ ਹਰ ਕੀਮਤ ਤੇ ਸ਼ਾਂਤ ਮਾਹੋਲ ਬਣਾ ਦੇਣ ਦਾ ਫੈਸਲਾ ਕਰ ਲਿਆ ਹੁੰਦਾ ਹੈ।

੨੮ ਜਨਵਰੀ ੧੯੬੨
ਜੀਵਨ ਨਗਰ

ਅੱਜ ਧੁੰਧ ਏਨੀ ਪਈ ਕਿ ਹੱਥ ਪਸਾਰਿਆ ਨਹੀਂ ਸੀ ਲਭਦਾ। ੧੦ ਵਜੇ ਮੈਂ ਕੋਠੀ ਗਿਆ। ਸਤਿਗੁਰੂ ਜੀ ੯ ਵਜੇ ਦੇ ਹੀ ਸਰਸੇ ਕਿਸੇ ਦੇ ਪਾਠ ਦੇ ਭੋਗ ਉਤੇ ਗਏ ਹੋਏ ਸਨ।

ਇਕ ਵਜੇ ਤਕ ਦੂਰ ਨੇੜੇ ਦੇ ਪਿੰਡਾਂ ਦੇ ਢਾਈ ਤਿੰਨ ਸੌ ਆਦਮੀ ਜੁੜ ਗਏ । ਹਰੀਜਨ ਕੇਂਡੀਡੇਟ ਸ੍ਰੀ ਕੇਸਰਾ ਰਾਮ ਵੀ ਆ ਗਿਆ। ਇਹ ਪੰਜਾਬ ਅਸੈਂਬਲੀ ਲਈ ਕਾਂਗਰਸ ਟਿਕਟ ਤੇ ਖਲੋਤਾ ਹੈ। ਚੌਧਰੀ ਸ਼ਿਵ ਕਰਨ ਵੀ ਉਸਦੇ ਨਾਲ ਆਇਆ। ਜੁੜੇ ਹੋਏ ਲੋਕਾਂ ਵਿਚ ਸ੍ਰ: ਅਵਤਾਰ ਸਿੰਘ ਦੇ ਕਹਿਣ ਤੇ ਸ੍ਰੀ ਕੇਸਰਾ ਰਾਮ ਨੇ ਸਾਰੇ ਹਾਜ਼ਰ ਲੋਕਾਂ ਤੋਂ ਖਿਮਾ ਮੰਗੀ ਤੇ ਆਪਣੇ ਲਈ ਵੋਟਾਂ ਦੀ ਅਪੀਲ ਕੀਤੀ।

ਕਰੀਵਾਲੇ ਦੇ ਕੁਝ ਸਰੀਰਾਂ ਵਿਚ ਤਕਰਾਰ ਸੀ। ਉਹ ਸਤਿਗੁਰੂ ਜੀ ਦੀ ਸੇਵਾ ਵਿਚ ਨਿਪਟਾਰੇ ਲਈ ਆਏ। ਇਹ ਪਤਾ ਨਹੀਂ ਕਿ ਸਤਿਗੁਰਾਂ ਕਿਵੇਂ ਗੱਲ ਮੁਕਾਈ।

ਮਹਾਰਾਜ ਬੀਰ ਸਿੰਘ ਜੀ ਕਈ ਦਿਨਾਂ ਪਿਛੋਂ ਅੱਜ ਹੀ ਸਤਿਗੁਰੂ ਜੀ ਨਾਲ ਆਏ ਸਨ।

ਧੁੰਧ ਕਿਤੇ ੧੨ ਵਜੇ ਤੋਂ ਪਿਛੋਂ ਹੀ ਜਾ ਖਤਮ ਹੋਈ।

੨੯ ਜਨਵਰੀ ੧੯੬੨
ਜੀਵਨ ਨਗਰ

ਸਤਿਗੁਰੂ ਜੀ ਤੇ ਮਹਾਰਾਜ ਜੀ ਪਰਵਾਰਾਂ ਸਮੇਤ ਦਮਦਮੇ ਗਏ ਰਹੇ। ਦੋ ਵਜੇ ਤੋਂ ਬਾਅਦ ਹੀ ਕਿਤੇ ਵਾਪਸ ਮੁੜੇ। ਬੜੀ ਉਡੀਕ ਪਿਛੋਂ ਦਰਸ਼ਨਾਂ ਦਾ ਮੌਕਾ ਮਿਲਿਆ। ਉਹ ਪਸੂ ਵਾੜੇ ਵਲ ਜਾਂਦਿਆਂ ਸ੍ਰ: ਰਘਬੀਰ ਸਿੰਘ ਪੰਜ ਹਜ਼ਾਰੀਏ ਤੋਂ ਗਿਆਨੀ ਕਰਤਾਰ ਸਿੰਘ ਵਜ਼ੀਰ ਦੀ ਮਾਨਸਿਕ ਦਸ਼ਾ ਦਾ ਜ਼ਿਕਰ ਸੁਣ ਰਹੇ ਸਨ ਕਿ ਜਦੋਂ ਕੋਈ ਐਮ. ਐਲ. ਏ, ਉਹਨਾਂ ਤੋਂ ਕੰਮ ਕਰਵਾਣ ਜਾਂਦਾ ਹੈ ਤਾਂ ਉਹ ਆਪਣੇ ਵਿਰੋਧੀਆਂ ਦੇ ਕਾਗਜ਼ਾਂ ਤੇ ਦਸਤਖਤ ਕਰਨੋਂ ਕਿਵੇਂ ਸੰਕੋਚ ਕਰਦੇ ਹਨ।

### ੩੦ ਜਨਵਰੀ ੧੯੬੨
### ਜੀਵਨ ਨਗਰ

ਅੱਜ ਆਸਾ ਦੀ ਵਾਰ ਦਾ ਕੀਰਤਨ ਸੰਤ ਨਗਰ ਵਿਚ ਸੰਤ ਬਖਸ਼ੀਸ਼ ਸਿੰਘ ਦੇ ਘਰ ਹੋਇਆ। ਏਥੇ ਇਕ ਅਖੰਡ ਪਾਠ ਦਾ ਭੋਗ ਵੀ ਪਿਆ। ਅਰਦਾਸ ਉਪਰੰਤ ਸਤਿਗੁਰੂ ਜੀ ਨੇ ਦੀਵਾਨ ਵਿਚ ਹਾਜ਼ਰ ਸਜਣਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਉਹ ਆਪਣੇ ਵਿਚ ਘੁਸ ਆਏ ਸੱਪਾਂ ਤੋਂ ਬਚਣ। ਉਹ ਬਧੂਤ ਮੱਮੋ ਠਗਣੇ ਬਣਕੇ ਏਕਤਾ ਖੰਡਤ ਕਰਨ ਦੀ ਕੋਸ਼ਿਸ਼ ਕਰ ਰਹੇ ਹਨ।

ਕੋਠੀ ਜੀਵਨ ਨਗਰ ਵਿਚ ਅੱਜ ਕਲ ਅਖੰਡ ਪਾਠਾਂ ਦੀ ਇਕ ਲੜੀ ਜਾਰੀ ਹੈ। ਬਾਹਰੋਂ ਆਏ ਹੋਏ ੪੦ ਦੇ ਕਰੀਬ ਅਖੰਡ ਪਾਠ ਕਰਨੇ ਹਨ।

ਜਦ ਮੈਂ ਕੋਠੀ ਗਿਆ ਤਾਂ ਸਤਿਗੁਰੂ ਜੀ ਦੀ ਪਹਿਨੀ ਇਕ ਨਵੀਂ ਤੇ ਉਭਰੇ ਹੋਏ ਲੂਆਂ ਵਾਲੀ ਸਵੈਟਰ ਦੀ ਸਲਾਘਾ ਕੀਤੀ। ਸਤਿਗੁਰੂ ਮੁਸਕਰਾਏ : ਪ੍ਰਸੰਸਾ ਕਰਨਾ ਤਾਂ ਤੁਹਾਡਾ ਗੁਣ ਹੈ। ਉਹਨਾਂ ਹੋਰ ਬਚਨ ਕਰਦਿਆਂ ਮੈਨੂੰ ਦਸਿਆ : ਇਸ ਵਾਰ ਦਮਦਮੇ ਇਕ ਸਰੀਰ ਨੂੰ ਸਭ ਤੋਂ ਵਡਾ ਜੁਰਮਾਨਾ ਕੀਤਾ ਹੈ, ਘਰ ਵਿਆਹ ਕਰਨ ਦਾ ੧੦੦੦ ਰੁਪੈ ਇਕ ਹੋਰ ਜਣਾ ਜੁ ਜ਼ਿਆਦਾ ਮੇਰੇ ਨੇੜੇ ਹੋਣ ਦਾ ਦਮ ਭਰਦਾ ਸੀ ਉਸ ਨੂੰ ੧੫੦੦ ਰੁਪਏ ਡੰਨ ਲਗਾ। ਸਤਿਗੁਰਾਂ ਕਿਹਾ : ਇਹ ਭਾਰ ਨੇੜਤਾ ਦਾ ਹੈ। ਜਿਨਾਂ ਨੂੰ ਅਸੀਂ ਆਪਣਾ ਕਹਿੰਦੇ ਹਾਂ ਜੇ ਉਹ ਹੀ ਬੇ ਪਰਵਾਹੀਆਂ ਕਰਨ ਤਾਂ ਦੂਜਿਆਂ ਨੂੰ ਅਸਾਂ ਕੀ ਕਹਿਣਾ ਹੈ। ਸੰਤ ਨਗਰ ਦੇ ਦੋ ਭਰਾਵਾਂ ਨੂੰ ਵੀ ਅੱਜ ਡੰਨਿਆ ਗਿਆ ਕਿਉਂਕਿ ਉਹਨਾਂ ਮੁਕਲਾਵੇ ਦੇ ਸੰਬੰਧ ਵਿਚ ਇੱਕਠ ਸਦਕੇ, ਥੇ-ਪਤੇ ਵਿਚ ਸਤਿਗੁਰਾਂ ਦਾ ਲੰਗਰ ਵੀ ਕਰਵਾ ਦਿਤਾ ਸੀ।

ਸਤਿਗੁਰੂ ਜੀ ੩ ਵਜੇ ਦੇ ਸਰਸੇ ਗਏ ਹੋਏ ਮਹਾਰਾਜ ਜੀ ਨਾਲ ਰਾਤੀਂ ਕਾਫੀ ਕਵੇਲੇ ਆਏ।

### ੩੧ ਜਨਵਰੀ ੧੯੬੨
### ਜੀਵਨ ਨਗਰ

ਆਸਾ ਦੀ ਵਾਰ ਦਾ ਕੀਰਤਨ ਅਤੇ ਅਖੰਡ ਪਾਠ ਦਾ ਭੋਗ ਅੱਜ ਸੰਤ ਨਗਰ ਦੇ ਸ੍ਰੀ ਮੋਹਰ ਸਿੰਘ ਵੱਲ ਸੀ। ਸਤਿਗੁਰੂ ਜੀ ਨੇ ਵਾਰ ਅਤੇ ਭੋਗ ਸਮੇਂ ਦਰਸ਼ਨ ਦਿਤੇ। ਪਾਠੀਆਂ ਅਤੇ ਲਾਂਗਰੀਆਂ ਦਾ ਇਕਠ ਕੀਤਾ ਗਿਆ ਤੇ ਉਹਨਾਂ ਚੋਂ ਬਹੁਤਿਆਂ ਨੂੰ ਜੀਵਨ ਨਗਰ ਵਲ ਤੋਰਿਆ ਗਿਆ ਉਥੇ ਹੁੰਦੇ ਪਾਠਾਂ ਵਿਚ ਸ਼ਾਮਲ ਹੋਣ ਲਈ।

ਅੱਜ ਗੈਰਿਜ ਬਣ ਕੇ ਤਿਆਰ ਹੋ ਗਏ ਹਨ ਤੇ ਨਾਲ ਹੀ ਸਤਿਗੁਰੂ ਜੀ ਦੇ ਸਕਤਰ ਤੇ ਡਰਾਈਵਰ ਸੰਤ ਗੁਰਦੇਵ ਸਿੰਘ ਲਈ ਇਕ ਦਫਤਰ ਕਮਰਾ।

ਸ੍ਰੀ ਕੁੰਦਨ ਸਿੰਘ ਨਕਈ ਨੇ ਮੈਨੂੰ ਦਸਿਆ ਕਿ ਅੱਜ ਤੋਂ ਸਤਿਗੁਰੂ ਜੀ ਦੀ ਕਾਰ ਉਹ ਡਰਾਈਵ ਕਰਿਆ ਕਰੇਗਾ। ਮਹਾਰਾਜ ਜੀ ਤਾਂ ਬੰਬਈ ਘੋੜੇ ਵੇਚਣ ਚਲੇ ਗਏ ਹਨ।

ਸਰਪੰਚ ਅਮਰ ਸਿੰਘ ਜੀਵਨ ਨਗਰ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਜਿਕਰ ਕਰਦਿਆਂ ਦਸਿਆ ਕਿ ਉਹ ਜੇ ਕਿਸੇ ਨਾਲ ਮੰਨਦੇ ਜਾਂ ਕਿਸੇ ਨੂੰ ਬਖਸ਼ਦੇ ਸਨ ਤਾਂ ਉਸ ਲਈ ਫਿਰ ਅੰਦਰ ਕੁਝ ਨਹੀਂ ਸਨ ਰਖਦੇ। ਤਨੋਂ ਮਨੋਂ ਉਸ ਨਾਲ ਠੀਕ ਹੋ ਜਾਂਦੇ ਸਨ।

੧੨ ਵਜੇ ਦੇ ਕਰੀਬ ਸਤਿਗੁਰੂ ਜੀ ਭੈਣੀ ਸਾਹਿਬ ਨੂੰ ਜਾਂਦੇ ਜਾਂਦੇ ਰਾਹ ਚੋਂ ਪਰਤ ਆਏ। ਪਰ ਤਕਾਲੀ ਪਈਂ ਫੇਰ ਚਲੇ ਗਏ। ਮਹਾਰਾਜ ਅੰਮ੍ਰਿਤ ਵੇਲੇ ਦੇ ਹੀ ਸਰਸੇ ਗਏ ਹੋਏ ਹਨ।

ਰਾਤੀਂ ਗਿਆਰਾਂ ਵਜੇ ਦੇ ਕਰੀਬ ਗੜਿਆਂ ਨਾਲ ਜ਼ਬਰਦਸਤ ਬਾਰਸ਼ ਹੋਈ। ਹਨੇਰੀ ਤੇ

ਤੂਫਾਨ ਵੀ ਤਾਰਾ ਆਇਆ ।

ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ੮ ਵਜੇ ਰਾਤ ਤੋਂ ਸਾਢੇ ਦਸ ਵਜੇ ਤਕ ਹੋਈ ਜਿਸ ਵਿਚ ਵਿਚਾਰ ਵਟਾਂਦਰਿਆਂ ਉਪਰੰਤ ਸ੍ਰੀ ਕੇਹਰ ਸਿੰਘ ਸੰਤ ਨਗਰ ਦੀ ਬੁਧੀਮਾਨੀ ਵਿਚੋਂ ਪਾਸ ਹੋਣ ਦੀ ਖੁਸ਼ੀ ਵਿਚ ਲੱਡੂ ਤੇ ਬਰਫੀ ਵੰਡੇ ਗਏ ।

**੧ ਫਰਵਰੀ ੧੯੬੨**

**ਜੀਵਨ ਨਗਰ**

ਰਾਤ ਦੀ ਬਾਰਸ਼ ਨਾਲ ਫਸਲਾਂ ਨੂੰ ਸੁਰਤ ਆ ਗਈ ਹੈ । ਗੜਿਆਂ ਨੇ ਖਾਸ ਨੁਕਸਾਨ ਨਹੀਂ ਕੀਤਾ ।

ਸੰਤ ਨਗਰ ਵਿਚ ਇਕ ਬਹੁਤ ਵਡਾ ਯੱਗ ਕੀਤਾ ਗਿਆ । ਚਾਰ ਫਰਵਰੀ ਨੂੰ ਪੈਣ ਵਾਲੇ ਅਸ਼ਟਗ੍ਰਹੀ ਯੱਗ ਦੇ ਸੰਬੰਧ ਵਿਚ । ਸਾਰਾ ਦਿਨ ਚੋਲਾਂ ਆਦਿ ਦਾ ਲੰਗਰ ਚਲਦਾ ਰਿਹਾ । ਦੀਵਾਨ ਲਗੇ । ਕੌਡੀ ਤੇ ਰਸਾਕਸ਼ੀ ਵਗੈਰਾ ਖੇਡਾਂ ਹੁੰਦੀਆਂ ਰਹੀਆਂ ।

**੩ ਫਰਵਰੀ ੧੯੬੨**

**ਜੀਵਨ ਨਗਰ**

ਪਿਛਲੇ ਕਈ ਮਹੀਨਿਆਂ ਤੋਂ ਤੇਲ ਮਲ ਕੇ ੧੦੦ ਬੈਠਕ ਅਤੇ ੫੦ ਡੰਡ ਕਢਦਾ ਆ ਰਿਹਾ ਹਾਂ । ਮਾਲਿਸ਼ ਕਰਕੇ ਇਸ਼ਨਾਨ ਕਰਨ ਨਾਲ ਤਨ ਮਨ ਖੇੜੇ ਵਿਚ ਆਇਆ ਰਹਿੰਦਾ ਹੈ । ਸਰੀਰ ਦੀ ਨਿਰੰਤਰ ਅਰੋਗਤਾ ਇਕ ਨਸ਼ਾ ਦਿੰਦੀ ਹੈ । ਸਮਝ ਇਹ ਆਈ ਹੈ ਕਿ ਜੇ ਮਨੁਖ ਇਕ ਨਿਸਚਿਤ ਪ੍ਰੋਗਰਾਮ ਅਨੁਸਾਰ ਆਪਣੀ ਦਿਨਚਰਯਾ ਚਲਾਏ ਤਾਂ ਸਰੀਰ ਵੀ ਸੰਤੁਸ਼ਟ ਰਹਿੰਦਾ ਹੈ ਅਤੇ ਕੰਮ ਵੀ ਤੇਜ਼ੀ ਨਾਲ ਨਿਬੜਦੇ ਹਨ । ਸਿਰ ਪੀੜ, ਪੇਟ ਦੀ ਕੋਈ ਤਕਲੀਫ ਜਾਂ ਸਰੀਰ ਨੂੰ ਹੋਰ ਕੋਈ ਰੋਗ ਨਹੀਂ ਵਿਆਪਿਆ । ਸਰਦੀ ਦਾ ਹਮਲਾ ਵੀ ਨਹੀਂ ਹੋਇਆ ਹਾਲਾਂਕਿ ਸਰਦੀ ਤੋਂ ਅੰਤਕਾਂ ਦੇਸ਼ ਭਰ ਵਿਚ ਤੌਬਾ ਤੌਬਾ ਮਚੀ ਰਹੀ ਹੈ ਕਿਉਂਕਿ ਸਮੁਚੇ ਸੰਸਾਰ ਵਿਚ ਹੀ ਸੀਤ ਲਹਿਰ ਨੇ ਆਪਣਾ ਕਾਫੀ ਪ੍ਰਭਾਵ ਰਖਿਆ ਹੈ ।

**੬ ਫਰਵਰੀ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਦਿੱਲੀਓਂ ਹੁੰਦੇ ਹੋਏ, ਰਾਤ ਕੰਡਣਪੁਰ ਕੱਟ, ਆਸਾ ਦੀ ਵਾਰ ਸਰਸੇ ਸੁਣ ੧੦-੩੦ ਵਜੇ ਦਿਨੇ ਜੀਵਨ ਨਗਰ ਪਹੁੰਚੇ । ਜਦੋਂ ਮੈਂ ਦਰਸ਼ਨ ਕੀਤੇ ਆਪ ਅਵਤਾਰ ਸਿੰਘ ਝਬਰ, ਬਾਵਾ ਨਿਰੰਜਨ ਸਿੰਘ ਅਤੇ ਪੰਡਤ ਗੋਪਾਲ ਸਿੰਘ ਆਦਿ ਹੋਰ ਕਈ ਸਜਨਾਂ ਨਾਲ ਆ ਰਹੇ ਸਨ । ਜੀਵਨ ਨਗਰ ਦੇ ਕੋਲੋਂ ਗੁਜ਼ਰਦੀ ਨਹਿਰ ਦਾ ਪੁਲ ੪-੫ ਦਿਨਾਂ ਤੋਂ ਅਸਲੋਂ ਬੈਠ ਗਿਆ, ਸੋ ਕਾਰ ਤਾਂ ਹਜ਼ੂਰ ਦੀ ਸੰਤ ਨਗਰ ਦੇ ਪੁਲ ਉਤੋਂ ਪਾਰ ਹੋਈ ਤੇ ਆਪ ਪੈਦਲ ਹੀ ਨਹਿਰ ਦੇ ਲਾਂਘੇ ਉਤਰੀ ਆਏ ।

ਕੋਠੀ ਦੇ ਨਜ਼ਦੀਕ ਆਏ, ਤਾਂ ਜਿਵੇਂ ਮੈਨੂੰ ਸੁਣਾਇਆ ਹੁੰਦਾ ਹੈ, ਹਸਦਿਆਂ ਹਸਦਿਆਂ ਸ: ਚੰਨਣ ਸਿੰਘ ਬਰਾਜੀਏ (ਮਾਤਾ ਜੀਉਣ ਕੌਰ ਜੀ ਦੇ ਭਤੀਜੇ) ਨੂੰ ਕਿਹਾ : ਇਕ ਸਜਣ ਆਹਦੇ ਸਨ ਇਹਨਾਂ (ਅਰਥਾਤ ਸਤਿਗੁਰਾਂ) ਦੀ ਕਾਂਗਰਸ ਤੇ ਕੈਰੋਂ ਨਾਲ ਬੜੀ ਵਿਰੋਧਤਾ ਸੀ ਹੁਣ ਇਹਨਾਂ ਕੈਰੋਂ ਤੇ ਕਾਂਗਰਸ ਦੇ ਹਕ ਵਿਚ ਕਿਉਂ ਐਲਾਨ ਕੀਤਾ ? ਜੇ ਮੈਨੂੰ ਉਸ ਆਦਮੀ ਦਾ ਪਤਾ ਹੁੰਦਾ ਤਾਂ ਮੈਂ ਉਸੇ ਦੀ ਜ਼ਿੰਦਗੀ ਵਿਚੋਂ ਮਿਸਾਲਾਂ ਦੇ ਕੇ ਸਪਸ਼ਟ ਕਰਦਾ ਕਿ ਉਹ ਕਿਵੇਂ ਜਿਸ ਗੱਲ ਦਾ ਕਲ੍ਹ ਵਿਰੋਧੀ ਸੀ ਅੱਜ ਉਸਦੇ ਹੱਕ ਵਿਚ ਹੋ ਗਿਆ ਹੈ ।

ਅੱਜ ਹੀ ੧ ਵਜੇ ਦੁਪਹਿਰੇ ਸਤਿਗੁਰੂ ਭੈਣੀ ਸਾਹਿਬ ਨੂੰ ਚਲੇ ਵੀ ਗਏ ।

## ੭ ਫਰਵਰੀ ੧੯੬੨
### ਸਰਸਾ

ਅਸਮਾਨ ਅਣ ਬਦਲਾ ਅਰਥਾਤ ਪੂਰੀ ਤਰ੍ਹਾਂ ਨਿੱਤਰ ਗਿਆ। ਮੈਂ ਜੀਵਨ ਨਗਰੋਂ ਪਿੰਡ ਪੰਜਾਵੇ ਲਈ ੮ ਵਜੇ ਦੀ ਬੱਸ ਫੜ ਲਈ। ੧੦ ਵਜੇ ਸਰਸੇ ਪੁਜਾ ਤਾਂ ਕਾ. ਅਮਰੀਕ ਸਿੰਘ ਤੇ ਬਖਸ਼ੀ ਹੁਰੀਂ ਮਿਲੇ। ਪ੍ਰੇਮ ਨਾਥ ਵਕੀਲ (ਹਰੀਜਨ) ਦੇ ਹੱਕ ਵਿਚ ਉਹ ਚੋਣ ਜਲਸੇ ਕਰਨਾ ਚਾਹੁੰਦੇ ਸਨ। ਬਖਸ਼ੀ ਨੇ ਦਸਿਆ ਕਿ ਉਹ ਸਤਿਗੁਰਾਂ ਦੇ ਇਲਾਕੇ ਵਿਚ ਜਾ ਕੇ ਜਲਸੇ ਤੇ ਤਕਰੀਰਾਂ ਕਰਨਗੇ ਪਰ ਬਾਅਦਬ ਬੋਲਣਗੇ। ਨਾਲ ਹੀ ਉਸ ਕਿਹਾ ਕਿ ਕਾਮਰੇਡ ਸੁਰਜੀਤ (ਹਰਕਿਸ਼ਨ ਸਿੰਘ) ਆਕੇ ਦੱਸ ਗਿਆ ਹੈ ਸਤਿਗੁਰੂ ਜੀ ੬ ਸੀਟਾਂ ਤੇ ਕਾਮਰੇਡਾਂ ਦੀ ਮਦਦ ਕਰਨਗੇ।

## ੮ ਫਰਵਰੀ ੧੯੬੨
### ਪੰਜਾਵਾ

ਚੋਣਾਂ ਦੇ ਦਿਨ ਹਨ। ੨੪ ਫਰਵਰੀ ਨੂੰ ਪੋਲਿੰਗ ਹੋਵੇਗਾ। ਪਰ ਲੰਮੀ ਇਲਾਕੇ ਦੀ ਸੀਟ ਰੀਜ਼ਰਵ ਹੋਣ ਕਰਕੇ ਕੋਈ ਸਰਗਰਮੀ ਨਹੀਂ। ਹਰੀਜਨ ਖਰਚ ਨਹੀਂ ਕਰ ਸਕਦੇ। ਕਾਂਗਰਸੀ ਇਕਬਾਲ ਸਿੰਘ ਕਿਲਿਆਂ ਵਾਲੀ ਵਾਲਾ, ਸ. ਭਗਤ ਸਿੰਘ ਦਾ ਭਾਈ ਕੁਲਬੀਰ ਸਿੰਘ (ਜਨਸੰਘੀ ਉਮੀਦਵਾਰ) ਤੇ ਕਾ. ਤੇਜਾ ਸਿੰਘ (ਕਮਿਊਨਿਸਟ) ਦੇ ਪੱਖੀ ਇਸ਼ਤਹਾਰਾਂ ਅਤੇ ਜਲਸਿਆਂ ਰਾਹੀਂ ਪਾਰਲੀਮੈਂਟ ਵਿਚ ਜਾਣ ਲਈ ਜ਼ੋਰ ਲਗਾ ਰਹੇ ਹਨ।

ਸ਼ਾਮੀ ਠੰਢੀ ਹਵਾ ਚਲਦੀ ਰਹੀ ਅਤੇ ਬਦਲ ਵਾਈ ਵੀ ਹੋ ਗਈ।

## ੧੨ ਫਰਵਰੀ ੧੯੬੨
### ਸੰਤ ਨਗਰ

ਮੈਂ ਅੱਜ ਸ਼ਾਮ ਦੀ ਮੋਟਰੇ ਸੰਤ ਨਗਰ ਪਹੁੰਚਾ। ਏਥੇ ਨਾਮਧਾਰੀ ਸਾਹਿਤ ਸਭਾ ਵਾਲੇ ਕਵੀ ਦਰਬਾਰ ਸ਼ੁਰੂ ਕੀਤੀ ਬੈਠੇ ਸਨ। ਸੰਤ ਨਗਰ ਵਾਲਿਆਂ ਅੱਜ ਬਸੰਤ ਦਾ ਪੁਰਬ ਮਨਾਇਆ ਹੈ। ਇਕ ਤਕਰੀਰ ਕਰਨ ਤੇ ਕਵਿਤਾ ਪੜਨ ਦਾ ਮੈਨੂੰ ਵੀ ਮੌਕਾ ਮਿਲਿਆ।

## ੧੩ ਫਰਵਰੀ ੧੯੬੨
### ਜੀਵਨ ਨਗਰ

ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਅਫਰੀਕਾ ਦੀ ਸੰਗਤ ਨੇ ਇਕ ਨਵੀਂ ਕਾਰ ੩੦,੦੦੦ ਸ਼ਲਿੰਗ ਦੀ ਲੈ ਕੇ ਭੇਂਟ ਸਰੂਪ ਭਾਰਤ ਭੇਜੀ ਹੈ। ਉਸ ਦੇ ਬਿਲ, ਜਹਾਜ਼ ਤੇ ਆਉਣ ਦੀ ਬਿਲਟੀ ਤੇ ਹੋਰ ਸੰਬੰਧਤ ਕਾਗਜ਼ਾਤ ਸ. ਭਗਤ ਸਿੰਘ ਪਨੇਸਰ ਨੇ ਨੈਰੋਬੀਓਂ ਮੈਨੂੰ ਭੇਜੇ ਹਨ। ਬੇਬੇ ਦਲੀਪ ਕੌਰ ਜੀ ਨਾਲ ਸਲਾਹ ਕਰਕੇ ਸੰਤ ਰਣਜੀਤ ਸਿੰਘ ਬਾਜਵਾ ਹਥੀਂ ਹਵਾਈ ਜਹਾਜ਼ ਦੁਆਰਾ ਬੰਬਈ ਲਈ ਘੱਲ ਦਿਤੇ ਹਨ। ਕਿਉਂਕਿ ਪਤਾ ਲਗਾ ਹੈ ਕਿ ਸਤਿਗੁਰੂ ਜੀ ਅਤੇ ਮਹਾਰਾਜ ਜੀ ਦੋ ਚਾਰ ਦਿਨਾਂ ਲਈ ਬੰਬਈ ਹੀ ਹਨ।

## ੧੪ ਫਰਵਰੀ ੧੯੬੨
### ਜੀਵਨ ਨਗਰ

ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ (ਪੰਜਾਬ ਦੀ ਕਮਿਊਨਿਸਟ ਪਾਰਟੀ ਦੇ ਸਕੱਤਰ) ਦਾ ਖਤ ਪ੍ਰਾਪਤ ਹੋਇਆ ਕਿ ਮੈਂ ਸਤਿਗੁਰੂ ਜੀ ਦਾ ਆਗਾਮੀ ਪ੍ਰੋਗਰਾਮ ਲਿਖ ਭੇਜਾਂ। ਮੈਨੂੰ ਨੂਰਮਹਿਲ ਦਾ ਪਤਾ ਘੱਲਿਆ ਗਿਆ।

## ੧੫ ਤੋਂ ੧੯ ਫਰਵਰੀ ੧੯੬੨

ਮੈਂ ਦਿੱਲੀ ਰਿਹਾ। ਸਤਿਗੁਰਾਂ ਦੇ ਅੰਕ ਦੀ ਤਿਆਰੀ ਬਾਬਤ ਏਥੇ ਆਉਣਾ ਜ਼ਰੂਰੀ ਸੀ।

੧੯-੨ ਨੂੰ ਮਹਾਰਾਜ ਬੀਰ ਸਿੰਘ ਜੀ ਵੀ ਹਵਾਈ ਜਹਾਜ਼ ਦੁਆਰਾ ਏਥੇ ਪਹੁੰਚ ਗਏ। ਇਹ ਤਿੰਨ ਘੋੜੇ ਦੋ ਸਾਲਾ ਉਮਰ ਦੇ ਵੇਚ ਕੇ ਆਏ ਸਨ। ਵੋਟੋ ਕੁੱਲ ੫੩੦੦੦/-

**੨੦ ਫਰਵਰੀ ੧੯੬੨**

**ਜੀਵਨ ਨਗਰ**

੯ ਵਜੇ ਓਂਧਰ ਮੈਂ ਸਰਸੇ ਪੂਜਾ ਏਧਰ ਮਹਾਰਾਜ ਬੀਰ ਸਿੰਘ ਜੀ ਵੀ ਚੰਡੀਗੜ੍ਹ ਤੇ ਭੈਣੀ ਸਾਹਿਬ ਹੁੰਦੇ ਹੋਏ ਆ ਪਹੁੰਚੇ। ਮੈਂ ਉਹਨਾਂ ਦੀ ਕਾਰ ਤੇ ਹੀ ਜੀਵਨ ਨਗਰ ਪਹੁੰਚਾ। ਮਹਾਰਾਜ ਜੀ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਬੰਬਈ ਤੋਂ ਅਫਰੀਕਾ ਦੀ ਸੰਗਤ ਵਲੋਂ ਭੇਜੀ ਗਈ ਕਾਰ ਲੈ ਕੇ ਆ ਰਹੇ ਹਨ।

**੨੩ ਫਰਵਰੀ ੧੯੬੨**

**ਜੀਵਨ ਨਗਰ**

ਮਹਾਰਾਜ ਬੀਰ ਸਿੰਘ ਜੀ ਅੱਜ ਨਹੀਂ ਮਿਲੇ। ਉਹ ਕਰੀਵਾਲੇ ਅਮਰਤਸਰ ਛੋਟਾ ਵਡਾ ਤੇ ਨਕੋੜੇ ਆਦਿ ਪਿੰਡਾਂ ਵਿਚ ਘੁਮਦੇ ਸ੍ਰੀ ਕੇਸਰਾ ਰਾਮ ਦੇ ਹਕ ਵਿਚ ਪਬਲਿਕ ਰਾਇ ਤਿਆਰ ਕਰ ਰਹੇ ਤੇ ਨਾਮਧਾਰੀਆਂ ਨੂੰ ਪਰੇਰ ਰਹੇ ਹਨ। ਕੱਲ ਨੂੰ ਵੋਟਾਂ ਪੈਣੀਆਂ ਹਨ। ਉਸ ਲਈ ਭੱਜ ਨੱਸ ਜਾਰੀ ਹੈ।

**੨੪ ਫਰਵਰੀ ੧੯੬੨**

**ਜੀਵਨ ਨਗਰ**

ਅੱਜ ਭਾਰਤ ਵਿਚ ਚੋਣਾਂ ਦਾ ਅਠਵਾਂ ਦਿਨ ਹੈ। ਅੱਜ ਪੰਜਾਬ ਭਰ ਵਿਚ ਵੋਟਾਂ ਪੈਣੀਆਂ ਹਨ। ਸੰਤ ਨਗਰ ਦੇ ਨਹਿਰੀ ਬੰਗਲੇ ਵਿਚ ਪਰਚੀਆਂ ਪਾਉਣ ਦਾ ਪ੍ਰਬੰਧ ਹੈ।

ਪਿਛਲੀਆਂ ਚੋਣਾਂ ਵਾਂਗ ਕੋਈ ਸਰਗਰਮੀ ਨਜ਼ਰ ਨਹੀਂ ਪਈ। ਲੋਕ ਸਹਿਜ ਭਾਅ ਹੀ ਜਾਂ ਕਮਿਊਨਿਸਟਾਂ ਦੇ ਪਰੇਤੇ ਵੋਟ ਪਾਣ ਜਾ ਰਹੇ ਹਨ। ਕਿਸੇ ਪਰਕਾਰ ਦੀ ਤਲਖੀ ਨਹੀਂ।

ਮੇਰੇ ਲੇਖ "ਨਾਮਧਾਰੀਆਂ ਦਾ ਲੇਖਕ ਕੌਣ ਬਣੇ?" ਦੇ ਉਤਰ ਵਿਚ ਮੇਰੇ ਮਿਤਰ ਅਮਰ ਭਾਰਤੀ ਦਾ ਦਿੱਲੀਓਂ ਲੇਖ ਆਇਆ, ਭਾਵ ਪੂਰਤ, ਵਿਚਾਰ ਭਰਿਆ।

**੨੬ ਫਰਵਰੀ ੧੯੬੨**

**ਜੀਵਨ ਨਗਰ**

ਅੱਜ ਚੋਣ ਨਤੀਜਿਆਂ ਦਾ ਦਿਨ ਹੈ। ਸਿਆਸਤ ਨਾਲ ਦਿਲਚਸਪੀ ਰਖਦੇ ਲੋਕ ਰੇਡੀਓ ਸੈੱਟਾਂ ਦੁਆਲੀ ਝੁਰਮਟ ਪਾਈ ਕੰਨ ਚਿਤੰਨ ਕਰਕੇ ਘੜੀ ਘੜੀ ਖਬਰਾਂ ਸੁਣ ਰਹੇ ਹਨ। ਸ਼ਾਮ ਤਕ ੯ ਕਮਿਊਨਿਸਟਾਂ ਦੀ ਜਿੱਤ ਸੁਣੀ। ਅਗੇ ਨਾਲੋਂ ਪੱਖ ਮਜ਼ਬੂਤ ਹੋ ਗਿਆ ਪਰ ਕਾਮਰੇਡ ਸੁਰਜੀਤ ਦੀ ਹਾਰ ਨੇ ਬੜਾ ਬੇ ਸੁਆਦ ਕੀਤਾ। ਕਾਮਰੇਡ ਜੋਸ਼ ਦੀ ਲੜਾਈ ਪਹਿਲਾਂ ਹੀ ਜਿੱਤਣ ਵਾਲੀ ਨਹੀਂ ਸੀ। ਖਾਸ ਗੱਲ ਇਹ ਕਿ ਸ੍ਰ. ਪ੍ਰਤਾਪ ਸਿੰਘ ਕੈਰੋਂ ਮੁਖ ਮੰਤਰੀ ਪੰਜਾਬ ਕੇਵਲ ੩੪ ਵੋਟਾਂ ਨਾਲ ਹੀ ਜੇਲ ਵਿਚ ਬੈਠੇ ਅਕਾਲੀ ਤੇ ਦੂਜੀਆਂ ਪਾਰਟੀਆਂ ਦੇ ਮਿਲਵੇਂ ਉਮੀਦਵਾਰ ਮੋਹਨ ਸਿੰਘ ਤੁੜ ਨੂੰ ਜਿਤ ਸਕਿਆ।

ਰਾਤੀਂ ਮਾਸਟਰ ਤਾਰਾ ਸਿੰਘ ਦੇ ਫੜੇ ਜਾਣ ਦੀ ਖਬਰ ਵੀ ਆ ਗਈ। ਉਸਨੇ ਤਰਨ ਤਾਰਨ ਧਰਨਾ ਮਾਰਿਆ ਹੋਇਆ ਸੀ ਕਿ ਕੈਰੋਂ-ਤੁੜ ਦੀਆਂ ਵੋਟਾਂ ਦੀ ਦੋਬਾਰਾ ਗਿਣਤੀ ਕਰਵਾਈ ਜਾਇ, ਠੱਗੀ ਵੱਜ ਗਈ ਹੈ।

ਪਰ ੩੪ ਵੋਟਾਂ ਦੀ ਜਿੱਤ ਵੀ ਕੋਈ ਜਿੱਤ ਹੈ। ਸਾਰੀ ਸਰਕਾਰੀ ਮਸ਼ੀਨਰੀ ਝੋਕ ਕੇ ਜੇ ਮੁਖ ਮੰਤਰੀ ੩੪ ਵੋਟਾਂ ਨਾਲ ਜਿੱਤ ਵੀ ਗਿਆ ਤਾਂ ਇਹ ਹਾਰ ਵਰਗੀ ਜਿੱਤ ਹੀ ਹੈ।

ਸਤਿਗੁਰੂ ਜੀ ਦੀ ਅੱਜ ਉਡੀਕ ਹੁੰਦੀ ਰਹੀ ਪਰ ਉਹ ਆਏ ਨਹੀਂ।

**੨੭ ਫਰਵਰੀ ੧੯੬੨**

ਮੈਂ ਅੱਜ ਡੇਢ ਵਜੇ ਟੈਕਸੀ ਸਾਈਕਲ ਲੈ ਕੇ ਆਪਣੇ ਪਿੰਡ ਵਾਸਤੇ ਚਲ ਪਿਆ ਇਸ ਵਾਰ ਮੈਂ ਨਵੇਂ ਮਕਾਨ ਪਾਣ ਲਈ ਘਰ ਜਾਣਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ ਸਰਸੇ ਮਿਲੇ। ਉਹ ੧੯੬੨ ਮਾਡਲ ਦੀ ਅਪ-ਟੂ-ਡੇਟ ਕਾਰ ਅਮਰੀਕਾ ਤੋਂ ਮੰਗਵਾਈ ਅਫਰੀਕੀ ਸੰਗਤ ਦੁਆਰਾ ਭੇਟ ਕੀਤੀ, ਬੰਬਈ ਸਮੁੰਦਰੀ ਜਹਾਜ਼ਾਂ ਲੋਂ ਪਹਿਲੀ ਵਾਰ ਉਸ ਤੇ ਜੀਵਨ ਨਗਰ ਜਾ ਰਹੇ ਹਨ।

ਮੈਂ ਸਤਿਗੁਰੂ ਜੀ ਤੋਂ ਖਿਮਾ ਮੰਗੀ ਕਿ ਜ਼ਰੂਰੀ ਕਾਰਨਾਂ ਕਰਕੇ ਪਿੰਡ ਜਾ ਰਿਹਾ ਹਾਂ ਤੇ ਆਪ ਦੇ ਏਨੇ ਚਿਰ ਬਾਅਦ ਆਇਆਂ ਵੀ ਜੀਵਨ ਨਗਰ ਪਰਤ ਦਰਸ਼ਨ ਨਹੀਂ ਕਰ ਸਕਾਂਗਾ। ਆਗਿਆ ਬ-ਖੁਸ਼ੀ ਮਿਲੀ।

ਬੱਸ ਸਟੈਂਡ ਤੇ ਗਿਆਂ ਮਹਾਰਾਜ ਬੀਰ ਸਿੰਘ ਜੀ ਵੀ ਮਿਲ ਪਏ। ਉਹ ਚਾਂਹਦੇ ਸਨ ਕਿ ਮੈਂ ਜੀਵਨ ਨਗਰ ਪਰਤ ਚਲਾਂ ਪਰ ਮੈਂ ਉਹਨਾਂ ਨੂੰ ਵੀ ਮਨਾਣ ਵਿਚ ਸਫਲ ਹੋ ਗਿਆ।

**੩ ਮਾਰਚ ੧੯੬੨**

**ਜੀਵਨ ਨਗਰ**

ਪਿੰਡ ਵਲੋਂ ਸਫਰ ਕਰਦੇ ਆਉਂਦਿਆਂ ਪਤਾ ਲਗਾ ਸੀ ਕਿ ਸਤਿਗੁਰੂ ਜੀ ਅਤੇ ਮਹਾਰਾਜ ਜੀਵਨ ਨਗਰ ਹੀ ਹਨ ਜਾਂ ਮੈਂ ਕੋਠੀ ਚਰਾਲ ਗਿਆ ਤਾਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਅਜ ਕੰਗਣਪੁਰ ਨੂੰ (ਸਰਸੇ ਨਜ਼ਦੀਕ) ਚਲੇ ਗਏ ਹਨ। ਮਾਤਾ ਜੀ ਵੀ ਏਥੇ ਆਏ ਹੋਏ ਸਨ। ਜਾ ਨਮਸਕਾਰ ਕੀਤੀ। ਪ੍ਰਸੰਨਤਾ ਪ੍ਰਾਪਤ ਹੋਈ।

**੪ ਮਾਰਚ ੧੯੬੨**

**ਜੀਵਨ ਨਗਰ**

੯ ਵਜੇ ਕੋਠੀ ਗਿਆ। ਸਤਿਗੁਰੂ ਜੀ ਅਤੇ ਮਹਾਰਾਜ ਏਥੇ ਹੀ ਸਨ। ਮੇਰੇ ਨਮਸਕਾਰ ਕਰਨ ਦੌਰਾਨ ਹੀ ਚੌਧਰੀ ਕੇਸਰਾ ਰਾਮ ਆਪਣੇ ਕੁਝ ਸਾਥੀਆਂ ਨਾਲ ਕ੍ਰਿਤਗਤਾ ਅਦਾ ਕਰਨ ਲਈ ਪਹੁੰਚ ਗਿਆ। ਉਸਨੇ ਦੁਹਾਂ ਭਰਾਵਾਂ ਨੂੰ ਝੁਕ ਨਮਸਕਾਰ ਕਰਦੇ ਕਿਹਾ: ਆਪ ਦੀ ਮਿਹਰਬਾਨੀ ਨਾਲ ਹੀ ਅਸੈਂਬਲੀ ਦੀ ਸੀਟ ਤੇ ਮੈਂ ਕਾਮਯਾਬ ਹੋਇਆ ਹਾਂ ਸਤਿਗੁਰਾਂ ਬੜੇ ਪਿਆਰੇ ਸ਼ਬਦਾਂ ਵਿਚ ਉੱਤਰ ਦਿਤਾ: ਇਹ ਤੁਹਾਡੇ ਲੋਕਾਂ ਦਾ ਹੀ ਕੰਮ ਸੀ। ਚੰਗਾ ਹੋਇਆ ਕਿ ਸਾਡੀ ਮੁਰਾਦ ਪੂਰੀ ਹੋ ਗਈ।

ਗੱਲਬਾਤ ਜਾਰੀ ਰਹਿੰਦਿਆਂ ਸਤਿਗੁਰਾਂ ਕੇਸਰਾ ਰਾਮ ਨੂੰ ਕਿਹਾ: ਅਜਿਹੇ ਮੌਕੇ ਤੇ ਤੁਹਾਨੂੰ ਸਭ ਲੋਕਾਂ ਨੂੰ ਮਿਲਣ ਤੇ ਉਨ੍ਹਾਂ ਦਾ ਧਨਵਾਦ ਕਰਨਾ ਚਾਹੀਦਾ ਹੈ। ਪਰ ਫਿਰ ਗੱਲ ਧਨਵਾਦ ਤੇ ਹੀ ਨਾ ਮੁਕੇ ਲੋਕਾਂ ਦੇ ਦੁਖ ਮੁਸੀਬਤਾਂ ਵਿਚ ਭਾਈਵਾਲ ਬਣਕੇ ਸਰਕਾਰੀ ਤੌਰ ਤੇ ਜੋ ਉਨ੍ਹਾਂ ਦੀ ਮਦਦ ਹੋਵੇ ਕਰਵਾਣੀ ਚਾਹੀਦੀ ਹੈ।

ਅੱਜ ਇਕ ਮੌਕੇ ਸੂਬਾ ਮੀਹਾਂ ਸਿੰਘ (ਗੁਰੂਸਰ-ਗਦੋਂ ਡੱਬ ਵਾਲੇ ਜੋ ਜੀਵਨ ਨਗਰ ਹੀ ਰਹਿੰਦੇ ਹਨ) ਹੁਰਾਂ ਨੂੰ ਮਿਲਣ ਗਿਆਂ ਸਤਿਗੁਰਾਂ ਮੈਨੂੰ ਦੱਸਿਆ: ਸੂਬਾ ਜੀ ਗੁਰੂ ਘਰ ਤੇ ਕਿੰਨੀ ਗਹਿਰੀ ਸ਼ਰਧਾ ਰਖਦੇ ਹਨ। ਮੇਰੇ ਘਰੋਂ ਨੂੰ ਵੀ ਜਦੋਂ ਮਾਤਾ ਜੀ ਕਹਿੰਦੇ ਹਨ ਤਾਂ ਇਹਨਾਂ ਦੇ ਸਿਦਕ ਨੂੰ ਵੇਖ ਹੈਰਾਨ ਰਹਿ ਜਾਈਦਾ ਹੈ। (ਸੂਬਾ ਮੀਹਾਂ ਸਿੰਘ ਜੀ ਸਾਕਾਦਾਰੀ ਵਿਚ ਸਤਿਗੁਰੂ ਜੀ ਦੇ ਸਕੇ ਮਾਮੇ ਹਨ)

ਬਰਸਾਤ ਸ਼ੁਰੂ ਹੋ ਗਈ ਹੈ। ਸਾਰਾ ਵਾਤਾਵਰਣ ਹੀ ਅਜਿਹਾ ਬਣ ਗਿਆ ਹੈ ਕਿ ਤਬੀਅਤ

ਬੇਜ਼ਾਰ ਹੋ ਗਈ ਹੈ ।

**੫ ਮਾਰਚ ੧੯੬੨**

**ਜੀਵਨ ਨਗਰ**

ਆਸਾ ਦੀ ਵਾਰ ਦਾ ਕੀਰਤਨ ਸੰਤ ਰੂਤ ਸਿੰਘ ਜਥੇਦਾਰ ਦੇ ਘਰ ਹੋ ਰਿਹਾ ਹੈ । ਸਤਿਗੁਰੂ ਜੀ ਨੇ ਏਥੇ ਦਰਸ਼ਨ ਦਿਤੇ । ਅਖੰਡ ਪਾਠ ਦਾ ਇਕ ਭੋਗ ਵੀ ਆਪ ਦੀ ਹਜ਼ੂਰੀ ਵਿਚ ਪਿਆ । ਵਾਰ ਦੀ ਸਮਾਪਤੀ ਪਿਛੋਂ ਕਿਸੇ ਸਿੰਘ ਦਾ ਕੇਸ ਸਤਿਗੁਰੂ ਜੀ ਸਾਹਵੇਂ ਆਇਆ ਕਿ ਉਸ ਦੀ ਨੂੰਹ ਜਾਂ ਧੀ ਤੇ ਜਾਦੂ ਟੂਣੇ ਦਾ ਅਸਰ ਹੋ ਰਿਹਾ ਹੈ । ਸਤਿਗੁਰਾਂ ਸਪਸ਼ਟ ਕੀਤਾ ਕਿ ਨਾਮਧਾਰੀਆਂ ਉਤੇ ਕਿਸੇ ਜਾਦੂ ਟੂਣੇ ਦਾ ਅਸਰ ਨਹੀਂ ਹੁੰਦਾ । ਇਹ ਸਾਡੇ ਮਨਾਂ ਦੀ ਕਮਜ਼ੋਰ ਹੀ ਹੈ ਜੁ ਅਜਿਹੇ ਵਾਕਿਅਤ ਹੋ ਜਾਂਦੇ ਹਨ ।

## ਦੁਰਘਟਨਾ

ਕੋਠੀ ਜੀਵਨ ਨਗਰ ਗਿਆਂ ਇਕ ਦੁਰਘਟਨਾ ਸੁਣ ਲਈ । ਮਾਸਟਰ ਸੁਹਾਵਾ ਸਿੰਘ ਜੀ ਆਪਣੇ ਦੁਹਤੇ ਦਾ ਮੁਕਲਾਵਾ ਲਿਆਉਣ ਲਈ ਕਿਰਪਾਲ ਪੱਟੀ ਨੂੰ, ਲੜਕੀ ਗੁਰੋ ਤੇ ਦੁਹਤੇ ਅਮਰ ਸਿੰਘ ਨਾਲ ਟਰੈਕਟਰ-ਟਰਾਲੀ ਤੇ ਕਲ ਲਉਂਦੇ ਵੇਲੇ ਗਏ । ਨਾਲੀ ਪਾਰੋਂ ਕੁੜਮਾਂ ਦਾ ਟਰੈਕਟਰ ਆਉਣਾ ਸੀ ਕਿ ਕਣੀਆਂ ਉਤਰ ਆਈਆਂ । ਮਿਲਣੀ ਵਾਲੇ ਟਰਾਲੀ ਦੇ ਹੇਠਾਂ ਵੜ ਗਏ । ਮਾ. ਸੁਹਾਵਾ ਸਿੰਘ ਹੁਰਾਂ ਪਾਸ ਇਕ ਵੀਹ ਸਾਲ ਤੋਂ ਚਲੀ ਆਉਂਦੀ ਪੁਰਾਣੀ ਦੁਨਾਲੀ ਬੰਦੂਕ ਸੀ । ਟ੍ਰਾਲੀ ਵਾਲਿਆਂ ਵਿਚੋਂ ਕਿਸੇ ਨੇ ਕਿਹਾ ਖੜਾਕ ਕਰ ਦਿਓ ਅਗਲਿਆਂ ਨੂੰ ਪਤਾ ਲਗ ਜਾਏ । ਮਾਸਟਰ ਜੀ ਨੇ ਬਾਹਰ ਨਿਕਲ ਦੁਨਾਲੀ ਦਾ ਘੋੜਾ ਦਬਾਇਆ । ਦੂਜੇ ਪਾਸਿਓਂ ਅਚਾਨਕ ਮਾਸਟਰ ਜੀ ਦੀ ਲੜਕੀ ਉਠ ਪਈ । ਗੋਲੀ ਦਾ ਨਿਸ਼ਾਨਾ ਆਪਣੀ ਲੜਕੀ ਹੀ ਹੋ ਗਈ । ਸਾਰਾ ਖੁਸ਼ੀ ਦਾ ਸਮਾਗਮ ਗਮੀ ਵਿਚ ਡੁਬ ਗਿਆ ।

ਅੱਜ ਪਤਾ ਲਗਾ ਇਹ ਲੜਕੀ ਦਾ ਕਾਲ ਹੀ ਸੰਭਾਲ ਕੇ ਰਖਿਆ ਹੋਇਆ ਸੀ । ਪਿਤਾ ਹਥੋਂ ਆਪਣੀ ਆਸਰਾ ਰੂਪ ਲੜਕੀ ਦੀ ਮੌਤ !

ਪੁਲਿਸੀ ਕਾਰਵਾਈ ਤੋਂ ਬਾਅਦ ਅਜ ਰਾਤੀਂ ਬੀਬੀ ਦੁਰਗੀ ਦਾ ਸਸਕਾਰ ਕਰ ਦਿਤਾ ਗਿਆ ।

ਸਤਿਗੁਰੂ ਜੀ ਨਾਲ ੧੦-੩੦ ਵਜੇ ਪਸ਼ੂ ਵਾੜੇ ਵਿਚ ਕੁਛ ਸਮਾਂ ਬੈਠਣ ਦਾ ਮੌਕਾ ਮਿਲਿਆ ਤੇ ਕਈ ਪਰਕਾਰ ਦੀਆਂ ਗੱਲਾਂਬਾਤਾਂ ਕਰਨ ਮਨ ਤੇ ਛਾਏ ਸੋਗ ਦੇ ਬਦਲ ਉਡ ਪੁਡ ਗਏ ।

**੬ ਮਾਰਚ ੧੯੬੨**

**ਜੀਵਨ ਨਗਰ**

## ਨਿਕਾ ਜਿਹਾ ਸੁਖ

ਅੱਜ ਜਦੋਂ ਮੈਂ ਕੋਠੀ ਗਿਆ ਤਾਂ ਸਤਿਗੁਰੂ ਜੀ ਦਮਦਮੇ ਕਿਸੇ ਦੇ ਘਰ ਆਸਾ ਦੀ ਵਾਰ ਅਤੇ ਭੋਗ ਦੇ ਸਲੋਕਾਂ ਸਮੇਂ ਦਰਸ਼ਨ ਦੇ ਕੇ ਆਏ ਸਨ । ਮੈਂ ਨਮਸਕਾਰ ਕਰਕੇ ਖਲੋਤਾ ਤਾਂ ਸਤਿਗੁਰੂ ਜੀ ਨੇ ਮੇਰੇ ਪਾਸ ਖਲੋਤੇ ਇਕ ਹੋਰ ਸੱਜਣ ਨੂੰ ਸੁਣਾ ਕੇ ਕਿਹਾ : ਕਵੀ ਜੀ, ਮੇਰੇ ਪਾਸ ਤੁਹਾਡੇ ਜੋਗਾ ਵਕਤ ਨਹੀਂ । ਮੈਂ ਹਸ ਕੇ ਤੇ ਨਿਹਾਲ ਹੋਏ ਹੋਏ ਨੇ ਉਤਰ ਵਿਚ ਆਖਿਆ : ਮੈਨੂੰ ਤਾਂ ਏਨਾ ਈ ਕਾਫੀ ਹੈ ਜਿੰਨਾ ਆਪ ਨੇ ਦੇ ਦਿਤਾ ਹੈ । ਫੇਰ ਸਤਿਗੁਰੂ ਜੀ ਨੇ ਇਕ ਦੂਜਾ ਤਰੀਕਾ ਵਰਤਿਆ : ਵਕਤ ਤਾਂ ਨਹੀਂ ਪਰ ਘੜੀ ਹੈ । ਮੇਰਾ ਪ੍ਰਤੀ ਉੱਤਰ ਸੀ : ਜਿਨੂੰ ਆਪ ਜੀ ਪਾਸੋਂ ਘੜੀ-ਵਕਤ ਮਿਲ ਜਾਵੇ ਉਸ ਹੋਰ ਕੀ ਲੈਣਾ ਹੈ ।

ਮੇਰੇ ਨਾਲ ਦਾ ਮੈਨੂੰ ਕਹਿਣ ਲਗਾ : ਕਿਤੇ ਮੈਨੂੰ ਹੀ ਤਾਂ ਵਕਤੋਂ ਜਵਾਬ ਨਹੀਂ ਦੇ ਰਹੇ ? ਸਤਿਗੁਰੂ ਜੀ ਨੇ ਫਰਮਾਇਆ : ਨਹੀਂ, ਮੈਂ ਤਾਂ ਕਵੀ ਜੀ ਲਈ ਹੀ ਕਿਹਾ ਹੈ।

ਕੱਲ ਮੈਂ ਮਾਸਟਰ ਸੁਹਾਵਾ ਸਿੰਘ ਅਤੇ ਗੁਰਦਿਤ ਸਿੰਘ ਹੁਰਾਂ ਨੂੰ ਬੀਬੀ ਦੁਰਗੀ ਦੇ ਕੁਆਣ ਬਾਬਤ ਗਿਆ ਸਾਂ, ਅੱਜ ਅਮਰ ਸਿੰਘ ਹੁਰਾਂ ਨੂੰ ਮਿਲਿਆ। ਮੁਕਲਾਵਾ ਜਸਵੰਤ ਸਿੰਘ ਦਾ ਲਿਆਂਦਾ ਜਾ ਰਿਹਾ ਸੀ ਜਿਸ ਦੀ ਖੁਸ਼ੀ ਬੀਬੀ ਦੁਰਗੀ ਨਾ ਵੇਖ ਸਕੀ।

੭ ਮਾਰਚ ੧੯੬੨

ਜੀਵਨ ਨਗਰ

ਸਤਿਗੁਰੂ ਜੀ ਨੂੰ ਕੋਠੀ ਜਾਕੇ ਨਮਸਕਾਰ ਕੀਤੀ। ਅਮਰ ਭਾਰਤੀ ਦੇ ਮਜ਼ਮੂਨ ਬਾਬਤ, ਜੋ ਉਸ ਮੇਰੇ, ਲੇਖਕਾਂ ਬਾਰੇ ਉਠਾਏ ਸੁਆਲ ਦੇ ਸੰਦਰਭ ਵਿਚ ਲਿਖਿਆ ਸੀ, ਸਤਿਜੁਗ ਵਿਚ ਦੇਣ ਬਾਰੇ ਜ਼ਿਕਰ ਕੀਤਾ। ਮੈਂ ਕਿਹਾ, ਉਹ ਤੁਹਾਡੇ ਕਾਂਗਰਸ ਨਾਲ ਮੇਲ ਤੋਂ ਪਰੇਸ਼ਾਨ ਹਾਲਤ ਵਿਚ ਲਿਖਦਾ ਹੈ। ਸਤਿਗੁਰਾਂ ਆਖਿਆ : ਕੋਈ ਹਰਜ ਨਹੀਂ, ਅਖਬਾਰ ਵਿਚ ਛਾਪ ਦਿਓ।

੮ ਮਾਰਚ ੧੯੬੨

### ਪਿਆਰ ਦਾ ਹੁਲਾਰਾ

ਸਤਿਗੁਰੂ ਜੀ ਅੱਜ ਕਿਸੇ ਮੇਲੇ ਤੇ, ਜੀਵਨ ਨਗਰ ਦੇ ਇਲਾਕੇ ਵਿਚ ਹੀ ਪਿੰਡ ਹਾਰਨੀਆਂ ਗਏ ਹਨ। 'ਸਤਿਜੁਗ' ਦੇ ਤਿਆਰ ਪਰਚੇ ਸਤਿਗੁਰਾਂ ਨੂੰ ਮੇਲੇ ਵਿਚ ਹੀ ਭੇਜੇ।

ਮਹਾਰਾਜ ਬੀਰ ਸਿੰਘ ਜੀ ਵੀ ਅਜ ਆਏ ਹੋਏ ਸਨ। ਜ਼ਰਾ ਪਿਆਰੇ ਜਿਹੇ ਲਗੇ। ਗੁਰਦੇਵ ਸਿੰਘ ਵਾਲੇ ਕਮਰੇ ਵਿਚ ਮੈਂ ਫੜ ਕੇ ਉਨ੍ਹਾਂ ਨੂੰ ਗਲ ਲਾ ਲਿਆ। ਕਹਿਣ ਲਗੇ : ਅੱਜ ਕੀ ਗੱਲ ਹੈ ? ਉਤਰ ਸੀ : ਅੱਜ ਬਹੁਤ ਹੀ ਪਿਆਰੇ ਲਗ ਰਹੇ ਹੋ। ਮੈਨੂੰ ਜ਼ਬਤ ਤੋੜਨ ਦਾ ਪਛਤਾਵਾ ਨਹੀਂ।

ਕਿਤੇ ਲਤੈਰੇ ਵੇਲੇ ਜਾ ਫਿਰ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਉਹ ਉਠਾਂ ਦੇ ਵਾੜੇ ਵਿਚ ਗਏ ਹੋਏ ਸਨ। ਮੈਂ ਮੱਥਾ ਟੇਕ ਕੇ ਪੁਛਿਆ। ਕੀ ਵਿਚਾਰ ਸਨ, ਅੱਜ ਦਰਸ਼ਨ ਨਾ ਦੇਣ ਦੀ ਸਹੁੰ ਸੀ ਸਗੋਂ ? ਇਕ ਵਾਰ ਤਾਂ ਮੱਥਾ ਟੇਕ ਲੈਣ ਦਿਆ ਕਰੋ। ਫੇਰ ਹੋਰ ਗਲਾਂ ਤੋਂ ਛੁਟ ਮੈਂ ਆਪਣੇ ਪਿੰਡ ਜਾਣ ਦੀ ਆਗਿਆ ਮੰਗੀ। ਕਹਿਣ ਲਗੇ : ਮੈਂ ੩੦ ਵਗਣ ਤਕ ਏਥੇ ਆਂ, ੨੯ ਨੂੰ ਆ ਜਾਈਂ ਜ਼ਰੂਰ। ਬੜੀ ਆਤਮੀਅਤਾ ਨਾਲ ਸਭੇ ਗੱਲਾਂ ਹੋਈਆਂ।

### ਲੱਗ ਜਾ ਚਰਨੀਂ

ਸੰਤ ਬਲਵੰਤ ਸਿੰਘ ਮਸ਼ੀਨਮੈਨ (ਅਜ ਕਲ ਕੀਰਤਨੀਏ) ਨੇ ਵੀ ਸਤਿਗੁਰਾਂ ਦੇ ਚਰਨ ਆਪਣੀ ਦੁਕਾਨ ਵਿਚ ਪੁਆਏ। ਉਹ ਅਰਜ ਕਰਨ ਲਗਿਆ ਨਮਰਤਾ, ਗਰੀਬੀ ਤੇ ਚਾਉ੍ਹ ਦੀ ਮੂਰਤ ਬਣ ਗਿਆ। ਜਿਵੇਂ ਸਾਰੀ ਆਤਮਾ ਉਹਦੇ ਚਿਹਰੇ ਵਿਚ ਆ ਗਈ। ਮੈਂ ਵੀ ਜ਼ੋਰ ਦਿਤਾ। ਸਤਿਗੁਰੂ ਕਹਿਣ ਲਗੇ : ਤੂੰ ਇਸ ਦੀ ਸੰਤਾਈ ਨੂੰ ਮੰਨਦਾ ਹੈਂ ? (ਆਪ ਜੀ ਜਾਣਦੇ ਹਨ ਕਿ ਮੈਂ ਅਜਿਹੀ ਕਿਸੇ ਗੱਲ ਨੂੰ ਪ੍ਰਧਾਨਤਾ ਨਹੀਂ ਦਿੰਦਾ), ਮੈਂ ਅਰਜ਼ ਕੀਤੀ : ਸੰਤਾਈ ਤਾਂ ਮੰਨਾਂ ਜਾਂ ਨ ਮੰਨਾਂ, ਇਸ ਵੇਲੇ ਇਸ ਦੀ ਦਸ਼ਾ ਸੰਤੁਸ਼ਟੀ ਦੀ ਮੰਗ ਕਰਦੀ ਹੈ। ਸਚੇ ਮਨੋਂ ਅਨੰਦ ਵਿਭੋਰ ਹੋਇਆ ਆਪ ਦੇ ਚਰਨ ਚਾਹੁੰਦਾ ਹੈ। ਸਤਿਗੁਰੂ ਜੀ ਸੰਤ ਬਲਵੰਤ ਸਿੰਘ ਦੀ ਦੁਕਾਨ ਤੇ ਗਏ। ਨਾਲ ਹੋਰ ਬਹੁਤ ਸਾਰੇ ਸਿੰਘ ਸਨ। ਸੰਤਾਂ ਨੇ ਬਰਫੀ ਵੰਡੀ।

ਮਹਾਰਾਜ ਬੀਰ ਸਿੰਘ ਜੀ ਵੀ ਨਾਲ ਸਨ। ਉਹ ਸੰਕੋਚ ਕਰ ਰਹੇ ਸਨ। ਉਹਨਾਂ ਦੀ ਅਵਗਿਆ ਬਲਵੰਤ ਸਿੰਘ ਹੁਰਾਂ ਕੀਤੀ ਹੋਈ ਸੀ। ਸਤਿਗੁਰਾਂ ਇਸ਼ਾਰੇ ਨਾਲ ਸੰਤਾਂ ਨੂੰ ਕਿਹਾ : ਲਗ ਜਾ ਚਰਨੀਂ। ਬਲਵੰਤ ਸਿੰਘ ਚਰਨੀਂ ਢਹਿ ਪਿਆ। ਮੈਂ ਕਿਹਾ : ਮਹਾਰਾਜ ਹੁਣ ਤਾਂ ਖਿਮਾ ਕਰੋ

ਸੁ । ਤਾਂ ਮਹਾਰਾਜ ਜੀ ਨੇ ਥੋੜੀ ਬਰਫੀ ਮੂੰਹ ਪਾਕੇ—ਕਿਣਕਾ ਮਾਤਰ, ਉਸਦੀਆਂ ਖੁਸ਼ੀਆਂ ਮੁਕੰਮਲ ਕੀਤੀਆਂ ।

### ੯ ਮਾਰਚ ੧੯੬੨
### ਜੀਵਨ ਨਗਰ

## ਤੇਰ੍ਹਾਂ ਸਾਲਾਂ ਪਿਛੋਂ

ਬੀਬਾ ਸਿੰਘ—ਸਜਣ ਸਿੰਘ (ਸਪੁਤਰ ਸੰਤ.........) ਹੁਰਾਂ, ਜੋ ਜੀਵਨ ਨਗਰ ਵਿਚ ਦੁਕਾਨਦਾਰੀ ਕਰਦੇ ਹਨ । ਪਰਸੋਂ ਦਾ ਆਪਣੇ ਘਰ ਅਖੰਡ ਪਾਠ ਰਖਵਾਇਆ ਹੋਇਆ ਸੀ । ਸੱਜਣ—ਪਤਨੀ ਕੰਤੋਂ ਦੇ ਘਰ ਤੇਰ੍ਹਾਂ ਸਾਲਾਂ ਪਿਛੋਂ ਲੜਕਾ ਹੋਣ ਦੀ ਖੁਸ਼ੀ ਵਿਚ । ਵਿਚਾਰੀ ਉਚੀ ਲੰਮੀ ਜੁਆਨ ਕੁੜੀ ਦੀ ਵੀ ਪੁਕਾਰ ਸੁਣੀ ਗਈ ਸੀ । ਅਜ ਉਹਨਾਂ ਨੇ ਵਿਸ਼ੇਸ਼ ਪਿੰਡਾਲ ਬਣਵਾਕੇ ਆਸਾ ਦੀ ਵਾਰ ਲੁਆਈ ਹੋਈ ਸੀ । ਮੈਂ ਸਤਿਗੁਰੂ ਜੀ ਦੇ ਦਰਸ਼ਨ ਵਾਰ ਵਿਚ ਜਾ ਕੀਤੇ । ਭਾਵੇਂ ਮੇਰੇ ਮਨ ਵਿਚ ਪਿੰਡ ਜਾਣ ਦੀ ਕਾਹਲ ਸੀ, ਪਰ ਅਖੰਡ ਪਾਠ ਦੇ ਭੋਗ ਦੇ ਸਲੋਕ ਵੀ ਸੁਣੇ ।

ਭੋਗ ਦੇ ਸ਼ਲੋਕਾਂ ਬਾਅਦ ਬੀਬਾ ਸਿੰਘ ਹੁਰਾਂ ਨੇ ਸਾਰੀ ਸੰਗਤ ਲਈ ਦੇਸੀ ਘਿਉ ਦੀ ਖੁੰਦੀ ਦਾ ਲੰਗਰ ਕੀਤਾ । ਉਂਜ ਮੈਂ ਵੇਖਿਆ ਹੈ ਕਿ ਨਾਮਧਾਰੀ ਸਿੰਘ ਸਦਾ ਹੀ ਦੇਸੀ ਘਿਉ ਦੀ ਵਰਤੋਂ ਕਰਦੇ ਹਨ ਖਾਸ ਕਰ ਅਜਿਹੇ ਸਮਿਆਂ ਤੇ । ਜੀਵਨ ਨਗਰ ਦੀ ਵਸੋਂ ਤੋਂ ਬਿਨਾ ਹੋਰ ਪਿੰਡਾਂ ਦੇ ਲੋਕ ਵੀ ਆਏ ਹੋਏ ਸਨ ।

## ਅਣੋਖਾ ਵਿਹਾਰ

ਏਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਬਾਗ ਵਿਚ ਬੈਠੇ ਦਮਦਮਾ, ਕਰੀਵਾਲਾ ਆਦਿ ਕੁਝ ਨਾਮਧਾਰੀਆਂ ਦੇ ਝਗੜਿਆਂ ਦੇ ਫੈਸਲੇ ਕਰ ਰਹੇ ਸਨ । ਮੈਂ ਨਮਸਕਾਰ ਕਰਕੇ ਪਿੰਡ ਜਾਣ ਦੀ ਆਗਿਆ ਮੰਗੀ ਤਾਂ ਕਹਿਣ ਲਗੇ : ਜ਼ਰਾ ਅਟਕ । ਮੈਂ ਕੋਠੀ ਚਲਦਾ ਹਾਂ ਤਾਂ ਮਿਲੀਂ । ਤੇਰਾ ਕਰਜ਼ ਉਤਾਰ ਦਿਆਂ ।

ਮੈਂ ਹੈਰਾਨ ਰਹਿ ਗਿਆ, ਮੇਰਾ ਕਿਹੜਾ ਕਰਜ਼ ਉਤਾਰਨਾ ਨੇ ? ਖਿਆਲ ਆਇਆ ਮੈਂ ਤਨਖਾਹ ਵਾਧੇ ਲਈ ਕਿਸੇ ਤੋਂ ਕਹਾਇਆ ਸੀ, ਖਉਰੇ ਭਰਾਵਾਂ ਨੇ ਕੋਈ ਪ੍ਰਸਪਰ ਫੈਸਲਾ ਕਰ ਲਿਆ ਹੋਵੇ, ਦੱਸਣ ਵਾਲਾ ।

ਜਾਂ ਪ੍ਰਸ਼ਾਦ ਛਕ ਕੇ ਸਤਿਗੁਰੂ ਜੀ ਵਿਹਲੇ ਹੋਏ ਤਾਂ ਮੈਂ ਜਾ ਪੁਛਿਆ : ਕੀ ਹੁਕਮ ਸੀ ? ਕਹਿਣ ਲਗੇ : ਕਿਥੇ ਜਾਣਾ ਈ ? 'ਪਿੰਡ, ਪੰਜਾਵੇ ਜ਼ਿ: ਫੀਰੋਜ਼ਪੁਰ—ਅੱਜ ਕਲ ਜ਼ਿਲ੍ਹਾ ਫਰੀਦਕੋਟ)' ਮੈਂ ਉਤਰ ਦਿਤਾ ।

'ਓਧਰ ਬੂਹੇ ਪਾਸ ਆ ।'

ਅਤੇ ਮੈਨੂੰ ਦੂਜੇ ਬੂਹੇ ਅੰਦਰ ਬੁਲਾ ਲਿਆ ਗਿਆ । ਇਸ਼ਨਾਨ ਕਮਰਾ ਸੀ ਇਹ, ਉਹਨਾਂ ਦੇ ਰਿਹਾਇਸ਼ੀ ਕਮਰੇ ਦੇ ਨਾਲ ਦਾ । ਸੋ ਸੋ ਦੇ ਪੰਜ ਨੋਟ ਜਾਲੀ ਉਤੇ ਉਨ੍ਹਾਂ ਕਿਸੇ ਤੋਂ ਧਰਵਾਏ ਲਗਦੇ ਸਨ (ਕਿਉਂਕਿ ਆਪ ਸਤਿਗੁਰੂ ਜੀ ਨੇ ਗੁਰ ਗੱਦੀ ਤੇ ਵਿਰਾਜਮਾਨ ਹੋਇਆਂ ਪੈਸੇ ਨੂੰ ਹੱਥ ਨਹੀਂ ਲਾਇਆ) ਕਹਿਣ ਲਗੇ : ਗਿਣ ਕੇ ਚੁਕ ਲੈ । (ਮੈਨੂੰ ਪਤਾ ਸੀ ਅਜ ਕਲ ਉਹ ਨਕਦ ਨਰਾਇਣ ਵਰਤਣ ਦਾ ਅਧਿਕਾਰ ਤਾਂ ਰਖਦੇ ਸਨ ਪਰ ਵੰਡਣ ਦਾ ਨਹੀਂ ।)

ਮੈਂ ਹੈਰਾਨ ਰਹਿ ਗਿਆ । ਲੋੜ ਤਾਂ ਮੇਰੀ ਹੈਸੀ ਕਿਉਂਕਿ ਮੈਂ ਪਿੰਡ ਨਵੇਂ ਮਕਾਨਾਂ ਦੇ ਛੱਤਣ ਦਾ ਘਰ ਪ੍ਰਬੰਧ ਕੀਤਾ ਹੋਇਆ ਸੀ, ਪੈਸੇ ਪੈਸੇ ਦੀ ਲੋੜ ਸੀ । ਪਰ ਇਹਨਾਂ ਕਿਵੇਂ ਜਾਣ ਲਿਆ ਕਿ ਮੇਰੀ ਕੋਈ ਲੋੜ ਸੀ ਜਾਂ ਇਹਨਾਂ ਤੋਂ ਮੰਗ ਸੀ । ਮੈਂ ਨਿਮਰਤਾ ਸਹਿਤ ਆਖਿਆ : ਅਗੇ ਹੀ ਬੜੀ ਕਿਰਪਾ ਹੈ, ਇਹਨਾਂ ਦੀ ਕੀ ਲੋੜ ਹੈ । ਤਾਂ ਹਸਦਿਆਂ ਚਰਨਾਂ ਤੋਂ ਜੋੜਾ ਲਾਹਣ ਲਗੇ ।

"ਚੱਕਦਾਂ ਏਂ ਕਿ ਨਹੀਂ ?'

ਮੈਂ ਫਿਰ ਕਿਹਾ : ਕਿਸ ਹਿਸਾਬ ਵਿਚ ਗਿਣਾਂ ਇਹਨਾਂ ਨੂੰ ?

"ਇਹ ਬਿਨਾ ਹਿਸਾਬੋਂ ਨੇ।"

ਜੇਬ ਵਿਚ ਰਕਮ ਪਾਕੇ ਬਾਹਰ ਨਿਕਲ ਆਇਆ । ਅ-ਸੋਚੀ ਰਕਮ ਪ੍ਰਾਪਤ ਕਰਕੇ ਹਿਰਦਾ ਖੁਸ਼ੀ ਨਾਲ ਛਲਕ ਰਿਹਾ ਸੀ । ਉਹਦੇ ਪਿਆਰ ਦੀਆਂ ਗੱਲਾਂ ਤਾ ਕੀ ਕਰਨੀਆਂ ਨੇ । ਮੈਨੂੰ ਜਾਪਦਾ ਸੀ ਸਤਿਗੁਰੂ ਮੈਨੂੰ ਇਕ ਹਜ਼ਾਰ ਰੁਪੈਆ ਦੇ ਕੇ ਮੇਰੀ ਉਸਾਰੀ ਵਿਚ ਮਦਦ ਕਰਨਾ ਚਾਂਹਦੇ ਸਨ, ਪਰ ਇਹ ਪੰਜ ਸੋ ਪਤਾ ਨਹੀਂ ਉਹਨਾਂ ਕਿਵੇਂ ਪੈਂਦਾ ਕੀਤੇ । ਜ਼ਿੰਦਗੀ ਦੇ ਦੋ ਸਿਰੇ ਹਨ ਇਕ ਕੰਜੂਸੀ ਦਾ ਦੂਜਾ ਉਦਾਰਤਾ ਦਾ ।

**੧੨ ਮਾਰਚ ੧੯੬੨**

**ਜੀਵਨ ਨਗਰ**

ਪਿੰਡੋਂ ਹੋ ਕੇ ਪਰਤਿਆ ਹਾਂ । ਸਤਿਗੁਰੂ ਜੀ ਦੇ ਕੋਠੀ ਜਾ ਕੇ ਦਰਸ਼ਨ ਕੀਤੇ । ਮੈਨੂੰ ਕਿਹਾ ਗਿਆ ਕਿ ਮੈਂ ਜਲੰਧਰ ਰੇਡੀਓ ਤੇ ਬ੍ਰਾਡਕਾਸਟ ਕਰਨ ਲਈ ਇਕ ਲੇਖ ਲਿਖਾਂ ।

ਸਤਿਗੁਰੂ ਜੀ ਅਜ ਖਤਿਆਲ ਜਾਂ ਤਲਵਾੜੇ ਤੋਂ ਹੋ ਕੇ ਜੀਵਨ ਨਗਰ ਆਏ ਹਨ ।

**੧੩ ਮਾਰਚ ੧੯੬੨**

## ਸੁਧਾਰ ਵਲ

ਅੱਜ ਸ੍ਰੀ ਜੀਵਨ ਨਗਰ ਇਕ ਮੇਲਾ ਕੀਤਾ ਗਿਆ ਹੈ । ਆਸਾ ਦੀ ਵਾਰ ਉਪਰੰਤ ਬਹੁਤ ਤਕੜੀ ਭੀੜ ਹੋ ਗਈ । ਮਹਾਰਾਜ ਬੀਰ ਸਿੰਘ ਜੀ ਵੀ ਰਾਤ ਦੇ ਆਏ ਹੋਏ ਹਨ । ਪਹਿਲਾਂ ਤਾਂ ਦੋਹਾਂ ਵੀਰਾਂ ਨੇ ਕੁਝ ਵਿਚਾਰਾਂ ਪਰਸਪਰ ਕੀਤੀਆਂ । ਫੇਰ ੭੦ ਸਰੀਰਾਂ ਦੀ ਇਕ ਮੀਟਿੰਗ ਕੋਠੀ ਵਿਚ ਹੋਈ । ਜਿਸ ਵਿਚ ਸਤਿਗੁਰੂ ਜੀ ਨੇ ਹੇਠ ਲਿਖੇ ਨੁਕਤਿਆਂ ਤੇ ਇੱਕਤਰ ਸੰਗਤ ਨੂੰ ਪ੍ਰੇਰਨਾ ਦਿਤੀ : ਨਾਮਧਾਰੀ ਨੌਜੁਆਨ ਸੰਬਲੇਦਾਰ ਪੱਗਾਂ ਅਤੇ ਧੱਬਲੀਆਂ ਬੰਨ੍ਹਣੋਂ ਮਾਪਿਆਂ ਦੀ ਪਰੇਰਨਾ ਨਾਲ ਰੋਕੇ ਜਾ ਸਕਦੇ ਹਨ । ਸ਼ਰਾਬ ਪੀਣ, ਵਹਿੜਕੇ ਖੱਸੀ ਕਰਨ ਦੀ ਕਿਤੇ ਕਿਤੇ ਉਠਦੀ ਰੁਚੀ ਨੂੰ ਹੁਣੇ ਲਗਾਮ ਦੇਣੀ ਚਾਹੀਦੀ ਹੈ । ਛੁਹਾਰੇ ਲਾਣੇ, ਵਿਆਹ ਘਰ ਕਰਨੇ, ਮਿਲਣੀਆਂ ਮੁਕਲਾਵਿਆਂ ਦਾ ਆਡੰਬਰ ਕਰਨਾ ਸਾਡੇ ਆਦਰਨ ਨੂੰ ਲੋਕਾਚਾਰ ਵਿਚ ਬਦਲਦਾ ਹੈ ਇਸ ਤੇ ਰੋਕ ਲਗਾਓ । ਗੁਰੂ ਨਿੰਦਕਾਂ ਤੇ ਵਿਰੋਧੀਆਂ ਨਾਲ ਵਰਤਣਾ, ਸਰਕਾਰੀ ਗ੍ਰਾਂਟਾਂ ਤੇ ਟੇਕ ਰਖਣਾ, ਲਾਊਡ ਸਪੀਕਰਾਂ ਦੀ ਬੇਤਹਾਸ਼ਾ ਵਰਤੋਂ ਅਤੇ ਗੰਦੇ ਰੀਕਾਰਡਾਂ ਦਾ ਵਜਾਣਾ ਬੰਦ ਹੋਣਾ ਚਾਹੀਦਾ ਹੈ । ਸਾਨੂੰ ਮੁੜ ਤੋਂ ਵੱਧ ਤੋਂ ਵੱਧ ਉਤਸ਼ਾਹ ਨਾਲ ਨਾਮਧਾਰੀ ਮਰਿਆਦਾ ਨੂੰ ਉਜਾਗਰ ਕਰਨਾ ਚਾਹੀਦਾ ਹੈ ।

ਸਾਰੇ ਪਿੰਡਾਂ ਦੇ ਨੁਮਾਇੰਦਿਆਂ ਤੇ ਮੁਖੀਆਂ ਨੇ ਜੁ ਇਸ ਮੀਟਿੰਗ ਵਿਚ ਜੁੜੇ ਸਨ ਸਤਿਗੁਰਾਂ ਤੋਂ ਇਕ ਮਹੀਨੇ ਦਾ ਵਕਫ਼ਾ ਲਿਆ ਕਿ ਉਹ ਮਹੀਨਾ ਭਰ ਆਪਣੇ ਆਪ ਜਤਨ ਕਰਨਗੇ, ਪਰ ਸਤਿਗੁਰੂ ਜੀ ਵੀ ਆਪਣੇ ਤੌਰ ਤੇ ਕਿਰਪਾ ਕਰਦੇ ਰਹਿਣ ।

ਸ੍ਰ. ਸਾਹਿਬ ਸਿੰਘ ਮਾਨ, ਸੰਤ ਗੁਰਮੁਖ ਸਿੰਘ ਭੱਬਰ, ਸ੍ਰ. ਜੰਗ ਸਿੰਘ ਰਾਜਾ ਜੰਗੀਆ, ਸੰਤ ਕਿਰਪਾਲ ਸਿੰਘ ਨਾਰਲੀ ਕੁਝ ਹੋਰ ਪ੍ਰਤਿਸ਼ਟ ਮਲਵਈ ਸਿੰਘਾਂ ਨੂੰ ਨਾਲ ਲੈ ਕੇ ਬਾਬਾ ਜੰਗ ਸਿੰਘ ਜੀ ਪਾਸ ਜਾਣ ਦਾ ਵੀ ਫੈਸਲਾ ਹੋਇਆ ।

੨-੩੦ ਵਜੇ ਦੁਪਹਿਰੇ ਬਾਹਰ ਦੀਵਾਨ ਵਿਚ ਉਪਰੋਕਤ ਭਾਵ ਦੀ ਇਕ ਤਕਰੀਰ, ਸਤਿਗੁਰੂ ਜੀ ਨੇ ਮੈਨੂੰ ਕਰਨ ਦੀ ਆਗਿਆ ਕੀਤੀ ।

੪ ਵਜੇ ਤਕ ਸਤਿਗੁਰੂ ਜੀ ਅਤੇ ਮਹਾਰਾਜ ਜੀ ਭੈਣੀ ਸਾਹਿਬ ਨੂੰ ਚਲੇ ਗਏ ।

**੧੫ ਮਾਰਚ ੧੯੬੨**
**ਦਿੱਲੀ**

## ਲਾਲ ਸਿੰਘ ਉਗੰਦ

ਸਤਿਜੁਗ ਦੇ ਸਿਆਮ ਅੰਕ ਦੀ ਤਿਆਰੀ ਬਾਬਤ ਮੈਨੂੰ ਅਜ ਦਿੱਲੀ ਜਾਣਾ ਪੈਣਾ ਸੀ। ਚਾਰ ਵਜੇ ਲਉਂਦੇ ਵੇਲੇ ਤਕ ਹਿਸਾਰ ਤੇ ਹਿਸਾਰੋਂ ਕ੍ਰਿਸ਼ਨਾ ਬਸ ਸਵਾਰ ਹੋ ੮ ਵਜੇ ਰਾਤ ਤਕ ਦਿਲੀ ਪਹੁੰਚ ਗਿਆ। ਹਖੀਰੇ ਦੇ ਅੱਡੇ ਤੇ ਉਤਰਿਆ ਤਾਂ ਸੰਤ ਲਾਲ ਸਿੰਘ ਉਗੰਦ ਮਿਲ ਪਿਆ। ਪੁਰਾਣਾ ਮੇਲੀ ਗੇਲੀ ਹੈ। ਘਰ ਲੈ ਗਿਆ। ਛੋਟੇ ਜਿਹੇ ਘਰ ਵਿਚ ਪ੍ਰੇਮ ਸ਼ਰਧਾ ਤੇ ਸਤਿਕਾਰ ਦੀ ਬਹੁਤਾਤ ਸੀ। ਹਿਤ ਨਾਲ ਰੋਟੀ ਖੁਆਈ। ਘਰ ਵਿਚ ਵੱਡੀ ਲੜਕੀ ਹੈ ਦੋ ਲੜਕੇ ਅਜੇ ਛੋਟੇ ਛੋਟੇ ਹਨ। ਸਤਿਗੁਰੂ ਜੀ ਦਾ ਭਾਵਾ ਸਿਦਕੀ ਸੇਵਕ ਹੈ।

## ਜਿਓਤੀ

੯-੩੦ ਤਕ ਰਾਤੀਂ ਲਾਲ ਸਿੰਘ ਹੁਰਾਂ ਨੂੰ ਨਾਲ ਲੈ ਕੇ ਸੰਤ ਨਿਰੰਜਨ ਸਿੰਘ ਜਿਓਤੀ ਦੇ ਘਰ ਰਮੇਸ਼ ਨਗਰ ਗਿਆ। ਮਕਾਨ ਇਹਨਾਂ ਦਾ ਸੁਹਣਾ ਤੇ ਆਪਣਾ ਹੈ। ਸਾਰੇ ਪਰਵਾਰ ਨੇ ਮੇਰੀ ਆਮਦ ਤੇ ਚਾਅ ਦਾ ਇਜ਼ਹਾਰ ਕੀਤਾ। ਗੱਲਾਂ ਭਾਵੇਂ ਰਾਤ ਦੇ ੧੨ ਵਜੇ ਤਕ ਕਰਦੇ ਰਹੇ। ਪਰ ਜਿਓਤੀ ਬੜਾ ਬੰਦ ਬੰਦ ਤੇ ਕੁਛ ਹਉਂਵਾਦੀ ਪ੍ਰਤੀਤ ਹੋਇਆ। ਮੇਰੀ ਇਜ਼ਤ ਤਾਂ ਬਹੁਤ ਕਰਦਾ ਹੈ ਪਰ ਸੰਕੋਚੀ ਵਧੇਰੇ ਤੇ ਸਰਲ ਘੱਟ ਹੈ। ਇਹ ਮੇਰੇ ਪੁਰਾਣੇ ਸਜਣਾਂ ਚੋਂ ਹੈ।

**੧੬ ਮਾਰਚ ੧੯੬੨**
**ਦਿੱਲੀ**

੯ ਵਜੇ ਦਿਨੇ ਸੰਤ ਮੰਗਲ ਸਿੰਘ 'ਨਵਾਂ ਹਿੰਦੁਸਤਾਨ' ਦੇ ਦਫਤਰ ਗਿਆ। ਏਥੇ ਮੰਗਲ ਸਿੰਘ ਜੀ ਤੋਂ ਪਹਿਲਾਂ ਡਾ: ਧਿਆਨ ਸਿੰਘ ਜਨਰਲ ਸਕੱਤਰ ਨਾਮਧਾਰੀ ਦਰਬਾਰ ਮਿਲੇ। ਖੂਬ ਚਾਉ ਚੜੇ। ਕਾਫੀ ਦੇਰ ਬਾਅਦ ਸੰਤ ਮੰਗਲ ਸਿੰਘ ਰਮੇਸ਼ ਨਗਰੋਂ ਆਏ। ਮੈਨੂੰ ਮਿਲ ਉਹਨਾਂ ਦੀ ਖੁਸ਼ੀ ਦੀ ਵੀ ਹੱਦ ਨ ਰਹੀ ਤੇ ਕੁਛ ਸਮਾਂ ਪਿਛੋਂ ਉਨ੍ਹਾਂ ਦਾ ਵਡਾ ਲੜਕਾ ਐਸ. ਐਸ. ਮਨਧੀਰ ਵੀ ਆ ਗਿਆ, ਫਿਰ ਤਾਂ ਜਿਵੇਂ ਪ੍ਰਸੰਨਤਾ ਨੂੰ ਆਖਰ ਹੀ ਆ ਗਈ। ਚਾਰ ਸਾਲ ਦੇ ਵਕਫੇ ਬਾਅਦ ਕਿਤੇ ਇਕ ਦੂਜੇ ਨੂੰ ਮਿਲੇ ਸਾਂ। ਹੋਰ ਦੁਪਹਿਰਾਂ ਨੂੰ ਅਮਰ ਭਾਰਤੀ ਜੀ ਵੀ ਏਥੇ ਪਹੁੰਚ ਗਏ। ਇਕ ਵਾਰ ਫਿਰ, ਲਾਇਲਪੁਰ ਵਿਚ ਸਾਡਾ ਸਮੂਹਕ ਰਹਿਣ-ਸਹਿਣ ਚੇਤੇ ਆ ਗਿਆ।

ਸੰਤ ਅਵਤਾਰ ਸਿੰਘ (ਅਜ ਕਲ ਨਾਮਧਾਰੀ ਪ੍ਰਿੰਟਿੰਗ ਵਰਕਸ, ਸਦਰ ਬਾਜ਼ਾਰ ਦਿੱਲੀ) ਹੁਰਾਂ ਨੂੰ ਫੋਨ ਤੇ ਪੁਛਿਆ ਕਿ ਕਦੋਂ ਆਵਾਂ ਤਸਵੀਰਾਂ ਦੇ ਪਰੂਫ ਵੇਖਣ? ਉਨ੍ਹਾਂ ਕੱਲ੍ਹ ਤੇ ਪਾ ਦਿਤੀ।

ਲਉਂਦੇ ਵੇਲੇ ਮੈਂ ਭਾਰਤੀ ਹੁਰਾਂ ਨਾਲ ਹੀ ਉਹਨਾਂ ਦੇ ਘਰ ਆ ਗਿਆ ਤੇ ਪਹਿਰ ਰਾਤ ਗਈ ਤਕ ਸਾਡੀਆਂ ਗੱਲਾਂ ਨਾ ਮੁਕੀਆਂ।

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਰਾਤ ਪਈ ਸ੍. ਸੁਚਾ ਸਿੰਘ ਸੋਖੀ ਦੇ ਆ ਗਏ। ਸਵੇਰੇ ਆਪ ਨੇ ਗਾਂਧੀ ਨਗਰ ਪਹੁੰਚ ਗੁਰਬਖਸ਼ ਸਿੰਘ ਹੁਰਾਂ ਦੇ ਘਰ ਆਸਾ ਦੀ ਵਾਰ ਵਿਚ ਦਰਸ਼ਨ ਦੇਣੇ ਹਨ।

**੧੭ ਮਾਰਚ ੧੯੬੨**
**ਦਿੱਲੀ**

ਭਾਰਤੀ ਜੀ ਦੇ ਘਰੋਂ ਤਿਆਰ ਹੋ ਰਾਕੇਸ਼ ਪ੍ਰੈਸ ਵਿਚ ਸੰਤ ਅਵਤਾਰ ਸਿੰਘ ਜੀ ਤੋਂ ਕੰਮ ਦੀ ਸਥਿਤੀ ਸਮਝੀ। ਅਵਤਾਰ ਸਿੰਘ ਜੀ ਨੇ ਮੈਨੂੰ ਦਿੱਲੀ ਵਿਚ ਉਚੇਚਿਆ ਬੁਲਾਇਆ ਸੀ—ਪਰ

ਤਸਵੀਰਾਂ ਤਾਂ ਅਜੇ ਵੀ ਤਿਆਰ ਨਹੀਂ ਹੋਈਆਂ ਸਨ। ਮੁਸੱਵਰ ਵਰਿਆਮ ਸਿੰਘ ਜੀ ਨੂੰ ਵੀ ਇਕ ਤਸਵੀਰ ਰੰਗ ਕਰਨ ਦੇਣੀ ਸੀ। ਇਹਨਾਂ ਨੂੰ ਵੀ ਮਿਲਿਆ।

ਅਜ ਕਲ ਏਥੇ ਲਾਜਪਤ ਰਾਇ ਮਾਰਕਿਟ ਨਵੇਂ ਸਿਰਿਓਂ ਤਿਆਰ ਹੋ ਰਹੀ ਹੈ, ਲਾਲ ਕਿਲੇ ਦੇ ਸਾਹਮਣੇ ਕਰਕੇ ਕੁਝ ਹਿਸਾ ਬਣ ਕੇ ਤਿਆਰ ਹੋ ਗਿਆ ਹੈ।

### ਸ. ਕਰਤਾਰ ਸਿੰਘ

ਸ. ਗੋਪਾਲ ਸਿੰਘ ਨਇਆ ਬਜ਼ਾਰ ਵਿਚ ਮਿੰਟਗੁਮਰੀ ਟ੍ਰਾਂਸਪੋਰਟ ਦੇ ਦਫਤਰ ਵਿਚ ਮਿਲੇ। ਉਸ ਨਾਲ ਸ. ਕਰਤਾਰ ਸਿੰਘ (ਮੋਟੇ) ਦੇ ਦੇਹਾਂਤ ਬਾਬਤ ਅਫਸੋਸ ਕੀਤਾ। ਉਸ ਨੇ ਕਾਰੋਬਾਰ ਵਿਚ ਕਰਤਾਰ ਸਿੰਘ ਜੀ ਦੇ ਪ੍ਰਤਾਪ ਅਤੇ ਉਨ੍ਹਾਂ ਦੀ ਦੇਸ਼ ਭਗਤੀ ਦੀ ਭਾਵਨਾ ਦਾ ਬੜੇ ਦਿਲ ਨਾਲ ਜ਼ਿਕਰ ਕੀਤਾ। ਗੋਪਾਲ ਸਿੰਘ ਨੇ ਦਸਿਆ ਕਿ ਸ੍ਰੀ ਕਰਤਾਰ ਸਿੰਘ ਦੀ ਦ੍ਰਿੜ ਧਾਰਨਾ ਸੀ ਕਿ ਉਹ ੨੫ ਸਾਲ ਹੋਰ ਜੀਵੇਗਾ ਪਰ ਉਸਦੇ ਪੇਟ ਅੰਦਰ ਪੈਦਾ ਹੋਏ ਫੋੜੇ ਨੂੰ ਦਿੱਲੀ ਦਾ ਵੱਡੇ ਤੋਂ ਵੱਡਾ ਡਾਕਟਰ ਵੀ ਜਾਣ ਨ ਸਕਿਆ। ਗਲਤ ਇਲਾਜ ਹੁੰਦਾ ਰਿਹਾ ਅਤੇ ਉਸਦੀ ਮੌਤ ਹੋ ਗਈ।

### ਸੁਚਾ ਸਿੰਘ ਦੇ ਘਰ

ਸ. ਸੁੱਚਾ ਸਿੰਘ ਦੇ ਘਰ ਗਿਆ ਗੁਰ-ਦਰਸ਼ਨਾਂ ਨੂੰ ਤਾਂ ਉਥੇ ਸੇਠ ਸੁਹੇਲ ਸਿੰਘ ਧੀਰ ਥੈਕੋਂਕ ਦਾ ਲੜਕਾ ਮਨਮੋਹਨ ਸਿੰਘ ਮਿਲਿਆ। ਸੇਠ ਨਰਾਇਣ ਸਿੰਘ ਦਾ ਲੜਕਾ ਜਗਤਾਰ ਸਿੰਘ ਵੀ ਦਰਸ਼ਨ ਕਰਨ ਆਇਆ ਹੋਇਆ ਸੀ। ਮੇਰੇ ਜਾਂਦਿਆਂ ਨੂੰ ਸਤਿਗੁਰੂ ਜੀ ਟੱਬ ਇਸ਼ਨਾਨ ਕਰ ਰਹੇ ਸਨ। ਇਸ਼ਨਾਨ ਬਾਅਦ ਮੈਨੂੰ ਮਿਲਣ ਦਾ ਸਮਾ ਦਿਤਾ ਗਿਆ।

ਮੇਰੇ ਇਹ ਕਹਿਣ ਤੇ ਕਿ ਅੱਜ ਸ਼ਾਮ ਦੇ ਦੀਵਾਨ ਵਿਚ ਸੁਭਾਸ਼ ਨਗਰ ਹੀ ਪਹੁੰਚਾਂਗਾ। ਸਤਿਗੁਰਾਂ ਫਰਮਾਇਆ : ਤੂੰ ਦੀਵਾਨ ਵਿਚ ਨਹੀਂ ਆਉਣਾ। ਕਮਿਊਨਿਸਟ ਪਾਰਟੀ ਦੇ ਦਫਤਰੋਂ ਪਤਾ ਕਰਕੇ ਕਾ. ਹਰਕਿਸ਼ਨ ਸਿੰਘ ਸੁਰਜੀਤ ਨੂੰ ਸੁਨੇਹਾ ਭੇਜ ਜਾਂ ਟੇਲੀਫੋਨ ਕਰ ਕਿ ਉਹ ੨੧ ਸਵੇਰ ਤਕ ਦਿੱਲੀ ਜਾਂ ੨੪ ਮਾਰਚ ਨੂੰ ਬਾਜਾਖਾਨਾ (ਬਠਿੰਡਾ) ਹੋਲੇ ਵਿਖੇ ਆਵੇ। ਮੈਂ ਉਸਨੂੰ ਮਿਲਣਾ ਚਾਂਹਦਾ ਹਾਂ। ਪਹਿਲੀਆਂ ਕੋਸ਼ਸ਼ਾਂ ਨਾਕਾਮ ਰਹੀਆਂ ਹਨ, ਹੁਣ ਉਹ ਜ਼ਰੂਰ ਮਿਲੇ।

ਆਗਿਆ ਅਨੁਸਾਰ, ਡਾ. ਧਿਆਨ ਸਿੰਘ ਨੂੰ ਨਾਲ ਲੈ ਕੇ ਮੈਂ ਕਮਿਊਨਿਸਟ ਪਾਰਟੀ ਦੇ ਦਫਤਰ ਗਿਆ ਜਿਥੋਂ ਪਤਾ ਲਗਾ ਕਿ ਕਾਮਰੇਡ ਸੁਰਜੀਤ ਜਲੰਧਰ ਹੈ ਤੇ ੨੩ ਮਾਰਚ ਤੈ ਉਹ ਦਿੱਲੀ ਆਵੇਗਾ।

ਡਾ. ਧਿਆਨ ਸਿੰਘ ਨੇ ਚਲਦੇ ਚਲਾਂਦਿਆਂ ਜ਼ਿਕਰ ਕੀਤਾ ਕਿ ਸਤਿਗੁਰੂ ਜੀ ਨੂੰ ਬੇਨਤੀ ਕਰੀਏ ਕਿ ਉਹ ਸਾਨੂੰ (ਡਾਕਟਰ ਤੇ ਮੈਨੂੰ) ਲੁਧਿਆਣੇ ਵਿਚ ਢੰਡੇਵਾਲ ਵਾਲਾ ਜ਼ਮੀਨ ਵਿਚ ਦੋ ਪਲਾਟ ਦੇਣ ਤਾਕਿ ਅਸੀਂ ਵੀ ਸ਼ਹਿਰੀ ਜੀਵਨ ਅਪਣਾ ਲਈਏ।

ਸਤਿਗੁਰੂ ਜੀ ਦੀ ਇੰਤਜ਼ਾਰ ਰਾਤੀਂ ੯-੩੦ ਵਜੇ ਤਕ ਕੀਤੀ ਪਰ ਉਹ ਨਹੀਂ ਮਿਲੇ ਸੋ ਰਾਤ ਬਿਤਾਣ ਲਈ ਭਾਰਤੀ ਦੇ ਘਰ ਜਾ ਰਿਹਾ ਜਿਥੇ ਭੁਲਦੇ ਭੁਲਾਂਦੇ ਮਸਾਂ ਰਾਤੀ ੧੧ ਵਜੇ ਪਹੁੰਚਿਆ ਗਿਆ।

**੧੯ ਮਾਰਚ ੧੯੬੨**
**ਦਿੱਲੀ**

ਸਵੇਰੇ ਭਾਰਤੀ ਭਵਨ ਵਿਚੋਂ ਛਕ ਛਕਾ ਅਗਲੇ ਪ੍ਰੋਗਰਾਮ ਲਈ ਚਲਣ ਹੀ ਲਗਾ ਸਾਂ ਕਿ ਭਾਰਤੀ-ਪਿਤਾ ਸੰਤ ਮਿਲਖਾ ਸਿੰਘ ਜੀ ਤੇ ਉਨ੍ਹਾਂ ਦੀ ਪੁਤਰੀ ਬੀਬੀ ਪਾਰੋ ਆ ਪਹੁੰਚੇ। ਸਭਨਾਂ ਨੂੰ ਇਸ ਅਚਾਨਕ ਮਿਲਣੀ ਤੇ ਪਰਸੰਨਤਾ ਹੋਈ। ਰਾਤ ਦੇ ਮਨਧੀਰ ਤੇ ਭਾਰਤੀ ਹੁਰਾਂ ਦੀ ਭੈਣ ਪਿਆਰੀ

ਵੀ ਏਥੇ ਹੀ ਸਨ । ਚੰਗਾ ਮੇਲਾ ਹੋ ਗਿਆ । ਸੰਤ ਮੰਗਲ ਸਿੰਘ ਨਾਲ ਸਬੰਧਤ ਸਾਰਾ ਪਰਵਾਰ ਹੀ ਮੇਰੇ ਨਾਲ ਇੰਜ ਹਿਤ ਸਨੇਹ ਰਖਦਾ ਹੈ ਕਿ ਆਪਣਾ ਪਰਵਾਰ ਹੀ ਲਗਦਾ ਹੈ ।

ਸਾਰੇ ਕੰਮ ਮੁਕਾ ਕੇ ਰਾਤੀ ੯-੩੦ ਵਜੇ ਦਿੱਲੀ ਨੂੰ ਤਿਆਗ ਜੀਵਨ ਨਗਰ ਵਾਸਤੇ ਰੇਲ ਫੜ ਲਈ । ਪਰ ਏਥੇ ਬੇ-ਆਰਾਮੀ ਦਾ ਹੀ ਵਾਤਾਵਰਣ ਸੀ ।

**੨੨ ਮਾਰਚ ੧੯੬੨**
**ਬਾਜਾ ਖਾਨਾ**

### ਹੋਲਾ

੧੯ ਮਾਰਚ ਨੂੰ ਜੀਵਨ ਨਗਰ ਪਹੁੰਚ, ੨੦ ਨੂੰ ਪਿੰਡ ਪੰਜਾਵੇ ਆ ਗਿਆ । ੨੧ ਨੂੰ ਘਰ ਠਹਿਰ ਸਵੇਰੇ ੭-੧੫ ਬਸ ਦੁਆਰਾ ਬਾਜਾ ਖਾਨਾ ਪਿੰਡ ਵਿਚ ਪਹੁੰਚ ਗਿਆ । ਏਥੇ ਨਾਮਧਾਰੀ ਸੰਗਤਾਂ ਦਾ ਹੋਲੇ ਦਾ ਮੇਲਾ ਹੈ । ਕੱਲ ਨੂੰ ਉਸਦਾ ਪਹਿਲਾ ਦਿਨ ਹੋਵੇਗਾ । ਅੱਜ ਸੰਗਤ ਥੋੜੀ ਹੀ ਸੀ । ਆਸਾ ਦੀ ਵਾਰ ਦਾ ਕੀਰਤਨ ਜਾਰੀ ਸੀ । ਮੈਂ ਸਤਿਗੁਰੂ ਜੀ ਨੂੰ ਜਾ ਨਮਸਕਾਰ ਕੀਤੀ, ਪਰ ਕੋਈ ਸੁਆਦ ਨ ਆਇਆ । ਉਹਨਾਂ ਦਾ ਧਿਆਨ ਹੋਰਦੇ ਸੀ । ਮੈਨੂੰ 'ਬਿੰਦ ਕੁ ਨਜ਼ਰ ਝਾਕ' ਦੀ ਲੱਭ ਸੀ ।

ਸੰਗਤ ਵਿਚ ਬੈਠਿਆਂ ਹੀ ਜਦ ਸਤਿਗੁਰਾਂ ਦੇ ਨੇਤਰ ਮੇਰੇ ਨਾਲ ਮਿਲੇ । ਮੇਰੀਆਂ ਅੱਖਾਂ ਵਿਚਦੀ ਜਿਵੇਂ ਸੁਖ ਜਿਹਾ ਅੰਦਰ ਲੰਘ ਗਿਆ ਤੇ ਮੇਰੇ ਹਿਰਦੇ ਵਿਚ ਜਾ ਟਿਕਿਆ । ਪੰਡਿਤ ਗੋਪਾਲ ਸਿੰਘ ਹੁਰਾਂ ਵੀ ਮੇਰੇ ਵਲ ਤਕਿਆ । ਦੋਵੇਂ ਹੀ ਕਹਿਣ ਲਗੇ : ਸਾਨੂੰ ਪਤਾ ਈ ਨਹੀਂ ਕਿ ਕਵੀ ਹੁਰੀਂ ਵੀ ਆਏ ਹੋਏ ਨੇ । ਅਸੀਂ ਤਾਂ ਉਡੀਕਦੇ ਪਏ ਸਾਂ । ਗੱਲ ਤਾਂ ਏਨੀ ਕੁ ਹੀ ਸੀ ਪਰ ਪਿਆਰ ਦੀ ਕਿਤਾਬ ਵਿਚ ਇਹਨਾਂ ਦਾ ਵਿਸਥਾਰ ਬਹੁਤੇ ਪੱਤਰਿਆਂ ਵਿਚ ਹੋ ਜਾਂਦਾ ਹੈ ।

ਬਾਜਾਖਾਨਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹੁਰਿਆਂ ਦਾ ਪਿੰਡ ਹੈ । ਬਠਿੰਡਾ—ਕੋਟਕਪੂਰਾ ਤੇ ਬਰਨਾਲਾ—ਜੈਤੋਂ ਰੋਡ ਦੇ ਮਧਾਣੀ ਜੋੜ ਤੇ ਜੈਤੋਂ ਵਾਲੀ ਸਾਈਡ ਤੇ ਚੜਦੇ ਪਾਸੇ ਸਥਿਤ ਹੈ । ਤਕੜਾ ਵਡਾ ਪਿੰਡ ਹੈ । ਮਹਾਰਾਜ ਬੀਰ ਸਿੰਘ ਜੀ ਦੇ ਘਰੋਂ ਬੇਬੇ ਦਲੀਪ ਕੌਰ ਜੀ ਦੇ ਏਥੇ ਨਾਨਕੇ ਹਨ । ੪੦-੫੦ ਹਜ਼ਾਰ ਰੁਪੈ ਦਾ ਖਰਚ ਕਰਕੇ ਹੋਲਾ ਕਰਵਾਣ ਵਾਲੇ ਭਾਈ ਮੰਤ ਸਿੰਘ, ਨਿਧਾਨ ਸਿੰਘ ਤੇ ਬਸੰਤ ਸਿੰਘ, ਬੇਬੇ ਜੀ ਦੇ ਨਾਨਕੇ ਹਨ । ਮਾਤਾ ਚੰਦ ਕੌਰ ਜੀ, ਜਿਨਾਂ ਨੂੰ ਅਜੇ ਬੇਬੇ ਜੀ ਵਡੇ ਹੀ ਕਿਹਾ ਜਾਂਦਾ ਹੈ, ਏਥੇ ਪੇਕੇ ਆਈਆਂ ਕੁੜੀਆਂ ਵਾਂਗ ਹੀ ਹੱਟੀ ਤੇ ਲਗੇ, ਚੀਜ਼ਾਂ ਵਸਤਾਂ ਵੰਡ ਤੇ ਦੁਧ ਵਰਤਾ ਰਹੇ ਹਨ ।

### ਦਰਬਾਰ

ਅੱਜ ੧੦ ਤੋਂ ੧੨ ਵਜੇ ਤਕ ਨਾਮਧਾਰੀ ਦਰਬਾਰ ਦੀ ਮੀਟਿੰਗ ਹੋਈ ਜਿਸ ਵਿਚ ਸਤਿਗੁਰੂ ਜੀ ਨੇ ਆਪ ਦਰਸ਼ਨ ਦੇ ਕੇ ਜੀਵਨ ਨਗਰ ਵਿਚ ਛੇੜੀ ਗਈ ਸੁਧਾਰ ਮੁਹਿੰਮ ਬਾਰੇ ਜਾਣਕਾਰੀ ਦਿਤੀ । ਉਹਨਾਂ ਦਰਬਾਰ ਵਿਚ ਜੁੜੇ ਮੈਂਬਰਾਂ ਨੂੰ ਵੀ ਇਸ ਮੁਹਿੰਮ ਵਿਚ ਸ਼ਾਮਲ ਹੋਣ ਲਈ ਪਰੇਰਿਆ । ਅੱਜ ਦੇ ਇਸ ਸਮਾਗਮ ਵਿਚ ਅਲਜੀਰੀਆ ਦੀ ਆਜ਼ਾਦੀ ਬਾਰੇ, ਨਿਸ਼ਸਤਰੀ ਕਰਨ ਬਾਰੇ ਅਤੇ ਗੋਂਡਧਬੰਦੀ ਮਸਲਿਆਂ ਤੇ ਵਿਚਾਰ ਏਜੰਡੇ ਉਤੇ ਸਨ ।

ਵਿਆਹਾਂ ਤੋਂ ਪਹਿਲਾਂ ਛੁਹਾਰੇ ਦੀ ਰਸਮ ਨੂੰ ਦਰਬਾਰ ਵਿਚ ਜੁੜੇ ਬਹੁਤੇ ਨਾਮਧਾਰੀਆਂ ਨੇ ਨਿੰਦਿਆ । ਸਤਿਗੁਰੂ ਜੀ ਨੇ ਫੈਸਲਾ ਦਿਤਾ ਕਿ ਯੋਗ ਉਮਰ ਤੇ ਮੁੰਡੇ ਕੁੜੀ ਦੇ ਮਾਪੇ ਪਰਸਪਰ ਰਜ਼ਾਮੰਦ ਹੋ ਕੇ ਵਿਆਹ ਦੀਆਂ ਤਾਰੀਖਾਂ ਮਿਥਣ । ਪੰ. ਗੋਪਾਲ ਸਿੰਘ ਹੁਰਾਂ ਇਸ ਮੌਕੇ ਤੇ ਅਰਦਾਸਾ ਕਰਨਾ ਜ਼ਰੂਰੀ ਦਸਿਆ । ਮਾ. ਦੁਆਰਕਾ ਸਿੰਘ ਨੇ ਨਾਲ ਕੜਾਹ ਪ੍ਰਸ਼ਾਦ ਕਰਨ ਦੀ ਲੋੜ ਦਸੀ । ਪ੍ਰੰਤੂ ਸਤਿਗੁਰੂ ਜੀ ਨੇ ਡਟ ਕੇ ਆਖਿਆ : ਅਰਦਾਸ ਕਰਨ ਦੀ ਆਗਿਆ ਵੀ ਨਹੀਂ

ਦਿਤੀ ਜਾ ਸਕਦੀ। ਏਥੋਂ ਹੀ ਰਸਮ ਬਣਨ ਦੀ ਸ਼ੁਰੂਆਤ ਹੁੰਦੀ ਹੈ। ਅਸੀਂ ਮੰਗਣੇ ਨੂੰ ਰਸਮੀ ਨਹੀਂ ਰਹਿਣ ਦੇਣਾ।

ਸਤਿਗੁਰੂ ਜੀ ਨੇ ਘਰਾਂ ਵਿਚ ਟੰਗੇ ਜਾਂਦੇ ਆਮ ਕਿਸਮ ਦੇ ਕੇਲੰਡਰਾਂ ਜਿਸ ਵਿਚ ਨੀਲੇ ਪੀਲੇ ਦੀ ਵਿਚਾਰ ਕੀਤੇ ਬਿਨਾ ਗੁਰੂਆਂ ਦੁਆਲੇ ਰੰਗ ਥੱਪੇ ਹੁੰਦੇ ਹਨ, ਨੰਗੀਆਂ ਤੇ ਨੰਗੀ ਕਿਸਮ ਦੀਆਂ ਤਸਵੀਰਾਂ ਜੁ ਅਖਬਾਰਾਂ ਦੀ ਵਿਕਰੀ ਲਈ, ਪੰਜਾਬੀ, ਹਿੰਦੀ, ਉਰਦੂ ਅਖਬਾਰਾਂ ਵਾਲੇ ਛਾਪਦੇ ਤੇ ਕਲੰਡਰਾਂ ਦੁਆਰਾ ਘਰੀਂ ਪਹੁੰਚਦੀਆਂ ਹਨ ਦੀ ਵੀ ਨਿਖੇਧੀ ਕੀਤੀ। ਨਾਮਧਾਰੀਆ ਨੂੰ ਅਜਿਹੀਆਂ ਤਸਵੀਰਾਂ ਨੂੰ ਆਪਣੇ ਘਰਾਂ ਦਾ ਸ਼ਿੰਗਾਰ ਬਣਨੋਂ ਰੋਕਣ ਤੇ ਜ਼ੋਰ ਦਿਤਾ। ਇਸ ਮੌਕੇ ਆਪ ਨੇ ਪਾਸ ਰਖੀ ਹੋਈ ਵਲੇਟੀ ਹੋਈ ਇਕ ਕਲੰਡਰੀ ਤਸਵੀਰ, ਜੋ ਵੇਖਣ ਨੂੰ ਸ਼ਿਵ-ਪਾਰਵਤੀ ਦੀ ਜੋੜੀ ਲਗਦੀ ਸੀ ਪਰ ਜੋ ਪਰਸਪਰ ਚੁੰਮਣ ਦੀ ਅਵਸਥਾ ਵਿਚ ਸਨ, ਵਖਾਈ ਕਿ ਵਿਰਤੀਆਂ ਉਚਾਟ ਕਰਨ ਲਈ ਵਿਕ੍ਰੀ ਦੇ ਲੱਭਵੰਦ ਕੀ ਕੁਝ ਨਹੀਂ ਕਰਦੇ। ਇਹ ਤਸਵੀਰ ਦਿੱਲੀਂ ਕਿਸੇ ਸਿੰਘ ਦੇ ਘਰੋਂ ਉਤਰਵਾ ਕੇ ਲਿਆਏ ਸਨ।

੧੨-੩੦ ਦੁਪਹਿਰੇ ਦਰਬਾਰ ਦੀ ਕਾਰਵਾਈ ਖਤਮ ਹੋਈ ਅਤੇ ਦੀਵਾਨ ਵਿਚ ਪੇਸ਼ ਕਰਨ ਲਈ ਮਤੇ ਮੇਰੇ ਦੁਆਰਾ ਹੀ ਤਿਆਰ ਕਰਵਾਏ ਗਏ।

### ਮਿੱਤਰ ਮਿਲਣ

ਮਾਲੂਮ ਹੋਇਆ ਹੈ ਕਿ ਸੰਤ ਮੰਗਲ ਸਿੰਘ ਲਾਇਲਪੁਰੀ, ਅਮਰ ਭਾਰਤੀ ਅਤੇ ਮਨਧੀਰ ਆਦਿ ਦਿੱਲੀਓਂ ਆਏ ਮੈਨੂੰ ਤਲਾਸ਼ਦੇ ਫਿਰਦੇ ਹਨ। ਜਾ ਲੱਭਾ। ਪੁਰਾਣੇ ਮਿੱਤਰਾਂ ਨੂੰ ਮਿਲਕੇ ਪ੍ਰਸੰਨਤਾ ਹੋਈ।

ਸੈਂਕੜੇ ਆਦਮੀ ਹਰ ਘੰਟੇ, ਹੋਲੇ ਵਿਚ ਸਾਮਲ ਹੋਣ ਲਈ, ਆ ਰਹੇ ਹਨ। ਮੈਂ ਆਪਣੇ ਅਨੇਕਾਂ ਵਾਕਫਾਂ ਨੂੰ ਇਕ ਇਕ ਮਿੰਟ ਵਿਚ ਫਤਹਿ ਫਤ੍ਹੀ ਕਰ, ਦੁਖ ਸੁਖ ਸੁਣ ਦਸ, ਜ਼ਿਮੇਵਾਰੀਆਂ ਲਈ ਭੱਜ ਨੱਸ ਕਰ ਰਿਹਾ ਹਾਂ।

ਸ਼ਾਮ ਦੇ ਦੀਵਾਨ ਵਿਚ ਤਕਰੀਰਾਂ ਸ਼ੁਰੂ ਹੋਈਆਂ ਤਾਂ ਆਰੰਭ ਮੈਥੋਂ ਹੀ ਕੀਤਾ ਗਿਆ। ਹੋਲੇ ਦਾ ਇਤਿਹਾਸ, ਅਤੇ ਹੁਣ ਇਸ ਨੂੰ ਪੂਰਬੀ ਸਭਿਅਤਾ ਬਹਾਲ ਰਖਣ ਦੇ ਸੰਘਰਸ਼ ਦੇ ਤੋਰ ਤੇ ਮਨਾਏ ਜਾਣ ਲਈ ਮੈਂ ੧੫ ਮਿੰਟ ਬੋਲਿਆ। ਬਾਅਦ ਵਿਚ ਮਨਧੀਰ, ਮਾ: ਅਜੀਤ ਸਿੰਘ ਚੀਮਾ, ਸੰਤ ਮੰਗਲ ਸਿੰਘ, ਮਾਸਟਰ ਨਿਹਾਲ ਸਿੰਘ ਆਦਿ ਨੇ ਆਪਣੇ ਆਪਣੇ ਵਿਚਾਰ ਪਰਗਟ ਕੀਤੇ।

### ੨੩ ਮਾਰਚ ੧੯੬੨

### ਬਾਜ਼ਾਖਾਨਾ ਹੋਲਾ

ਅੰਮ੍ਰਿਤ ਵੇਲੇ ੪ ਵਜੇ ਤੋਂ ਇਸ਼ਨਾਨ ਪਾਣੀ ਕਰਕੇ ਨਾਮਧਾਰੀ ਸਿੰਘ ਆਸਾ ਦੀ ਵਾਰ ਸੁਣਨ ਤੇ ਪੜ੍ਹਨ ਲਈ ਆ ਜੁੜੇ। ਸਤਿਗੁਰੂ ਜਗਜੀਤ ਸਿੰਘ ਜੀ ਦੁਆਲੇ ਵਧੀਆ ਸਿੰਘਾਂ ਦਾ ਘੇਰਾ ਸਮਾਧੀਆਂ ਵਿਚ ਸੀ। ਅਤੇ ਉਹ ਵੀ ਸਨ ਜੁ ਹਜ਼ੂਰ ਨਾਲ ਆਸਾ ਦੀ ਵਾਰ ਦੇ ਗਾਇਨ ਵਿਚ ਸਹਿਯੋਗ ਦੇ ਰਹੇ ਸਨ।

ਆਸਾ ਦੀ ਵਾਰ ਪਿਛੋਂ ਕੁਛ ਤਕਰੀਰਾਂ ਵੇਰ ਹੋਈਆਂ।

੧੦ ਤੋਂ ੧ ਵਜੇ ਤਕ ਨਾਮਧਾਰੀ ਦਰਬਾਰ ਦੀ ਇਕ ਹੋਰ ਮੀਟਿੰਗ ਹੋਈ ਜਿਸ ਵਿਚ ਬਾਬਾ ਜੰਗ ਸਿੰਘ ਜੀ ਨੂੰ ਸਮਾਜ ਕੇਂਦਰ ਦੇ ਨਜ਼ਦੀਕ ਲਿਆਉਣ ਤੇ ਵਿਚਾਰਾਂ ਹੋ ਕੇ ਸ੍ਰ. ਜੰਗ ਸਿੰਘ ਰਾਜਾ ਜੰਗ (ਸਰਾਵਾਂ ਜ਼ਿ: ਫੀਰੋਜ਼ਪੁਰ, ਹੁਣ ਜ਼ਿ: ਫਰੀਦਕੋਟ), ਸ੍ਰ. ਸਾਹਿਬ ਸਿੰਘ ਮਾਨ ਕਿਰਪਾਲ ਪੱਟੀ, ਸੰਤ ਕਿਰਪਾਲ ਸਿੰਘ ਨਾਰਲੀ ਸ੍ਰੀ ਜੀਵਨ ਨਗਰ, ਸੰਤ ਗੁਰਦਿਆਲ ਸਿੰਘ (ਐਡੀਟਰ ਸਤਿਜੁਗ) ਸਰਸਾ ਅਤੇ ਇਕ ਹੋਰ ਸਰੀਰ ਨੂੰ ਰੁਪਾਣੇ ਭੇਜਿਆ ਗਿਆ ਦਰਬਾਰ ਨੇ ਮੇਰੇ ਲਿਖੇ ਮਤੇ

ਸੁਣੇ ਤੇ ਪਰਵਾਨ ਕੀਤੇ।

ਅੱਜ ਹੀ ਸ੍ਰ. ਖੜਕ ਸਿੰਘ ਭਮਰਾ (ਕੰਪਾਲਾ) ਅਫਰੀਕਾ ਵਾਲਾ ਸਣੇ ਪਰਵਾਰ ਮੇਲੇ ਵਿਚ ਆਇਆ ਅਤੇ ਮੈਨੂੰ ਪਹਿਲੀ ਵੇਰ ਮਿਲਿਆ। ਮੇਰਾ ਕਲਮ ਦੋਸਤ ਹੈ। ਮੈਂ ਇਸ ਨੂੰ ਸਾਰਾ ਦਿਨ ਹੀ ਆਪਣੀਆਂ ਸਰਗਰਮੀਆਂ ਕਾਰਨ ਮਿਲ ਨਹੀਂ ਸਕਿਆ। ਹਾਂ ਦਰਬਾਰ ਦੀ ਮੀਟਿੰਗ ਵਿਚ ਬੈਠਿਆਂ ਫਤਹ ਫਤੂਹੀ ਜ਼ਰੂਰ ਹੋਈ।

ਦੋ ਵਜੇ ਦੇ ਕਰੀਬ ਮੇਰਾ ਸਕੂਲ ਸਾਥੀ ਪ੍ਰੀਤਮ ਸਿੰਘ ਪੰਛੀ, ਉਸਦੀ ਪਤਨੀ ਸ਼ਾਂਤਾ ਅਤੇ ਲੜਕਾ ਇਕ ਯੂ. ਪੀ. ਦੇ ਐਮ. ਐਲ. ਏ. ਸ੍ਰੀ ਸ਼ੇਰ ਰਾਮ ਜੀ ਸ਼ਾਸਤਰੀ ਨਾਲ ਆਏ, ਮਿਲੇ। ਨੌਜਵਾਨ ਲੇਖਕਾਂ ਤੇ ਕਵੀਆਂ ਦੀ ਮੀਟਿੰਗ ਚਲ ਰਹੀ ਸੀ। ਮਿੱਤਰਾਂ ਨੂੰ ਮਿਲਕੇ ਬੜਾ ਆਨੰਦ ਆਇਆ। ਸਾਡੀ ਇਸ ਸਭਾ ਵਿਚ ਗੀਤ ਸੰਗੀਤ ਨਾਲ ਵੀ ਸਮਾਂ ਬੱਝਿਆ ਰਿਹਾ। ਸ਼ਾਂਤਾ ਪ੍ਰੀਤਮ ਸੁਹਣਾ ਤੇ ਖੁਲ੍ਹ ਕੇ ਗਾਉਂਦੀ ਹੈ। ਮੈਂ ਚਾਹੁੰਦਾ ਸਾਂ ਇਹਨਾਂ ਨਾਲ ਚੋਖਾ ਸਮਾ ਮਿਲ ਸਕਦਾ ਪਰ ਰੁਝੇਵਿਆਂ ਨੇ ਮੈਨੂੰ ਘੰਟਾ ਭਰ ਹੀ ਇਸ ਸੰਗਤ ਦਾ ਸੁਖ ਦਿਤਾ।

### ੨੪ ਮਾਰਚ ੧੯੬੨
### ਬਾਜਾਖਾਨਾ ਹੋਲਾ

ਹੁਣ ਮੈਂ ਆਪਣੀ ਡਾਇਰੀ ਨਹੀਂ ਲਿਖ ਸਕਾਂਗਾ—ਮੇਲੇ ਦਾ ਜ਼ੋਰ ਹੈ। ਆਸਾ ਦੀ ਵਾਰ ਦਾ ਕੀਰਤਨ ਥੋੜਾ ਬਾਹਲਾ ਸੁਣ ਸਕਿਆ।

ਦੀਵਾਨ ਵਿਚ ਮੁਖ ਮੰਤਰੀ ਪੰਜਾਬ ਸ੍ਰ. ਪ੍ਰਤਾਪ ਸਿੰਘ ਕੈਰੋਂ ਅਤੇ ਆਬਪਾਸ਼ੀ ਮੰਤਰੀ ਗਿਆਨ ਸਿੰਘ ਰਾੜੇਵਾਲਾ ਵੀ ਪਹੁੰਚੇ।

### ੨੬ ਮਾਰਚ ੧੯੬੨
### ਜੀਵਨ ਨਗਰ

ਸਵੇਰੇ ਸਵੇਰੇ ਇਸ਼ਨਾਨ ਪਾਣੀ ਕਰਕੇ ਕੋਠੀ ਪਹੁੰਚਾ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਬਹੁਤ ਸਾਰੇ ਲੋਕ ਆਸਾ ਦੀ ਵਾਰ ਦਾ ਕੀਰਤਨ ਅਨੰਦ ਮਾਣਦੇ ਵੇਖੇ।

ਅੱਜ ਹੀ ਮੇਰੇ ਮਿੱਤਰ ਦੇ ਵਡੇ ਸਪੁਤ੍ਰ ਸੇਠ ਸੁਦਰਸ਼ਨ ਸਿੰਘ ਨੇ ਆਪਣੇ ਕਾਕੇ ਸੁਖਦੇਵ ਸਿੰਘ ਦੀ ਚੌਥੀ ਸਾਲਗਿਰਹ ਤੇ ਸ੍ਰੀ ਜੀਵਨ ਨਗਰ ਵਿਖੇ ਜਲੇਬੀਆਂ ਦਾ ਲੰਗਰ ਕੀਤਾ। ਸੈਂਕੜੇ ਲੋਕ ਜਲੇਬੀਆਂ ਨਾਲ ਲੋਹੜੇ।

ਮੈਂ ਜਾਕੇ ਖੜਕ ਸਿੰਘ ਭਮਰਾ ਤੇ ਉਸਦੇ ਪਰਵਾਰ ਨੂੰ ਮਿਲਿਆ ਤਾਂ ਉਸਨੂੰ ਚਾਅ ਚੜ ਗਏ ਕਿ ਮੈਂ ਇਕਰਾਰ ਸਿਰ ਪਿੰਡੋਂ ਹੱਕੇ ਪਹੁੰਚ ਗਿਆ ਹਾਂ, ਸੁਦਰਸ਼ਨ ਸਿੰਘ ਸੇਠ ਨੂੰ ਖੁਸ਼ੀ ਹੋਈ ਕਿ ਉਸਦੇ ਜਲੇਬ ਲੰਗਰ ਵਿਚੋਂ ਮੈਂ ਵੀ ਮੂੰਹ ਮਿਠਾ ਕਰ ਸਕਾਂਗਾ।

ਲਉਂਦੇ ਵੇਲੇ ਸਤਿਗੁਰੂ ਜੀ ਨੂੰ ਮੈਂ ਨਾਮਧਾਰੀ ਸਾਹਿਤ ਪ੍ਰਕਾਸ਼ਨ ਬਾਰੇ ਆਪਣੇ ਵਿਚਾਰ ਦਸੇ ਤਾਂ ਆਪ ਵਲੋਂ ਇਸ ਨੂੰ ਨੀਮ ਮਨਜ਼ੂਰੀ ਮਿਲ ਗਈ। ਆਪ ਨੇ ਕਿਹਾ : ਇਸ ਦਾ ਖਰੜਾ ਬਣਾਕੇ ਲਿਆਓ ਫਿਰ ਲੋੜੀਂਦੇ ਸੰਸ਼ੋਧਨਾਂ ਨਾਲ ਪਾਸ ਕਰ ਦਿਆਂਗੇ।

### ੨੭ ਮਾਰਚ ੧੯੬੨
### ਜੀਵਨ ਨਗਰ

ਕੱਲ ਬਾਅਦ ਦੁਪਹਿਰੇ ਸੁਦਰਸ਼ਨ ਪਾਰਕ ਦਿਲੀ ਵਾਸਤੇ ਕਾਰ ਦੁਆਰਾ ਚਲਾ ਗਿਆ ਸੀ ਅੱਜ ਭਮਰਾ ਪਰਵਾਰ ਵੀ ਸਤਿਗੁਰੂ ਜੀ ਦੀ ਜੀਪ ਰਾਹੀਂ ਸਰਸੇ ਲਈ ਰਵਾਨਾ ਹੋ ਗਿਆ।

ਪਤਾ ਲਗਾ ਕਿ ਵੈਸਾਖੀ ਤੇ ਲਿਖਿਆ ਗਿਆ ਮਜ਼ਮੂਨ ਸਤਿਗੁਰੂ ਜੀ ਦੀ ਬਾਏਂ ਮਹਾਰਾਜ ਬੀਰ ਸਿੰਘ ਜੀ ਨੇ ਵੈਸਾਖੀ ਵਾਲੇ ਦਿਨ ਰੇਡੀਓ ਤੇ ਪੜ੍ਹਨਾ ਹੈ ਜੋ ਜਲੰਧਰ ਰੇਡੀਓ ਵਲੋਂ ਪਰਸਾਰਤ



ਨਾਮਧਾਰੀ ਹੋਲਾ ਮਹੱਲਾ ਬਾਜਾ ਖਾਨਾ
੨੪ ਮਾਰਚ ੧੯੬੨ : ਦੀਵਾਨ ਵਿਚ ਪੰਜਾਬ ਦੇ ਤਦਵਕਤੀ ਮੁਖ ਮੰਤਰੀ ਸ: ਪ੍ਰਤਾਪ ਸਿੰਘ ਕੈਰੋਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵਿਚਾਰ ਵਟਾਂਦਰਾ ਕਰ ਰਹੇ ਹਨ : ਪਿਛੇ ਮਹਾਰਾਜ ਬੀਰ ਸਿੰਘ ਜੀ ਬੈਠੇ ਹਨ ।

ਕੀਤਾ ਜਾਵੇਗਾ ।

**੨੯ ਮਾਰਚ ੧੯੬੨**

ਮੈਂ ਆਪਣੇ ਮਕਾਨਾਂ ਦੀ ਤਿਆਰੀ ਬਾਰੇ ਫਿਰ ਪੰਜਾਵੇ ਆ ਗਿਆ ।

**੫ ਅਪਰੈਲ ੧੯੬੨**

**ਜੀਵਨ ਨਗਰ**

ਅੱਜ ਮਹਾਰਾਜ ਬੀਰ ਸਿੰਘ ਜੀ ਦੀ ਜੀਵਨ ਨਗਰ ਆਉਣ ਦੀ ਉਡੀਕ ਸੀ ਪਰ ਨਹੀਂ ਆਏ । ਉਹ ਵੀ ਸ੍ਰੀ ਸਤਿਗੁਰੂ ਜੀ ਨਾਲ ਹਰਿਦੁਆਰ ਚਲੇ ਗਏ ।

**੧੨ ਅਪਰੈਲ ੧੯੬੨**

**ਫਗਵਾੜਾ**

ਮੈਂ ਵੈਸਾਖੀ ਅੰਮ੍ਰਿਤਸਰ ਵਿਖੇ ਪਹੁੰਚਣ ਲਈ ੧੧ ਅਪਰੈਲ ਸਵੇਰ ਦਾ ਮਹਾਰਾਜ ਬੀਰ ਸਿੰਘ ਜੀ ਨਾਲ ਕਾਰ ਤੇ ਸਫਰ ਕਰਦਾ, ਲੁਧਿਆਣਿਓਂ ਵੱਖ ਹੋ, ਸਹੁਰੇ ਪਿੰਡ ਕੰਗ ਅਰਾਈਆਂ ਰਾਤ ਕੱਟ, ਸਵੇਰੇ ਫਗਵਾੜੇ ਆਇਆ । ਏਥੇ ਸੰਤ ਪ੍ਰੀਤਮ ਸਿੰਘ ਪੱਦੀ ਨਾਲ ਪਿਛਲੇ ਤੇ ਅਜੋਕੇ ਸਮੇਂ ਤੇ ਵਿਚਾਰ ਵਟਾਂਦਰਾ ਕੀਤਾ ।

ਸੰਤ ਲਛਮਣ ਸਿੰਘ ਮਕੈਨਿਕ ਦੀ ਕੋਠੀ ਗਿਆ ਤਾਂ ਏਥੇ ਹੀ ਖੜਕ ਸਿੰਘ ਭਮਰਾ ਵਿਚ ਮਿਲ ਪਏ । ਉਹ ਏਥੇ ਨਾਲ ਹੀ ਆਪਣਾ ਨਵਾਂ ਮਕਾਨ ਤਾਮੀਰ ਕਰਵਾ ਰਹੇ ਹਨ । ਇਹ ਜਗਹ ਮਾਡਲ ਟਾਊਨ ਹੈ । ਭਮਰਾ ਪਰਵਾਰ ਵੀ ਸੇਵਾ ਸਤਿਕਾਰ ਕਰਦਾ ਬਲਿਹਾਰ ਗਿਆ ।

ਸ਼ਾਮੀਂ ੫ ਵਜੇ ਅੰਮ੍ਰਤਸਰ ਪੁਜਾ । ਸਤਿਗੁਰੂ ਜੀ ਅਜੇ ਨਹੀਂ ਆਏ ।

ਸ਼ਾਮੀਂ ਦੀਵਾਨ ਵਿਚ ਸਤਿਗੁਰੂ ਜੀ ਦੇ ਦਰਸ਼ਨ ਹੋਏ ।

ਰਾਤੀਂ ੮-੩੦ ਤੋਂ ੧੧-੧੫ ਤਕ ਨਾਮਧਾਰੀ ਦਰਬਾਰ ਦੀ ਮੀਟਿੰਗ ਹੋਈ । ਵਿਸ਼ਾ ਸੀ ਵਕਤ ਦੀ ਪਾਬੰਦੀ ਅਤੇ ਵੋਟਾਂ ਦਾ ਇਕਸਾਰ ਭੁਗਤਾਨ । ਇਕ ਸਮੇਂ ਸਤਿਗੁਰੂ ਜੀ ਨੇ ਵੀ ਨਾਮਧਾਰੀ ਦਰਬਾਰ ਦੀ ਮੀਟਿੰਗ ਵਿਚ ਦਰਸ਼ਨ ਦਿਤੇ ਅਤੇ 'ਏਕਤਾ ਵਿਚ ਬਲ' ਉਤੇ ਕੁਝ ਸ਼ਬਦ ਮੈਂਬਰਾਂ ਪ੍ਰਤੀ ਸੰਬੋਧਨ ਕੀਤੇ ।

**੧੩ ਅਪਰੈਲ ੧੯੬੨**

**ਅੰਮ੍ਰਿਤਸਰ**

ਵੈਸਾਖੀ ਦਾ ਪਾਵਨ ਦਿਹਾੜਾ ਹੈ । ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਅਤੇ ਕੁਝ ਅਨੰਦ ਕਾਰਜ ਹੋਏ । ਨਾਮਧਾਰੀ ਧਰਮਸਾਲਾ ਵਿਚ ਸਤਿਗੁਰੂ ਜੀ ਦਾ ਪ੍ਰੋਗਰਾਮ ੧੧ ਵਜੇ ਤਕ ਹੀ ਰਿਹਾ । ਏਥੋਂ ਆਪ ਸਿਧੇ ਹੀ ਜੀਵਨ ਨਗਰ ਨੂੰ ਪ੍ਰਸਥਾਨ ਕਰ ਗਏ । ਆਪ ਜੀ ਦੇ ਨਿਜੀ ਸੇਵਕਾਂ ਤੋਂ ਛੁਟ ਬਾਬੂ ਚਰਨ ਸਿੰਘ ਐਸ. ਡੀ. ਓ. ਵੀ ਆਪ ਦੇ ਨਾਲ ਹੀ ਕਾਰ ਵਿਚ ਗਏ ।

ਸਤਿਗੁਰੂ ਜੀ ਨੇ ਹਮੀਰਪੁਰ ਤਹਿਸੀਲ ਦੇ ਇਕ ਗਰੀਬ ਸਿਖ ਦੁਰਗਾ ਸਿੰਘ ਨੂੰ ਏਥੇ ਬੁਲਾਇਆ ਸੀ । ਉਸਦੇ ਸਿਰ ਤੇ ੮੫੦ ਰੁਪਏ ਕਰਜ਼ ਹੈ ਜੋ ਉਸਤੋਂ ਉਤਾਰਿਆ ਨਹੀਂ ਜਾ ਰਿਹਾ । ਸਤਿਗੁਰੂ ਉਸਨੂੰ ਨਿਰਕਰਜ਼ ਕਰਨਾ ਚਹੁੰਦੇ ਹਨ ।

**੧੪ ਅਪਰੈਲ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਤਾਂ ਕਲ ਰਾਤ ਦੇ ਹੀ ਜੀਵਨ ਨਗਰ ਪਹੁੰਚ ਗਏ ਸਨ । ਅਸੀਂ ਅਜ ਸਵੇਰੇ ੯ ਵਜੇ ਹੀ ਪਹੁੰਚ ਸਕੇ ।

**੧੫ ਅਪਰੈਲ ੧੯੬੨**
**ਜੀਵਨ ਨਗਰ**

ਅੱਜ ਮੇਰੇ ਸਕੂਲ ਮਿੱਤਰ ਸੰਤ ਗੁਰਬਚਨ ਸਿੰਘ—ਅਮਰ ਕੋਰ ਢੱਟੀਆਂ ਵਾਲਿਆਂ ਦੇ ਘਰ ਆਸਾ ਦੀ ਵਾਰ ਦਾ ਦੀਵਾਨ ਅਤੇ ਅਖੰਡ ਪਾਠ ਦਾ ਭੋਗ ਸੀ। ਸ੍ਰੀ ਸਤਿਗੁਰੂ ਜੀ ਵੀ ਆਪਣੇ ਇਸ ਵਿਦਿਆਰਥੀ ਜੀਵਨ ਦੇ ਸਾਥੀ ਦੇ ਘਰ ਦਰਸ਼ਨ ਦੇ ਰਹੇ ਸਨ। ਏਥੇ, ਇਹਨਾਂ ਦੇ ਘਰ ਹੀ ਸ੍. ਭਗਤ ਸਿੰਘ ਸੰਤ ਨਗਰ ਦੇ ਲੜਕੇ ਬਲਦੇਵ ਸਿੰਘ ਅਤੇ ਸੰਤ ਰਣਜੀਤ ਸਿੰਘ ਬਾਜਵਾ ਦੀ ਭਤੀਜੀ ਪਰਮਜੀਤ ਦਾ ਅਨੰਦ ਕਾਰਜ ਹੋਇਆ। ਜੋੜਾ ਫਬਦਾ ਸੀ।

ਸੰਤ ਗੁਰਬਚਨ ਸਿੰਘ ਦੇ ਘਰ ੩ ਲੜਕੀਆਂ ਹਨ ਪਰ ਦੋ ਪੁਤਰਾਂ ਦੀ ਲੋੜ ਹੈ। ਉਨ੍ਹਾਂ ਦੋ ਅਖੰਡ ਪਾਠ ਸੁਖੇ ਹਨ! ਇਕ ਦਾ ਅੱਜ ਭੋਗ ਪਿਆ ਹੈ, ਹਜ਼ੂਰੀ ਵਿਚ। ਦੂਜੇ ਦਾ ਆਰੰਭ ਹੋਇਆ ਹੈ। ਸਵੇਰੇ ਸਾਧ ਸੰਗਤ ਨੂੰ ਚੰਗੀ ਸਰਦਾਈ ਤੇ ਫਿਰ ਜਲੇਬੀਆਂ ਦਾ ਰਜਵਾਂ ਲੰਗਰ ਛਕਾਇਆ ਗਿਆ। ਦੋ ਪੀਪੇ ਦੇਸੀ ਘਿਓ ਨਾਲ ਰਾਤ ਉਤਰਨ ਤਕ ਜਲੇਬੀਆਂ ਪਕਦੀਆਂ ਰਹੀਆਂ।

ਹਨੇਰੀ ਝੁਲ ਪਈ।

**੧੬ ਅਪਰੈਲ ੧੯੬੨**
**ਜੀਵਨ ਨਗਰ**

ਰਾਤੀਂ ੯-੩੦ ਵਜੇ ਪਤਾ ਲਗਾ ਕਿ ਰਾਜਪਾਲ ਸਿੰਘ ਮੇਰਾ ਜਵਾਨ ਕਲਮ ਦੋਸਤ—ਸਤਿਜੁਗ ਦੇ ਸਿਆਮ ਅੰਕ ਦੀ ਜਾਣਕਾਰੀ ਲਈ ਥਾਈਲੈਂਡ ਤੋਂ ਆਇਆ ਹੈ। ਰਾਤ ੧੧ ਵਜੇ ਤਕ ਅਸੀਂ ਅੰਕ ਬਾਰਤ ਸਲਾਹ ਮਸ਼ਵਰਾ ਕਰਦੇ ਰਹੇ। ਮੁੰਡਾ ਬੀਬਾ ਤੇ ਪਿਆਰਾ ਹੈ।

**੧੭ ਅਪਰੈਲ ੧੯੬੨**
**ਜੀਵਨ ਨਗਰ**

ਸ਼ਾਮ ਨੂੰ ਰਾਜਪਾਲ ਨੇ ਦੋ ਸੋ ਰੁਪੈ ਦੇ ਨੋਟ ਰੱਖਕੇ ਆਖਿਆ: ਇਹ ਕਾਬੂ ਕਰੋ। ਅਰਥਾਤ ਇਕ ਸਾਈਕਲ ਮੇਰੇ ਵਲੋਂ ਆਪਨੂੰ ਤੁਹਫਾ ਹੈ। ਮੇਰੇ 'ਨਾਂਹ' ਕਰਨ ਤੇ ਨਾਰਾਜ਼ ਹੋ ਗਿਆ। ਕਾਫੀ ਖਿਚ ਧੂਅ ਬਾਅਦ ਦੋ ਸੋ ਰੁਪੱਇਆ ਮੈਨੂੰ ਪਰਵਾਨ ਕਰਨਾ ਪਿਆ। ਸੋ ਰੁਪੱਇਆ ਉਸਨੇ ਨਿੱਜੀ ਚਿੱਠੀ ਪੱਤਰੀ ਕਰਨ ਲਈ ਮੈਨੂੰ ਜ਼ੋਰ ਨਾਲ ਦਿੱਤਾ। ਅਤੇ ਗੱਲ ਏਥੇ ਹੀ ਨਾ ਮੁਕੀ ਮੇਰੇ ਨਾਲ ਪਿਆਰ ਵਜੋਂ ਜਾਂ ਕਿਵੇਂ ਨਿੱਕੀਆਂ, ਨਿੱਕੀਆਂ ਕਈ ਦਿਲਚਸਪ ਚੀਜਾਂ ਦਾ ਮੇਰੇ ਸਾਹਵੇਂ ਖਿਲਾਰਾ ਖਿਲਾਰ ਦਿਤਾ? ਫਿੱਜਲਜ਼ (ਇਕ ਪਰਕਾਰ ਦਾ ਸੁੱਕਾ ਸੋੜਾ) ਦੇ ਪੱਤੇ, ਸੁਨਿਹਰੀ ਪਾਰਕਰ ਪੈਨ, ਨੇਲ ਕਟਰ, ਚਾਬੀ ਛੱਲਾ, ਪੇਪਰ ਵੇਟ, ਪੈਨ ਬੈਟਰੀ, ਪਲਾਸਟਕ ਰੇਲ, ਪਾਊਡਰ, ਐਨਕ ਸਾਫ ਕਰਨ ਵਾਲੇ ਟਿਸ਼ੂਜ਼। ਫੇਰ ੧੯੫੨ ਮਾਡਲ ਦਾ ਬਿਗਬੇਣ ਟਾਈਮਪੀਸ ਦੇਣ ਲਈ ਜ਼ੋਰ ਲਗਾਇਆ, ਪਰ ਮੈਂ ਨਹੀਂ ਲਿਆ। ਮੇਰੇ ਕੋਲ ਤਾਂ ਪਹਿਲਾਂ ਹੀ ਇਕ ਟਾਈਮਪੀਸ ਹੈ ਸੀ। ਰਾਜਪਾਲ ਦੀ ਆਪਣੇ ਲਈ ਉਦਾਰਤਾ ਤੇ ਸਨੇਹ ਵੇਖ ਕੇ ਮੇਰਾ ਮਨ ਪੁਲਕਿਤ ਹੋ ਉਠਿਆ। ਉਸਨੇ ਮਹਾਰਾਜ ਬੀਰ ਸਿੰਘ ਜੀ ਨੂੰ ਸਿਆਮ ਅੰਕ ਦੇ ਖਰਚੇ ਵਜੋਂ ੩੦੦੦ ਰੁਪੈ ਭੇਟ ਕੀਤੇ।

**੧੮ ਅਪਰੈਲ ੧੯੬੨**
**ਜੀਵਨ ਨਗਰ**

ਸਤਿਗੁਰੂ ਜੀ ਨੇ ਕੱਲ ਕਿਤੇ ਜਾਂਦਿਆਂ ਕਿਹਾ ਸੀ ਕਿ ਰਾਜਪਾਲ ਦੁਪਹਿਰ ਤਕ ਏਥੇ ਹੀ ਰਹੇ। ਸੋ ਅੱਜ ਦਰਸ਼ਨ ਕਰ ਕੇ ਦੁਪਹਿਰੀਂ ਦਿੱਲੀ ਨੂੰ ਰਵਾਨਾ ਹੋ ਗਿਆ।

ਦੁਪਹਿਰ ਢਲੀ ਸੇਠ ਸੁਦਰਸ਼ਨ ਸਿੰਘ, ਸੇਠ ਗੁਰਬਖਸ਼ ਸਿੰਘ ਪ੍ਰੀਤਮ ਦਾ ਲੜਕਾ ਅਤੇ ਦੂਜਾ ਰਾਜਪਾਲ ਸਿੰਘ ਸਤਿਗੁਰਾਂ ਦੇ ਦਰਸ਼ਨਾਂ ਲਈ ਜੀਵਨ ਨਗਰ ਆ ਪਹੁੰਚੇ। ਸੁਦਰਸ਼ਨ ਸਿੰਘ

ਸੇਠ ਦੀ ਸੁਪਤਨੀ ਮਨਜੀਤ, ਸਪੁੱਤਰ ਸੁਖਦੇਵ ਸਿੰਘ ਅਤੇ ਛੋਟਾ ਭਰਾ ਗੁਰਦੀਪ ਸਿੰਘ ਵੀ ਨਾਲ ਸਨ। ਇਹਨਾਂ ਕੱਲ ਬੈਂਕੌਕ ਲਈ ਉਡਣਾ ਸੀ। ਪਰ ਸਤਿਗੁਰੂ ਜੀ ਦੇ ਏਥੇ ਦਰਸ਼ਨ ਕਰਨ ਖਾਤਰ ਹੁਣ ਤਿੰਨ ਦਿਨ ਲੇਟ ਦਿੱਲੀ ਜਾ ਹਵਾਈ ਜਹਾਜ਼ ਫੜਨਗੇ।

**੧੯ ਅਪਰੈਲ ੧੯੬੨**

**ਜੀਵਨ ਨਗਰ**

ਸਤਿਗੁਰਾਂ ਦੇ ਦਰਸ਼ਨ ਕਰਨ ਦੀ ਕੋਸ਼ਸ਼ ਕੀਤੀ, ਪਰ ਅੱਜ ਨਸੀਬ ਨਹੀਂ ਹੋਏ। ਰਾਜਪਾਲ ਸਿੰਘ ਦੀ ਤਾਰ ਮਿਲੀ ਕਿ ਮੈਂ ਫੋਰਨ ਦਿੱਲੀ ਆਵਾਂ। ਤਸਵੀਰਾਂ ਤਸੱਲੀ ਬਖਸ਼ ਨਹੀਂ ਛਪ ਰਹੀਆਂ।

**੨੦ ਅਪਰੈਲ ੧੯੬੨**

**ਜੀਵਨ ਨਗਰ**

ਮੈਂ ਤਾਰ ਬਾਰੇ ਜ਼ਿਕਰ ਕਰਕੇ ਸਤਿਗੁਰੂ ਜੀ ਤੋਂ ਦਿੱਲੀ ਜਾਣ ਦੀ ਆਗਿਆ ਪ੍ਰਾਪਤ ਕਰ ਲਈ।

ਡਾ: ਧਿਆਨ ਸਿੰਘ ਸਕੱਤਰ ਨਾਮਧਾਰੀ ਦਰਬਾਰ ਵੀ ਅੱਜ ਆ ਗਿਆ।

**੨੨ ਅਪਰੈਲ ੧੯੬੨**

ਤਿਆਰੀ ਕਰਕੇ ਮੈਂ ਸੰਤ ਮੰਗਲ ਸਿੰਘ ਲਾਇਲਪੁਰੀ ਨਾਲ ਦਿੱਲੀ ਦਾ ਰਾਹ ਲਿਆ। ਮੰਗਲ ਸਿੰਘ ਜੀ ਆਪਣੇ 'ਹਿੰਦੁਸਤਾਨ' ਵਾਸਤੇ ਗਾਹਕ ਪ੍ਰਾਪਤ ਕਰਨ ਲਈ ੧੬ ਅਪਰੈਲ ਦੇ ਇਸ ਇਲਾਕੇ ਵਿਚ ਆਏ ਹੋਏ ਸਨ।

ਸਤਿਗੁਰੂ ਜੀ ਨੇ ਮੇਰੇ ਹੱਥੀਂ ਲੁਧਿਆਣੇ ਵਾਸਤੇ ਤਾਰ ਸਰਸੇ ਭੇਜੀ ਕਿ ਮਹਾਰਾਜ (ਬੀਰ ਸਿੰਘ) ਜੀ ਰਾਜ਼ੀ ਤਾਂ ਹਨ ?

ਅਸੀਂ ਰਾਤ ਤੱਕ ਸੰਤ ਮੰਗਲ ਜੀ ਦੇ ਕੁੜਮ ਸੰਤ ਨਿਹਾਲ ਸਿੰਘ ਦੇ ਘਰ ਹਿਸਾਰ ਜਾ ਪਹੁੰਚੇ।

**੨੭ ਅਪਰੈਲ ੧੯੬੨**

**ਜੀਵਨ ਨਗਰ**

ਕੋਠੀ ਜੀਵਨ ਨਗਰ ਆਸਾ ਦੀ ਵਾਰ ਲਗੀ ਹੋਈ ਸੀ। ਸਤਿਗੁਰੂ ਜੀ ਅਤੇ ਮਹਾਰਾਜ ਜੀ ਵੀ ਦੀਵਾਨ ਵਿਚ ਸਨ। ਸਤਿਗੁਰੂ ਜੀ ਕੀਰਤਨ ਦੀ ਆਪ ਅਗਵਾਈ ਕਰ ਰਹੇ ਸਨ।

ਨਰਿੰਦਰ ਸਿੰਘ ਬਾਜਵਾ ਅਤੇ ਮਹਾਰਾਜ ਬੀਰ ਸਿੰਘ ਜੀ ਦੀ ਛੋਟੀ ਸਾਲੀ ਦਾ ਅਨੰਦ ਕਾਰਜ ਏਸੇ ਦੀਵਾਨ ਵਿਚ ਸਤਿਗੁਰਾਂ ਦੀ ਹਜ਼ੂਰੀ ਵਿਖੇ ਹੋਇਆ।

ਸਤਿਗੁਰੂ ਜੀ ੧੧ ਵਜੇ ਦਿੱਲੀ ਵਾਸਤੇ ਰਵਾਨਾ ਹੋਏ ਜਿਥੋਂ ਉਹਨਾਂ ਅਫਰੀਕਾ ਨੂੰ ਫਲਾਈ ਕਰਨਾ ਸੀ। ਸਤਿਗੁਰੂ ਜੀ ਤਾਂ ਚਲੇ ਗਏ ਪਰ ਮੇਰੇ ਤੇ ਅਜਿਹੀ ਅਵਸਥਾ ਤਾਰੀ ਹੋ ਗਈ ਜਿਸਦਾ ਸ਼ਬਦ ਵਰਣਨ ਨਹੀਂ ਕਰ ਸਕਦੇ। ਵਸਦੀ ਰਸਦੀ ਦੁਨੀਆ ਉਜਾੜ ਜਾਪਣ ਲਗ ਪਈ।

**੧੮ ਮਈ ੧੯੬੨**

**ਜੀਵਨ ਨਗਰ**

ਮਹਾਰਾਜ ਬੀਰ ਸਿੰਘ ਜੀ ਅਫਰੀਕਾ ਤੋਂ ਪਰਤ ਆਏ। ਅੱਜ ਸਵੇਰ ਦੇ ਏਥੇ ਹੀ ਹਨ। ਸ: ਅਵਤਾਰ ਸਿੰਘ ਤੇ ਡਰਾਈਵਰ ਗੁਰਦੇਵ ਸਿੰਘ ਉਹਨਾਂ ਦੇ ਨਾਲ ਆਏ ਹਨ। ਮਹਾਰਾਜ ਜੀ ਨੇ ਮੈਨੂੰ ਬੁਲਾਕੇ ਕੁਛ ਫੋਟੋ ਵਖਾਈਆਂ ਹਨ ਜਿਨ੍ਹਾਂ ਚੋਂ ਅਫਰੀਕਾ ਦੀ ਜ਼ਿੰਦਗੀ ਦੀ ਝਲਕ ਮਿਲਦੀ ਸੀ। ਸ: ਸੁਖਰਾਜ ਸਿੰਘ ਡੇਰਾਦੂਨ ਦੇ ਇਕ ਸਿੱਖ ਦੀ ਸਤਿਜੁਗ ਬਾਰੇ ਉਲ੍ਹਾਮੇ ਭਰੀ ਚਿਠੀ ਵੀ ਵਿਖਾਈ ਅਤੇ ਉਸਦਾ ਉੱਤਰ ਦੇਣ ਲਈ ਕਿਹਾ।

ਮਹਾਰਾਜ ਬਾਅਦ ਦੁਪਹਿਰ ਭੈਣੀ ਸਾਹਿਬ ਲਈ ਚਲੇ ਗਏ ।

**੧ ਜੂਨ ੧੯੬੨**

**ਜੀਵਨ ਨਗਰ**

ਮਹਾਰਾਜ ਬੀਰ ਸਿੰਘ ਜੀ ਤੋਂ ਪਤਾ ਲਗਾ ਹੈ ਕਿ ਸ: ਪ੍ਰਤਾਪ ਸਿੰਘ ਕੈਰੋਂ ਮੁੱਖ ਮੰਤਰੀ ਪੰਜਾਬ ੧੩ ਜੂਨ ਨੂੰ ਜੀਵਨ ਨਗਰ ਪਸ਼ੂ ਮੇਲੇ ਸਮੇਂ ਆ ਰਿਹਾ ਹੈ ।

**੨ ਜੂਨ ੧੯੬੨**

ਮਹਾਰਾਜ ਬੀਰ ਸਿੰਘ ੩-੪ ਵਜੇ ਜਲੰਧਰ, ਚੰਡੀਗੜ੍ਹ ਤੇ ਦਿੱਲੀ ਵਾਸਤੇ ਜੀਵਨ ਨਗਰੋਂ ਚਲੇ ਗਏ ।

**੩ ਜੂਨ ੧੯੬੨**

**ਜੀਵਨ ਨਗਰ**

੧੧ ਵਜੇ ਸਤਿਗੁਰੂ ਜੀ ਆ ਗਏ । ਮਿੰਟਾਂ ਵਿਚ ਸਾਰਾ ਜੀਵਨ ਨਗਰ ਝਮ ਝਮ ਕਰਨ ਲਗ ਪਿਆ । ਰੌਣਕਾਂ ਹੋ ਗਈਆਂ । ਖੁਸ਼ੀਆਂ ਦਾ ਮੀਂਹ ਵਸ ਪਿਆ ।

**੪ ਜੂਨ ੧੯੬੨**

**ਸੰਤ ਨਗਰ**

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਗਿਆ ਦੇ ਕੇ ਆਸਾ ਦੀ ਵਾਰ ਸੰਤ ਨਗਰ ਦੇ ਚੌਗਾਨ ਵਿਚ ਲੁਆਈ । ਅਰਦਾਸ ਉਪਰੰਤ ਬਾਬੂ ਬਚਨ ਸਿੰਘ ਐਸ. ਡੀ. ਓ. ਵਲੋਂ ਤਿਆਰ ਕਰਵਾਏ ਗਏ ਨਕਸ਼ੇ ਅਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਮੰਦਰ ਦੀਆਂ ਵਿਉਂਤ ਅਨੁਸਾਰ ਨੀਹਾਂ ਪੁਟਣ ਲਈ ਕਿੱਲੀਆਂ ਗਡਵਾਈਆਂ ਗਈਆਂ । ੭੫ ਫੁਟ ਮੁਰੱਬਾ ਇਕ ਹਾਲ ਤਿਆਰ ਕੀਤਾ ਜਾ ਰਿਹਾ ਹੈ । ਲੰਗਰ ਅਤੇ ਕੋਠੜੀਆਂ ਆਦਿ ਦਾ ਹੋਰ ਵੀ ਇੰਤਜ਼ਾਮ ਹੋਵੇਗਾ ।

੧੨ ਵਜੇ ਦੇ ਕਰੀਬ ਮੈਂ ਨਿਮਾਣੀ ਦੇ ਮੇਲੇ ਸੰਬੰਧੀ ਆਪਣੀਆਂ ਕੁਝ ਲਿਖਤਾਂ ਸਤਿਗੁਰੂ ਜੀ ਨੂੰ ਸੁਨਾਣ ਗਿਆ । ਸ. ਅਵਤਾਰ ਸਿੰਘ ਕਰੀਵਾਲਾ ਨਾਲ ਉਹਨਾਂ ਮੈਨੂੰ ਸੁਣਿਆ ਤੇ ਕੁਝ ਉਸਾਰੂ ਸੁਝਾਉ ਦਿਤੇ ।

**੫ ਜੂਨ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਅਜ ਕਲ ਜੀਵਨ ਨਗਰ ਨਿਵਾਸ ਰਖਦੇ ਹੋਏ ਸਵੇਰੇ ਆਸਾ ਦੀ ਵਾਰ ਅਤੇ ਪਾਠਾਂ ਦੇ ਭੋਗਾਂ ਬਾਬਤ ਜੀਵਨ ਨਗਰ ਦੇ ਇਲਾਕੇ ਵਿਚ ਜਾਂਦੇ ਆਉਂਦੇ ਹਨ ਤੇ ਫਿਰ ਜਿੰਨਾ ਸਮਾਂ ਮਿਲਦਾ ਹੈ ਪਿੰਡਾਂ ਦੀਆਂ ਨਿਕੀਆਂ ਮੋਟੀਆਂ ਝਗੜੇ ਵਾਲੀਆਂ ਗੱਲਾਂ ਨੂੰ ਨਜਿਠਦੇ ਰਹਿੰਦੇ ਹਨ ।

**੬ ਜੂਨ ੧੯੬੨**

**ਜੀਵਨ ਨਗਰ**

ਇਕ ਮਾਨ-ਪੱਤਰ ਤੇ ਇਕ ਮੰਗ ਪੱਤਰ ਤਿਆਰ ਕਰਨਾ ਸੀ । ਮੈਂ ਉਹ ਲਿਖਕੇ ਸਤਿਗੁਰੂ ਜੀ ਨੂੰ ਸੁਣਾ ਕੇ ਪਰਵਾਨਗੀ ਅਤੇ ਆਪਣੇ ਪਿੰਡ ਜਾਣ ਦੀ ਆਗਿਆ ਲਈ ।

**੧੨ ਜੂਨ ੧੯੬੨**

**ਜੀਵਨ ਨਗਰ**

ਮੈਂ ਕੱਲ ਦਾ ਏਥੇ ਪਹੁੰਚ ਚੁਕਾ ਹਾਂ । ਅੱਜ ਨਿਮਾਣੀ ਇਕਾਦਸ਼ੀ ਦਾ ਮੇਲਾ ਹੈ । ਦੁਨੀਆਂ ਬੜੇ ਜ਼ੋਰ ਸ਼ੋਰ ਨਾਲ ਏਥੇ ਢੁਕ ਰਹੀ ਹੈ । ਸਤਿਗੁਰੂ ਜੀ ਨੇ ਸਾਰੇ ਦਿਨ ਦੇ ਪ੍ਰੋਗਰਾਮ ਨੋਟ ਕਰਨ ਲਈ ਮੈਨੂੰ ਸੱਦ ਬੁਲਾਇਆ ।

## ਸਤਿਗੁਰ ਦੀ ਕਿਰਪਾ

ਮੈਂ ਜਦ ਦੁਬਾਰਾ ਛੱਤ ਤੇ ਚੜ੍ਹ ਚੁਬਾਰੇ ਵਿਚ ਬੈਠਣ ਲਈ ਮੁਨਾਸਬ ਜਗਹ ਵੇਖਣ ਲਗਾ ਤਾਂ ਕਿਸੇ ਆਖਿਆ : ਵਧੀਆ ਕਪੜੇ ਪਾਕੇ ਆ ਜਾਂਦਾ ਏ ਤੇ ਫਿਰ ਜਗਹ ਢੂੰਡਦਾ ਫਿਰਦਾ ਏ। ਮੈਂ ਕਹਿ ਦਿਤਾ : ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਸਾਫ ਕਪੜਿਆਂ ਦਾ ਸਦਾ ਹੀ ਪਾਸ ਕੀਤਾ ਕਰਦੇ ਤੇ ਉਚੇਰੀ ਥਾਂ ਬਣਵਾ ਕੇ ਦਿੰਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਤੁਰਤ ਗੱਲ ਪਕੜੀ : "ਸਤਿਗੁਰਾਂ ਨੇ ਕਿਰਪਾ ਕੀਤੀ ਤਾਂ ਉਸ ਤੋਂ ਵੀ ਬਾਹਲਾ ਕੁਛ ਹੋ ਸਕਦਾ ਹੈ।"

ਅੱਜ ਸੰਤ ਮੰਗਲ ਸਿੰਘ ਲਾਇਲਪੁਰੀ ਤੇ ਡਾ: ਧਿਆਨ ਸਿੰਘ ਵੀ ਆ ਗਏ।

ਬਹੁਤ ਸਾਰੇ ਅਫਸਰ ਤੇ ਸਰਕਾਰੀ ਕਰਮਚਾਰੀ ਵੀ ਜੀਵਨ ਨਗਰ ਪਹੁੰਚ ਗਏ।

ਰਾਤੀਂ ਜਦੋਂ ਸਤਿਗੁਰੂ ਜੀ ਕੋਠੀ ਦੀ ਛੱਤ ਤੇ ਇਕ ਮੀਟਿੰਗ ਵਾਸਤੇ ਜਾਣ ਲਗੇ ਤਾਂ ਮੈਂ ਉਹਨਾਂ ਦੀ ਬਾਂਹ ਨੂੰ ਗਲਵਕੜੀ ਵਿਚ ਲੈ ਕੇ ਸੁਖ ਸੁਖ ਜਿਹਾ ਲੈ ਲਿਆ।

### ੧੩ ਜੂਨ ੧੯੬੨
### ਜੀਵਨ ਨਗਰ

ਆਸਾ ਦੀ ਵਾਰ ਸਮੇਂ ਬਹੁਤ ਰੋਣਕ ਸੀ। ਮੈਂ ਸਮਾਪਤੀ ਦੇ ਨੇੜੇ ਹੀ ਪਹੁੰਚ ਸਕਿਆ। ਅਤੇ ਸਤਿਗੁਰੂ ਜੀ ਨੇ ਅਰਦਾਸ ਉਪਰੰਤ ਮੈਨੂੰ ਥੋੜਾ ਜਿਹਾ ਵਿਸ਼ੇਸ਼ ਸਮਾਂ ਦਿਤਾ।

ਦਿਨ ਚੜ੍ਹਦੇ ਤਕਤੇ ਹੌਲੇ ਜਿੰਨਾ ਲੋਕਾਂ ਦਾ ਇਕੱਠ ਹੋ ਗਿਆ। ਸ: ਪ੍ਰਤਾਪ ਸਿੰਘ ਕੈਰੋਂ ਮੁਖ ਮੰਤਰੀ ਪੰਜਾਬ ਆਇਆ। ਦਰਬਾਰਾ ਸਿੰਘ ਪ੍ਰਧਾਨ ਪੰਜਾਬ ਪ੍ਰਦੇਸ ਕਾਂਗਰਸ ਵੀ ਪਹੁੰਚ ਗਿਆ। ਮਹਾਰਾਜ ਬੀਰ ਸਿੰਘ ਜੀ ਵਲੋਂ ਇਕ ਤਕੜੇ ਸਮਾਗਮ ਵਿਚ ਸ. ਕੈਰੋਂ ਨੂੰ ਮਾਣ ਪੱਤਰ ਪੜ੍ਹਿਆ ਗਿਆ।

ਸ੍ਰਦਾਰ ਕੈਰੋਂ ਨੇ ਮਹਾਰਾਜ ਜੀ ਦੇ ਮਾਨ ਪੱਤਰ ਨੂੰ ਤਾਂ ਉਹਨਾਂ ਵਲੋਂ ਪਿਆਰ ਆਇਆ ਆਖਕੇ ਸਲਾਹਿਆ। ਪਰ ਲੋਕਾਂ ਦੀਆਂ ਹਕੀਕੀ ਮੰਗਾਂ ਨੂੰ, ਜੋ ਸ. ਅਵਤਾਰ ਸਿੰਘ ਝੱਬਰ ਮੈਂਬਰ ਜ਼ਿਲਾ ਪੰਚਾਇਤ ਪ੍ਰੀਸ਼ਦ ਵਲੋਂ ਪੇਸ਼ ਕੀਤੀਆਂ ਗਈਆਂ, ਅਵਤਾਰ ਸਿੰਘ ਦਾ ਨਾਮ ਲੈ ਲੈ ਬਾਰ ਬਾਰ ਮਖੌਲ ਜਿਹੇ ਕੀਤੇ। ਮੰਗ ਵਿਚ ਸਰਚਾਰਜ ਰੋਕਣ ਦੀ ਬੇਨਤੀ ਵੀ ਸੀ। ਸੜਕ, ਮੰਡੀ, ਬਲਾਕ ਡੀਵੈਲਪਮੈਂਟ ਦਫਤਰ ਦਾ ਏਥੇ ਹੋਣਾ ਤੇ ਛੋਟੀ ਸਨਅਤ ਆਦਿ ਨੂੰ ਕੈਰੋਂ ਨੇ ਨਖਰਿਆਂ ਨਾਲ ਹੀ ਟਾਲ ਦਿਤਾ।

ਸ: ਦਰਬਾਰਾ ਸਿੰਘ ਪ੍ਰਧਾਨ ਪੰਜਾਬ ਕਾਂਗਰਸ ਨੇ ਇਹਨਾਂ ਮੰਗਾਂ ਨੂੰ ਆਪਣੀ ਤਕਰੀਰ ਵਿਚ ਮੰਨਣਯੋਗ ਹੀ ਕਿਹਾ।

ਮੈਂ ਸਮਝਦਾ ਹਾਂ ਕਿ ਸਤਿਗੁਰੂ ਜੀ ਨੇ ਚੰਦ ਸਬਦ ਜੋ ਅੰਤ ਉਤੇ ਕਹਿਣੇ ਸਨ, ਇਸ ਵਿਚਾਰ ਨਾਲ ਹੀ ਨਹੀਂ ਆਖੇ ਕਿ ਕਿਤੇ ਅੰਦਰਲੇ ਗੁਸੇ ਦਾ ਪ੍ਰਗਟਾਵਾ ਹੀ ਨਾ ਹੋ ਜਾਇ। ਸਤਿਗੁਰੂ ਜੀ ਨੇ ਪਬਲਿਕ ਵਿਚ ਇਕ ਲਫਜ਼ ਵੀ ਨਹੀਂ ਆਖਿਆ। ਬਾਅਦ ਵਿਚ ਲਗੇ ਦੀਵਾਨ ਵਿਚ ਜਿਸ ਅੰਦਰ ਗੁਰੂ ਹਰੀ ਸਿੰਘ ਜੀ ਨਮਿਤ ਸਧਾਰਨ ਪਾਠਾਂ ਦੇ ਭੋਗ ਪਾਏ ਗਏ, ਸਤਿਗੁਰਾਂ ਫਰਮਾਇਆ : ਮੈਨੂੰ ਕੋਈ ਸੁਆਦ ਨਹੀਂ ਆਇਆ ਇਸ ਮੇਲੇ ਦਾ। ਆਪ ਜੀ ਨੇ ਤਾਂ ਇਸਦਾ ਕਾਰਨ ਭਜਨ ਬਾਣੀ ਅਤੇ ਗੁਟਕਿਆਂ ਤੋਂ ਬਾਣੀ ਆਦਿ ਨਾ ਪੜ੍ਹੇ ਜਾਣਾ ਹੀ ਦਸਿਆ ਪਰ ਮੇਰਾ ਮਨ ਕਹਿੰਦਾ ਸੀ, ਸਤਿਗੁਰਾਂ ਆਪਣੇ ਅੰਦਰੂਨੀ ਗੁਸੇ ਨੂੰ ਫਿਰ ਕੂਲਿਆਂ ਕਰ ਦਿਤਾ ਹੈ।

ਪ੍ਰਤਾਪ ਸਿੰਘ ਕੈਰੋਂ ਦੀ ਇਸ ਹੈਂਕੜ ਤੇ ਬੇਪਰਵਾਹ ਵਤੀਰੇ ਬਾਬਤ ਮੈਂ ਜਦ ਤਕ ੫-੭ ਥਾਵੀਂ ਇਜ਼ਹਾਰ ਨਹੀਂ ਕਰ ਲਿਆ ਮੈਨੂੰ ਚੈਨ ਨਹੀਂ ਆਇਆ।

ਸਤਿਗੁਰੂ ਜੀ, ਮਹਾਰਾਜ ਜੀ ਤੇ ਦੋਹਾਂ ਦੇ ਪਰਵਾਰ ਕਰੀਬ ਛੇ ਵਜੇ ਏਥੋਂ ਪ੍ਰਸਥਾਨ ਕਰ

ਗਏ । ਸਤਿਗੁਰੂ ਜੀ ਨੇ ਵਿਦਾ ਕਰਨ ਆਈ ਸੰਗਤ ਦਾ ਕਾਰ ਵਿਚੋਂ ਹੀ ਹੱਥ ਜੋੜ ਅਭਿਵਾਦਨ ਕਰਦਿਆਂ ਜਿਵੇਂ ਮੇਰੇ ਵਲ ਨਜ਼ਰ ਭਰ ਕੇ ਤਕਿਆ, ਇਉਂ ਲਗਾ ਜਿਵੇਂ ਰਜਵੇਂ ਮੀਂਹ ਬਾਦ ਸੂਰਜ ਦਰਸ਼ਨ ਹੋ ਗਏ । ਇਹ ਉਹਨਾਂ ਦਾ ਪਿਆਰ ਸੰਕੇਤ ਤੇ ਮਿੱਠੀਆਂ ਸੱਟਾਂ ਸਨ ।

**੨੦ ਜੂਨ ੧੯੬੦**

**ਫਗਵਾੜਾ**

ਮੈਂ ਇਕ ਵਿਆਹ ਤੇ ਜਾਣ ਲਈ ਸੰਤ ਗੁਰਦੇਵ ਸਿੰਘ ਸਤਿਗੁਰੂ ਜੀ ਦੇ ਸਕੱਤਰ ਨਾਲ ਲੁਧਿਆਣੇ ਤਕ ਸਫਰ ਕੀਤਾ । ਡੇਢ ਵਜੇ ਰਾਤੀਂ ਲੁਧਿਆਣੇ ਪੁੱਜੇ ਰੇਲ ਦੁਆਰਾ ਤੇ ਏਥੇ ਨਾਮਧਾਰੀ ਧਰਮਸਾਲਾ ਦੇ ਜ਼ਿਮੇਵਾਰ ਸੰਤ ਦਿਆਲ ਸਿੰਘ ਜੀ ਨੇ ਕਵੇਲੇ ਵੀ ਸਾਡੀਆਂ ਲੋੜਾਂ ਪੂਰੀਆਂ ਕੀਤੀਆਂ ।

**ਕੇ. ਐਸ. ਭਮਰਾ**

ਦਿਨੇ ਫਗਵਾੜੇ ਜਾ ਉਤਰਿਆ । ਖੜਕ ਸਿੰਘ ਭਮਰਾ ਨਾਲ ਦੋਸਤੀ ਜੋ, ਜਾ ਮਿਲਿਆ । ਦੁਹਾਂ ਨੂੰ ਹੀ ਇਸ ਮਿਲਣੀ ਤੋਂ ਖੁਸ਼ੀ ਅਨੁਭਵ ਹੋਈ । ਭਮਰੇ ਨੇ ਚਾਰ ਦਿਨ ਤਕ ਵਲਾਇਤ (ਯੂ. ਕੇ.) ਚਲੇ ਜਾਣਾ ਹੈ । ਆਪਣਾ ਬਣਦਾ ਮਕਾਨ ਅਧੂਰਾ ਹੀ ਛੱਡ ਕੇ ਜਾ ਰਹੇ ਹਨ । ਏਥੋਂ ਦਾ ਪੌਣ ਪਾਣੀ ਤੇ ਕੰਮ ਕਾਰ ਦੇ ਢੰਗ ਇਹਨਾਂ ਨੂੰ ਮਾਫਕ ਨਹੀਂ ਬੈਠੇ ।

ਭਮਰੇ ਨੇ ਦਸਿਆ ਕਿ ਉਹਨਾਂ ਦੀ ਰੀਝ ਛੇਤੀ ਹੀ ਸਤਿਗੁਰੂ ਜੀ ਨੂੰ ਵਲਾਇਤ ਬੁਲਾਵਣ ਦੀ ਹੈ । ਭਮਰੇ ਨੇ ਚਾਅ ਨਾਲ ਸਤਿਗੁਰਾਂ ਵਲੋਂ ਉਸਦੀ ਅੰਦਰੂਨ ਮਨੋਰਥ ਪੂਰਤੀ ਦਾ ਜ਼ਿਕਰ ਕੀਤਾ ਜਿਸ ਰਾਹੀਂ ਦਿਲ ਦੀ ਬੁਝ ਕੇ ਸਤਿਗੁਰੂ ਜੀ ਨੇ ਸੰਗਤ ਸਮੇਤ, ਆਪ ਰਹਿ ਕੇ ਮਕਾਨ ਵਿਚ. ਪਿਛਲੇ ਦਿਨੀਂ ਇਕ ਘੰਟਾ ਨਾਮ ਸਿਮਰਨ ਕੀਤਾ ।

ਦੁਪਹਿਰੇ ਭਮਰਾ ਪਤਨੀ ਗਿਆਨ ਕੌਰ ਦੇ ਤਿਆਰ ਕੀਤੇ ਸਵਾਦਿਸ਼ਟ ਖਾਣੇ ਖਾ, ਵਿਦਾ ਹੋਣ ਲਗਾ ਤਾਂ ਭਮਰਾ ਨੇ ਆਪਣੇ ਮਕਾਨ ਵੱਲ ਧਿਆਨ ਦੇਂਦੇ ਰਹਿਣ ਦੀ ਮੈਨੂੰ ਵੀ ਪੱਕੀ ਕੀਤੀ ।

**੧ ਜੁਲਾਈ ੧੯੬੨**

ਮੈਂ ਕੱਲ ਦਾ ਜੀਵਨ ਨਗਰ ਪਹੁੰਚ ਗਿਆ ਹਾਂ । ਅੱਜ ਮਹਾਰਾਜ ਬੀਰ ਸਿੰਘ ਜੀ ਵੀ ਆ ਗਏ । ਉਹਨਾਂ ਦੱਸਿਆ ਕਿ ਸੰਤ ਹਜਾਰਾ ਸਿੰਘ ਚੱਠਾ ਤੇ ਉਹਨਾਂ ਦੇ ਨਾਲਦਿਆਂ ਨੂੰ ਉਮਰ ਕੈਦ ਦੀ ਸਜ਼ਾ ਹੋ ਗਈ ਹੈ । ਇਹ ਸਜ਼ਾ ਸੈਸ਼ਨ ਕੋਰਟ ਨੇ ਦਿਤੀ ਹੈ ।—ਮਹਾਰਾਜ ਜੀ ੧੧ ਵਜੇ ਦਿੱਲੀ ਨੂੰ ਚਲੇ ਗਏ ।

**੧੦ ਜੁਲਾਈ ੧੯੬੨**

**ਜੀਵਨ ਨਗਰ**

ਮੈਨੂੰ ਅੱਜ ਹੀ ਖਬਰ ਮਿਲੀ ਕਿ ਨਾਮਧਾਰੀ ਪੰਥ ਦਾ ਇਕ ਗੁਣੀ ਜਥੇਦਾਰ ਸੰਤ ਕਾਲਾ ਸਿੰਘ ਮਜ਼ਹਬੀ ਜਮਨਾ ਨਗਰ ਵਿਚ ਸਰੀਰ ਤਿਆਗ ਗਿਆ ਹੈ ।

ਅਤੇ ਮੱਲ ਸਿੰਘ ਮਜ਼ਹਬੀ ਏਥੇ ਜੀਵਨ ਨਗਰ ਵਿਚ ਹੀ ਚਲ ਵੱਸਿਆ ਹੈ ।

**੧੧ ਜੁਲਾਈ ੧੯੬੨**

**ਜੀਵਨ ਨਗਰ**

ਅੱਜ ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ੨ ਤੋਂ ੪ ਵਜੇ ਤਕ ਹੋਈ । ਇਸ ਵਿਚ ਸ: ਜੀਤ ਸਿੰਘ ਸੀਤਲ ਦੇ ਵਖੇਪਤਾ ਭਰੇ ਲੇਖ ਦੇ ਵਿਰੁਧ ਮਤਾ ਪਾਸ ਕਰਕੇ ਭੇਜਿਆ । ਹੋਰ ਵੀ ਕਈ ਮਹੱਤਵ ਪੂਰਣ ਫੈਸਲੇ ਹੋਏ ।

**੧੪ ਜੁਲਾਈ ੧੯੬੨**
**ਜੀਵਨ ਨਗਰ**

ਮਹਾਰਾਜ ਬੀਰ ਸਿੰਘ ਜੀ ਦੀ ਚਿੱਠੀ ਚੰਗਮਈ (ਥਾਈਲੈਂਡ) ਤੋਂ ਮੇਰੇ ਨਾਮ ਆਈ ਕਿ ੧੯ ਜੁਲਾਈ ਨੂੰ ਖਾਰੇ ਵਾਲਿਆਂ (ਸੰਤ ਮੇਹਰ ਸਿੰਘ ਦੇ ਸਵਰਗਵਾਸ ਨਮਿਤ ਭੋਗ) ਮੇਲਾ ਮਨਜ਼ੂਰ ਕੀਤਾ ਗਿਆ ਹੈ। ਨਾਲ ਹੀ ਉਹਨਾਂ ਲਿਖਿਆ ਕਿ ਸ੍ਰੀ ਸਤਿਗੁਰੂ ਜੀ ਤੇ ਉਹ ਆਪ ੧੫ ਜੁਲਾਈ ਨੂੰ ਦਿੱਲੀ ਆ ਰਹੇ ਹਨ।

**੧੫ ਜੁਲਾਈ ੧੯੬੨**
**ਜੀਵਨ ਨਗਰ**

ਅੱਜ ਆਖਰਾਂ ਦੀ ਗਰਮੀ ਦਾ ਦਿਨ ਹੈ। ਸ਼ਾਮ ਵੇਲੇ ਤਾਂ ਗਰਮੀ ਨੇ ਹੋਰ ਵੀ ਲੱਹਤਾ ਲੈ ਆਂਦਾ। ੫-੭ ਵਾਰ ਨਹਾ ਕੇ ਕੁਝ ਜੀ ਸੁਖਾਲਾ ਕੀਤਾ। ਅਜਿਹੀ ਗਰਮੀ ਵਿਚ ਕੰਮ ਕਿਥੋਂ ?

**੧੬ ਜੁਲਾਈ ੧੯੬੨**
**ਜੀਵਨ ਨਗਰ**

ਅੱਜ ਦੇਸੀ ਮਹੀਨੇ ਸਾਵਣ ਦਾ ਆਰੰਭ ਹੈ। ਅਤੇ ਚੰਗਾ ਇਹ ਹੋਇਆ ਕਿ ਅੱਜ ਏਕਾ ਏਕ ਅਸਮਾਨ ਬੱਦਲਾਂ ਨਾਲ ਭਰ ਗਿਆ ਤੇ ੧੨ ਤੋਂ ੧ ਵਜੇ ਦੁਪਹਿਰ ਤਕ ਉਹ ਬਾਰਸ਼ ਹੋਈ ਮੇਰਾ ਵਿਹੜਾ ਪਾਣੀਓਂ ਪਾਣੀ ਹੋ ਕੇ ਅੰਦਰ ਵੀ ਜਲ ਥਲ ਹੋਇਆ ਪਿਆ ਹੈ।

**੧੭ ਜੁਲਾਈ ੧੯੬੨**
**ਜੀਵਨ ਨਗਰ**

ਅਸਮਾਨ ਬੱਦਲਾਂ ਨਾਲ ਢਕਿਆ ਤੇ ਝੁਕਿਆ ਪਿਆ ਹੈ। ਕੱਲ੍ਹ ਦੇ ਮੀਂਹ ਨਾਲ ਮੇਰੇ ਵੇਹੜੇ ਦੇ ਦੁਗਿਰਦੇ ਦੀਆਂ ਕੰਧਾਂ ਪਾਟ ਗਈਆਂ ਹਨ। ਕੋਈ ਨਾ ਕੋਈ ਡਿਗਣ ਦੀ ਉਮੀਦ ਵੀ ਹੈ।

੪-੫ ਵਜੇ ਲਊਢੇ ਵੇਲੇ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਤੇ ਉਹਨਾਂ ਦੇ ਘਰੋਂ ਬੀਬੀ ਦਲੀਪ ਕੌਰ ਵੀ ਆ ਗਏ। ਮਿੰਟਾਂ ਵਿਚ ਮੇਲਾ ਲਗ ਗਿਆ। ਮੈਂ ਮੱਥਾ ਟੇਕਣ ਗਿਆ ਤਾਂ ਸਤਿਗੁਰੂ ਜੀ ਭੀੜ ਵਿਚੋਂ ਨਿਕਲ ਮੇਰੇ ਵਲ ਵਧੇ। ਚਰਨੀਂ ਹੱਥ ਲਾਉਣ ਤੇ ਕਿਹੋ ਨੇ : ਮੈਂ "ਕਿਹਾ, ਕਵੀ ਜੀ ਨੂੰ ਵਿਹਲੀ ਥਾਵੇਂ ਮਿਲੀਏ। ਤਾਂ ਚਲ ਕੇ ਆਇਆ ਹਾਂ।"

ਸਤਿਗੁਰੂ ਜੀ ਆਉਂਦਿਆਂ ਹੀ ਮਾਲ-ਅਹਾਤੇ ਵਲ ਚੱਕਰ ਮਾਰਿਆ ਅਤੇ ਸਿੱਖ ਸੇਵਕਾਂ ਤੇ ਮਾਲ ਡੰਗਰ ਬਾਰੇ ਪਤਾ ਕੀਤਾ ਕਰਵਾਇਆ। ਏਧਰ ਫਿਰਦਿਆਂ ਹੀ ਮੈਂ ਅਰਜ ਕੀਤੀ। ਮੇਰੀ ਨਜ਼ਰਬੰਦੀ ਮੁਕਣੀ ਚਾਹੀਦੀ ਹੈ। ਮੈਂ ਚਾਹੁੰਦਾ ਹਾਂ ਹਿੰਦੁਸਤਾਨ ਭਰ ਦਾ ਦੋਰਾ ਤੁਹਾਡੇ ਨਾਲ ਕਰਾਂ ਤੇ ਫੇਰ ਬਾਹਰ ਦਾ ਵੀ ਤਾਕਿ ਮੈਂ ਸਾਧ ਸੰਗਤ ਦੇ ਹਾਲਾਤ ਠੀਕ ਠੀਕ ਜਾਣ ਸਕਾਂ। ਦੂਜਾ ਦੋਰਾ ਜ਼ਰਾ ਚੋਂਹ ਸਾਲਾਂ ਬਾਅਦ ਕਰਨਾ ਚਾਹਾਂਗਾ ਤਾਕਿ ਸਾਧ ਸੰਗਤ ਵਿਚ ਹੋਈ ਤਰੱਕੀ ਨੋਟ ਕਰ ਸਕਾਂ। ਸਤਿਗੁਰੂ ਜੀ ਨੇ ਫਰਮਾਇਆ : ਪਰੋਗਰਾਮ ਬਣਾਵਾਂਗਾ। ਅੱਜ ਸਤਿਗੁਰੂ ਮੈਨੂੰ ਖਾਸ ਕਰ ਸੁਹਣੇ ਸੁਹਣੇ ਲਗੇ।

ਠਾਕੁਰ ਦਲੀਪ ਸਿੰਘ ਜੀ ਨੇ (ਮਹਾਰਾਜ ਬੀਰ ਸਿੰਘ ਜੀ ਦੇ ਪ੍ਰਥਮ ਸਪੁਤਰ) ਆਪਣੇ ਸੰਗੀਤ ਗੁਰੂ ਪੰਡਿਤ ਮਹਾਦੇਉ ਜੀ ਨੂੰ ਵਿਆਸ ਪੂਜਾ ਦੇ ਅਵਸਰ ਤੇ ੧੧ ਰੁਪਏ, ਦਸਤਾਰ ਅਤੇ ਪਤਾਸੇ ਧਰ ਕੇ ਨਮਸਕਾਰ ਕੀਤੀ। ਏਨਾ ਕੁਝ ਹੀ ਪੰਡਿਤ ਜੀ ਦੇ ਲੜਕੇ ਮਹਾਵੀਰ ਜੀ ਨੂੰ ਭੇਟ ਧਰ ਮਥਾ ਟੇਕਿਆ। ਬੱਚਿਆਂ ਨੇ ਆਪਣੇ ਬਜ਼ੁਰਗ ਉਸਤਾਦ ਸਾਹਵੇਂ ਉਸਦੇ ਲਿਖਾਏ ਗੀਤ ਅਤੇ ਸਰਗਮਾਂ ਗਾਵੀਆਂ।

## ੧੮ ਜੁਲਾਈ ੧੯੬੨

### ਜੀਵਨ ਨਗਰ

ਆਸਾ ਦੀ ਵਾਰ ਦਾ ਕੀਰਤਨ ਤਾਂ ਜੀਵਨ ਨਗਰ ਵਿਚ ਨਿੱਤ ਹੁੰਦਾ ਹੈ। ਜਦੋਂ ਸਤਿਗੁਰੂ ਜੀ ਏਥੇ ਹੋਣ ਓਦੋਂ ਸਾਧ ਸੰਗਤ ਦੀ ਰੌਣਕ ਵਿਚ ਚੋਖਾ ਵਾਧਾ ਹੋ ਜਾਂਦਾ ਹੈ।

ਬੀਤੀ ਰਾਤ ੧੦ ਵਜੇ ਤੋਂ ਹੀ ਬਾਰਸ਼ ਸ਼ੁਰੂ ਹੋ ਗਈ। ਦਿਨ ਚੜ੍ਹੇ ਵੇਖਿਆ ਮੇਰੀ ਰਿਹਾਇਸ਼ ਦੇ ਵੇਹੜੇ ਬਾਰਸ਼ ਵਾਲੇ ਪਾਸੇ ਦੀ ਕੰਧ ਬੁਰੀ ਤਰ੍ਹਾਂ ਡਿਗੀ ਪਈ ਸੀ।

### ਸੰਗੀਤ

੧੦ ਵਜੇ ਦਿਨੇ ਕੋਠੀ ਵਿਚ ਇਕ ਸੰਗੀਤ ਸਭਾ ਹੋਈ। ਇਸ ਵਿਚ ਸ੍ਰੀ ਸਤਿਗੁਰੂ ਜੀ ਨੇ ਆਪ, ਛੋਟੇ ਭਾਈ ਮਹਾਰਾਜ ਜੀ ਸ੍ਰੀ ਚੰਦਰਹਾਂਸ, ਪੰਡਿਤ ਮਹਾਦੇਉ ਤੇ ਸ੍ਰੀ ਮਹਾਵੀਰ ਨੇ ਭਾਗ ਲਿਆ। ਮੇਰੇ ਜਾਣ ਤੇ ਸਤਿਗੁਰਾਂ ਕਿਹਾ : ਮੇਰਾ ਤੇ ਰਾਤੀਂ ਵੀ ਤੈਨੂੰ ਬੁਲਾਣ ਤੇ ਜੀ ਕਰਦਾ ਸੀ। ਰਾਤੀਂ ਵੀ ਏਥੇ ਸੰਗੀਤ ਸੀ. ਪਰ ਮੈਂ ਸੋਚਿਆ ਤੂੰ ਕਵੀ ਦਰਬਾਰ ਵਿਚ ਗਿਆ ਹੋਵੇਂਗਾ ਸੰਤ ਨਗਰ। ਮੈਂ ਦਸਿਆ ਕਿ ਰਾਤੀਂ ਕਵੀ ਦਰਬਾਰ ਵਾਸਤੇ ਵੀ ਮਨ ਤਿਆਰ ਨਹੀਂ ਸੀ। ਸਾਹਿਤ ਸਭਾ ਵਾਲਿਆਂ ਦੇ ਆਗ੍ਰਹਿ ਦੇ ਬਾਵਜੂਦ।

### ਝਗੜਾ

ਅੱਜ ਸਤਿਗੁਰਾਂ ਸਾਹਮਣੇ ਇਕ ਕੇਸ ਸੀ ਜਥੇਦਾਰ ਦਲੀਪ ਸਿੰਘ ਅਤੇ ਸੰਤ ਸਰਦੂਲ ਸਿੰਘ ਜੋਤਸ਼ੀ ਦੇ ਝਗੜੇ ਦਾ। ੪ ਤੋਂ ੮ ਵਜੇ ਰਾਤ ਤਕ ਇਸੇ ਮਸਲੇ ਤੇ ਵਿਚਾਰ ਵਟਾਂਦਰਾ ਹੁੰਦਾ ਰਿਹਾ। ਪਿੰਡ ਦੇ ਬਹੁਤ ਸਾਰੇ ਲੋਕ ਇਸੇ ਝਗੜੇ ਵਿਚ ਉਲਝੇ ਹੋਏ ਸਨ। ਝਗੜੇ ਦਾ ਕਾਰਨ ਕੋਈ ਤਾਜ਼ਾ ਹੋਈ ਦੁਰਘਟਨਾ ਸੀ।

## ੧੯ ਜੁਲਾਈ ੧੯੬੨

### ਜੀਵਨ ਨਗਰ

ਨਿਕੀ ਨਿਕੀ ਕਣੀ ਸ਼ਾਮਾਂ ਵੇਲੇ ਫੇਰ ਸ਼ੁਰੂ ਹੋ ਗਈ।

ਸਾਰੀ ਰਾਤ ਹੀ ਬੂੰਦਾ ਬਾਂਦੀ ਰਹੀ। ਦਿਨ ਚੜ੍ਹੇ ਤਕ ਪਿੰਡ ਵਿਚ ਹੋਰ ਵੀ ਕੰਧਾਂ ਕੋਠਿਆਂ ਦਾ ਨੁਕਸਾਨ ਹੋ ਗਿਆ।

ਆਸਾ ਦੀ ਵਾਰ ਸੁਣਨ ਲਈ ਸਤਿਗੁਰੂ ਜੀ ਖਾਰੇ ਵਾਲਿਆਂ ਦੇ ਘਰ ਸੰਤ ਨਗਰ ਪਧਾਰੇ।

## ੨੦ ਜੁਲਾਈ ੧੯੬੨

### ਜੀਵਨ ਨਗਰ

ਅਜ ਵੀ ਸਾਰੀ ਰਾਤ ਮੀਂਹ ਵਰ੍ਹਦਾ ਰਿਹਾ। ਦਿਨ ਚੜ੍ਹੇ ਵੇਖਿਆ ਮੇਰੇ ਵਿਹੜੇ ਦੀ ਗੁਸਲਖਾਨੇ ਨਾਲ ਦੀ ਦੀਵਾਰ ਵੀ ਡਿਗੀ ਪਈ ਸੀ। ਸੜਕਾਂ ਤੇ ਰਾਹ ਜਲ ਥਲ ਹੋਏ ਪਏ ਹਨ। ਫਸਲ ਸਿਰ ਸੁਟੀ ਬਰਸਾਤ ਦਾ ਸਾਹਮਣਾ ਕਰਦੇ ਰਹੇ ਸਨ। ਮਨੁਖ ਅਤੇ ਪਸ਼ੂ ਆਪਣੇ ਅੰਦਰੀਂ ਤੜੇ ਹੋਏ ਬੈਠੇ ਸੁਤੇ ਰਹੇ।

ਸਤਿਗੁਰੂ ਜੀ ਆਪਣੇ ਸੇਵਕਾਂ ਨਾਲ ੮ ਵਜੇ ਮੰਡੀ ਹਿਮਾਚਲ ਨੂੰ ਪ੍ਰਸਥਾਨ ਕਰ ਗਏ। ਭੈਣੀ ਸਾਹਿਬੋਂ ਹੋ ਕੇ ਹੀ ਪਹਾੜਾਂ ਦਾ ਰਾਹ ਫੜਨਗੇ।

## ੨੧ ਜੁਲਾਈ ੧੯੬੨

### ਜੀਵਨ ਨਗਰ

ਮੈਂ ਜਦੋਂ ਮਹਾਰਾਜ ਬੀਰ ਸਿੰਘ ਜੀ ਨੂੰ ਆਪਣੇ ਪਿੰਡ ਜਾਣ ਲਈ ਪੁਛਣ ਵਾਸਤੇ ਗਿਆ ਤਾਂ ਉਹਨਾਂ ਤੋਂ ਪਤਾ ਲਗਾ ਕਿ ੨੪ ਤਾਰੀਖ ਨੂੰ ਜੀਵਨ ਨਗਰ ਵਿਚ ਪੰਜਾਬ ਸਰਕਾਰ ਦਾ ਮਾਲ

ਮੰਤਰੀ ਸ੍. ਅਜਮੇਰ ਸਿੰਘ ਆ ਰਿਹਾ ਹੈ।

**੨੨ ਜੁਲਾਈ ੧੯੬੨**
**ਜੀਵਨ ਨਗਰ**

ਪਿੰਡ ਜਾਣ ਤੋਂ ਪਹਿਲਾਂ ਮੈਂ ਮਹਾਰਾਜ ਜੀ ਨੂੰ ਇਕ ਰਾਤੀਂ ਲਿਖਿਆ ਮਜ਼ਮੂਨ ਸੁਣਾਇਆ। ਮਹਾਰਾਜ ਜੀ ਨੂੰ ਏਨਾ ਪਸੰਦ ਆਇਆ ਕਿ ਉਹ ਇਕ ਅਖਰ ਵੀ ਬਦਲਵਾ ਜਾਂ ਕਟਵਾ ਨਾ ਸਕੇ।

**੨੮ ਜੁਲਾਈ ੧੯੬੨**
**ਦਿੱਲੀ**

ਮੈਂ ਕਿਸੇ ਨਿਜੀ ਕੰਮ ਸਿਧਾ ਹੀ ਪੰਜਾਬਿਓਂ ਦਿੱਲੀ ਪਹੁੰਚ ਗਿਆ। ਦੇਥੋ ਸੰਤ ਮੰਗਲ ਸਿੰਘ ਲਾਇਲਪੁਰੀ ਨਾਲ ਮਿ: ਗੰਡਾ ਸਿੰਘ (ਅਜ ਕਲ ਸੂਬਾ ਦਿੱਲੀ) ਦੇ ਘਰ ਗਿਆ। ਉਹ ਤਾਂ ਨਾ ਮਿਲੇ ਪਰ ਉਹਨਾ ਦਾ ਵਡਾ ਲੜਕਾ ਮਿਲਿਆ। ਉਹਦਾ ਜਾਪਾਨੀ ਚੱਪਲਾਂ ਦਾ ਕਾਰੋਬਾਰ ਵੇਖਿਆ ਤੇ ਸਮਝਿਆ। ਉਹ ਚਾਂਹਦਾ ਹੈ ਜੇ ਸਤਿਗੁਰੂ ਜੀ ਉਸ ਨੂੰ ਇਕ ਵਡੀ ਫੇਕਟਰੀ ਲੁਆ ਦੇਣ ਤਾਂ ਉਹ ਕਈ ਨਾਮਧਾਰੀ ਬੱਚਿਆਂ ਨੂੰ ਕੰਮ ਸਿਖਲਾ ਦੇਵੇ ਅਤੇ ਆਪ ਵੀ ਕਾਫੀ ਕਮਾ ਲਵੇ।

**੩ ਅਗਸਤ ੧੯੬੨**
**ਜੀਵਨ ਨਗਰ**

### ਦਰੋਗਾ ਦੁਮਨ ਸਿੰਘ

ਮੈਂ ੨੯ ਜੁਲਾਈ, ਰਾਤੀਂ ਸਫਰ ਕਰਕੇ ਜੀਵਨ ਨਗਰ ਪਹੁੰਚ ਗਿਆ ਸਾਂ ਪਰ ਮਹਾਰਾਜ ਜੀ ਅੱਜ ਹੀ ਸਵੇਰੇ ਕਿਤੇਂ ਆਏ। ਇਹਨਾਂ ਤੋਂ ਪਤਾ ਲਗਾ ਕਿ ਦਰੋਗਾ ਦੁਮਨ ਸਿੰਘ ਪਿਛਲੇ ਸੋਮਵਾਰ ਚਲਾਣਾ ਕਰ ਗਿਆ ਹੈ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬੜਾ ਵਿਸ਼ਵਸਤ ਆਦਮੀ ਸੀ ਅਤੇ ਗੁਰੂ ਕੇ ਘੋੜਿਆਂ ਦਾ ਕਾਫੀ ਸਮਾਂ ਮੁੰਤਜ਼ਿਮ ਰਿਹਾ ਭਾਵੇਂ ਇਹ ਅਨਪੜ੍ਹ ਹੀ ਸੀ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਲਿਖੇ ਲੇਖ ਪਹਿਲਾਂ ਪਹਿਲਾਂ ਏਹਦੀ ਨਜ਼ਰੋਂ ਹੀ ਗੁਜ਼ਾਰਦੇ ਰਖਣ ਲਈ ਮੈਨੂੰ ਕਿਹਾ ਸੀ ਤਾਕਿ ਮੇਰੇ ਜ਼ਿਮੇ ਕੋਈ ਦੋਸ਼ ਨ ਲਗੇ।

**੪ ਅਗਸਤ ੧੯੬੨**
**ਜੀਵਨ ਨਗਰ**

ਮਹਾਰਾਜ ਜੀ ਤਾਂ ਅਵਤਾਰ ਸਿੰਘ ਝੱਬਰ ਨੂੰ ਨਾਲ ਲੈ ਕੇ ਸਰਸੇ ਚਲੇ ਗਏ ਮਗਰੋਂ ਡੀ. ਸੀ. ਮਿਸ਼ਰਾ ਜ਼ਿਲਾ ਗੰਗਾ ਨਗਰ, ਇਕ ਜੇਲਰ, ਇਕ ਡੀ. ਸੀ. ਦਾ ਰੀਡਰ ਸ੍ਰੀ ਜੀਵਨ ਨਗਰ ਦਰਸ਼ਨਾਂ ਲਈ ਆਏ। ਮੈਂ ਹੀ ਆਪਣੇ ਪਾਸ ਉਹਨਾਂ ਨੂੰ ਨਿਵਾਸ ਦਿਤਾ ਤੇ ਆਪ ਨਾਲ ਜਾ ਕੇ ਪਸ਼ੂ ਸ਼ਾਲਾ, ਘੋੜ ਸ਼ਾਲਾ, ਭਜਨ ਸ਼ਾਲਾਂ ਅਤੇ ਭੋਜਨ ਸ਼ਾਲਾ ਆਦਿ ਦਿਖਾਏ।

ਰਾਤੀਂ ਪਤਾ ਲਗਾ ਕਿ ਸੰਤ ਗੰਡਾ ਸਿੰਘ ਜੀ ਦਿੱਲੀ ਵਾਲੇ ਗੁਰਦੇ ਦੀ ਦਰਦ ਨਾਲ ਮਰਨਾਊ ਹਨ ਤੇ ਮਹਾਰਾਜ ਜੀ ਉਹਨਾਂ ਦੀ ਖਬਰ ਨੂੰ ਚਲੇ ਗਏ ਹਨ।

**੬ ਅਗਸਤ ੧੯੬੨**
**ਜੀਵਨ ਨਗਰ**

ਸਤਿਗੁਰੂ ਜੀ ਦੀ ਇੰਤਜ਼ਾਰ ਰਹੀ ਹੈ ਸਾਰਾ ਦਿਨ ਪਰ ਉਹ ਰਾਤ ਤਕ ਨਹੀਂ ਆਏ। ਮਨ ਬੜਾ ਵਿਆਕੁਲ ਹੈ।

੭ ਅਗਸਤ ੧੯੬੨
ਜੀਵਨ ਨਗਰ

ਸਤਿਗੁਰੂ ਸਵੇਰੇ ੮ ਵਜਦੇ ਨੂੰ ਜੀਵਨ ਨਗਰ ਪਹੁੰਚ ਹੀ ਗਏ । ਸਭ ਨੂੰ ਇੰਜ ਲਗਾ ਜਿਵੇਂ ਖੁਸ਼ੀਆਂ ਦਾ ਕੰਦੀ ਚਸ਼ਮਾ ਫੁਟ ਪਿਆ ਹੋਵੇ । ਮੇਰੀ ਨਮਸਕਾਰ ਹਸ ਕੇ ਕਬੂਲੀ । ਅਤੇ ਕਾਫੀ ਸਮਾਂ ਆਪ ਨਾਲ ਕਈ ਵਿਸ਼ਿਆਂ ਤੇ ਗੱਲਬਾਤ ਕਰਨ ਸੁਣਨ ਦਾ ਮਿਲਿਆ ।

ਸਤਿਗੁਰੂ ਜੀ ਕਲ ਜਾਂ ਪਰਸੋਂ ਅੰਦਰੇਟੇ ਜਾਣਾ ਚਾਹੁੰਦੇ ਹਨ ਸ੍ਰ. ਸੋਭਾ ਸਿੰਘ ਆਰਟਿਸਟ ਨੂੰ ਮਿਲਣ । ਉਸ ਸਤਿਗੁਰੂ ਰਾਮ ਸਿੰਘ ਜੀ ਦੀਆਂ ਦੋ ਤਸਵੀਰਾਂ ਤਿਆਰ ਕਰ ਰਿਹਾ ਹੈ ।

੮ ਅਗਸਤ ੧੯੬੨
ਜੀਵਨ ਨਗਰ

ਸਤਿਗੁਰੂ ਜੀ ਤਾਂ ਸਵੇਰੇ ਚਾਰ ਵਜਦੇ ਨੂੰ ਹੀ ਤੁਰ ਗਏ । ਇਉਂ ਲਗਾ ਜਿਵੇਂ ਸੂਰਜ ਇਕ ਝਾਤ ਮਾਰਕੇ ਦੁਨੀਆਂ ਨੂੰ ਫਿਰ ਗ਼ਮਾਂ ਦੀ ਬਰਸਾਤ ਦੇ ਹਵਾਲੇ ਕਰ ਗਿਆ ਹੋਵੇ । ਕਿੰਨੇ ਪਿਆਰੇ ਲਗਦੇ ਨੇ ਸਤਿਗੁਰੂ ।

## ਲੰਮੀ ਚਿੱਠੀ

ਪਰਸੋਂ ਅਮਰ ਭਾਰਤੀ ਦੀ ਚਿੱਠੀ ਆਈ ਕਿ ਉਹ ਬੜੀ ਦੁਬਿਧਾ ਵਿਚ ਹੈ । ਪਹਾੜਾਂ ਵਿਚ ਰਹਿਣ ਦਾ ਮੋਹ ਵੀ ਉੱਗਰ ਹੈ, ਨਕਦ ਨਾਰਾਇਣ ਲਈ ਡਾਕਟਰੀ ਪੇਸ਼ੇ ਦੀ ਵੀ ਜ਼ਰੂਰਤ ਹੈ । ਲੇਖਕ ਅੰਦਰ ਵਸਦਾ ਹੈ ਕੀ ਕਰੇ ਤੇ ਕੀ ਨ ਕਰੇ । ਇਹ ਪਿਛਲੇ ਸਮੇਂ ਦੀ ਮੇਰੇ ਵਲ ਲਿਖੀ ਉਸਦੀ ਸਭ ਤੋਂ ਲੰਮੀ ਚਿੱਠੀ ਹੈ ।

੧੪ ਅਗਸਤ ੧੯੬੨
ਜੀਵਨ ਨਗਰ

ਮਹਾਰਾਜ ਬੀਰ ਸਿੰਘ ਆ ਗਏ ।

ਸਾਡੇ (ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਦੇ) ਵਿਦਿਆਰਥੀ ਕੱਲ ਸਰਸੇ ਵਿਚ ਕਬਡੀ ਦਾ ਮੈਚ ਸ਼ਾਨ ਨਾਲ ਜਿਤ ਗਏ ।

੨੩ ਸਤੰਬਰ ੧੯੬੨
ਜੀਵਨ ਨਗਰ

ਸਤਿਗੁਰੂ ਜੀ ਦੀ ਅੱਜ ਸਾਰਾ ਦਿਨ ਉਡੀਕ ਬਣੀ ਰਹੀ । ਪਰ ਉਹ ਆਏ ਨਹੀਂ ਰਾਤ ਤਕ ।

੨੪ ਸਤੰਬਰ ੧੯੬੨
ਜੀਵਨ ਨਗਰ

ਸਤਿਗੁਰੂ ਜੀ ਸਾਰਾ ਦਿਨ ਨਹੀਂ ਆਏ । ਐਨ ਸੰਭਵ ਹੈ ਕਿ ਉਹ ਦਿੱਲੀ ਚਲੇ ਗਏ ਹੋਣ ।

## 'ਪ੍ਰੀਤਮ'

ਸੇਠ ਗੁਰਬਖਸ਼ ਸਿੰਘ ਪ੍ਰੀਤਮ ਨੂੰ ਅਚਾਨਕ ਸਿਰ ਚਕਰਾਣ, ਕੰਬਣ ਅਤੇ ਹੋਰ ਅਜਿਹੀ ਸ਼ਕਾਇਤ ਹੋ ਗਈ ਕਿ ਜਾਨ ਲੇਵਾ ਸਾਬਤ ਹੋ ਸਕਦੀ ਸੀ ਮੈਨੂੰ ਵੀ ਪਰਸੋਂ ਸੇਠ ਸੁਰੰਮ੍ਰਿਤ ਸਿੰਘ ਦਾ ਪਤਰ ਆਇਆ ਸੀ ਕਿ ਪਿਤਾ ਜੀ ਨੂੰ ਪੇਰੇਲਈਸਿਜ਼ ਦਾ ਅਟੈਕ ਹੋ ਗਿਆ ਹੈ । ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਨਾਲ ਬਹੁਤ ਪਿਆਰ ਸੀ, ਏਹ (ਸਤਿਗੁਰੂ ਜਗਜੀਤ ਸਿੰਘ ਜੀ) ਵੀ ਸਨੇਹ ਕਰਦੇ ਹਨ ਪਰ ਸੇਠ ਹੁਰਾਂ ਦਾ ਅਜੇ ਸ਼ਹੁ ਨਹੀਂ ਭਰੀਂਦਾ ।

੨੫ ਸਤੰਬਰ ੧੯੬੨
ਜੀਵਨ ਨਗਰ

## ਹੜ੍ਹ

ਸਤਿਗੁਰੂ ਜਗਜੀਤ ਸਿੰਘ ਜੀ ਸਵੇਰ ਦੇ ਸਰਸਿਓਂ ਪ੍ਰਤਾਪ ਨਗਰ ਗਏ ੬ ਵਜੇ ਜੀਵਨ ਨਗਰ ਆ ਪਹੁੰਚੇ। ਇਕ ਦਮ ੪੦-੫੦ ਸਰੀਰ ਦਰਸ਼ਨਾਂ ਲਈ ਇਕਤਰ ਹੋ ਗਏ। ਸਤਿਗੁਰਾਂ ਦਸਿਆ ਕਿ ਕਿਵੇਂ ਓਟੂ ਹੈਡ ਦਾ ਪਾਣੀ ਨਾਲੀ ਦੇ ਪਾਣੀ ਨਾਲ ਸਤਹ ਬਰਾਬਰ ਰਖ ਰਿਹਾ ਹੈ। ੫੫੦ ਕੜੀਆਂ ਉਠਾ ਲਈਆਂ ਗਈਆ ਹਨ, ਹੈਡ ਦੀਆਂ। ਫਲੱਡ ਲੇਵਲ ਤੋਂ ਇਕ ਫੁਟ ਹੋਰ ਉੱਚਾ ਪਾਣੀ ਆ ਰਿਹਾ ਹੈ।

ਸਤਿਗੁਰਾਂ ਬੜੀ ਸੰਜੀਦਗੀ ਨਾਲ ਸੰਤਾਂ ਵਾਲੀ (ਇਲਾਕਾ ਜੀਵਨ ਨਗਰ) ਜਾਣ ਦਾ ਪ੍ਰੋਗਰਾਮ ਬਣਾਇਆ ਤਾਂ ਕਿ ਲੋਕਾਂ ਨੂੰ ਕਹਿ ਕੇ ਬੰਨ੍ਹ ਮਜ਼ਬੂਤ ਕਰਵਾਏ ਜਾਣ। ਸੰਤ ਨਗਰ ਸਵੇਰੇ ਆਸਾ ਦੀ ਵਾਰ ਸਮੇਂ ਜਾਕੇ ਲੋਕਾਂ ਨੂੰ ਪ੍ਰੇਰਨਾ ਦੇਣੀ ਹੈ ਕਿ ਆਪਣੇ ਬੰਨ੍ਹ ਕਠੇ ਹੋ ਕੇ ਮਜ਼ਬੂਤ ਕਰੋ ਨਹੀਂ ਤਾਂ ਨੁਕਸਾਨ ਬੇਅੰਦਾਜ਼ ਹੋ ਜਾਵੇਗਾ।

ਸਤਿਗੁਰੂ ਜੀ ਨੂੰ ਮਿਲਣ ਦੀ ਮੇਰੇ ਅੰਦਰ ਲਾਲਸਾ ਤੀਬਰ ਸੀ, ਪਰ ਨਮਸਕਾਰ ਮੈਂ ਬੜੀ ਕਮਜ਼ੋਰ ਜਿਹੀ ਹਾਲਤ ਵਿਚ ਕੀਤੀ। ਲੋਕਾਂ ਵਿਚ ਘਿਰਿਆਂ, ਗੱਲਾਂ ਕਰਦਿਆਂ ਅੰਤ ਉਨ੍ਹਾਂ ਮੇਰੇ ਵੱਲ ਵੀ ਪਿਆਰ ਭਰੀ ਨਜ਼ਰ ਸੁਟੀ, ਜਿਵੇਂ ਦਿਨ ਚੜ੍ਹ ਪਿਆ।

੨੬ ਸਤੰਬਰ ੧੯੬੨
ਜੀਵਨ ਨਗਰ

ਸਤਿਗੁਰੂ ਜੀ ਆਸਾ ਦੀ ਵਾਰ ਸੰਤ ਨਗਰੋਂ ਸੁਣਕੇ ਆਏ।

## ਹੜ੍ਹ ਦਾ ਮੁਕਾਬਲਾ

ਸਤਿਗੁਰਾਂ ਉਦਮ ਕਰ ਕਰਵਾ ਕੇ ਅੰਤਕਾਂ ਬੰਨ੍ਹ ਰੁੜ੍ਹਨ ਨਹੀਂ ਦਿਤਾ। ਨਹੀਂ ਤਾਂ ਨਕੋੜਾ, ਜੀਵਨ ਨਗਰ, ਸੰਤ ਨਗਰ, ਦਮਦਮਾ, ਸੰਤੋਖਪੁਰਾ, ਧਰਮਪੁਰਾ, ਹਾਰਨੀਆਂ ਆਦਿ ਪਿੰਡਾਂ ਨੂੰ ਸਖਤ ਖਤਰਾ ਸੀ। ਸਤਿਗੁਰੂ ਜੀ ਬੰਨ੍ਹ ਦੀ ਪੁਖਤਗੀ ਤੇ ਹੋਰ ਮਿੱਟੀ ਪੁਆਣ ਲਈ ਰਾਤ ਭਰ ਕਿਲੇ ਘੜਾਂਦੇ ਰਹੇ ਸਨ। ਅੱਜ ਦਿਨ ਚੜ੍ਹਦਿਆਂ ਹੀ ਨਾਲੀ ਘਗਰ ਦੇ ਬੰਨ੍ਹ ਵਲ ਸਿੰਘਾਂ ਨੂੰ ਨਾਲ ਲੈ ਕੇ ਗਏ, ਜਿਥੇ ਸੰਤਾਂ ਵਾਲੀ ਸੰਤ ਨਗਰ ਅਤੇ ਜੀਵਨ ਨਗਰ ਦੇ ਲੋਕਾਂ ਵੀ ਬੰਨ੍ਹ ਦੀ ਹਿਫਾਜ਼ਤ ਲਈ ਕੰਮ ਕਰਨਾ ਸੀ।

ਸਵੇਰ ਦੇ ਗਏ ਕਿਤੇ ਡੂੰਘੀ ਸ਼ਾਮ ਨੂੰ ਜੀਵਨ ਨਗਰ ਆਏ। ਫੇਰ ਸੰਤ ਨਗਰ ਗਏ ਤਾਕਿ ਕਲ੍ਹ ਵਾਸਤੇ ਫਿਰ ਲੋਕਾਂ ਨੂੰ ਵੰਗਾਰਕੇ ਲਿਆਉਣ ਬੰਨ੍ਹ ਦੀ ਹਿਫਾਜ਼ਤ ਲਈ। ਕਿਉਂ ਘੱਘਰ ਨਾਲੀ ਦੇ ਓਟੂ ਹੈੱਡ ਤੇ ਹੁਣ ਪਾਣੀ ਨੂੰ ਰੋਕਣ ਵਾਲੀ ਕੋਈ ਕੜੀ ਵੀ ਨਹੀਂ ਰਹਿ ਗਈ। ਪਾਣੀ ਪਹਿਲੇ ਫਲੱਡ ਲੈਵਲ ਤੋਂ ਉੱਚਾ ਆਉਣ ਦੀ ਅਵਾਈ ਹੈ।

ਮੈਂ ਆਪਣੇ ਵਿਹੜੇ ਦੀਆਂ ਤਿੰਨ ਕਿੱਕਰਾਂ ਫਲੱਡ ਤੋਂ ਬਚਾਉ ਲਈ ਕਿਲੇ ਘੜਨ ਲਈ ਪੇਸ਼ ਕੀਤੀਆਂ। ਸਤਿਗੁਰੂ ਜੀ ਅੱਜ ਰਾਤੀਂ ਵੀ ਕਿਲੇ ਹੀ ਘੜਾਂਦੇ ਰਹੇ।

੨੭ ਸਤੰਬਰ ੧੯੬੨
ਜੀਵਨ ਨਗਰ

ਆਸਾ ਦੀ ਵਾਰ ਸੰਤ ਨਗਰ ਹੀ ਲਗੀ। ਸਤਿਗੁਰੂ ਜੀ ਤੇ ਮਹਾਰਾਜ ਜੀ ਸੰਤ ਨਗਰੋਂ ਕੀਰਤਨ ਸੁਣ ਕੇ ਆਏ।

### ਹੜ੍ਹ ਦਾ ਟਾਕਰਾ

ਸਤਿਗੁਰੂ ਜੀ ਨਾਲ ਮੈਂ ਵੀ ੪ ਮੀਲ ਪੰਧ ਕਰਕੇ ਨਾਲੀ ਦੇ ਜੀਵਨ ਨਗਰ ਵਾਲੇ ਮਥੇ ਤੋਂ ਮਿਰਜ਼ਾਪੁਰ ਖੇਤਰ ਤਕ ਦਾ ਬੰਨ੍ਹ ਵੇਖਿਆ। ਸਤਿਗੁਰਾਂ ਦੇ ਉਦਮ ਦੇਣ ਸਦਕਾ ਤਿੰਨ ਚਾਰ ਸੋ ਆਦਮੀ ਸਾਰਾ ਦਿਨ ਬੰਨ੍ਹ ਤੇ ਕੰਮ ਕਰਦਾ ਰਿਹਾ। ਖਤਰੇ ਦੀਆਂ ਘੜੀਆਂ, ਸਤਿਗੁਰਾਂ ਦੇ ਪ੍ਰਤਾਪ ਸਦਕਾ, ਲੰਘਦੀਆਂ ਹੀ ਜਾ ਰਹੀਆਂ ਹਨ। ਜਿਹੜਾ ਨਾਲੀ ਦਾ ਪਾਣੀ ੨-੩ ਮੀਲ ਦੇ ਰਕਬੇ ਵਿਚ ਨੁਕਸਾਨ ਕਰਦਾ ਵਗਿਆ ਕਰਦਾ ਸੀ ਉਹ ਕੇਵਲ ੨੫੦ ਕਰਮਾਂ ਵਿਚ ਬੰਨ੍ਹਾਂ ਦੇ ਅੰਦਰ ਜਟਕੇ ਉੱਦਮ ਨਾਲ ਹੀ ਤੱਗੀ ਜਾਣਾ ਕੱਦੀ ਅਰਥ ਰਖਦਾ ਹੈ। ਮੈਂ ਵੇਖਿਆ ਹੈ ਕਿ ਬੇਥਾਹ ਤੇ ਬੜੇ ਵੇਗ ਵਿਚ ਵਹਿੰਦੇ ਪਾਣੀ ਨੂੰ ਗੁਰੂ ਕੇ ਲਾਲ ਬੜੀ ਤਨਦਿਹੀ ਨਾਲ, ਦਿਨ ਰਾਤ ਇਕ ਕਰਕੇ ਨੁਕਸਾਨ ਕਰਨੋਂ ਬਚਾ ਰਹੇ ਹਨ। ਮੈਂ ਤਾਂ ਜਾਂਦਿਆਂ ਸਾਰ ਹੀ ਆ ਗਿਆ ਪਰ ਸਤਿਗੁਰੂ ਜੀ ਤਾਂ ਢਲੇ ਦਿਨ ਤਕ ਓਥੇ ਹੀ ਰਹੇ।

### ਕੌਡ ਕਬੱਡੀ

ਏਧਰ ਅੱਜ ਨਾਮਧਾਰੀ ਮਹਾਂਵਿਦਿਆਲਾ ਵਿਚ ਕੌਡੀ ਅਤੇ ਵਾਲੀਬਾਲ ਆਦਿ ਦੇ ਮੈਚ ਹੋ ਰਹੇ ਹਨ। ਮੈਂ ਸ਼ਾਮੀਂ ੫ ਵਜੇ ਕੌਡੀ ਮੈਚ ਵੇਖਣ ਗਿਆ। ਜੀਵਨ ਨਗਰ ਦੀ ਟੀਮ ਵਾਲੀਬਾਲ ਚੋਂ ਜਿੱਤ ਗਈ ਹੈ। ਰਾਣੀਆਂ ਅਤੇ ਐਲਨਾਬਾਦ ਟੀਮਾਂ ਨਾਲ ਮੁਕਾਬਲਾ ਸੀ। ਕੌਡੀ ਚੋਂ ਰਾਣੀਆਂ ਵਾਲੇ ਜਿੱਤ ਗਏ ਪਰ ਬੀ ਟੀਮ ਜੀਵਨ ਨਗਰ ਦੀ ਰਾਣੀਆਂ ਵਾਲਿਆਂ ਨੂੰ ਕੌਡੀ ਵਿਚੋਂ ਜਿੱਤ ਗਈ।

ਸਤਿਗੁਰਾਂ ਦੇ ਦਰਸ਼ਨ ਮੈਨੂੰ ਬੰਨ੍ਹ ਤੋਂ ਜਾਣ ਪਿਛੋਂ ਨਹੀਂ ਹੋਏ।

**੨੮ ਸਤੰਬਰ ੧੯੬੨**

ਆਸਾ ਦੀ ਵਾਰ ਜੀਵਨ ਨਗਰ ਲਗੀ। ਲੋਕੀਂ ਬਹੁਤ ਆਏ ਹੋਏ ਸਨ। ੮ ਵਜੇ ਸਤਿਗੁਰੂ ਜੀ ਸੰਤ ਨਗਰੋਂ ਹੋਕੇ, ਫਿਰ ਮਹਾਰਾਜ ਬੀਰ ਸਿੰਘ ਜੀ ਨੂੰ ਨਾਲ ਲੈ ੮-੪੫ ਵਜੇ ਸਕੂਲ ਵਿਚ ਆ ਗਏ। ਏਥੇ ਮਹਾਂਵਿਦਿਆਲੇ ਵਿਚ ਮੈਚ (ਹਾਕੀ ਦਾ) ਅਤੇ ਇਨਾਮ ਵੰਡ ਸੀ। ਸਤਿਗੁਰੂ ਜੀ ਨੇ ਹਾਕੀ ਦਾ ਮੈਚ ਵੇਖਿਆ ਤੇ ਬੜੇ ਉਚੇ ਸੁਪਨਿਆਂ ਦਾ ਜ਼ਿਕਰ ਕਰਦੇ ਰਹੇ। ਕਦੇ ਕਦੇ ਮੈਨੂੰ ਵੀ ਮੁਖਾਤਿਬ ਹੋ ਲੈਂਦੇ। ਪੌਣੇ ਦਸ ਵਜੇ ਇਨਾਮ ਵੰਡ ਹੋਣੀ ਸੀ। ਅੱਜ ਐਲਨਾਬਾਦ ਨੂੰ ਹਾਕੀ ਦੇ ੪੦ ਮਿੰਟਾਂ ਮੈਚ ਵਿਚ ਜੀਵਨ ਨਗਰ ਵਾਲਿਆਂ ੪ ਗੋਲਾਂ ਤੇ ਹਾਰ ਦਿਤੀ।

### ਵੱਡੀ ਗੱਲ

ਗੱਲਬਾਤ ਕਰਦੇ ਕਰਦੇ ਅਚਾਨਕ ਸਤਿਗੁਰੂ ਜੀ ਮੇਰੇ ਕਮਰੇ ਵਿਚ ਆ ਗਏ। ਅਵਤਾਰ ਸਿੰਘ ਭੌਰ ਪਹਿਲਾਂ ਹੀ ਮੇਰੇ ਪਾਸ ਸੀ। ਮੈਂ ਬੜਾ ਖੁਸ਼ ਹੋਇਆ, ਕਿਉਂਕਿ ਉਨ੍ਹਾਂ ਦਾ ਆਉਣਾ ਮੈਂ ਚਾਂਹਦਾ ਹੀ ਸਾਂ। ਮੈਂ ਉਹਨਾਂ ਨੂੰ ਦੋ ਮਿੰਟਾਂ ਵਿਚ ਆਪਣੇ ਕਮਰੇ ਦੀ ਪੋਜ਼ੀਸ਼ਨ ਦੱਸੀ ਕਿ ਇਸਦੀ ਛੱਤ ਬਦਲੀ ਮੰਗਦੀ ਹੈ, ਉਪਰ ਚੁਬਾਰਾ ਪਾ ਦਿਓ, ਅਗੇ ਵਰਾਂਡਾ ਖੜਾ ਕਰਵਾ ਦਿਓ। ਸਤਿਗੁਰਾਂ ਕਿਹਾ : ਬਣਵਾ ਤੁਸੀਂ ਲਓ, ਮੇਰੇ ਪਾਸੋਂ ਪੈਸੇ ਲੈ ਲਓ, ਸਭ ਤੋਂ ਵੱਡੀ ਗੱਲ ਤਾਂ ਇਹੋ ਹੈ।

ਸਤਿਗੁਰੂ ਜੀ ਤੇ ਮਹਾਰਾਜ ਜੀ ਆਪਣੇ ਆਪਣੇ ਪ੍ਰੋਗਰਾਮ ਅਨੁਸਾਰ ਸੂਰਜ ਡੁਬਣੋਂ ਪਹਿਲਾਂ ਹੀ ਚਲੇ ਗਏ। ਸਤਿਗੁਰੂ ਜੀ ਮਾਈਸਰਖਾਨੇ ਤੇ ਮਹਾਰਾਜ ਸ੍ਰੀ ਭੈਣੀ ਸਾਹਿਬ ਗਏ ਹਨ।

**੨੯ ਸਤੰਬਰ ੧੯੬੨**

**ਜੀਵਨ ਨਗਰ**

### ਹੜ੍ਹ ਦਾ ਪ੍ਰਭਾਵ

ਅੱਜ ਕੱਲ ਪਾਣੀ ਦਾ ਦੂਤਰਫੀਂ ਜ਼ੋਰ ਹੈ। ਇਕ ਪਾਸੇ ੧੦ ਫੁਟ ਤੋਂ ਉਪਰ ਦੀ

ਪਨਸਾਲ ਓਟੂ ਹੈੱਡ ਦੀ ਹੈ ਤੇ ਨਾਲੀ ਵੱਟਾਂ ਬੰਨੇ ਰੋੜ੍ਹਦੀ ਆ ਰਹੀ ਹੈ। ਦੂਜੇ ਪਾਸੇ ਨਹਿਰ ਦਾ ਕਹਿਰ ਕਿਸੇ ਵੇਲੇ ਵੀ ਨਾਜ਼ਲ ਹੋ ਸਕਦਾ ਹੈ ਤੇ ਜੀਵਨ ਨਗਰ ਅਤੇ ਦੂਜੇ ਪਿੰਡਾਂ ਤੇ ਬੁਰਾ ਪ੍ਰਭਾਵ ਪੈ ਸਕਦਾ ਹੈ। ਰਾਤ ਲੋਕ ਬੜੀ ਚਿੰਤਾ ਵਿਚ ਹੀ ਸੁਤੇ ।ਨਕੋੜੇ ਤੋਂ ਬੰਨ੍ਹ ਟੁੱਟ ਹੀ ਗਿਆ ਹੈ।

ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ੧੧ ਵਜੇ ਸਕੂਲ ਵਿਚ ਸ਼ੁਰੂ ਹੋਈ ਸੀ। ਓਥੇ ਗਏ। ਪਰ ਏਨੇ ਵੇਲੇ ਸਤਿਗੁਰੂ ਜੀ ਪਰਤ ਆਏ। ੧੧-੦੭ ਦਿਨੇ ਨਹਿਰ ਦਾ ਪਾਣੀ, ਸਕੂਲ ਦੇ ਲਾਗਿਓਂ, ਉੱਤਰ ਦੀ ਬਾਹੀ ਵਲੋਂ, ਪਟੜੀ ਟੁਟਣ ਕਰਕੇ, ਵਹਿਣ ਲਗ ਪਿਆ। ਹਰ ਬਿੰਦ ਪਾੜ ਚੌੜਾ ਹੁੰਦਾ ਗਿਆ। ਲੋਕ ਉਰਲੇ ਪਾਸੇ ਖਲੋਕੇ ਸੁਖ ਦਾ ਸਾਹ ਮਹਿਸੂਸ ਕਰਨ ਲਗੇ ਕਿ ਇਹ ਸੰਤ ਨਗਰ ਜਾਂ ਜੀਵਨ ਨਗਰ ਵਾਲੇ ਪਾਸਿਓਂ ਨਹੀਂ ਟੁੱਟਾ। ਅਸੀਂ ਮੀਟਿੰਗ ਹੋਣ ਤੋਂ ਪਹਿਲੋਂ ਹੀ ਛੁੱਟੀ ਕਰਕੇ ਸਭ ਨੂੰ ਆਪਣੇ ਆਪਣੇ ਘਰਾਂ ਦਾ ਪ੍ਰਬੰਧ ਕਰਨ ਲਈ ਤੋਰ ਦਿਤਾ।

ਸ: ਅਵਤਾਰ ਸਿੰਘ ਝੱਬਰ, ਦਮੇ ਦਾ ਅਟੈਕ ਹੋਣ ਕਾਰਨ ਸਤਿਗੁਰਾਂ ਨਾਲ ਵਾਪਸ ਪਰਤ ਆਇਆ ਹੈ। ਅੱਜ ਉਹ ਕਾਫੀ ਢਿਲਾ ਹੈ।

ਸਤਿਗੁਰੂ ਜੀ ਜੀਪ ਲੈ ਕੇ ਸੰਤ ਨਗਰ—ਸੰਤਾਂ ਵਾਲੀ ਆਦਿ ਨਗਰੀਂ ਗਏ ਤੇ ਲੋਕਾਂ ਨੂੰ ਮੁਹਤਾਤ ਰਹਿਣ ਲਈ ਪ੍ਰੇਰਨਾ ਦੇਣ ਲਗੇ। ਉਹ ਦੱਸਦੇ ਹਨ ਕਿ ਲੁਧਿਆਣੇ ਜਾਣ ਵਾਸਤੇ ਵੀ ਦਿੱਲੀਓਂ ਹੋ ਕੇ ਆਉਣ ਦੀ ਲੋੜ ਹੈ। ਸੜਕਾਂ, ਨਹਿਰਾਂ, ਰੇਲਾਂ ਆਦਿ ਦਾ ਸਾਰਾ ਪ੍ਰਬੰਧ, ਪੰਜਾਬ ਵਿਚ ਦਰਹਮ ਬਰਹਮ ਹੋ ਗਿਆ ਹੈ। ਬਠਿੰਡਾ, ਫੀਰੋਜ਼ਪੁਰ, ਲੁਧਿਆਣਾ, ਸੰਗਰੂਰ ਆਦਿ ਜ਼ਿਲੇ ਪਾਣੀ ਦੀ ਬੁਰੀ ਤਰ੍ਹਾਂ ਮਾਰ ਹੇਠ ਹਨ।

ਸਤਿਗੁਰੂ ਜੀ ਨੇ ਗਵਰਨਰ ਗਾਡਗਿਲ ਨੂੰ ਵਿਦਾਈ ਦੇਣ ਜਾਣਾ ਸੀ ਪਰ ਉਹ ਨਗਰਾਂ ਦੀ ਭਲਾਈ ਖਾਤਰ ਏਥੇ ਹੀ ਰਹਿ ਗਏ।

**੩੦ ਸਤੰਬਰ ੧੯੬੨**
**ਜੀਵਨ ਨਗਰ**

## ਹੜ੍ਹ ਦੀ ਭਿਆਨਕਤਾ

ਆਸਾ ਦੀ ਵਾਰ ਵਿਚ ਸਤਿਗੁਰਾਂ ਦਰਸ਼ਨ ਦਿਤੇ।

ਉਹ ਓਟੂ ਜਾਣ ਲਗੇ ਤਾਂ ਗੁਲਜ਼ਾਰ ਸਿੰਘ ਰਾਹੀਂ ਮੈਨੂੰ ਵੀ ਬੁਲਾ ਘਲਿਆ। ਮੈਂ ਵੀ ਨਾਲ ਗਿਆ, ਸ੍ਰੀ ਅਮਰ ਸਿੰਘ ਡਰਾਈਵਰ, ਸੰਤ ਗੁਲਜ਼ਾਰ ਸਿੰਘ ਤੇ ਸ. ਸੋਹਣ ਸਿੰਘ ਬਰਾੜੀਆ ਵੀ ਨਾਲ ਸਨ। ਨਹਿਰ ਬੜੀ ਆਫਰ ਆਫਰ ਵਗਦੀ ਸੀ। ਜਦੋਂ ਪੁਲੀ ਕੋਲੋਂ ਤ ਟੱਕ ਨਹਿਰ ਦੇ ਨਾਲੀ ਵਾਲੇ ਪਾਸੇ ਨੂੰ ਹੋ ਗਏ ਸਨ। ਪਾਣੀ ਬੜੇ ਜ਼ੋਰ ਦੀ ਵਗ ਰਿਹਾ ਸੀ ਤਾਂ ਵੀ ਨਹਿਰ ਭਰ ਕੇ ਵਹਿੰਦੀ ਜਾ ਰਹੀ ਸੀ।

ਰਾਣੀਆਂ ਦੇ ਕੁਛ ਆਦਮੀ ਰਾਣੀਆਂ ਦੇ ਪੁਲ ਤੇ ਮਿਲੇ। ਉਨ੍ਹਾਂ ਦਸਿਆ ਕਿ ਠਾਕਰ ਸੱਜਣ ਸਿੰਘ ਓਟੂ ਵਾਲਾ ਰਾਣੀਆਂ ਨੂੰ ਤਬਾਹ ਕਰਵਾਣ ਲਈ ਓਟੂ ਫੀਲਡ ਤੋਂ ਟੱਕ ਲਵਾ ਰਿਹਾ ਹੈ, ਲੋਕੀਂ ਤਰਾਹ ਤਰਾਹ ਕਰ ਰਹੇ ਹਨ ਤੇ ਮਰਨ ਮਾਰਨ ਨੂੰ ਤਿਆਰ ਹਨ। ਸਤਿਗੁਰਾਂ ਧੀਰਜ ਰਖਣ ਨੂੰ ਕਿਹਾ ਤੇ ਅਗਾਂਹ ਲੰਘ ਗਏ।

ਨਹਿਰ ਦੀ ਤੀਜੀ ਚੌਥੀ ਬੁਰਜੀ ਦੇ ਦਰਮਿਆਨ ਘੁਮਾਂ ਕੁ ਦਾ ਮੱਥਾ ਟਕ ਲਗ ਕੇ ਨਾਲੀ ਦਾ ਪਾਣੀ ਬੜੇ ਜ਼ੋਰ ਨਾਲ ਨਾਰਦਰਨ ਨਹਿਰ ਵਿਚ ਪੈ ਰਿਹਾ ਸੀ। ਓਟੂ ਦਾ ਪਾਣੀ ਨਹਿਰਾਂ ਦੇ ਲੈਵਲ ਤੋਂ ਬਹੁਤ ਉਚਾ ਅਰਥਾਤ ਗਿਆਰਾਂ ਫੁਟ ਉਚਾਈ ਵਿਚ ਵਹਿ ਰਿਹਾ ਸੀ। ਅਗਾਂਹ ਤਬਾਹੀ ਦਾ ਕੋਈ ਅੰਦਾਜ਼ਾ ਨਹੀਂ ਸੀ।

ਨਹਿਰ ਦਾ ਐਕਸੀਅਨ, ਮੈਜਿਸਟਰੇਟ ਦਰਜਾ ਅੱਵਲ ਸ: ਨਿਰੰਜਨ ਸਿੰਘ ਅਤੇ ਬਹੁਤ

ਸਾਰੇ ਪੁਲਿਸ ਦੇ ਸਿਪਾਹੀ ਮਿਲੇ। ਮਾਲੂਮ ਹੋਇਆ ਕਿ ਇਹ ਰਾਣੀਆਂ ਵਾਲੇ ਪਾਸੇ ਨਹਿਰ ਦਾ ਕੱਟ ਕਰਨ ਚਲੇ ਹਨ ਕਿਉਂਕਿ ਨਾਲੀ ਦਾ ਪਾਣੀ ਓਟੂ ਪਿੰਡ ਵਿਚ ਪੈ ਗਿਆ ਹੈ। ਤੇ ਓਟੂ ਵਾਲਿਆਂ ਇਹ ਪਾਣੀ ਓਟੂ ਫੀਡਰ ਵਿਚ ਪਾ ਦਿਤਾ ਹੈ। ਉਹ ਮੁੜਕੇ ਓਟੂਓਂ ਪਹਿਲੀ ਬੁਰਜੀ ਤੋਂ ਓਟੂ ਵਲ ਨੂੰ ਹੀ ਟੁਟ ਗਿਆ ਹੈ। ਇਸ ਲਈ ਥੋੜੇ ਚਿਰ ਬਾਅਦ ਪਿੰਡ ਓਟੂ ਦੀ ਵੀ ਇਕ ਝੀਲ ਬਣ ਜਾਵੇਗੀ।

ਸਤਿਗੁਰਾਂ ਅਧਿਕਾਰੀਆਂ ਨੂੰ ਆਖਿਆ ਕਿ ਏਸ ਪਾਸੇ ਦੇ ਟੱਕ ਅਸੀਂ, ਅਤੇ ਹਬੇਲੀ ਪਿੰਡ ਦੇ ਵੀ ਅਸੀਂ ਹੀ ਬੰਨਵਾ ਦਿੰਦੇ ਹਾਂ, ਤੁਸੀਂ ਏਧਰ ਟੱਕ ਨ ਲਾਓ। ਉਹ ਫੈਸਲਾ ਕਰਕੇ ਆਏ ਸਨ, ਲੋਕੀਂ ਲੜਨ ਮਰਨ ਨੂੰ ਤਿਆਰ ਸਨ।

ਮੋਰੀਆਂ ਦੋ ਕੁ ਗੱਲਾਂ ਤੇ ਮੈਜਿਸਟਰੇਟ ਬਹੁਤ ਚਿੜਿਆ। ਕਰੋਧ ਕਰਨ ਲਗਾ ਤਾਂ ਸਤਿਗੁਰਾਂ ਸ਼ਾਂਤ ਕੀਤਾ।

ਅਸੀਂ ਤਾਂ ਕੱਟ ਨ ਕਰਨ ਦਾ ਫੈਸਲਾ ਲੈ ਕੇ ਵਾਪਸ ਮੁੜੇ ਅਤੇ ਲੋਕਾਂ ਨੂੰ ਟੱਕ ਬੰਨ੍ਹਣ ਲਈ ਭੇਜਣ ਲਗੇ, ਪਰ ਨਹਿਰ ਅਧਿਕਾਰੀਆਂ ਤੇ ਪੁਲਿਸ ਵਾਲਿਆਂ ੧੨-੧ ਵਜੇ ਤਕ ਕੱਟ ਕਰ ਹੀ ਦਿਤਾ।

ਹੁਣ ਪਾਣੀ ਬਹੁਤ ਵਡੀ ਮਿਕਦਾਰ ਵਿਚ ਰਾਣੀਆਂ ਕਸਬੇ ਵੱਲ ਮਾਰੋ ਮਾਰ ਕਰਦਾ ਚਲਾ ਆ ਰਿਹਾ ਹੈ। ਹਬੇਲੀ ਤਕ ਸ਼ਾਮ ਤਕ ਨੂੰ ਪੁਜ ਚੁਕਾ ਹੈ। ਲੋਕਾਂ ਦਾ ਬੁਰਾ ਹਾਲ ਹੈ।

ਸਤਿਗੁਰੂ ਜੀ ਸਾਰਾ ਦਿਨ ਪਿੰਡਾਂ ਵਿਚ ਘੁੰਮਦੇ ਰਹੇ। ਉਹਨਾ ਆਪਣਾ ਦੌਰਾ ਕੈਂਸਲ ਕਰ ਦਿਤਾ ਹੈ। ਇਸ ਕੱਟ ਹੋਣ ਨਾਲ ਸਾਡੇ ਪਿੰਡਾਂ ਦਾ ਸੰਬੰਧ ਸੜਕੇ ਨਾਲੋਂ ਕਰੀਬ ਕਰੀਬ ਟੁੱਟ ਚੁੱਕਾ ਹੈ। ਇਕ ਪਾਸੇ ਨਾਲੀ ਦਾ ਪਾਣੀ ਉਧਮ ਮਚਾਂਦਾ ਆ ਰਿਹਾ ਹੈ। ਪਤਾ ਨਹੀਂ ਦਿਨ ਚੜ੍ਹਦੇ ਨੂੰ ਕਿੰਨਾ ਕੁ ਨੁਕਸਾਨ ਹੋ ਜਾਏ।

ਸਤਿਗੁਰੂ ਜੀ ਨੇ ਦੋ ਜਣੇ ੫-੩੦ ਸ਼ਾਮੀਂ ਕਰੀਵਾਲਾ ਤੋਂ ਲੰਘਾ ਸੂਰੇ ਵਾਲਾ ਰਾਜਸਥਾਨ ਨਹਿਰ ਉਤਦੀ ਤੋਰ ਓਟੂ ਸਦਰਨ ਕੈਨਾਲ ਥਾਣੀ ਸਰਸੇ ਭੇਜੇ ਤਾਂ ਕਿ ਰਾਹ-ਖਹਿੜੇ ਦਾ ਕੁਛ ਪਤਾ ਲਗੇ।

ਅੱਜ ਸਭ ਪਾਸੇ ਪਾਣੀ ਹੀ ਪਾਣੀ ਨਜ਼ਰ ਆ ਰਿਹਾ ਹੈ। ਪਰ ਅਜੇ ਜੀਵਨ ਨਗਰ ਪਿੰਡ ਵਿਚ ਪਾਣੀ ਨਹੀਂ ਆਇਆ ਕਿਉਂਕਿ ਇਸ ਦੇ ਤਿੰਨੇ ਪਾਸੇ ਹੀ ਨਹਿਰਾ ਆਦਿ ਦੇ ਬੰਨ੍ਹ ਹਨ। ਸੰਤ ਨਗਰ ਵਿਚ ਪੱਛਮ ਵਾਲੇ ਪਾਸਿਓਂ ਪਾਣੀ ਪੈ ਗਿਆ ਸੁਣਦੇ ਹਾਂ।

**੧ ਅਕਤੂਬਰ ੧੯੬੨**
**ਜੀਵਨ ਨਗਰ**

### ਬਰਬਾਦੀ

ਪਾਣੀ ਦੀਆਂ ਖਬਰਾਂ ਬੜੀਆਂ ਭਿਆਨਕ ਮਿਲ ਰਹੀਆਂ ਹਨ। ਚੁਤਰਫੋਂ ਹੜ੍ਹ ਤੇ ਹੜ੍ਹ ਦੇ ਰੇਲੇ ਚੜੇ ਆ ਰਹੇ ਹਨ। ਇਸ ਇਲਾਕੇ ਦੇ ਗੰਨੇ, ਮੱਕੀਆਂ, ਚਰ੍ਹੀਆਂ ਆਦਿ ਫਸਲਾਂ ਬੁਰੀ ਤਰ੍ਹਾਂ ਤਬਾਹ ਹੋ ਗਈਆਂ ਹਨ। ਲੋਕ ਘਰਾਂ ਚੋਂ ਸਾਮਾਨ ਕਢਕੇ ਨਹਿਰਾਂ ਦੀਆਂ ਪਟੜੀਆਂ ਤੇ ਆ ਬੈਠੇ ਹਨ। ਜਾਂ ਉੱਚੇ ਟਿਬਿਆਂ ਤੇ ਚੜ੍ਹ ਰਹੇ ਹਨ।

### ਅੰਗ ਸੰਗ

ਸਤਿਗੁਰੂ ਜੀ ਇਸ ਔਕ ਮੁਸੀਬਤ ਵਿਚ ਬੜਾ ਤਕੜਾ ਜੇਰਾ ਰਖਦੇ ਨਜ਼ਰ ਆ ਰਹੇ ਹਨ। ਉਹ ਪਿੰਡ ਪਿੰਡ ਪਹੁੰਚ ਲੋਕਾਂ ਨੂੰ ਹੌਸਲਾ ਦਿੰਦੇ ਤੇ ਆਖਰੀ ਦਮ ਤਕ ਪਾਣੀ ਨਾਲ ਜੂਝਦੇ ਰਹਿਣ ਲਈ ਉਤਸ਼ਾਹ ਦਿੰਦੇ ਫਿਰਦੇ ਹਨ।

ਜੀਪ ਤੇ ਜਾ ਕੇ ਰਾਣੀਆਂ ਦੀ ਪੁਜ਼ੀਸ਼ਨ ਵੇਖ ਆਏ। ਰਾਣੀਆਂ ਵਿਚ ਪਾਣੀ ਆ ਗਿਆ ਹੈ ਕਲ੍ਹ ਦੇ ਤੋੜੇ ਗਏ ਬੰਨ੍ਹ ਦਾ। ਲੋਕੀ ਬੜੇ ਭੈ ਭੀਤ ਹਨ।

ਪ੍ਰਸ਼ਾਦ ਛਕ ਕੇ ਸਤਿਗੁਰੂ ਜੀ ਕੁਝ ਸਾਥੀਆਂ ਨਾਲ ਸੰਤ ਨਗਰ, ਹਰੀਪੁਰਾ, ਦਮਦਮਾ, ਕਰੀਵਾਲਾ, ਤਲਵਾੜਾ, ਮਿਰਜ਼ਾਪੁਰ, ਪ੍ਰਤਾਪ ਨਗਰ ਆਦਿ ਲੋਕਾਂ ਨੂੰ ਧੀਰਜ ਦੇਣ ਤੇ ਤਕੜੇ ਕਰਨ ਲਈ ਗਏ। ਉਹਨਾਂ ਨੇ ਜੀਪ ਦਾ ਰਸਤਾ ਨਾਰਦਾਰਨ ਓਟ੍ਰ ਕੇਨਾਲ ਤੋਂ ਜਾਕੇ ਰਾਜਸਥਾਨ ਕੇਨਾਲ ਸਾਈਫਨ ਵੇਖ ਕੇ ਸਦਰਨ ਓਟ੍ਰ ਕੇਨਾਲ ਵਾਲੇ ਪਾਸਿਓਂ ਲਿਆਂ।......ਪਰ ਸ਼ਾਮ ਤਕ ਜੀਵਨ ਨਗਰ ਨਾ ਪਰਤੇ।

ਲਉਂਦੇ ਵੇਲੇ ਤੋਂ ਪਹਿਲੋਂ ਹੀ ਜੀਪ ਦੇ ਕੇ ਗੁਲਜ਼ਾਰ ਸਿੰਘ ਨਿਜੀ ਸੇਵਕ ਨੂੰ ਸਰਸੇ, ਸਤਿਗੁਰੂ ਜੀ ਵਲੋਂ ਘਲਿਆ ਗਿਆ ਤੇ ਸ਼ਾਮ ਨੂੰ ਜਦ ਉਹ ਲਕ ਲਕ ਪਾਣੀ ਲੰਘਦਾ ਵਾਪਸ ਜੀਵਨ ਨਗਰ ਆਇਆ ਤਾਂ ਸਤਿਗੁਰੂ ਅਜੇ ਵੀ ਨਹੀਂ ਸਨ ਪਰਤੇ।

ਕੱਥਕ ਮਹਾਵੀਰ ਜੋ ਜੀਵਨ ਨਗਰੋਂ ਦਿੱਲੀ ਆਲ ਇੰਡੀਆ ਰੇਡੀਓ ਲਈ ਸੰਗੀਤ ਰੀਕਾਰਡਿੰਗ ਲਈ ਗਿਆ ਸੀ, ਲੱਕ ਲੱਕ ਪਾਣੀ ਲੰਘਦਾ ਜੀਪ ਨੂੰ ਓਟੂਓਂ ਜੀਵਨ ਨਗਰ ਵਾਲੇ ਪਾਸੇ ਮਿਲ ਪਿਆ ਤੇ ਕਾਫੀ ਰਾਤ ਲੰਘਿਆਂ ਘਰ ਆਇਆ।

**੨ ਅਕਤੂਬਰ ੧੯੬੨**
**ਜੀਵਨ ਨਗਰ**

### ਬਣੀ ਨੂੰ ਬਿਪਤਾ

ਸਤਿਗੁਰੂ ਅਜੇ ਤਕ ਨਹੀਂ ਆਏ। ਮੈਨੂੰ ਚਿੰਤਾ ਹੈ। ਮੈਂ ਦੋ ਚਾਰ ਵਾਰ ਕੋਠੀਓਂ ਪਤਾ ਕੀਤਾ ਹੈ। ਕੁਛ ਪਤਾ ਨਹੀਂ ਲਗ ਰਿਹਾ। ਸੰਤ ਗੁਲਜ਼ਾਰ ਸਿੰਘ ਵੀ ਚਿੰਤਾ ਕਰ ਰਿਹਾ ਹੈ। ੧੦ ਕੁ ਵਜੇ ਪਤਾ ਲਗਾ ਕਿ ਸਤਿਗੁਰੂ ਜੀ ਅਜੇ ਨਾਲਿਓਂ ਪਾਰ ਹੀ ਹਨ। ਅਤੇ ਨਾਲ ਹੀ ਇਹ ਹਿਰਦੇ ਵੇਧਕ ਖਬਰ ਸੁਣੀ ਕਿ ਨਾਲੀ ਦਾ ਪਾਣੀ ਨਹਿਰਾਂ ਤੋਂ ਉਛਲ ਦਾ ਬਣੀ ਵੱਲ ਨੂੰ ਟੁੱਟ ਗਿਆ ਹੈ। ਬਣੀ ਵੱਡਾ ਕਸਬਾ ਹੈ, ਜੁ ਪੰਜਾਬ ਦਾ ਰਾਜਸਥਾਨ ਦੇ ਬਾਰਡਰ ਤੇ ਨੀਵੀਂ ਥਾਂ ਤੇ ਵਾਕਿਆ ਹੈ। ਜੇ ਪਾਣੀ ਟੁਟ ਗਿਆ ਹੈ ਤਾਂ ਬਣੀ ਦੇ ਚੁਬਾਰਿਆਂ ਤਕ ਪਾਣੀ ਦੀ ਸਤਹ ਹੋ ਕੇ ਅਗਾਂਹ ਤੁਰੇਗਾ। ਭਾਵੇਂ ਨੁਕਸਾਨ ਦੀ ਸੰਭਾਵਨਾ ਹੈ। ਬਚਾਅ ਦੀ ਕੋਈ ਸੂਰਤ ਨਹੀਂ। ਏਸ ਨਾਲ ਫਿਕਰ ਹੋਰ ਵਧ ਗਿਆ ਹੈ।

### ਸਤਿਗੁਰੂ

ਸਤਿਗੁਰਾਂ ਪਾਸ ਇਕੋ ਇਸ਼ਨਾਨ ਦੇ ਕਪੜੇ ਹਨ। ਅਤੇ ਉਨ੍ਹਾਂ ਦਾ ਵਾਪਸ ਆਉਣਾ ਖਤਰਿਓਂ ਖਾਲੀ ਨਹੀਂ। ਵੱਡੀ ਗੱਡੀ ਸ਼ਿਵਰਲੇਟ ਜੁ ਸਰਸੇ ਖੜੀ ਹੈ ਉਸਦੀਆਂ ਚਾਬੀਆਂ ਵੀ ਗੁਲਜ਼ਾਰ ਸਿੰਘ ਪਾਸ ਹਨ।

ਸਤਿਗੁਰੂ ਜੀ ਬਾਅਦ ਦੁਪਹਿਰ ਜੀਵਨ ਨਗਰ ਪਹੁੰਚ ਹੀ ਗਏ। ਸ੍ਰ: ਅਵਤਾਰ ਸਿੰਘ ਜੁ ਨਾਲ ਗਿਆ ਸੀ, ਮੇਰੇ ਪਾਸ ਆ ਟਿਕਿਆ। ਇਸ ਦਸਿਆ : ਸਤਿਗੁਰੂ ਜੀ ਦੇ ਦਰਸ਼ਨ ਕਰਕੇ ਦੁਖੀ ਹਿਰਦਿਆਂ ਨੂੰ ਵੀ ਸੁਖ, ਸ਼ਾਂਤੀ ਤੇ ਹੌਸਲਾ ਮਿਲਿਆ। ਆਪ ਸਤਿਗੁਰੂ ਕੜਾਹੇ ਵਿਚ ਬੈਠ ਕੇ ਅਮਰਤਸਰ ਕਲਾਂ ਪਹੁੰਚੇ, ਪ੍ਰਤਾਪ ਨਗਰ ਤੋਂ। ਅਮਰਤਸਰੀਆਂ ਨੂੰ ਚਾਅ ਚੜ੍ਹ ਗਿਆ : ਧੰਨ ਹਨ ਸਤਿਗੁਰੂ ਜੁ ਚੁਤਰਫੋਂ ਪਾਣੀ ਨਾਲ ਘਿਰੇ, ਖਤਰੇ ਨਾਲ ਭਰਪੂਰ ਪਿੰਡ ਵਿਚ ਸਾਡੀ ਸੁਰਤ ਲੈਣ ਆਏ ਹਨ। ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਇਹ ਜਜ਼ੀਰਾ ਨੁਮਾ ਪਿੰਡ ਗੂੰਜ ਪਿਆ। ਲੋਕ ਹਿੰਮਤ ਹਾਰ ਕੇ ਬਹਿ ਗਏ ਸਨ। ਪਿੰਡ ਲਾਗਲਾ ਬੰਨ ਕਮਜ਼ੋਰ ਹੋ ਰਿਹਾ ਸੀ ਪੈਰੋ ਪੈਰ। ਪਰ ਸਤਿਗੁਰਾਂ ਹਿੰਮਤ ਤੇ ਹੌਸਲਾ ਦੇ ਕੇ ਫੇਰ ਲੋਕਾਂ ਨੂੰ ਬੰਨ੍ਹ ਦੀ ਮੁਰੰਮਤ ਲਈ ਲਾ ਦਿਤਾ।

ਦੋਬਾਰਾ ਪ੍ਰਤਾਪ ਨਗਰ ਜਾਕੇ ਤੇ ਫਿਰ ਆਕੇ ਪ੍ਰਤਾਪ ਨਗਰੀਆਂ ਨੂੰ ਵੀ ਬੰਨ੍ਹ ਦੀ ਦਰੁਸਤੀ ਤੇ ਲਾਇਆ। ਮੌਤ ਵਰਗੇ ਗ਼ਮ ਵਿਚ ਵੀ ਲੋਕੀਂ, ਸਤਿਗੁਰਾਂ ਨੂੰ ਵੇਖ, ਖੁਸ਼ੀ ਨਾਲ ਨੱਚ ਉਠੇ। ਸਤਿਗੁਰੂ ਰਾਤੀਂ ਇਕ ਵਜੇ ਤਕ ਨਾਲ ਹੋ ਕੇ ਕੰਮ ਕਰਵਾਂਦੇ ਰਹੇ। ਤਿੰਨ ਵਜੇ ਸਵੇਰੇ ਆਸਾ ਦੀ ਵਾਰ ਕੀਰਤਨ ਵੀ ਬੰਨ੍ਹ ਤੇ ਹੀ ਹੋਇਆ। ਬੰਨ੍ਹ ਦੀ ਹੋਰ ਚੌਕਸੀ ਕਰਵਾ ਕੇ ਦਿਨ ਚੜ੍ਹੇ ਆਪ ਬੁਢੀ ਮਾੜੀ (ਰਾਮਪੁਰ), ਮੌਜੂ ਖੇੜਾ, ਕੁੱਤੇ ਵੱਢ ਆਦਿ ਪਿੰਡਾਂ ਦੇ ਲੋਕਾਂ ਨੂੰ ਹੌਸਲਾ ਦੇ ਕੇ (ਇਹ ਸਫਰ ਜੀਪ ਤੇ ਕਰ) ਫੇਰ ਕੜਾਹੇ ਵਿਚ ਬੈਠ ਮੀਲਾਂ ਵਿਚ ਫੈਲਰੇ ਪਾਣੀ ਨੂੰ ਉਲੰਘ ਅਮਰਤਸਰ ਕਲਾਂ ਆ ਗਏ।

ਏਥੇ ਦਿਨੇ ੧੧ ਵਜੇ ਇਕ ਅਗਨ ਬੋਟ ਲੋਕਾਂ ਨੂੰ ਪਾਣੀ ਦੀ ਮਾਰੋਂ ਕੱਢਣ ਲਈ ਆ ਪਹੁੰਚੀ, ਸਰਕਾਰੀ ਤੌਰ ਤੇ। ਲੋਕਾਂ ਨੇ ਬੋਟ ਅਧਿਕਾਰੀਆਂ ਨੂੰ ਕਿਹਾ: ਕਢਣ ਤਾਂ ਸਾਰੇ ਆਉਂਦੇ ਹਨ, ਬਚਾਣ ਕੋਈ ਨਹੀਂ ਆਉਂਦਾ ਬਿਨਾ ਸਤਿਗੁਰੂ ਤੋਂ। ਤੁਸੀਂ ਤੇ ਸਾਡਾ ਇਕ ਘਰ ਵੀ ਇਸ ਵੇਲੇ ਨਹੀਂ ਲੈ ਜਾ ਸਕਦੇ, ਸਾਡੀ ਕੀ ਮਦਦ ਕਰੋਗੇ। ਸਾਡੇ ਸਤਿਗੁਰਾਂ ਨੂੰ ਜੀਵਨ ਨਗਰ ਛੜ ਆਓ, ਸਾਡੇ ਲਈ ਕਾਫੀ ਹੈ।

ਸਤਿਗੁਰੂ ਜੀ ਆਪਣੇ ਨਿਕਟੀਆਂ ਨਾਲ ਮੋਟਰ ਬੋਟ ਤੇ ਬੈਠ ਕੇ, ਨਾਲੀ ਪਾਰ ਕਰ ਜੀਵਨ ਆ ਗਏ ਇਹਦੇ ਸੂਏ ਉਤੇ ਉਤਰ, ਅਗੇ ਪੈਦਲ ਚਲ, ਨਿਤਨੇਮ ਵਿਚ ਬੈਠੀਆਂ ਸੰਗਤਾਂ ਵਿਚ ਆ ਸਸ਼ੋਭਤ ਹੋਏ।

ਨਿਤਨੇਮ (ਨਾਮ ਸਿਮਰਨ) ਤੋਂ ਉਠ ਕੇ ਅਧੇ ਘੰਟੇ ਲਈ ਮੇਰੇ ਕਮਰੇ ਵਿਚ ਆ ਦਰਸ਼ਨ ਦਿਤੇ। ਹੋਰ ਵੀ ਕਈ ਸਰੀਰ ਨਾਲ ਸਨ। ਕਈ ਤਰ੍ਹਾਂ ਦੀਆਂ ਗੱਲਾਂ ਬਾਤਾਂ ਹੋਈਆਂ। ਅਜਿਹੇ ਸਮੇਂ ਮੇਰੇ ਮਨ ਨੂੰ ਬਹੁਤ ਸੁਖ ਮਹਿਸੂਸ ਹੁੰਦਾ ਹੈ।

## ਕਵੀ ਕੁਟੀਆ ਵਿਚ

੧੫-੨੦ ਮਿੰਟ ਮੇਰੇ ਵਿਹੜੇ ਵਿਚ ਵੀ ਰਹੇ। ਏਥੇ ਫਿਰਦਿਆਂ ਉਹਨਾਂ ਅਚਾਨਕ ਕਿਹਾ: ਮੇਰਾ ਜੀ ਕਰਦਾ ਹੈ ਕਵੀ ਦਾ ਕਮਰਾ ਵੱਡਾ ਕਰਕੇ ਪੱਕਾ ਪਵਾ ਦਿਆਂ ਤਾਕਿ ਬਾਰੀਆਂ ਬਹੁਤ ਹੋਣ ਤੇ ਹੋਰ ਵੀ ਛਬਦਾਰ ਬਣ ਜਾਵੇ। ਹੁਣ ਮੈਂ ਜਦ ਆਇਆ ਤਾਂ ਕਮਰਾ ਦੋਬਾਰਾ ਬਣਵਾਨ ਦੀ ਕੋਸਸ ਕਰਾਂਗਾ। ਸਤਿਗੁਰਾਂ ਥਾਂ ਦੀ ਸਰਵੇ ਕੀਤੀ ਤੇ ਨਕਸ਼ੇ ਵਾਹੇ। ਫੇਰ ਮੇਰੀ ਹਰੀ ਵਾੜ ਵਿਚ ਉਗੇ ਕਸ਼ਮੀਰੀ ਸਫੇਦੇ ਦੇ ਇਕ ਬੂਟੇ ਨੂੰ ਵੇਖ ਕਹਿਓ ਨੇ: ਏਥੇ ਕਤਾਰ ਲਾਇਓ ਸਫੈਦਿਆਂ ਦੀ। ਮੈਂ ਦਸਿਆ: ਮੈਂ ਹਰੀ ਵਾੜ ਦੇ ਉਤਦੀ ਵਖ ਵਖ ਫਲ ਉਭਰੇ ਵੇਖਣਾ ਚਾਂਹਦਾ ਹਾਂ। ਇਹ ਸਫੇਦਾ ਤੁਹਾਡੇ ਬਾਗ ਦੀਆਂ ਟਾਹਲੀਆਂ ਨਿੰਮਾਂ ਦੀ ਕਤਾਰ ਨੂੰ ਸੇਧ ਰਖ ਕੇ ਹੀ ਲਾਇਆ ਸੀ। ਸਤਿਗੁਰਾਂ ਏਥੇ ਇਕ ਚੌਲ੍ਹ ਲਾਉਣ ਲਈ ਵੀ ਕਿਹਾ।

ਸਭ ਗੱਲਾਂ ਕਰਕੇ ਅੰਤ ਮੁਸਕਰਾ ਕਹਿਣ ਲਗੇ: ਕਈਆਂ ਨਾਲ ਮੈਨੂੰ ਅਜਿਹੀਆਂ ਗੱਲਾਂ ਕਰਕੇ ਹੀ ਗੁਜ਼ਾਰਾ ਕਰਨਾ ਪੈਂਦਾ ਹੈ। ਮੈਂ ਉਤਰ ਦਿਤਾ। ਮੈਂ ਪਹਿਲਾਂ ਹੀ ਮਨ ਨਫੀ ਦੇ ਪੁਆਇੰਟ ਤੇ ਰਖਦਾ ਹਾਂ ਤਾਕਿ ਜੋ ਕੁਝ ਵੀ ਹੋਵੇ ਉਹ ਨਫੀਓਂ ਤਾਂ ਵਧ ਹੀ ਹੋਵੇਗਾ। ਇਸ ਢੰਗ ਨਾਲ ਮੈਨੂੰ ਨਾ ਹੋਣ ਦਾ ਦੁਖ ਨਹੀਂ ਲਗਦਾ। ਤਦ ਉਨ੍ਹਾਂ ਜ਼ੋਰ ਦੇ ਕੇ ਕਿਹਾ: ਨਹੀਂ, ਇਹ ਗੱਲ ਮੈਂ ਤੇਰੇ ਲਈ ਨਹੀਂ ਕਰ ਰਿਹਾ। ਤੇਰਾ ਥਾਂ ਤਾਂ ਜ਼ਰੂਰ ਬਣਵਾਵਾਂਗਾ।

ਸ੍ਰ: ਅਵਤਾਰ ਸਿੰਘ ਕਰੀਵਾਲਾ, ਮਹੰਤ ਹਰਨਾਮ ਸਿੰਘ ਕੁਮੈਕ, ਬਸੰਤ ਸਿੰਘ ਬਾਜਵਾ, ਨਰਿੰਦਰ ਸਿੰਘ, ਰਣਜੀਤ ਸਿੰਘ ਬਾਜਵਾ ਅਤੇ ਹੋਰ ਕਈ ਸਰੀਰ ਏਨਾ ਚਿਰ ਮੇਰੇ ਪਾਸ ਹੀ ਰਹੇ।

### ੩ ਅਕਤੂਬਰ ੧੯੬੨
### ਜੀਵਨ ਨਗਰ

ਸਤਿਗੁਰੂ ਜੀ ੮ ਵਜੇ ਦਿਨੇ ਅਮਰਤਸਰ ਨੂੰ ਬੇੜੀ ਵਿਚ ਬੈਠ ਕੇ, ਆਪਣੇ ਹਜ਼ੂਰੀ ਸੇਵਕਾਂ ਨੂੰ ਨਾਲ ਲੈ, ਸਰਸੇ ਤੋਂ ਕਾਰ ਉਤੇ ਦਿੱਲੀਓਂ ਹੁੰਦੇ ਹੋਏ ਭੈਣੀ ਸਾਹਿਬ ਲਈ ਰਵਾਨਾ ਹੋਏ ਜਿਥੋਂ ਅਗੇ ਉਹ ਆਪਣੇ ਦੌਰੇ ਦੇ ਪ੍ਰੋਗਰਾਮ ਅਨੁਸਾਰ ਚਲਣਗੇ।

## ਬੰਨ੍ਹ ਵੱਢਣ ਲਈ

ਸ਼ਾਮ ਵੇਲੇ ਅਸਾਂ ਵੇਖਿਆ ਕਿ ਬਹੁਤ ਸਾਰੇ ਲੋਕ ਕਰੀਵਾਲੇ ਤੋਂ ਕੋਠੀ ਆ ਰਹੇ ਸਨ। ਇਹ ਲੋਕ ਆਪਣੇ ਸਾਰੇ ਇਲਾਕੇ ਨੂੰ ਪਾਣੀਓਂ ਬਚਾਣ ਲਈ, ਹਾੜੀ ਦੀ ਬਿਜੌਤ ਨੂੰ ਮੁਖ ਰਖਦਿਆਂ ਬੇੜੀਆਂ ਤੇ ਬੈਠ ਮਮੇਰਾਂ ਸਾਹਵੇਂ ਨਹਿਰ ਦੀ ਪਟੜੀ ਵਢਣ ਲਈ ਜਾਣਾ ਚਾਹੁੰਦੇ ਸਨ। ਜਿਥੇ ਨਾਲੀ ਦਾ ਪਹਿਲਾ ਤੇ ਅਸਲੀ ਵਹਾਉ ਸੀ।

### ੪ ਅਕਤੂਬਰ ੧੯੬੨
### ਜੀਵਨ ਨਗਰ

## ਮਮੇਰਾਂ ਦਾ ਬੰਨ੍ਹ

ਸਵੇਰੇ ਸੁਣਨ ਵਿਚ ਆਇਆ ਕਿ ਕੁਛ ਆਦਮੀ ਨਾਲੀ ਪਾਰ ਕਰਦੇ ਕਰਦੇ, ਅਨਜਾਣ ਬੇੜੀ ਵਾਲਿਆਂ ਦੀ ਮਾਰ ਤੋਂ ਬਚਣ ਲਈ, ਵਾਪਸ ਮੁੜ ਆਏ ਕਿ ਕਿਤੇ ਰਾਹ ਵਿਚ ਹੀ ਅਕਾਰਥ ਹੀ ਨਾ ਮਰ ਜਾਈਏ। ਸਵੇਰੇ ਏਥੇ ਕੋਈ ਨਜ਼ਰ ਨਹੀਂ ਪਿਆ।

ਅਵਤਾਰ ਸਿੰਘ ਭੱਬਰ ਤੋਂ ਪਤਾ ਲਗਾ ਕਿ ਲੋਕ ਬੜੇ ਦੁਖੀ ਹਨ, ਉਹਨਾਂ ਦੇ ਪਿੰਡਾਂ ਦੇ ਅੰਦਰ ਵੀ ਪਾਣੀ ਦਾਖਲ ਹੋ ਗਿਆ ਹੈ ਤੇ ਉਹ ਚਾਹੁੰਦੇ ਹਨ ਕਿ ਮਮੇਰਾਂ ਵਾਲੀ ਪਟੜੀ ਰੋੜ੍ਹ ਦਿਤੀ ਜਾਵੇ ਤਾਂ ਏਸ ਸਾਰੇ ਇਲਾਕੇ ਦੀ ਜਾਨ ਸੌਖੀ ਹੋ ਸਕਦੀ ਹੈ।

ਮੈਂ ਆਪਣੇ ਲੜਕੇ ਮਨਧੀਰ ਸਿੰਘ ਅਤੇ ਨਰਿੰਦਰ ਸਿੰਘ ਬਾਜਵੇ ਨਾਲ ਕਰੀਬ ੧ ਵਜੇ ਸਰਸੇ ਲਈ ਤੁਰਿਆ। ਅਸਾਂ ਪਿੰਡ ਪੰਜਾਵੇ ਜਾਣਾ ਸੀ।

ਜੀਵਨ ਨਗਰੋਂ ਰਾਣੀਆਂ ਤਕ ਤਾਂ ਅਸੀਂ ਨਹਿਰ ਦੀ ਪਟੜੀਏ ਸਾਈਕਲਾਂ ਤੇ ਗਏ। ਏਸ ਤੋਂ ਅਗੇ ਸਭ ਥਾਂ ਪਾਣੀ ਦਾ ਪ੍ਰਤਾਪ ਨਜ਼ਰ ਆ ਰਿਹਾ ਸੀ। ਸੁ ਨਹਿਰ ਦੀ ਪਟੜੀ ਤੇ ਚੜ੍ਹ ਕੇ ਅਸੀਂ ਤੁਰੇ ਅਪਣੇ ਹਥਲੇ ਸਾਮਾਨ ਨਾਲ ਚਲਦੇ ਗਏ। ਬੁਰਜੀ ਨੰ: ੩ ਤੇ ੪ ਦੇ ਦਰਮਿਆਨ ਨਹਿਰ ਕੱਟ ਤੋਂ ਪਾਣੀ ਬੇਤਹਾਸ਼ਾ ਵਹਿ ਰਿਹਾ ਸੀ। ਅਸੀਂ ਹਿਕ ਹਿਕ ਪਾਣੀ ਵਿਚਦੀਂ ਲੰਘਣ ਤੇ ਮਜਬੂਰ ਹੋਏ। ਖੇਤ ਭਰ ਦਾ ਵਾਰਾ ਪਾਣੀ ਲੰਘਣਾ ਪਿਆ। ਅਗੇ ਓਟੂਓਂ ਟੈਂਪੂ ਲੈ ਕੇ ਕੁਛ ਸਫਰ ਮੁਕਾਇਆ। ਪਉ ਤੋਂ ਫਿਰ ਲਕ ਲਕ ਤੇ ਹਿਕ ਹਿਕ ਪਾਣੀ ਦਾ ਸਾਹਮਣਾ ਕਰਕੇ ਅੱਧ ਮੀਲ ਚਲੇ ਤੇ ਫਿਰ ਟੈਂਪੂ ਲੈ ਕੇ ਸਰਸੇ ਪਹੁੰਚੇ।

### ੪ ਅਕਤੂਬਰ ੧੯੬੨

## ਬਨ੍ਹ ਮਮੇਰਾਂ ਨੂੰ ਕੱਟ

ਰਾਤ ਸਰਸੇ ਕੱਟਣ ਦੀ ਮਜਬੂਰੀ ਸੀ। ਸਵੇਰੇ ਸਵੇਰੇ ਪਤਾ ਲਗਾ ਕਿ ਮਮੇਰਾਂ ਤੋਂ ਨਹਿਰ ਕੱਟ ਹੋ ਗਿਆ ਹੈ। ਇਕ ਠਾਣੇਦਾਰ ਨੂੰ ਮੌਢੇ ਦੇ ਨੇੜੇ ਗੋਲੀ ਲਗੀ ਹੈ। ਉਹ ਰਾਤੋ ਰਾਤ ਸਰਸਾ ਹਸਪਤਾਲ ਲਿਆਂਦਾ ਗਿਆ ਹੈ। ਉਧਰ ਦੇ ਬੰਦਿਆਂ ਦਾ ਵੀ ਕੁਝ ਨੁਕਸਾਨ ਹੋਇਆ ਦੱਸੀ ਦਾ ਹੈ। ਮੈਨੂੰ ਇਸ ਖਬਰ ਤੇ ਕੋਈ ਹੈਰਾਨੀ ਨਹੀਂ ਹੋਈ। ਜੋ ਕੁਝ ਕੱਲ ਡਿਠਾ ਸੀ ਉਹਦੇ ਸਾਹਮਣੇ ਇਹ ਹੋਣਾ ਹੀ ਸੀ। ਮਰਦਾ ਕੀ ਨਾ ਕਰਦਾ।

**੯ ਅਕਤੂਬਰ ੧੯੬੨**

## ਸੰਘਰੀਆ ਮੰਡੀ ਪੰਛੀ ਨਾਲ

ਸਵੇਰੇ ਮਨਧੀਰ ਸਿੰਘ ਪੰਜਾਵੇ ਤੋਂ ਮੈਨੂੰ ਲੰਬੀ ਛਡ ਗਿਆ। ਬੱਸ ਰਾਹੀਂ ਮੈਂ ਸੰਘਰੀਆ ਮੰਡੀ, ਆਪਣੇ ਬਾਲ ਸਖਾਵੀ ਪ੍ਰੀਤਮ ਸਿੰਘ ਪੰਛੀ ਤੇ ਉਹਦੀ ਪਤਨੀ ਨੂੰ ਮਿਲਣ ਲਈ, ਪਹੁੰਚਾ। ਪੰਛੀ ਦੀ ਲਵ ਮੈਰਿਜ ਹੈ। ਕੁੜੀ ਵਲੋਂ ਹੀ ਪਹਿਲ ਕਦਮੀ ਸੀ। ਮੇਰੇ, ਘਰ ਪਹੁੰਚਣ ਤੇ ਦੋਹਾਂ ਜੀਆਂ ਨੂੰ ਬੇ-ਓੜਕੀਆਂ ਖੁਸ਼ੀਆਂ ਹੋਈਆਂ। ਸ਼ਾਂਤਾ ਨੇ ਪ੍ਰੇਮ ਭਰੀ ਸੇਵਾ ਟਹਿਲ ਨਾਲ ਰਜਾ ਦਿਤਾ। ਇਸ ਤੋਂ ਪਿਛੋਂ ਸਾਹਿਤਕ ਗੋਸ਼ਟੀਆਂ ਚਲ ਪਈਆਂ। ਪੰਛੀ ਨੇ ਆਪਣੀਆਂ ਹਿੰਦੀ ਰਚਨਾਵਾਂ ਤੇ ਸ਼ਾਂਤਾ ਨੇ ਆਪਣੀਆਂ ਹਿੰਦੀ ਕਵਿਤਾਵਾਂ ਨਾਲ ਖੂਬ ਰਿਤ ਪਰਚਾਈ ਰਖਿਆ। ਕੁੜੀ ਸਿਆਣੀ ਤੇ ਚੋਖੀ ਜਜ਼ਬਾਤੀ ਹੈ। ਇਹਨਾਂ ਦਾ 'ਨੀਟੂ' ਵੀ ਰੌਣਕਾਂ ਦਾ ਕੇਂਦਰ ਹੈ।

ਏਥੇ ਮਾਸਟਰ ਨਾਗਰ ਅਤੇ ਪ੍ਰਿੰਸੀਪਲ ਕੌਸ਼ਲ ਜੀ ਨਾਲ ਵੀ ਮਿਲਣ ਦਾ ਖੂਬ ਅਨੰਦ ਆਇਆ।

**ਪ੍ਰੇਰਣਾ**

ਲਉਂਦੇ ਪਹਿਰ ਮੈਂ ਪ੍ਰੀਤਮ ਸਿੰਘ ਪੰਛੀ ਨਾਲ ਗ੍ਰਾਮੋਥਾਨ ਵਿਦਿਆ ਪੀਠ ਤਕਣ ਲਈ ਨਿਕਲਿਆ। ਬੇ-ਓੜਕੇ ਰੇਤੀਲੇ ਇਲਾਕੇ ਵਿਚ ਸੰਘਣੇ ਰੁੱਖਾਂ ਦੀਆਂ ਕਤਾਰਾਂ ਨਾਲ ਘਿਰਿਆ ਇਹ ਆਸ਼ਰਮ ਕਲਰ ਵਿਚ ਕੰਵਲ ਵਾਂਗ ਹੀ ਹੈ। ਸਵਾਮੀ ਕੇਸ਼ਵਾ ਨੰਦ ਜੀ ਦੇ ਇਕਲੇ ਪਰਜਤਨ ਨਾਲ ਹੀ ਏਥੋਂ ਲੜਕੀਆਂ ਲੜਕਿਆਂ ਦੇ ਸਕੂਲ, ਹਾਈ ਸਕੂਲ, ਕਾਲਜ, ਜਰਾਇਤੀ ਕਾਲਜ, ਬੇਸਿਕ ਕਾਲਜ, ੪੫੦੦੦ ਪੁਸਤਕਾਂ ਦੀ ਇਕ ਸ਼ਾਨਦਾਰ ਲਾਇਬਰੇਰੀ ਤੇ ਈ. ਸੀ. ਆਰ. ਮਿਊਜ਼ੀਅਮ ਹੈ ਜਿਸ ਵਿਚ ਦੁਰਲਭ ਚੀਜ਼ਾਂ ਸੰਭਾਲੀਆਂ ਪਈਆਂ ਹਨ। ਇਕ ਆਦਮੀ ਦੀ ਲਗਨ ਕੀ ਕੁਛ ਕਰ ਸਕਦੀ ਹੈ, ਸਾਫ ਸਾਹਮਣੇ ਆਉਂਦੀ ਪਈ ਸੀ। ਬੜੀ ਪ੍ਰੇਰਨਾ ਮਿਲੀ।

ਰਾਤੀਂ ੧੨.੩੦ ਤਕ ਸਾਂਤਾ, ਸੰਗੀਤ ਮਾਸਟਰ ਅਤੇ ਮੇਰਾ ਗਾਣਾ ਵਜਾਣਾ ਜਾਰੀ ਰਿਹਾ। ਸਾਰਾ ਦਿਨ ਬੜੇ ਅਨੰਦ ਨਾਲ ਬੀਤਿਆ।

**੧੦ ਅਕਤੂਬਰ ੧੯੬੨**

**ਸਰਸੇ ਨੂੰ**

ਮੈਂ ਤਾਂ ਨਾਲ ਦਿਆਂ ਦੇ ਸੁੱਤੇ ਪਿਆਂ ਹੀ ਸਨਾਨ ਪਾਣੀ ਕਰ ਟਿਚਨ ਹੋ ਗਿਆ। ਸ਼ਾਂਤਾ ਤੇ ਪੰਛੀ ਉਠੇ ਤਾਂ ਖਾਣ ਪੀਣ ਦੇ ਨਾਲ ਗੀਤ ਸੰਗੀਤ ਵੀ ਜਾਰੀ ਹੋ ਗਿਆ। ਦੋਵੇਂ ਜੀ ੧੦-੩੦ ਵਜੇ ਦਿਨੇ ਮੈਨੂੰ ਗਡੀ ਚੜ੍ਹਾਣ ਆਏ। ਪਿਆਰ ਅਤੇ ਸੁਆਦ ਦਾ ਇਹ ਵਾਤਾਵਰਣ ਛਡਣ ਨੂੰ ਜੀ ਨਹੀਂ ਸੀ ਕਰਦਾ ਪਰ ਮੈਨੂੰ ਭਥਵਾਲੀ ਮੇਰਾ ਮਨਧੀਰ ਉਡੀਕ ਰਿਹਾ ਸੀ।

ਸਰਸੇ ਲਈ ਭਥਵਾਲੀ ਤੋਂ ਜਾਂਦਿਆਂ ਪਹਿਲਾਂ ਵਾਂਗ ਫੇਰ ਪੰਜੂਆਣੇ ਤੋਂ ਇਕ ਮੀਲ ਅਗਾਂਹ ਲੰਘ ਕੇ ਸਾਨੂੰ ਬੱਸੋਂ ਉਤਰਨਾ ਪਿਆ ਅਤੇ ਪਾਣੀ ਵਿਚੋਂ ਲੰਘਣਾ ਪਿਆ। ਅਜ ਪਾਣੀ ਦਾ ਖੇਤਾਂ ਚੋਂ ਗੁਜ਼ਰਨਾ ਰੁਕ ਚੁਕਾ ਸੀ।

ਨਾਲੀ ਦਾ ਪਾਣੀ ਤਾਂ ਅਜੇ ਵੀ ਬਦਸਤੂਰ ਚਲਦਾ ਸੀ, ਭਾਵੇਂ ਉਹ ਅਗੇ ਨਾਲੋਂ ਕਾਫੀ ਹਿਠਾਂਹ ਹੋ ਗਿਆ ਸੀ।

## ਤਲਖੀ

ਅਵਤਾਰ ਸਿੰਘ ਭੱਬਰ ਮਿਲਿਆ, ਸਰਸੇ ਹੀ। ਮਾਲੂਮ ਹੋਇਆ ਕਿ ਮਮੇਰਾਂ ਵਾਲੇ ਕੱਟ ਬਾਰੇ ਪੁਲਿਸ ਵਾਲੇ ਖੂਬ ਜ਼ੋਰ ਨਾਲ ਨੇੜੇ ਦੇ ਪਿੰਡਾਂ ਵਿਚ ਦਹਿਸ਼ਤ ਫੈਲਾ ਰਹੇ ਹਨ। ਐਸ. ਪੀ., ਡੀ. ਐਸ. ਪੀ. ਖਾਸ ਕਰ ਕਾਫੀ ਤਲਖੀ ਵਿਚ ਹਨ ਜਦੋਂ ਕਿ ਡ਼ੀ. ਸੀ. ਅਤੇ ਐਸ. ਡੀ. ਓ.

ਵੱਡੀ ਤਬਾਹੀ ਦੇ ਸਮੇਂ ਵਿਚ ਇਸ ਘਟਨਾ ਨੂੰ ਖਾਸ ਮਹਤਤਾ ਨਹੀਂ ਦੇ ਰਹੇ। ਤਾਂ ਵੀ ਤੇਗਾ ਸਿੰਘ ਬੁਢੀ ਮਾੜੀ ਤੇ ਕੁਝ ਹਿੰਦੂਆਂ ਨੂੰ ਪੁਲਿਸ ਵਾਲੇ ਘਸੀਟ ਲਿਆਏ ਹਨ। ਦੂਜਿਆਂ ਨੂੰ ਪਕੜਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਕੁਛ ਲੋਕ (ਝੂਠਿਆਂ ਹੀ) ਮਹਾਰਾਜ ਬੀਰ ਸਿੰਘ ਜੀ ਨੂੰ ਵਿਚ ਘਸੀਟਣ ਦੀ ਕੋਸ਼ਸ਼ ਕਰਦੇ ਹਨ। ਪਰ ਐਸ. ਡੀ. ਓ. ਇਸ ਝੂਠ ਵਿਚ ਦਿਲਚਸਪੀ ਨਹੀਂ ਵਖਾਂਦਾ।

ਸਤਿਗੁਰਾਂ ਨੂੰ ਜਦੋਂ ਦਿੱਲੀ ਵਿਚ ਇਸ ਕੱਟ ਬਾਰੇ ਤਾਰ ਗਈ ਤਾਂ ਉਨ੍ਹਾਂ ਸ: ਰਘਬੀਰ ਸਿੰਘ ਪੰਜ ਹਜਾਰੀਏ ਦੁਆਰਾ ਆਈ. ਜੀ. ਨੂੰ ਮਿਲਕੇ ਹਦਾਇਤ ਕਰਵਾ ਘਲੀ ਕਿ ਦੋਸ਼ੀਆਂ ਤੋਂ ਬਿਨਾਂ ਆਮ ਲੋਕਾਂ ਨੂੰ ਪੁਲਿਸ ਵਾਲੇ ਤੰਗ ਨਾ ਕਰਨ। ਐਲਨਾਬਾਦ ਤਾਰ ਆਉਣ ਤੇ ਐਚ. ਪੀ. ਤਾਂ ਸੜ ਭੁਜ ਗਿਆ। ਡੀ. ਐਸ. ਪੀ. ਤਿੰਨ ਦਿਨਾਂ ਦੀ ਛੁਟੀ ਲੈਕੇ ਚਲਾ ਗਿਆ। ਅਵਤਾਰ ਸਿੰਘ ਇਸ ਕੇਸ ਦਾ ਮੂੰਹ ਮੱਥਾ ਲਭ ਕੇ ਹੀ ਸਰਸਿਓਂ ਮੁੜੇਗਾ।

**੧੧ ਅਕਤੂਬਰ ੧੯੬੨**
**ਜੀਵਨ ਨਗਰ**

ਰਾਤੀਂ ਅਵਤਾਰ ਸਿੰਘ ਝੱਬਰ ੮ ਵਜੇ ਸਰਸਿਓਂ ਆਇਆ ਉਸ ਤੋਂ ਪਤਾ ਲਗਾ ਕਿ ਪੁਲਿਸ ਵਾਲਿਆਂ ਬੁੱਢੀ ਮਾੜੀ ਦੇ ਸ: ਸਾਧੂ ਸਿੰਘ ਆਦਿ ਤ੍ਰੈ ਜਣੇ ਹੋਰ ਹਿਸਾਰ ਜੇਲ੍ਹ ਵਿਚ ਭੇਜ ਦਿਤੇ ਹਨ, ਸ਼ਨਾਖਤੀ ਪ੍ਰੇਡ ਲਈ।

ਸਤਿਗੁਰੂ ਜੀ ਵੀ ਲਾਲਾ ਹਰਿਦੇਵ ਸਹਾਏ ਦੀ ਅੰਤਿਓਸ਼ਟੀ ਕਿਰਿਆ ਵਿਚ ਸ਼ਾਮਲ ਹੋਣ ਲਈ, ਲਖਨਊ ਤੋਂ ਹਵਾਈ ਜਹਾਜ਼ ਰਾਹੀਂ ਦਿਲੀ ਆਕੇ, ਕਾਰ ਤੇ ਸਤਰੋੜ ਆਏ ਅਤੇ ਹਿਸਾਰ ਹੀ ਠਹਿਰੇ।

**੧੭ ਅਕਤੂਬਰ ੧੯੬੨**
**ਜੀਵਨ ਨਗਰ**

ਠਾਕੁਰ ਦਲੀਪ ਸਿੰਘ ਸੰਗੀਤ ਵਿਚ ਆਪਣੀ ਕਲਾਸ ਚੋਂ ਫਸਟ ਆਏ ਹਨ। ਸੋ ਵਿਚੋਂ ਅੱਸੀ ਅੰਕ ਪ੍ਰਾਪਤ ਕੀਤੇ ਹਨ। ਇਸ ਖੁਸ਼ੀ ਵਿਚ ਉਨ੍ਹਾਂ ਮੁੰਡਿਆਂ ਨੂੰ ਮਿਠਾਈ ਖੁਆਈ। ਇਕ ਥਾਲੀ ਮੇਰੇ ਵਲ ਵੀ ਆਈ ਭਾਵੇਂ ਮੈਂ ਮੁੰਡਾ ਨਹੀਂ ਸਾਂ।

ਮਹਾਰਾਜ ਬੀਰ ਸਿੰਘ ਜੀ ਤੇ ਅਵਤਾਰ ਸਿੰਘ ਝੱਬਰ ਸਵੇਰੇ ਭੈਣੀ ਸਾਹਿਬ ਅਤੇ ਚੰਡੀਗੜ੍ਹ ਲਈ ਚਲ ਪਏ।

**੧੯ ਅਕਤੂਬਰ ੧੯੬੨**
**ਜੀਵਨ ਨਗਰ**

ਠਾਕੁਰ ਦਲੀਪ ਸਿੰਘ ਹੁਰਾਂ ਦਾ ਸੰਗੀਤ ਸੁਣਨ ਦਾ ਮੌਕਾ ਮਿਲਿਆ। ਆਪਣੇ ਉਸਤਾਦ ਪੰਡਿਤ ਮਹਾਦੇਵ ਜੀ ਨੂੰ ਉਹਨਾ ੭-੮ ਚੀਜ਼ਾਂ ਸੁਣਾਈਆਂ। ਸੰਤ ਰਤਨ ਸਿੰਘ ਲਾਂਗਰੀ ਨੇ ਮੈਨੂੰ ਪਰੇਰਿਆ ਕਿ ਮੈਂ ਜਾਕੇ ਠਾਕੁਰਾਂ ਦਾ ਸੰਗੀਤ ਜਰੂਰ ਸੁਣਾ। ਠਾਕੁਰ ਜੀ ਸੁਹਣਾਂ ਗਾਏ। ਚਾਰ ਮਹੀਨੇ ਦਾ ਕੰਮ ਤਜੱਲੀ ਬਖਸ਼ ਸੀ।

**੨੧ ਅਕਤੂਬਰ ੧੯੬੨**
**ਜੀਵਨ ਨਗਰ**

## ਇਮਤਿਹਾਨ

ਕਿਹਰ ਸਿੰਘ, ਬਲਬੀਰ ਸਿੰਘ ਸੰਤ ਨਗਰ ਵਾਲੇ ਅੰਮ੍ਰਿਤਸਰ ਨੂੰ, ਮਾ. ਅਮਰੀਕ ਸਿੰਘ ਤੇ ਗੁਰਭਜਨ ਸਿੰਘ ਆਦਿ ੩ ਹੋਰ ਬਚੇ ਗਿਆਨੀ ਦਾ ਇਮਤਿਹਾਨ ਦੇਣ ਲਈ ਲੁਧਿਆਣੇ ਵਾਸਤੇ ਏਥੋਂ ੩ ਵਜੇ ਚਲ ਸਕੇ। ਇਹ ਸਾਰੇ ਬਚੇ ਨਾਮਧਾਰੀ ਸਾਹਿਤ ਸਭਾ ਦੀ ਪਰੇਰਨਾ ਤੇ ਇਕੱਠ

ਸਦਕਾ ਪਹਿਲਾਂ ਬੁਧੀਮਾਨੀ ਤੇ ਹੁਣ ਗਿਆਨੀ ਦਾ ਇਮਤਿਹਾਨ ਦੇਣ ਚਲੇ ਹਨ। ਸ਼ਾਲਾ ! ਸਫਲ ਹੋ ਕੇ ਆਉਣ।

### ਚੀਨੀ ਹਮਲਾ

ਭਾਰਤ ਦੀ ਹੱਦ ਤੇ ਚੀਨੀ ਹਮਲੇ ਦੀਆ ਖਬਰਾਂ ਨੇ ਚਿਤ ਤੇ ਬੜੀ ਚੋਟ ਪਹੁੰਚਾਈ। ਚੀਨ ਦੇ ਖਿਲਾਫ ਨਫਰਤ ਦੀ ਭਾਵਨਾ ਭੜਕੀ।

**੨੩ ਅਕਤੂਬਰ ੧੯੬੨**
**ਜੀਵਨ ਨਗਰ**

ਸਤਿਗੁਰਾਂ ਦੇ ਆਉਣ ਦੀ ਉਡੀਕ ਸੀ, ਪਰ ਰਾਤ ਦੇ ਸਾਢੇ ਸੱਤ ਵਜ ਚੁਕੇ ਹਨ ਅਜੇ ਤਕ ਤਾਂ ਨਹੀਂ ਆਏ।

ਅਫਰੀਕਾ ਤੋਂ ਆਏ ਸ. ਜੁਗਿੰਦਰ ਸਿੰਘ ਤੇ ਉਨ੍ਹਾਂ ਦੀ ਪਤਨੀ (ਮੂਲ ਪਿੰਡ ਨੂਰਮਹਿਲ ਦੇ ਲਾਗੇ) ਮੇਰੇ ਪਾਸ ਪਹੁੰਚੇ। ਉਹਨਾਂ ਨੂੰ ਕੁਝ ਪੁਸਤਕਾਂ ਦੀ ਲੋੜ ਸੀ। ਮੈਂ ਇਕ ਨਾਯਾਬ ਪੁਸਤਕ 'ਗੁਰੂ ਪਦ ਪ੍ਰਕਾਸ਼ ਹਿੱਸਾ ਪਹਿਲਾ' ਉਨ੍ਹਾਂ ਨੂੰ ਦਿਤੀ ਤਾਕਿ ਉਹ ਅਫਰੀਕਾ ਵਿਚ ਨਾਮਧਾਰੀਆਂ ਅਤੇ ਸਿੰਘ ਸਭੀਆਂ ਦੀ ਸਿਧਾਂਤਕ ਲੜਾਈ ਵਿਚ ਕੰਮ ਆ ਸਕੇ।

ਰਾਤੀਂ ੮-੩੦ ਵਜੇ ਅਵਤਾਰ ਸਿੰਘ ਕਰੀਰਵਾਲਾ ਆਇਆ। ਉਸ ਦਸਿਆ : ਸਤਿਗੁਰੂ ਜੀ ਆ ਗਏ ਹਨ, ਮੈਂ ਕਿਹਾ ਤੁਹਾਨੂੰ ਦੱਸ ਕੇ ਹੀ ਆਪਣੇ ਕਮਰੇ ਵਿਚ ਜਾਵਾਂ।

ਮੇਰੀ ਤੇ ਅਵਤਾਰ ਸਿੰਘ ਦੀ ਮੁਹਬਤ ਕੁਝ ਵਧਦੀ ਹੀ ਜਾਂਦੀ ਹੈ।

**੨੪ ਅਕਤੂਬਰ ੧੯੬੨**
**ਜੀਵਨ ਨਗਰ**

### ਕਵੀ ਕੁਟੀਆ ਵਿਚ

ਦਿਨੇ ਜਦ ਮੈਂ ਆਪਣੇ ਲਈ ਦੁਧ ਲੈਣ ਜਾ ਰਿਹਾ ਸਾਂ, ਸਤਿਗੁਰੂ ਜੀ ਮੈਨੂੰ ਰਾਹ ਵਿਚ ਤੁਰੇ ਆਉਂਦਿਆਂ ਮਿਲੇ। ਮੇਰੇ ਮਸਤਕ ਨਿਵਾਣ ਤੇ ਕਹਿਣ ਲਗੇ : ਮੈਂ ਤੇਰੇ ਵਾਸਤੇ ਇਕ ਗੱਲ ਰਖੀ ਹੋਈ ਹੈ। ਅਤੇ ਉਨ੍ਹਾਂ ਮਾ: ਗੁਰਬਖਸ਼ ਸਿੰਘ ਕਾਨਪੁਰ ਦੀ ਸਤਿਗੁਰੂ ਜੀ ਪਾਸੋਂ ਭਰੇ ਦੀਵਾਨ ਵਿਚ ਮਾਫੀ ਮੰਗਣ ਦੀ ਵਾਰਤਾ ਵਿਸਥਾਰ ਨਾਲ ਸੁਣਾਈ। ਉਨ੍ਹਾਂ ਦਸਿਆ ਕਿ ਮਾਸਟਰ ਜੀ ਨੇ ਅਨਸ਼ਨ ਰਖਿਆ ਹੋਇਆ ਸੀ ਤੇ ਇਹ ਨਾਮਧਾਰੀ ਜੀਵਨ ਢੰਗ ਦੇ ਵਿਰੁਧ ਗੱਲ ਸੀ।

ਮੈਂ ਵੇਖਿਆ ਹੈ ਕਿ ਸਤਿਗੁਰੂ ਜੀ ਦੀ ਇਰਾਦੇ ਦੀ ਤਾਕਤ ਬੜੀ ਬੁਲੰਦ ਹੈ। ਸਾਹਮਣੇ ਆਏ ਮਨੁੱਖ ਪਾਸੋਂ ਜੋ ਮਰਜ਼ੀ ਹੈ ਕਰਵਾ ਸਕਦੇ ਹਨ। ੮-੧੦ ਮਿੰਟ ਖਲੇ ਖਲੋਤਿਆਂ ਹੀ ਵਾਰਤਾਲਾਪ ਹੁੰਦਾ ਰਿਹਾ।

ਕੱਥਕ ਮਹਾਵੀਰ ਨੂੰ ਦੋ ਵਜੇ, ਮੇਰੇ ਕਮਰੇ ਵਿਚ ਬੁਲਾਕੇ ਅਸੀਂ ਸੰਗੀਤ ਸੁਣਨ ਦੀ ਤਿਆਰੀ ਕਰ ਰਹੇ ਸਾਂ ਕਿ ਸਤਿਗੁਰੂ ਜੀ ਆ ਗਏ। ਉਨ੍ਹਾਂ ਬਾਹਰੋਂ ਆਏ ਕਿਸੇ ਸਰਦਾਰ ਨਾਲ, ਮੇਰੇ ਵਿਹੜੇ ਵਿਚ ਖਲੋ, ਵਿਹਾਰ ਦੀਆਂ ਕੁਛ ਗੱਲਾਂ ਕੀਤੀਆਂ। ਜਦ ਇਕੱਲੇ ਹੀ ਕੋਠੀ ਵਲ ਜਾਣ ਲਗੇ ਤਾਂ ਮੈਂ ਭੱਜ ਕੇ ਨਾਲ ਰਲਿਆ ਤੇ ਕੁਝ ਰੁਬਾਈਆਂ ਵਾਲਾ ਕਾਗਜ਼ ਉਨ੍ਹਾਂ ਨੂੰ ਦਿਤਾ ਜੁ ਜੇਬ ਵਿਚ ਪਾਕੇ ਉਹ ਨਿਤਨੇਮ ਕਰਨ ਚਲੇ ਗਏ।

### ਮੁੜ ਛਪਾਣ ਲਈ

੪ ਵਜੇ ਨਿਤਨੇਮ ਦੇ ਮੁਕਣ ਪਿਛੋਂ ਸਤਿਗੁਰਾਂ ਨੇ ਮੈਨੂੰ ਬੁਲਾਕੇ ਕਿਹਾ : ਦੋ ਹਜ਼ਾਰ ਭਗਉਤੀਆਂ ਛਾਪਣੀਆਂ ਚਾਹਦੇ ਹਾਂ, ਨਾਲ ਹੋਣ ਤਾਂ ਸਿੰਘਾਂ ਨੂੰ ਅਰਦਾਸ ਕਰਨ ਦੀ ਜਾਚ ਲਈ ਦੇਵੀਏ। ਫਿਰ ਚੰਦਰਹਾਸ ਹਜ਼ੂਰ ਸਿੰਘ ਨੂੰ ਬੁਲਾਕੇ ਆਗਿਆ ਕੀਤੀ : ਦੋ ਹਜ਼ਾਰ ਭਗਉਤੀਆਂ ਦੇ

ਹਜ਼ਾਰ ਗੁਰੂ ਪਦ ਪ੍ਰਕਾਸ਼ ਦੋ ਹਜ਼ਾਰ ਨਾਮਧਾਰੀ ਇਤਿਹਾਸ ਹਿਸਾ ਪਹਿਲਾ (ਲੇਖਕ ਚਕਰਵਰਤੀ ਜੀ) ਤੇ ਗੁਰੂ ਪਦ ਪ੍ਰਕਾਸ਼ ਹਿਸਾ ਤੀਜਾ ਦੋ ਹਜ਼ਾਰ ਛਾਪਣ ਲਈ ਐਸਟੀਮੇਟ ਦਿਓ।

ਅੱਜ ਕੁਝ ਗੱਲਾਂ ਮੇਰੇ ਬਾਬਤ ਵੀ ਹੋਈਆਂ। ਮੈਨੂੰ ਸਤਿਗੁਰੂ ਜੀ ਦੇ ਫੈਸਲੇ ਬਾਰੇ ਖੁਸ਼ੀ ਤਾਂ ਹੋਣੀ ਹੀ ਸੀ ਪਰ ਚੀਨ ਦੀ ਜ਼ਿਆਦਤੀ ਅੱਜ ਸਾਰਾ ਦਿਨ ਬੁਰੀ ਤਰ੍ਹਾਂ ਰੜਕਦੀ ਰਹੀ।

**੨੪ ਅਕਤੂਬਰ ੧੯੬੨**

**ਜੀਵਨ ਨਗਰ**

ਸਵੇਰੇ ਆਸਾ ਦੀ ਵਾਰ ਦੇ ਅੰਤ ਉਤੇ ਜਾ ਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ, ਫਿਰ ਆਪਣੇ ਕਮਰੇ ਵਿਚ ਆ ਗਿਆ। ਮੇਰੇ ਕੁਝ ਸਮਾਂ ਬਾਹਰ ਰਿਹਾ ਸਤਿਗੁਰੂ ਜੀ ਮੇਰੇ ਵਿਹੜੇ ਵਿਚ ਆਏ ਤੇ ਝੁਮਕੇ ਦੇ ਬੂਟੇ ਥਲੇ ਬੈਠੇ ੧੦-੧੫ ਮਿੰਟ ਕਲੇ ਹੀ, ਇਕਦਮ ਇਕਲੇ ਹੀ, ਅਖਬਾਰ ਪੜ੍ਹਦੇ ਰਹੇ। ਮੈਂ ਆਕੇ ਅਫ਼ਸੋਸ ਜ਼ਾਹਰ ਕੀਤਾ ਕਿ ਉਹ (ਮੇਰੀ ਗੈਰਹਾਜ਼ਰੀ ਕਾਰਨ) ਇਕਲੇ ਹੀ ਕਿਉਂ ਰਹੇ ਤਾਂ ਹੱਸਕੇ ਕਹਿਣ ਲਗੇ : ਜੋਗੀ (ਕਰਮ ਸਿੰਘ ਪਰੇਸ ਵਾਲਾ) ਜੁ ਮੇਰੇ ਪਾਸ ਸੀ। ਕੁਛ ਸਮਾਂ ਅਸੀਂ ਚੁਪ ਕਰਕੇ ਬੈਠੇ ਰਹੇ। ਫੇਰ ਮੈਂ ਧੰਨਵਾਦ ਕੀਤਾ ਕਿ ਮੇਰਾ ਧਿਆਨ ਉਨ੍ਹਾਂ ਬਹੁਤ ਰਖਿਆ ਸੀ। ਪਰ ਉਹ ਆਲੇ ਟੌਲੇ ਜਿਹੀ ਗੱਲ ਕਰਕੇ ਚੁਪ ਕਰ ਗਏ। ਜਾਪਦਾ ਸੀ ਕਿ ਉਹ ਕੋਈ ਗੱਲ ਮੇਰੇ ਨਾਲ ਕਰਨਾ ਚਾਹੁੰਦੇ ਸਨ, ਫੇਰ ਘੁੱਟ ਗਏ, ਕਿਉਂਕਿ ਹੁਣੇ ਹੀ ਬਗੀਚੇ ਵਿਚ ਜੋਤਸ਼ੀ, ਪੰਡਤ ਕੁੰਦਨ ਸਿੰਘ ਰੂਪੇ ਵਾਲੇ, ਨੂੰ ਉਨ੍ਹਾਂ ਬੁਲਾਇਆ ਸੀ ਤੇ ਉਹ ਆ ਹੀ ਗਿਆ ਸੀ।

ਏਥੇ ਮੈਂ ਸਤਿਗੁਰੂ ਜੀ ਤੋਂ ਆਗਿਆ ਲਈ ਕਿ 'ਸਤਿਜੁਗ' ਦਾ ਮੁਖ ਲੇਖ, ਚੀਨੀ ਹਮਲੇ ਵਿਰੁਧ ਤੇ ਨਹਿਰੂ ਦੀ ਹਮਾਇਤ ਵਿਚ ਲਿਖਾਂ। ਨਾਲ ਹੀ ਤਿੰਨ ਰੈਜ਼ੋਲੀਊਸ਼ਨ ਨਾਮਧਾਰੀ ਦਰਬਾਰ ਦੀ, ਦੀਵਾਲ ਅੰਮ੍ਰਿਤਸਰ ਵਾਲੀ ਮੀਟਿੰਗ ਵਿਚ ਪੇਸ਼ ਕਰਨ ਵਾਸਤੇ ਪੁਛੇ :

(੧) ਯੁਗੰਡਾ (ਅਫਰੀਕਾ) ਦੀ ਆਜ਼ਾਦੀ ਦੀ ਓਥੋਂ ਦੇ ਲੋਕਾਂ ਨੂੰ ਵਧਾਈ।

(੨) ਦੋ ਅਕਤੂਬਰ ਤੋਂ ਜਾਰੀ ਕੀਤੀ ਜ਼ਿਲਾ ਪੱਧਰ ਤੇ ਪੰਜਾਬੀ ਬਾਰੇ ਪੰਜਾਬ ਸਰਕਾਰ ਦੀ ਸ਼ਲਾਘਾ ਤੇ ਉਨ੍ਹਾਂ ਵਿਅਕਤੀਆਂ ਅਤੇ ਮਿਊਨਸਪੈਲਟੀਆਂ ਨੂੰ ਅਪੀਲ ਜੁ ਅਜੇ ਪੰਜਾਬੀ ਲਿਖਣ ਪੜ੍ਹਨ ਤੋਂ ਹਿਚਕਚਾਂਦੀਆਂ ਹਨ।

(੩) ਚੀਨੀ ਹਮਲੇ ਦੀ ਵਿਰੋਧਤਾ ਤੇ ਨਹਿਰੂ ਮੋਨਨ ਪਿਛੇ ਦੇਸ਼ ਨੂੰ ਕਤਾਰਬੰਦ ਹੋਣ ਬਾਰੇ।

ਸਤਿਗੁਰੂ ਜੀ ਨੇ ਉੱਤਰ ਦਿਤਾ : ਲਿਖ ਲਓ ਤੇ ਵਿਖਾ ਲਿਓ ਜੇ।

## ਸੇਠ 'ਪ੍ਰੀਤਮ'

ਮੁਨਸ਼ੀ ਮੰਗਲ ਸਿੰਘ ਜਗਜੀਤ ਨਗਰ ਦਿੱਲੀਓਂ ਆਇਆ ਮਿਲਿਆ। ਉਸ ਦਸਿਆ : ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਤੁਹਾਨੂੰ ਬਹੁਤ ਯਾਦ ਕਰਦੇ ਹਨ। ਉਹਨਾਂ ਦਾ ਲੜਕਾ ਸੁਦਰਸ਼ਨ ਸਿੰਘ ਤੇ ਸੁਰੰਮ੍ਰਿਤ ਸਿੰਘ ਵੀ ਅੱਜ ਕਲ ਉਨ੍ਹਾਂ ਦੇ ਪਾਸ ਹਨ। ਉਹਨਾਂ ਦੀ ਮਾਤਾ, ਭ੍ਰਾਤਾ ਧੀਰ ਤੇ ਪਤਨੀ ਵੀ ਆਏ ਹੋਏ ਹਨ। ਅਗੇ ਨਾਲੋਂ ਸਿਹਤ ਕੁਛ ਵੱਲ ਹੈ। ਉਹ ਬੁਧਵਾਰ ਤਕ ਵਾਪਸ ਬੈਂਕਾਕ (ਥਾਈਲੈਂਡ) ਲਈ, ਹਵਾਈ ਜਹਾਜ਼ ਤੇ ਚਲੇ ਜਾਣਾ ਚਾਹੁੰਦੇ ਹਨ। ਜਾਣ ਤੋਂ ਪਹਿਲਾਂ ਇਕ ਵਾਰ ਤੁਹਾਨੂੰ ਤੇ ਸੰਤ ਰਤਨ ਸਿੰਘ ਲਾਂਗਰੀ ਨੂੰ ਮਿਲਣਾ ਚਾਹੁੰਦੇ ਹਨ।

ਮੈਂ ਦੀਵਾਲੀ, ਅੰਮ੍ਰਿਤਸਰ ਲਈ ਤਿਆਰ ਸਾਂ—ਬਿਲਕੁਲ ਹੀ ਤਿਆਰ। ਪਰ ਇਰਾਦਾ ਫੌਰਨ ਬਦਲ ਲਿਆ ਕਿਉਂਕਿ ਗੁਰਬਖਸ਼ ਸਿੰਘ ਜੀ ਸੇਠ ਮੇਰੇ ਪਰਮ ਮਿੱਤਰ ਤੇ ਸਨੇਹੀ ਹਨ। ਉਹਨਾਂ ਨੂੰ ਤਾਂ ਉਂਜ ਹੀ ਬਿਮਾਰੀ ਸਮੇਂ ਮੇਰਾ ਮਿਲਣ ਜਾਣਾ ਜ਼ਰੂਰੀ ਸੀ। ਪਰ ਜੇਬ ਦੀ ਤੰਗੀ ਤੇ ਹੜਾਂ ਦੀ ਭਰਮਾਰ ਕਾਰਨ ਨਿਕਲਿਆ ਨਾ ਗਿਆ। ਮੈਂ ਮੰਗਲ ਸਿੰਘ ਹੁਰਾਂ ਨੂੰ ਕਿਹਾ : ਜ਼ਰੂਰ

ਜਾਵਾਂਗਾ ਦਿੱਲੀ, ਦੀਵਾਲੀ ਨਹੀਂ ਜਾਵਾਂਗਾ ।

ਕੁਝ ਭਾਰਤੀ ਮਿੱਤਰ ਦੀ ਵੀ ਮੈਨੂੰ ਚਿੰਤਾ ਸੀ, ਉਹਨੂੰ ਵੀ ਜਾਕੇ ਮਿਲ ਆਵਾਂਗਾ ।

ਨਿਤਨੇਮ ਦੇ ਪਿਛੋਂ ਸਤਿਗੁਰੂ ਜੀ ਪਾਸ ਗਿਆ । ਭੋਗ ਪੈਣ ਤੇ ਰੇਜ਼ੋਲੀਊਸ਼ਨ ਸਤਿਗੁਰੂ ਜੀ ਅਤੇ ਮਾ: ਨਿਹਾਲ ਸਿੰਘ ਹੁਰਾਂ ਨੂੰ ਸੁਣਾਏ । ਬਿਨਾਂ ਇਕ ਅੱਖਰ ਦੀ ਕੱਟ ਵੱਢ ਤੋਂ ਸਤਿਗੁਰੂ ਜੀ ਨੇ ਪਰਵਾਨ ਕਰ ਲਏ ।

੧੪ ਅਕਤੂਬਰ ਤੋਂ ਮੈਂ ਨਾਮਧਾਰੀਆਂ ਨਾਲ ਸੰਬੰਧਤ ਰਹਿਤ ਮਰਿਆਦਾ ਤੇ ਪੁਸਤਕਾ ਲਿਖਣੀ ਆਰੰਭ ਕੀਤੀ ਹੋਈ ਸੀ ਉਸਦਾ ਕੁਛ ਖਰੜਾ, ਘਰ ਆਕੇ ਮਾਸਟਰ ਨਿਹਾਲ ਸਿੰਘ ਹਰਾਂ ਨੂੰ ਸੁਣਾਇਆ ਤਾਂ ਕਹਿਣ ਲਗੇ : ਜ਼ਰੂਰ ਲਿਖ । ਨਾਮਧਾਰੀਆਂ ਦੀ ਲੋੜ ਹੈ ।

## ੨੬ ਅਕਤੂਬਰ ੧੯੬੨
## ਜੀਵਨ ਨਗਰ

ਸਤਿਗੁਰੂ ਜੀ ਨੇ ਅਮਰ ਭਾਰਤੀ ਜੀ ਲਈ ਲੁੜੀਂਦੇ ਸ਼ਰਬਤ ਅਤੇ ਅਰਕ ਦੀਆਂ ਚੀਜ਼ਾਂ ਯਾਦ ਕਰਵਾ ਕੇ, ਸ਼ਹਿਰੋਂ ਮੰਗਵਾਈਆਂ ।

ਸਤਿਗੁਰੂ ਜੀ ਅੱਜ ਸਾਰਾ ਦਿਨ ਕੁਝ ਲੋਕਾਂ ਦੇ ਮਸਲਿਆਂ ਬਾਰੇ ਗੱਲਬਾਤ ਸੁਣਦੇ ਰਹੇ, ਫੇਰ ਸੋਚਦੇ ਰਹੇ ਅੰਤ ਰਾਤ ਨੂੰ ਫੈਸਲੇ ਦਿਤੇ । ਅਨ੍ਹੇਰਾ ਹੋਣ ਤਕ ਬਗੀਚੇ ਵਿਚ ਹੀ ਬੈਠੇ ਰਹੇ ।

### ਸੰਗੀਤ ਸਭਾ

ਅੱਜ ਮਹਾਰਾਜ ਬੀਰ ਸਿੰਘ ਜੀ ਆ ਗਏ ਸਨ । ਸਵੇਰੇ ਵਾਰ ਤੋਂ ਬਾਅਦ ਜਦ ਸੰਗੀਤ ਸਭਾ ਹੋਈ ਤਾਂ ਮੈਂ ਵੀ ਸੁਣਨ ਨੂੰ ਚਲਾ ਗਿਆ । ਮੈਨੂੰ ਸੰਤ ਰਤਨ ਸਿੰਘ ਹੁਰਾਂ, ਓਥੇ ਪਹੁੰਚਣ ਲਈ, ਉਚੇਚਿਆਂ ਕਿਹਾ ਸੀ । ਮਹਾਰਾਜ ਜੀ ਨੂੰ ਨਮਸਕਾਰ ਕੀਤੀ ਤਾਂ ਉਨ੍ਹਾਂ ਮੇਰਾ ਹੱਥ ਬੜੇ ਪਿਆਰ ਨਾਲ ਦਬਾਇਆ ਤੇ ਨਜ਼ਦੀਕ ਆਕੇ ਬੈਠਣ ਲਈ ਆਖਿਆ । ਵਿਦਿਆਰਥੀ ਜਿਨ੍ਹਾਂ ਵਿਚੋਂ ਠਾਕਰ ਦਲੀਪ ਸਿੰਘ ਵੀ ਸਨ ਨੇ ਸੁਹਣਾ ਗੰਵਿਆਂ । ਮਹਾਦੇਉ ਜੀ ਕੱਥਕ, ਹਜ਼ੂਰ ਸਿੰਘ ਚੰਦਰਹਾਸ ਅਤੇ ਸਤਿਗੁਰੂ ਜੀ ਨੇ ਵੀ ਗੰਵਿਆਂ ।

ਅੱਜ ਸਤਿਗੁਰੂ ਜੀ, ਕੋਠੀ ਦੇ ਅੰਦਰ ਬੈਠ ਕੇ ਬਹੁਤਾ ਸਮਾਂ ਮਹਾਰਾਜ ਜੀ ਨਾਲ ਵਿਚਾਰ ਵਟਾਂਦਰਾ ਕਰਦੇ ਰਹੇ ।

ਚੀਨ ਨਾਲ ਮੋਰਚੇ ਦਾ ਫਿਕਰ ਸਵਾਰ ਰਿਹਾ ਅਤੇ ਅੱਜ ਮੁਖ ਲੇਖ ਲਿਖ ਦਿਤਾ "ਨਹਿਰੂ ਤੇ ਮੇਨਨ ! ਅਸੀਂ ਤੁਹਾਡੀ ਪਿੱਠ ਤੇ ਹਾਂ ।"

## ੨੭ ਅਕਤੂਬਰ ੧੯੬੨
## ਜੀਵਨ ਨਗਰ

ਸਤਿਗੁਰੂ ਜੀ ਤੇ ਮਹਾਰਾਜ ਜੀ ੩ ਵਜੇ ਸਵੇਰੇ ਦੀਵਾਲੀ ਅੰਮ੍ਰਿਤਸਰ ਲਈ ਚਲੇ ਗਏ ।

ਮੈਂ ਦਿੱਲੀ ਜਾਣ ਲਈ ਸਰਸੇ ਨੂੰ ਜਾਣਾ ਸੀ । ਪਰ ਸ਼ਰਬਤ ਖੂਨੇ ਮੁਸਫਾ ਅਤੇ ਅਰਕ ਦਾ ਅਮਰ ਭਾਰਤੀ ਲਈ ਪਤਾ ਕਰਨ ਗਿਆ । ਸੰਤ ਰਤਨ ਸਿੰਘ ਹੁਰਾਂ ਕੋਲ ਤਾਂ ਬਰੋਜ਼ਾ, ਛੋਟੀ ਇਲਾਇਚੀ ਤੇ ਚੰਦਨ ਦਾ ਅਰਕ ਬਣਦਿਆਂ ਹੀ ਇਕ ਵਜ ਗਿਆ । ਬੜੀ ਮੁਸ਼ਕਲ ਨਾਲ ੪ ਵਜੇ ਸਰਸੇ ਪਹੁੰਚਾ, ਦਿੱਲੀ ਜਾਣ ਵਾਸਤੇ ।

ਚੀਨ ਨਾਲ ਸਰਹੱਦੀ ਜੰਗ ਛਿੜੀ ਹੋਈ ਕਾਰਨ ਦੀਵਾਲੀ ਬਾਰੇ ਲੋਕਾਂ ਵਿਚ ਕੋਈ ਉਤਸ਼ਾਹ ਨਹੀਂ ।

**੨੯ ਅਕਤੂਬਰ ੧੯੬੨**
**ਦਿੱਲੀ**

## ਸੇਠ ਪ੍ਰੀਤਮ ਦੀ ਕੋਠੀ

ਰਾਤ ਰਿਵਾੜੀ ਹੀ, ਸਾਡਾ ਰੇਲ ਡੱਬਾ ਖਲੋਤਾ ਰਿਹਾ। ੬-੩੦ ਸਵੇਰੇ ਤਕ ਜਦੋਂ ਅਸਾਂ ਦਿੱਲੀ ਪਹੁੰਚ ਜਾਣਾ ਸੀ, ਮਸਾਂ ਰਿਵਾੜੀਓਂ ਹੀ ਚੱਲੇ। ਮਹਾਂਵੀਰ ਕੱਥਕ ਮੇਰੇ ਨਾਲ ਸੀ। ੧੦-੩੦ ਵਜੇ ਅਸੀਂ ਦਿੱਲੀ ਪਹੁੰਚੇ ਤਾਂ ਮਹਾਂਵੀਰ ਤੋਂ ਵੱਖ ਹੋ ਮੈਂ ਸੇਠ ਗੁਰਬਖਸ਼ ਸਿੰਘ ਪ੍ਰੀਤਮ ਜੀ ਦੀ ਕੋਠੀ ਨੂੰ ਤੁਰ ਪਿਆ। ਕੋਠੀ ਪਹੁੰਚਣ ਤੇ ਵੇਖਿਆ ਸਾਰਾ ਪਰਵਾਰ ਜਮਾ ਸੀ। 'ਪ੍ਰੀਤਮ' ਜੀ ਦੀ ਸਿਹਤ ਵੇਖਣ ਨੂੰ ਤਾਂ ਚੰਗੀ ਸੀ, ਪਰ ਸਰੀਰ ਉਕਾ ਨਿਤਾਣਾ ਹੋ ਗਿਆ ਸੀ। ਲੰਮੇ ਪਿਆਂ ਪਿਆਂ ਹੀ ਗਲ ਲਗ ਕੇ ਮਿਲੇ। ਰੋ ਪਏ। ਉਹਨਾਂ ਅੰਦਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਤੇ ਪਰਵਾਰ ਵਿਚ ਵਾਪਰੀ ਜ਼ਿਆਦਤੀ ਦਾ ਕਾਫੀ ਵੱਡਾ ਸੱਲ ਹੈ। ਬਿਮਾਰੀ ਦਾ ਕਾਰਨ ਵੀ ਇਹੋ ਹੈ। ਮੈਂ ਧੀਰਜ ਦਿਤੀ ਤੇ ਸਾਰਾ ਦਿਨ ਕੋਲ ਹੀ ਰਿਹਾ। ਮੇਰਾ ਬਿੰਦ ਲਈ ਵੀ ਦੂਰ ਜਾਣ ਤੇ ਜੀ ਨਹੀਂ ਸੀ ਕਰਦਾ। ਸੇਠ ਜੀ ਦੇ ਘਰੋਂ ਬੀਬੀ ਪਰਕਾਸ਼ ਮੇਰੀ ਸੇਵਾ ਆਪਣੇ ਹੱਥੀਂ ਕਰਦੀ ਰਹੀ। ਸੁਦਰਨ ਸਿੰਘ ਅਤੇ ਸੁਰਿੰਦਰ ਸਿੰਘ, ਸੇਠ ਜੀ ਦੇ ਲੜਕੇ ਵੀ ਮੇਰੇ ਨਾਲ ਕਾਫੀ ਸਨੇਹ ਕਰਦੇ ਹਨ ਤੇ ਮੈਨੂੰ ਪਰਵਾਰ ਦੇ ਇਕ ਨਿਘੇ ਮੈਂਬਰ ਜਿੰਨਾ ਹੀ ਮਾਣ ਸਤਿਕਾਰ ਦਿੰਦੇ ਹਨ। ਸਬਬ ਨਾਲ ਸ: ਸੁਰਿੰਦਰ ਸਿੰਘ ਸੇਠੀ (ਸੇਠ ਜੀ ਦਾ ਸਾਲਾ) ਵੀ ਏਥੇ ਹੀ ਸੀ। ਫਿਰ ਪਿਛੋਂ ਮਿਲੇ ਸਾਂ, ਸਮਾਜ ਉਨਤੀ ਦੀਆਂ ਬਹੁਤ ਸਾਰੀਆਂ ਗੱਲਾਂ ਬਾਤਾਂ ਹੋਈਆਂ।

ਅੱਜ ੫ ਤੋਂ ੬ ਤਕ ਕਿਸੇ ਵੇਲੇ ਵੀ ਸਫਦਰ ਜੰਗ ਹਵਾਈ ਅੱਡੇ ਤੇ ਸਤਿਗੁਰੂ ਜੀ ਦੀ ਉਡੀਕ ਸੀ। ਉਹ ਜਲੰਧਰੋਂ ਆ ਰਹੇ ਸਨ। ਅਸੀਂ ਵੀ ਸਾਰਾ ਪਰਵਾਰ ਅੱਡੇ ਤੇ ਪਹੁੰਚੇ। ਬਹੁਤ ਸਾਰੇ ਸਿਆਮੀ ਸੇਠ ਤੇ ਦਿੱਲੀ ਦੇ ਪ੍ਰਤਿਸ਼ਟ ਸਰੀਰ ਅਗੇ ਹੀ ਹਵਾਈ ਅੱਡੇ ਤੇ ਪਹੁੰਚੇ ਹੋਏ ਸਨ। ਪੌਣੇ ੬ ਵਜੇ ਸਤਿਗੁਰੂ ਜੀ ੪ ਸੀਟਾਂ ਵਾਲੇ ਜਹਾਜ਼ ਤੋਂ ਉਤਰੇ। ਨਾਲ ਠਾਕਰ ਜੀ ਤੇ ਸੰਤ ਖਜ਼ਾਨ ਸਿੰਘ ਸਨ। ਅਸੀਂ ਸਭ ਅੰਦਰ ਜਾਕੇ ਸਤਿਗੁਰਾਂ ਦੇ ਚਰਨੀਂ ਲਗੇ। ਮੇਰੇ ਵਲ ਉਤਾਂਹ ਇਕ ਨਜ਼ਰ ਨਾਲ ਤੱਕਿਆ, ਫੇਰ ਅੱਖ ਸਾਂਝੀ ਨਹੀਂ ਕੀਤੀ।

ਏਥੋਂ ਕਾਰ ਤੇ ਬੈਠ ਰਮੇਸ਼ ਨਗਰ ਲਈ ਤੁਰੇ। ਪਰ ਰਾਹ ਵਿਚ ਵਲਿੰਗਡਨ ਹਸਪਤਾਲ ਵਿਚ ਸ: ਰਘੁਬੀਰ ਸਿੰਘ ਪੰਜ ਹਜ਼ਾਰੀ ਨੂੰ ਮਿਲਣ ਗਏ, ਪਰ ਕੱਲੇ ਹੀ ਗਏ। ਹਾਂ ਸੇਠ ਸੁਦਰਸ਼ਨ ਜੀ ਨੂੰ ਨਾਲ ਲੈ ਹੀ ਲਿਆ।

ਅਸੀਂ ਵੀ ਪੰਜ ਹਜ਼ਾਰੀ ਨੂੰ ਅੱਜ ਦੁਪਹਿਰੇ ਮਿਲੇ ਸਾਂ। ਪੰਜ ਹਜ਼ਾਰੀ ਐਮ.ਪੀ. ਹੈ। ਸਤਿਗੁਰਾਂ ਨਾਲ ਇਸਦਾ ਬਹੁਤ ਗੂੜ੍ਹ ਹੈ। ਕਈ ਵਾਰ ਇਸ ਨੂੰ ਅਫਰੀਕਾ ਅਤੇ ਸਿਆਮ ਲੈ ਗਏ ਹਨ। ਅੱਜ ਰਾਤੀਂ ਚੋਰੀ ਹੀ ਹਸਪਤਾਲੋਂ ਕਾਂਗਰਸ ਪਾਰਲੀਮੈਂਟਰੀ ਕਮੇਟੀ ਦੀ ਮੀਟਿੰਗ ਵਿਚ ਚਲਾ ਗਿਆ ਸੀ। ਹਸਪਤਾਲ ਵਾਲੇ ਵਿਸ਼ੇਸ਼ ਮਰੀਜ਼ ਨੂੰ ਭਾਲਦੇ ਰਹੇ। ਡਾ: ਖੋਸਲਾ ਜਿਸ ਦੇ ਇਹ ਚਾਰਜ ਵਿਚ ਸੀ, ਕਾਫੀ ਔਖਾ ਸੀ।

ਮੈਂ ਤਾਂ ਸੇਠ ਗੁਰਬਖਸ਼ ਸਿੰਘ ਦੀ ਕੋਠੀ ਆ ਰਿਹਾ। ਸੇਠ ਹੁਰਾਂ ਦੇ ਲੜਕੇ ਸਤਿਗੁਰੂ ਜੀ ਪਾਸ ਸ: ਭਗਵਾਨ ਸਿੰਘ ਦੀ ਕੋਠੀ ਰਾਜੌਰੀ ਗਾਰਡਨ ਵਿਚ ਅੱਧੀ ਰਾਤ ਤਕ ਰਹੇ।

**੩੦ ਅਕਤੂਬਰ ੧੯੬੨**
**ਦਿੱਲੀ**

ਰਾਤੀਂ ਮਹਾਰਾਜ ਬੀਰ ਸਿੰਘ ਜੀ ਕਾਰ ਰਾਹੀਂ ਦਿੱਲੀ ਪਹੁੰਚੇ। ਅੱਜ ਸਵੇਰੇ, ਰਮੇਸ਼ ਨਗਰ ਮਸਤਾਨਾ ਪ੍ਰਤਾਪ ਸਿੰਘ ਦੇ ਲੜਕੇ ਅਤੇ ਸ: ਗਿਆਨ ਸਿੰਘ ਮੰਡੀ ਵਾਲੇ ਦੀ ਲੜਕੀ ਦਾ

ਆਨੰਦਕਾਰਜ ਹੋਇਆ।

੮ ਵਜੇ ਦਿਨੇ ਸਤਿਗੁਰੂ ਜੀ, ਮਹਾਰਾਜ ਜੀ ਤੇ ਠਾਕੁਰ ਦਲੀਪ ਸਿੰਘ ਫਲਾਇੰਗ ਕਲੱਬ ਜਲੰਧਰ ਦੇ ਜਹਾਜ਼ ਤੇ ਹੀ ਡਾਲਟਨਗੰਜ ਲਈ ਉਡ ਗਏ।

ਮੈਂ ਤਾਂ ਸੇਠ ਗੁਰਬਖਸ਼ ਸਿੰਘ ਪ੍ਰੀਤਮ ਪਾਸ ਹੀ ਰਿਹਾ। ਏਥੇ ਹੀ ਮੈਨੂੰ ਸੰਤ ਮੰਗਲ ਸਿੰਘ ਲਾਇਲਪੁਰੀ, ਚਿਰੰਕਣੇ ਮਿੱਤਰ ਆ ਮਿਲੇ।

## 'ਪ੍ਰੀਤਮ' ਪ੍ਰੀਤਮ

ਸ਼ਾਮ ਨੂੰ ਮੈਂ ਸੇਠ ਪ੍ਰੀਤਮ ਜੀ ਤੋਂ ਭਿੱਜੀਆਂ ਅੱਖਾਂ ਨਾਲ ਵਿਦਾ ਲਈ। ਇਹਨਾਂ ਅਗਲੇ ਦਿਨ ਸਵੇਰੇ ੫ ਵਜੇ ਹੀ ਬੈਂਕੋਕ ਲਈ ਜਹਾਜ਼ ਫੜਨਾ ਸੀ। ਮੇਰੇ ਸਤਿ ਸ੍ਰੀ ਅਕਾਲ ਕਹਿਕੇ ਤੁਰ ਆਉਣ ਬਾਅਦ ਸੇਠ ਹੁਰਾਂ ਫੇਰ ਮੈਨੂੰ ਸੱਦਿਆ ਤੇ ੫੦/- ਦਾ ਨੋਟ ਫੜਾਕੇ ਜ਼ੋਰ ਨਾਲ ਕਹਿਣ ਲਗੇ : ਇਹ ਜ਼ਰੂਰ ਰਖ। ਮੈਂ ਤਾਂ ਇਕ ਰੁਪੈ ਬਾਰੇ ਵੀ ਨਹੀਂ ਸਾਂ ਸੋਚਦਾ। ਬਿਮਾਰ ਸੱਜਣ ਨੂੰ ਮੇਰਾ ਮਿਲਣ ਜਾਣਾ ਸੁਭਾਵਕ ਹੀ ਬਣਦਾ ਸੀ। ਮੈਨੂੰ ਰੁਪਏ ਦੇਂਦਿਆਂ ਗੁਰਬਖਸ਼ ਸਿੰਘ ਜੀ ਰੋ ਪਏ। ਮੇਰੇ ਇਸਰਾਰ ਨੂੰ ਨਾ ਮੰਨਿਆ। ਸੇਠ ਜੀ ਅਤੇ ਪਤਨੀ ਵੀ ਏਸੇ ਗੱਲ ਤੇ ਅੜੇ ਹੋਏ ਸਨ।

ਸ਼ਾਮਾਂ ਨੂੰ ਮੈਂ ਤੇ ਮੰਗਲ ਸਿੰਘ ਜੀ ਅਮਰ ਭਾਰਤੀ ਜੀ ਪਾਸ ਹਰੀ ਨਗਰ ਆ ਗਏ। ਸਰਮ ਸਿੰਘ ਮਨਧੀਰ ਪਹਿਲਾਂ ਹੀ ਏਥੇ ਸੀ। ਭਾਰਤੀ ਜੀ ਦੀ ਸਿਹਤ ਹੁਣ ਵੱਲ ਸੀ ਪਰ ਘਰ ਵਿਚ ਇਸਤਰੀ ਨਾ ਹੋਣ ਕਰਕੇ ਘਰ ਦੀ ਦਸ਼ਾ ਸੰਗੀ ਜਿਹੀ ਸੀ। ਦੁੱਧ ਪੀ ਡਬਲ ਰੋਟੀਆਂ ਖਾ ਕੇ ਅਸੀਂ ਸੌਂ ਗਏ।

ਪਰਸਪਰ ਮਿਲ ਕੇ ਬਹੁਤ ਖੁਸ਼ੀ ਹੋਈ। ਗੱਲਾਂ ਵੀ ਖੂਬ ਕੀਤੀਆਂ। ਪਰ ਰਾਤੀਂ ਮੋਟੇ ਮੋਟੇ ਮੱਛਰਾਂ ਨੇ ਵੀ ਚੈਨ ਨਹੀਂ ਲੈਣ ਦਿਤਾ।

**੫ ਨਵੰਬਰ ੧੯੬੨**

## ਵਾਪਸੀ

ਸਵੇਰੇ ਪੰਜ ਵਜੇ ਦੀ ਬਸ ਸਰਸੇ ਲਈ ਫੜਨ ਵਾਸਤੇ ਮੈਨੂੰ ਸੰਤ ਮੰਗਲ ਸਿੰਘ ਜੀ ਦਾ ਲੜਕਾ ਕਰਤਾਰ ਸਿੰਘ ਸਾਈਕਲ ਤੇ ਬਹਾ ਜਖੀਰਾ ਅੱਡੇ ਤੇ ਛੱਡ ਗਿਆ। ਸਬਬ ਨਾਲ ਇਕ ਕਾਰ ਲੰਘੀ ਜੁ ਪੈਟਰੋਲ ਪੰਪ ਤੇ ਰੁਕ ਗਈ। ਮੇਰੇ ਅੰਦਰ ਨੇ ਗਵਾਹੀ ਦਿਤੀ ਕਿ ਮਹਾਰਾਜ ਜੀ ਦੀ ਕਾਰ ਹੈ। ਮੈਂ ਦੌੜ ਕੇ ਜਾ ਪਤਾ ਕੀਤਾ। ਮਹਾਰਾਜ ਬੀਰ ਸਿੰਘ ਜੀ ਦੀ ਕਾਰ ਸੀ। ਉਹ ਨਿਤਨੇਮ ਕਰ ਰਹੇ ਸਨ।

ਇਸ਼ਾਰਾ ਪਾਕੇ ਮੈਂ ਸਾਮਾਨ ਲੈ ਕਾਰ ਵਿਚ ਆ ਬੈਠਾ। ਮਹਾਰਾਜ ਜੀ ਆਪ ਕਾਰ ਡਰਾਈਵ ਕਰ ਰਹੇ ਸਨ। ਸ: ਤੇਜਾ ਸਿੰਘ ਸਾਬਕਾ ਐਮ.ਐਲ.ਸੀ. ਸਰਸਾ ਉਹਨਾਂ ਦੇ ਨਾਲ ਬੈਠੇ ਸਨ। ਮੈਂ, ਸੰਤ ਖਜ਼ਾਨ ਸਿੰਘ ਤੇ ਠਾਕੁਰ ਜੀ ਗੱਲਾਂਬਾਤਾਂ ਕਰਦੇ ਰਹੇ ਤੇ ੧੦-੫੦ ਦਿਨੇ ਸਰਸੇ ਆ ਪਹੁੰਚੇ।

ਮਾਲੂਮ ਹੋਇਆ ਕਿ ਸਰਸਿਓਂ ਜੀਵਨ ਨਗਰ ਤਕ ਦਾ ਰਾਹ ਬਰਸਾਤਾਂ ਕਾਰਨ ਠੀਕ ਨਹੀਂ, ਸੋ ਜੀਪ ਲੈ ਕੇ ੧-੧੫ ਤਕ ਜੀਵਨ ਨਗਰ ਅਪੜ ਗਏ।

**੫ ਨਵੰਬਰ ੧੯੬੨**

**ਜੀਵਨ ਨਗਰ**

ਮੈਨੂੰ ਦਿੱਲੀਓਂ ਆਕੇ ਜ਼ੁਕਾਮ ਹੋ ਗਿਆ ਸੀ, ਪਰ ਮੈਂ ਫੇਰ ਵੀ ਸੰਤ ਤਰਨ ਸਿੰਘ ਵਹਿਮੀ ਦੇ ਸਪੁਤਰ ਸਾਧੂ ਸਿੰਘ ਹੁਰਾਂ ਨੂੰ ਹਵਾਲਾਤ ਰਾਣੀਆਂ ਵਿਚ ਮਿਲਣ ਗਿਆ। ੬-੭ ਹੋਰ ਵੀ ਨਾਮਧਾਰੀ ਏਥੇ ਬੰਦ ਸਨ ਜਿਨ੍ਹਾਂ ਨੂੰ ਨਾਲੀ ਦੀ ਪੂਰਬੀ ਨਹਿਰ ਦੇ ਕੱਟ ਬਾਰੇ ਫੜ ਰਖਿਆ ਹੈ।

ਸਿੰਘ ਮਨੋਬਲ ਕਰਕੇ ਤਗੜੇ ਹੀ ਹਨ ।

**੭ ਨਵੰਬਰ ੧੯੬੨**

**ਸਰਸਾ**

ਸਵੇਰੇ ਸਵੇਰੇ ਮਹਾਰਾਜ ਜੀ ਨੇ ਮੈਨੂੰ ਆਖਿਆ ਜੇ ਮੈਂ ਸਰਸੇ ਜਾਣਾ ਹੋਵੇ ਤਾਂ ਜੀਪ ਤਿਆਰ ਹੈ । ਸੋ ਮੈਂ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਨਾਲ ਬੈਠਕੇ ਸਰਸੇ ਪਹੁੰਚਿਆ ।

ਏਥੇ ਸ: ਤੇਗਾ ਸਿੰਘ ਦੀ ਮੁਲਾਕਾਤ ਨੂੰ ਗਿਆ ਤਾਂ ਕਚਹਿਰੀ ਵਿਚ ਸ: ਸਾਧੂ ਸਿੰਘ ਬੂਢੀ ਮਾੜੀ ਆਦਿਕ ਬਹੁਤ ਸਾਰੇ ਨਾਮਧਾਰੀ ਮਿਲੇ ਜਿਨ੍ਹਾਂ ਨੂੰ ਹਥਕੜੀਆਂ ਲਗੀਆਂ ਹੋਈਆਂ ਸਨ । ਓਹ ਜ਼ਮਾਨਤਾਂ ਲਈ ਤਾਰੀਖਾਂ ਲੈਣ ਆਏ ਸਨ । ਪਰ ਅਨ੍ਹੇਰਾ ਹੋਣ ਕਾਰਨ ਕੋਈ ਅਫਸਰ ਵੀ ਅਦਾਲਤ ਵਿਚ ਨਾ ਆਇਆ । ਸਭ ਵਾਰ ਫੰਡ ਦੀ ਉਗਰਾਹੀ ਚੜ੍ਹੇ ਹੋਏ ਸਨ ।

ਮੈਨੂੰ ਇੰਜ ਭਾਸਦਾ ਹੈ ਕਿ ਇਹ ਬਹੁਤਾ ਜ਼ੋਰ ਵਾਰ ਫੰਡ ਦੇ ਨਾਂ ਤੇ ਪੈਸੇ ਉਗਰਾਹੁਣ ਦਾ ਹੈ । ਲੋਕਾਂ ਨੂੰ ਇਹ ਪੈਸੇ ਜਬਰੀ ਵੀ ਭਰਨੇ ਪੈ ਰਹੇ ਹਨ, ਸ਼ੌਕ ਨਾਲ ਵੀ ਕੁਝ ਲੋਕ ਦਿੰਦੇ ਹਨ । ਅਫਸਰਸ਼ਾਹੀ ਨਾਜਾਇਜ਼ ਭਾਰ ਪਾਣੋਂ ਵੀ ਸੰਕੋਚ ਨਹੀਂ ਕਰਦੀ ਆਪਣਾ ਰਸੂਖ ਤੇ ਦੇਸ਼ ਭਗਤੀ ਪ੍ਰਗਟਾਣ ਲਈ ।

**੮ ਨਵੰਬਰ ੧੯੬੨**

**ਸਰਸਾ**

ਮੈਂ ੧੦-੦੦ ਵਜੇ ਸ: ਤੇਗਾ ਸਿੰਘ ਨੂੰ ਮਿਲ ਸਕਿਆ ਉਹ ਸਰਸਾ ਜੇਲ ਵਿਚ ਹੈ । ਕੇਲਿਆਂ ਦੀ ਦਰਜਨ ਲੈ ਗਿਆ ਸਾਂ । ਸਿਪਾਹੀ ਅਤੇ ਡਿਪਟੀ ਜੇਲ ਕੇਲਿਆਂ ਵਿਚ ਵੀ ਹਿਸਾ ਵਟਾਣੋਂ ਨਾ ਰਹੇ । ਡਿਪਟੀ ਨੂੰ ਤਾਂ ਮੈਂ ਆਪ ਹੀ ਦਿਤੇ ਜਦੋਂ ਕਿ ਪੁਲਿਸ ਵਾਲਿਆਂ ਭੁਖਿਆਂ ਵਾਗ ਥੈਲੇ ਚੋਂ ਕੱਢ ਲਏ ।

੩ ਵਜੇ ਤਕ ਮੈਂ ਜੀਵਨ ਨਗਰ ਮੁੜ ਆਇਆ ।

ਅੱਜ ਸ਼ਾਮੀਂ ਮਹਾਰਾਜ ਬੀਰ ਸਿੰਘ ਜੀ ਮੇਰੇ ਡੇਰੇ ਆਏ । ਬੈਠੇ । ਡਾਕ ਵੇਖਣ ਲਗੇ ਤਾਂ ਇਕ ਤਾਰ ਮਿਲੀ ਜਿਸ ਵਿਚ ਪ੍ਰੀਤਮ ਸਿੰਘ ਕਵੀ ਨੂੰ ਮੰਗਲ ਸਿੰਘ ਲਾਇਲਪੁਰੀ ਵਲੋਂ 'ਸਤਿਜੁਗ' ਲਈ ਕਾਗਜ਼ ਦਾ ਕੋਟਾ ਪਰਵਾਨ ਕਰਵਾਣ ਲਈ ਜ਼ਰੂਰੀ ਕਾਗਜ਼ਾਤ ਲੈਕੇ ਆਉਣ ਲਈ ਕਿਹਾ ਗਿਆ ਸੀ ।

ਮਹਾਰਾਜ ਜੀ ਨੇ ਕਿਹਾ ਮੈਂ ਦਿੱਲੀ ਚਲਾ ਜਾਵਾਂ । ਉਹਨਾਂ ਨਾਲ ਸੰਤ ਰਣਜੋਤ ਸਿੰਘ ਬਾਜਵਾ ਨੂੰ ਵੀ ਘੜਨ ਲਈ ਕਿਹਾ, ਜੋ ਕਿ ਸਤਿਜੁਗ ਦਾ ਮੈਨੇਜਰ ਹੈ, ਤਾਕਿ ਕੰਮ ਹਰ ਪਰਕਾਰ ਹੋ ਜਾਵੇ ।

ਮੈਂ ਪਰਸੋਂ ਜਾਣ ਦਾ ਪ੍ਰੋਗਰਾਮ ਬਣਾ ਲਿਆ ।

**੨੦ ਨਵੰਬਰ ੧੯੬੨**

**ਪੰਜਾਵਾ**

ਅਜ ਕਲ ਸਾਰੇ ਭਾਰਤੀਆਂ ਨੂੰ ਰੇਡੀਓ ਟ੍ਰਾਂਜ਼ਿਸਟਰਾਂ ਨਾਲ ਡਾਢੀ ਦਿਲਚਸਪੀ ਹੋ ਗਈ ਹੈ—ਰੋਜ਼ਾਨਾ ਖਬਰਾਂ ਅੱਜ ਦੀ ਲੋੜ ਹਨ । ਚੀਨੀ ਪੇਸ਼ਕਦਮੀ ਨਾਲ ਸਾਰੇ ਲੋਕਾਂ ਵਿਚ ਗ਼ਮ ਗੁਸੇ ਦੀ ਲਹਿਰ ਦੌੜ ਰਹੀ ਹੈ ।

ਪਰ ਅੱਜ ਦਾ ਇਹ ਐਲਾਨ ਕਿ ਚੀਨ ਇਕਤਰਫਾ ਜੰਗਬੰਦੀ ਕਰ ਰਿਹਾ ਹੈ, ਸੁਣ ਕੇ ਜਾਨ ਸੌਖੀ ਹੋਈ ।

## ੨੧ ਨਵੰਬਰ ੧੯੬੨
## ਪੰਜਾਵਾ

ਚੀਨ ਵਲੋਂ ਜੰਗਬੰਦੀ ਹੋ ਗਈ। ਲੋਕਾਂ ਵਿਚ ਕੁਝ ਚੈਨ ਆਇਆ।

## ੨੫ ਨਵੰਬਰ ੧੯੬੨
## ਜੀਵਨ ਨਗਰ

ਮਹਾਰਾਜ ਬੀਰ ਸਿੰਘ ਅਜੇ ਕੱਲ ਹੀ ਵਾਂਦ ਵਿਚੋਂ ਆਏ ਸਨ ਕਿ ਅੱਜ ਫਿਰ ਲਉਦੇ ਵੇਲੇ ਭੈਣੀ ਸਾਹਿਬ ਨੂੰ ਚਾਲੇ ਪਾ ਗਏ।

ਅੱਜ ਮੇਰੇ ਕਮਰੇ ਵਿਚ ਮੈਨੂੰ ਸ: ਅਵਤਾਰ ਸਿੰਘ ਤੇ ਸਾਧੂ ਸਿੰਘ (ਬੂਟੀ ਮਾਲੀ) ਹੁਰੀਂ ਮਿਲੇ। ਸਾਧੂ ਸਿੰਘ ਜੇਲ੍ਹ ਚੋਂ ਕੁਛ ਸਮੇਂ ਦੀ ਛੁਟੀ ਆਇਆ ਹੈ ਤਾਕਿ ਅਵਤਾਰ ਸਿੰਘ ਦੇ ਭਤੀਜੇ ਬਾਰੇ ਖੁਸ਼ੀਆਂ ਵਿਚ ਸ਼ਾਮਲ ਹੋ ਸਕੇ।

## ੨੭ ਨਵੰਬਰ ੧੯੬੨
## ਜੀਵਨ ਨਗਰ

ਅੱਜ ਮੇਰੇ ਪਾਸ ਲੋਕਾਂ ਦੀ ਆਵਜਾਈ ਬਹੁਤ ਰਹੀ। ਮੇਰੀ ਜਗ੍ਹਾ ਸਵਾਰੀ, ਸ਼ਿੰਗਾਰੀ ਤੇ ਫੁੱਲਾਂ ਨਾਲ ਭਰੀ ਹੋਣ ਕਰਕੇ ਹਰੇਕ ਲਈ ਆਕਰਸ਼ਣ ਰਖਦੀ ਹੈ। ਅਖਬਾਰ ਪੜ੍ਹਨ ਦੇ ਸ਼ੌਕੀਨਾਂ ਤੇ ਕੁਛ ਵਿਹਲਿਆਂ ਦਾ ਦਿਲ ਪਰਚਾਊ ਅੱਡਾ ਹੈ।

ਰਾਤੀਂ ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ਸੀ। ੭ ਤੋਂ ੧੦-੩੦ ਤਕ ਮੀਟਿੰਗ ਜਾਰੀ ਰਹੀ। ਪਾਸ ਹੋਇਆ ਕਿ ਸਭਾ ਵਲੋਂ ੧੧-੦੦ ਡੀਫੈਂਸ ਫੰਡ ਲਈ ਦਿਤੇ ਜਾਣ, ਸਤਿਗੁਰਾਂ ਦੇ ਆਉਣ ਤੇ ਕਵੀ ਦਰਬਾਰ ਕੀਤਾ ਜਾਵੇ, ਜਿਹਦੀ ਸਮਸਿਆ ਹੋਵੇ, ਅੱਜ ਲੋੜ ਹੈ ਫੇਰ ਕੁਰਬਾਨੀਆਂ ਦੀ। ਕੁਝ ਬੇਪਰਵਾਹ ਮੈਂਬਰਾਂ ਤੋਂ ਚੰਦੇ ਉਗਰਾਹੇ ਗਏ। ਸੰਤ ਤਰਨ ਸਿੰਘ ਵਹਿਮੀ ਇਸ ਮੀਟਿੰਗ ਵਿਚ ਨਹੀਂ ਆ ਸਕੇ।

## ੧ ਦਸੰਬਰ ੧੯੬੨
## ਜੀਵਨ ਨਗਰ

ਅੱਜ ਸਤਿਗੁਰੂ ਜੀ ਦੀ ਹਰ ਪਲ ਇੰਤਜ਼ਾਰ ਹੈ। ਮਹਾਰਾਜ ਬੀਰ ਸਿੰਘ ਜੀ ੩ ਕੁ ਵਜੇ ਹੀ ਜੀਪ ਲੈਕੇ ਸਤਿਗੁਰੂ ਜੀ ਨੂੰ ਸਰਸਿਓਂ ਲੈ ਆਉਣ ਵਾਸਤੇ ਗਏ।

ਸਤਿਗੁਰੂ ਜੀ ਰਾਤੀਂ ੭-੩੦ ਵਜੇ ਆ ਪਹੁੰਚੇ। ਮਿੰਟਾਂ ਵਿਚ ਹੀ ਜੀਵਨ ਨਗਰ ਦੇ ਵਾਸੀ ਜੁੜ ਗਏ ਤੇ ਸਭ ਨੇ ਹਾਰਦਿਕ ਖੁਸ਼ੀ ਮਹਿਸੂਸ ਕਰਦਿਆਂ ਚਰਨੀਂ ਹੱਥ ਲਾਇਆ। ਸਤਿਗੁਰੂ ਜੀ ਹਰੇਕ ਨਾਲ ਉਸਦੀ ਲੋੜ ਦੀ ਮਨੋਰੰਜਕ ਗੱਲਬਾਤ ਕਰਦੇ ਰਹੇ। ਅੰਤ ਨੂੰ ਬੜੇ ਵਿਨੋਦੀ ਢੰਗ ਨਾਲ ਮੇਰੇ ਵਲ ਮੁੜੇ ਤੇ ਕਹਿਣ ਲਗੇ : ਕਵੀ ਜੀ ਸਤਿ ਸ੍ਰੀ ਅਕਾਲ। ਮੈਂ ਕਿਹਾ : ਜੇ ਏਨਾ ਕੁ ਨਾ ਬੁਲਾਂਦੇ ਤਾਂ ਜਾਣਾ ਅੱਜ ਮੈਂ ਵੀ ਨਹੀਂ ਸੀ। ਕੁਛ ਨਾ ਕੁਛ ਸੁਣ ਕੇ ਹੀ ਜਾਣਾ ਸੀ, ਭਾਵੇਂ ਕਹਿ ਦਿੰਦਿਓ—ਜਾਓ ਹੁਣ। ਕੁਛ ਸਮਾਂ ਸਤਿਗੁਰੂ ਜੀ ਤੇ ਮਹਾਰਾਜ ਜੀ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੇ ਕਮਰੇ ਵਿਚ ਬੈਠਿਆਂ ਚੀਨ ਦੇ ਹਮਲੇ ਤੇ ਜੰਗ ਬੰਦੀ ਤੇ ਹੋਰ ਰਾਜਸੀ ਹਲਚਲਾਂ ਦਾ ਚਰਚਾ ਚਲਦਾ ਰਿਹਾ। ਏਥੇ ਹੀ ਮਹਾਰਾਜ ਜੀ ਨੇ 'ਤਿਆਗ ਦੀ ਭਾਵਨਾ' ਤੇ ਲਿਖਿਆ ਮੇਰਾ ਲੇਖ, ਮੈਨੂੰ ਲਿਆ ਕੇ ਸੁਣਾਨ ਲਈ ਕਿਹਾ। ਸਤਿਗੁਰਾਂ ਲੇਖ ਨੂੰ ਪਸੰਦ ਕੀਤਾ ਪਰ ਜ਼ਰਾ ਹੋਰ ਵਿਸਤਾਰ ਦੀ ਲੋੜ ਦੱਸੀ।

ਸਤਿਗੁਰੂ ਜੀ ਨੇ ਮੈਨੂੰ ਦਸਿਆ ਕਿ ਪੰਜਾਬ ਦੀ ਕਮਿਉਨਿਸਟ ਪਾਰਟੀ ਦੀ ਨਵੀਂ ਚੋਣ ਵਿਚ ਸੁਰਜੀਤ ਵਿਰੋਧੀ ਗਰੁਪ ਅਗੇ ਆਇਆ ਹੈ ਤੇ ਕਾ: ਮਲਹੋਤਰਾ ਸਕੱਤਰ ਬਣਾਇਆ ਗਿਆ

ਹੈ। ਸਤਿਗੁਰਾਂ ਦਸਿਆ ਕਿ ਉਹ ਪਾਰਟੀ ਨਾਲ ਕੁਛ ਸੰਪਰਕ ਬਣਾਈ ਰਖਦੇ ਹਨ।

ਸਤਿਗੁਰਾਂ ਸੰਤ ਫਤਹ ਸਿੰਘ ਗਰੁਪ ਦੇ ਅਖਬਾਰ ਬਾਰੇ ਵੀ ਦਸਿਆ ਕਿ ਉਹ ਬਾਤ ਦਾ ਬਤੰਗੜ ਤੇ ਅਣਸੁਣਿਆਂ ਨੂੰ ਸੁਣਾਨ ਵਿਚ ਲਾਸਾਨੀ ਹੈ।

ਆਨੰਦ ਭਰੇ ਵਾਤਾਵਰਣ ਵਿਚ ੧ ਵਜੇ ਇਹ ਸਭਾ ਵਿਸਰਜਤ ਹੋਈ।

**੨ ਦਸੰਬਰ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਉਚੇਚੇ ਤੌਰ ਤੇ ਕੁਛ ਸਮੇਂ ਲਈ ਸਕੂਲ ਗਏ। ਏਥੇ ਪੰਡਿਤ ਗੋਪਾਲ ਸਿੰਘ ਤੋਂ ਗੁਰਸਿਖੀ ਤੇ ਲੈਕਚਰ ਦਿਵਾਕੇ ਮੁੜ ਕੁਝ ਆਪ ਵੀ ਬੱਚਿਆਂ ਨੂੰ ਦਸਿਆ। ਸਵਾਲ ਕਰਦੇ ਤੇ ਉੱਤਰ ਲੈਂਦੇ ਰਹੇ।

ਸਾਰਾ ਦਿਨ ਸਤਿਗੁਰੂ ਆਪਣੇ ਛੋਟੇ ਭਾਈ ਨਾਲ ਹੀ ਵਿਚਾਰ ਵਟਾਂਦਰੇ ਵਿਚ ਵਿਅਸਤ ਰਹੇ। ਥੋੜਾ ਸਮਾਂ ਸੰਗਤ ਨੂੰ ਵੀ ਦਰਸ਼ਨ ਨਸੀਬ ਹੋਏ।

### ਲਾਇਬਰੇਰੀ ?

੧੨ ਵਜੇ ਦੇ ਕਰੀਬ ਮਹਾਰਾਜ ਬੀਰ ਸਿੰਘ ਜੀ ਮੇਰੇ ਮੋਢੇ ਤੇ ਹੱਥ ਰਖਕੇ ਕਹਿਣ ਲਗੇ : ਆਓ ਤੁਹਾਡੇ ਨਾਲ ਸਲਾਹ ਕਰ ਲਈਏ, ਫਿਰ ਕਹੋਗੇ ਕੁਛ ਪੁਛਿਆ ਦਸਿਆ ਨਹੀਂ। ਮੇਰੇ 'ਕਾਹਦੀ ?' ਪੁਛਣ ਤੇ ਲਾਇਬਰੇਰੀ ਲਈ ਥਾਂ ਚੁਣਨ ਬਾਰੇ ਦਸਿਓ ਨੇ। ਮੈਂ ਆਪਣੇ ਡੇਰੇ ਲਿਆਕੇ ਉਨ੍ਹਾਂ ਨੂੰ ਦਸਿਆ : ਮੇਰਾ ਕਮਰਾ ਢਾਹ ਕੇ ਪੱਕਾ ਬਣਵਾਓ, ਅਗੇ ਵਰਾਂਡਾ ਬਣਵਾ ਦਿਓ। ਫਿਰ ਮੇਰੇ ਕਮਰੇ ਦੀ ਛੱਤ ਤੇ ਇਕ ਹੋਰ ਕਮਰਾ ਪਾ ਕੇ ਏਥੇ ਲਾਇਬਰੇਰੀ ਦਾ ਪ੍ਰਬੰਧ ਕਰੋ। ਮੇਰੇ ਨੇੜੇ ਰਹੇਗੀ ਤਾਂ ਪ੍ਰਬੰਧ ਵਿਚ ਮੈਂ ਸਹਿਯੋਗ ਦਿਆਂਗਾ। ਜਾ ਫਿਰ ਬਾਗ ਨਾਲ ਲਗਦੇ ਘੋੜਿਆਂ ਦੇ ਹਾਤੇ ਨੂੰ ਲਾਇਬਰੇਰੀ ਉਸਾਰ ਕੇ ਬਦਲ ਦਿਓ।

### ਨਾਰਾਜ਼ਗੀ

ਮੈਂ ਸਤਿਗੁਰੂ ਜੀ ਨੂੰ ਕਦੇ ਗੁੱਸੇ ਵਿਚ ਭਖਦਿਆਂ ਨਹੀਂ ਸੀ ਵੇਖਿਆ ਪਰ ਅੱਜ ਉਹ ਕੁਝ ਨਿਕਟੀ ਸਿੰਘਾਂ ਨਾਲ ਕਾਫੀ ਨਾਰਾਜ਼ਗੀ ਵਿਚ ਸਨ। ਉਨ੍ਹਾਂ ਕਿਹਾ : ਨਿਕਲ ਜਾਓ ਕੋਠੀਓਂ। ਤੁਸੀਂ ਮਿਲਨੀਆਂ ਕਰਦੇ ਓ ? ਬਾਹਰ ਲੋਕ ਸਾਡੀ ਸੋਭਾ ਕਰਦੇ ਹਨ ਕਿ ਅਸੀਂ ਫਜ਼ੂਲ ਖਰਚੀਆਂ ਤੋਂ ਪਰਹੇਜ਼ ਕਰਦੇ ਹਾਂ ਤੇ ਤੁਸੀਂ ਹੋ ਕਿ ਤੁਹਾਡਾ ਜੀ ਮੁੜ ਮੁੜ ਚਿੱਕੜ ਵਿਚ ਫਸਣ ਤੇ ਕਰਦਾ ਹੈ। ਜਾਓ ਚਲੇ ਜਾਓ।

**੩ ਦਸੰਬਰ ੧੯੬੨**

**ਜੀਵਨ ਨਗਰ**

ਪਤਾ ਲਗਾ ਕਿ ਆਸਾ ਦੀ ਵਾਰ ਸਮੇਂ ਕੁਝ ਸਿੰਘਾਂ ਨੇ ਸਜ਼ਾ ਲੁਆਕੇ, ਮਾਫੀ ਮੰਗ ਲਈ ਹੈ।

ਪੰਡਿਤ ਗੋਪਾਲ ਸਿੰਘ ਜੀ ਅੱਜ ਕੁਛ ਸਮਾਂ ਮੇਰੇ ਪਾਸ ਬੈਠੇ। ਕਈ ਪਰਕਾਰ ਦੀਆਂ ਗੱਲਾਂ ਬਾਤਾਂ ਕਰਦਿਆਂ ਉਨ੍ਹਾਂ ਅੰਤ, ਸਤਿਗੁਰੂ ਜਗਜੀਤ ਸਿੰਘ ਜੀ ਦੀ ਮੁਕਤ ਕੰਠ ਪ੍ਰਸ਼ੰਸਾ ਕੀਤੀ। ਅਤੇ ਉਨ੍ਹਾਂ ਇਕ ਘਟਨਾ ਸੁਣਾਈ :

ਭਾਈ ਵਜ਼ੀਰ ਸਿੰਘ ਜੀ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੜੀ ਮੰਨਦੇ ਸਨ। ਮਹਾਰਾਜ ਜਗਜੀਤ ਸਿੰਘ ਜੀ ਨਾਲ ਭਾਈ ਹੁਰਾਂ ਦੀ ਸਖਤ ਨਾਰਾਜ਼ਗੀ ਸੀ। ਇਕ ਦਿਨ ਭਾਈ ਜੀ ਮਹਾਰਾਜ ਜੀ ਨੂੰ ਕਹਿਣ ਲਗੇ : ਕੀ ਰੋਜ਼ ਦੀ ਚਬੜ-ਚਬੜ ਲਾਈ ਹੋਈ ਜੇ। ਕਰ ਲਓ ਖਾਂ ਗੱਲ ਜਿਹੜੀ ਅੱਜ ਕਰਨੀ ਜੇ। ਮਹਾਰਾਜ ਜੀ ਨੇ ਬੜੀ ਅਧੀਨਗੀ ਨਾਲ ਕਿਹਾ : ਭਾਈ ਸਾਹਿਬ ਮੇਰਾ ਸਿਰ ਤੇ

ਤੁਹਾਡੀਆਂ ਜੁੱਤੀਆਂ, ਹੋਰ ਕੀ ਆਂਹਦੇ ਹੋ । ਤੁਸੀਂ ਸਤਿਗੁਰੂ ਜੀ ਦੇ ਮਕਬੂਲ ਸੇਵਕ ਹੋ ।...ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਸਵਰਗ ਸਿਧਾਰ ਗਏ ਤਾਂ ਉਸੇ ਭਾਈ ਜੀ ਦੇ ਰੱਜ ਦੋ ਵਾਰ ਦਰਸ਼ਨ ਕਰਨ ਜਾਇਆ ਕਰਨ । ਭਾਈ ਜੀ ਦੀ ਨਾਰਾਜ਼ਗੀ ਮੜ੍ਹੀਆਂ ਤਕ ਨਾਲ ਗਈ । ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੱਡੀ ਤੋਂ ਵੱਡੀ ਤਾਕਤ ਪਾਸ ਰਖਦਿਆਂ ਵੀ ਭਾਈ ਜੀ ਨੂੰ ਉਹੋ ਦਿਨ ਚੇਤੇ ਕਰਵਾਇਆ । ਕਿਹਾ : ਮੈਂ ਭਾਈ ਜੀ ਅੱਜ ਵੀ ਲਾਹੌਰ ਵਾਲੀ ਗੱਲ ਮਨ ਵਿਚ ਰਖਦਾ ਹਾਂ, ਤੁਸੀਂ ਜਿਵੇਂ ਮਰਜ਼ੀ ਸਮਝੋ । ਪੰਡਿਤ ਜੀ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਇਹ ਕੁਝ ਸੁਣ ਮੈਨੂੰ ਹਾਰਦਿਕ ਪ੍ਰਸੰਨਤਾ ਹੋਈ । ਮੈਂ ਉਨ੍ਹਾਂ ਦੀ ਉਦਾਰਤਾ ਦਾ ਕਾਇਲ ਸਾਂ, ਇਹ ਉਹਨਾਂ ਦੀ ਸਹਿਨਸ਼ੀਲਤਾ ਦਾ ਸਿਖਰ ਸੀ ।

ਰਾਤੀਂ, ਸਤਿਗੁਰੂ ਜੀ ਦੇ ਸਕੱਤਰ-ਕਮ-ਡਰਾਈਵਰ ਗੁਰਦੇਵ ਸਿੰਘ ਦੇ ਕਮਰੇ ਵਿਚ ਗਿਆ ਤਾਂ ਸਤਿਗੁਰੂ ਜੀ ਵੀ ਉਥੇ ਸਾਰੀ ਆਈ ਡਾਕ ਦੇ ਜਵਾਬ ਲਿਖਵਾਣ ਲਈ ਬੈਠੇ ਮਿਲੇ । ੮-੧੫ ਦਾ ਵਕਤ ਸੀ । ਏਥੇ ਮੈਨੂੰ ਵੀ ਗੱਲਬਾਤ ਕਰਨ ਦਾ ਇਤਫਾਕ ਮਿਲ ਗਿਆ ।

ਸਤਿਗੁਰਾਂ ਨੂੰ ਜੀਵਨ ਨਗਰ ਹਵਾਈ ਅੱਡੇ ਦੀ ਤਿਆਰੀ ਬਾਰੇ ਪੁਛਿਆ । ਸਤਿਗੁਰਾਂ ਦਸਿਆ : ਇਹ ਅੱਡਾ ਮੈਂ ਡੇਢ ਸਾਲ ਤੋਂ ਸੋਚ ਰਿਹਾ ਸਾਂ, ਪਰ ਐਤਕਾਂ ਫਸਲ ਵਗੈਰਾ ਦੀ ਕੋਈ ਪਰਵਾਹ ਨਾ ਕਰਕੇ ੧੩ ਏਕੜ ਜਗਹ ਨੂੰ ਹਵਾਈ ਅੱਡੇ ਲਈ ਖਾਲੀ ਕਰਵਾ ਦਿਤਾ ਹੈ । ਜਲਦੀ ਹੀ ਜੀਵਨ ਨਗਰ ਵਿਚ ਫਲਾਈਂਗ ਕਲੱਬ ਖੁਲ੍ਹ ਜਾਵੇਗੀ । ਇਸ ਨਾਲ ਸਾਨੂੰ ਵੀ ਜਲੰਧਰ ਅਤੇ ਚੰਡੀਗੜ੍ਹ ਜਾਣ ਲਈ ਇਕੋ ਘੰਟਾ ਸਮਾਂ ਲਗਿਆ ਕਰੇਗਾ ।

ਮੇਰੇ ਪੁਛਣ ਤੇ ਕਿ ਕੀ ਆਪਣਾ ਜਹਾਜ਼ ਵੀ ਕੋਈ ਖਰੀਦਿਆ ਜਾਣਾ ਹੈ । ਉੱਤਰ ਮਿਲਿਆ : ਸੋਚ ਰਹੇ ਹਾਂ ਕਿ ਜਹਾਜ਼ ਵੀ ਕੋਈ ਆਪਣਾ ਹੀ ਤਿਆਰ ਕਰ ਲਈਏ ।

ਜੀਵਨ ਨਗਰ ਦੇ ਪਰੈਸ ਦੀ ਮਜ਼ਬੂਤੀ ਬਾਰੇ ਵੀ ਮੈਂ ਏਥੇ ਹੀ ਗੱਲਬਾਤ ਕੀਤੀ ।

**੪ ਦਸੰਬਰ ੧੯੬੨**
**ਜੀਵਨ ਨਗਰ**

ਆਸਾ ਦੀ ਵਾਰ ਬਾਅਦ ੭-੩੦ ਵਜੇ ਪ੍ਰੈਸ ਵਾਲਿਆਂ ਨਾਲ ਸ੍ਰੀ ਸਤਿਗੁਰੂ ਜੀ ਨੇ ਮੀਟਿੰਗ ਕੀਤੀ । ਸੰਤ ਮੰਗਲ ਸਿੰਘ ਲਾਇਲਪੁਰੀ ਨੇ ਇਸ ਮੌਕੇ ਤੋਂ ਖੂਬ ਲਾਭ ਉਠਾਇਆ ਪਰ ਪ੍ਰੈਸ ਵਾਲੇ ਕੋਈ ਗੱਲ ਨਾ ਕਰ ਸਕੇ ।

ਇਸ ਤੋਂ ਪਿਛੋਂ ਹੋਰ ਕੰਮਾਂ ਤੋਂ ਇਲਾਵਾ ਸਤਿਗੁਰੂ ਜੀ ਹਵਾਈ ਅੱਡੇ ਦੀ ਤਿਆਰੀ ਵਾਸਤੇ ਦੋ ਕੁ ਵਾਰ ਖੇਤਾਂ ਵਲ ਗਏ ।

ਸੰਤ ਮੰਗਲ ਸਿੰਘ ਹੁਰਾਂ 'ਨਵਾਂ ਹਿੰਦੁਸਤਾਨ' ਅਖਬਾਰ ਬਾਰੇ ਸਤਿਗੁਰੂ ਜੀ ਨਾਲ ਗੱਲਾਂ ਬਾਤਾਂ ਕਰ ਲਈਆਂ । ਕਹਿਓ ਨੇ ਕਿ ਸਤਿਗੁਰੂ ਜੀ ਨੇ ਕੱਲ ਆਸਾ ਦੀ ਵਾਰ ਸਮੇਂ ਸੰਤ ਨਗਰ ਜਾਣ ਵਾਸਤੇ ਪੱਕੀ ਕੀਤੀ ਹੈ ।

**੫ ਦਸੰਬਰ ੧੯੬੨**
**ਜੀਵਨ ਨਗਰ**

ਰਾਤੀ ਅਨ੍ਹੇਰੀ ਚਲਣੀ ਸ਼ੁਰੂ ਹੋ ਗਈ ।

ਸਾਰਾ ਦਿਨ ਪੁਰੇ ਦੀ ਵਾ ਚਲਦੀ ਰਹੀ । ਬੜੀ ਠੰਢ ਹੋ ਗਈ । ਲੋਕੀਂ ਠੱਕੇ ਤੋਂ ਡਰਦੇ ਅੰਦਰ ਵੜਕੇ ਬੈਠੇ ਰਹੇ । ਅੱਜ ਆਸਾ ਦੀ ਵਾਰ ਮਾਈ ਸਰਗੋਧਣ ਸੰਤ ਨਗਰ ਦੇ ਵਲ ਸੀ ।

ਬਾਹਰ ਦਾ ਠੱਕਾ ਲੋਕਾਂ ਦੇ ਕੰਮ ਕਾਰ ਵਿਚ ਕਾਫੀ ਰੋਕ ਸੀ । ਸਤਿਗੁਰੂ ਜੀ ਪਾਸ ੧੧ ੧ ਵਜੇ ਤਕ ਮੈਂ ਵੀ ਬੈਠਾ ਰਿਹਾ । ਏਥੇ ਨੰਬਰਦਾਰ ਅਮਰ ਸਿੰਘ, ਸਰਪੰਚ ਸ੍ਰ: ਹਰੀ ਸਿੰਘ

ਕਰੀ ਵਾਲਾ ਅਤੇ ਸੰਤ ਸਰਧਾ ਸਿੰਘ ਨਕੋੜਾ ਸਤਿਗੁਰੂ ਜੀ ਨਾਲ ਵਿਹਾਰਕ ਗੱਲਾਂ ਬਾਤਾਂ ਕਰਦੇ ਰਹੇ।

ਸਤਿਗੁਰੂ ਜੀ ਨੇ ਸੰਤ ਸਰਧਾ ਸਿੰਘ ਨੂੰ ਕਿਹਾ : ਤੁਹਾਡੇ ਪਿੰਡ ਦੇ ੧੫੦ ਮਣ ਕਣਕ ਲੈ ਗਏ ਹਨ। ਤੁਸੀਂ ਫੇਰ ਦਾਣੇ ਮੰਗਣ ਆ ਗਏ ਹੋ ਅਤੇ ਜੇ ਹੋਰ ਲੋਕਾਂ ਦੀ ਮੈਂ ਸਿਫਾਰਸ਼ ਕਰਦਿਆਂ ਫੇਰ ਤਾਂ ਨ ਪਿੰਡ ਵਿਚ ਰੌਲਾ ਪਵੇਗਾ ? ਸੰਤ ਸਰਧਾ ਸਿੰਘ ਕੁਛ ਆਦਮੀਆਂ ਦੀ ਸਿਫਾਰਸ਼ ਕਰਨ ਆਇਆ ਸੀ। ਸਤਿਗੁਰੂ ਜੀ ਨੇ ਉਸ ਨੂੰ ਮਹਾਰਾਜ ਬੀਰ ਸਿੰਘ ਜੀ ਦੀ ਉਡੀਕ ਕਰਨ ਲਈ ਕਿਹਾ।

## ਦ੍ਰਿੜ੍ਹਤਾ

ਏਥੇ ਬੈਠਿਆਂ ਹੀ ਸ੍ਰ: ਅਨੂਪ ਸਿੰਘ ਰੀਟਾਇਰਡ ਐਸ.ਪੀ. ਕਿਸੇ ਦੇ ਵਿਆਹ ਦੀ ਸਿਫਾਰਸ਼ ਲੈਕੇ ਆਏ। ਉਹਨਾਂ ਬਖਸ਼ਸ਼, ਸਿੱਖ ਦਾ ਕਰਤੱਵ, ਸਤਿਗੁਰੂ ਦੀ ਦਿਆਲਤਾ ਆਦਿ ਤੇ ਵਿਚਾਰ ਕਰ ਕਰਵਾ ਕੇ ਜਦੋਂ ਉਸ ਵਿਆਹ ਬਾਰੇ ਗੱਲ ਕੀਤੀ, ਜਿਸ ਮਨੋਰਥ ਲਈ ਆਏ ਸਨ ਤਾ ਸਤਿਗੁਰੂ ਜੀ ਨੇ ਸਾਫ ਕਿਹਾ : ਜੇ ਮੇਰੇ ਪਾਸ ਬੈਠਣ ਵਾਲੇ ਹੀ ਇਸ ਤਰ੍ਹਾਂ ਕਰਨ ਤਾਂ ਮੈਂ ਕਿਸਨੂੰ ਰੋਕਾਂਗਾ ? ਮੈਨੂੰ ਭਾਵੇਂ ਕੱਲੇ ਨੂੰ ਗੜਵਾ ਫੜਕੇ ਤੁਰਨਾ ਪਵੇ ਪਰ ਮੈਂ ਮੰਗਣੀਆਂ ਮੁਕਲਾਵਿਆਂ ਦਾ ਖਰਚ ਜ਼ਰੂਰ ਰੋਕਾਂਗਾ। ਸਤਿਗੁਰੂ ਕਿਰਪਾ ਕਰਨਗੇ, ਮੈਨੂੰ ਸਫਲਤਾ ਮਿਲੇਗੀ।

ਸਤਿਗੁਰੂ ਜੀ ਦੀ ਕਮਾਲ ਦੀ ਦ੍ਰਿੜ੍ਹਤਾ ਵੇਖੀ।

### ੬ ਦਸੰਬਰ ੧੯੬੨
### ਜੀਵਨ ਨਗਰ

ਆਸਾ ਦੀ ਵਾਰ ਸਮੇਂ, ਮਿਲਣੀ ਮੁਕਲਾਵੇ ਦੀ ਅਵੱਗਿਆ ਕਰਨ ਵਾਲਿਆਂ ਸਤਿਗੁਰੂ ਜੀ ਤੋਂ ਖਿਮਾ ਮੰਗੀ। ਅੱਜ ੬ ਵਿਆਹ ਹੋਏ। ਕਰੀਬ ੪੦੦ ਆਦਮੀ ਇਸਤ੍ਰੀਆਂ ਦੀਵਾਨ ਵਿਚ ਹਾਜ਼ਰ ਸਨ। ਸਤਿਗੁਰੂ ਜੀ ਨੇ ਆਪਣੇ ਪਰਵਚਨ ਵਿਚ ਜ਼ੋਰ ਦਿਤਾ : ਮਿਲਣੀਆਂ, ਮੰਗਣੀਆਂ, ਮੁਕਲਾਵਿਆਂ ਨੂੰ ਰੋਕ ਦਿਓ। ਨਾਮਧਾਰੀਓ, ਨਾ ਪੁਠੇ ਪੈਰੀਂ ਤੁਰੋ।

ਰਾਤੀਂ ੧੧ ਵਜੇ ਸੇਠ ਸੁਦਰਸ਼ਨ ਸਿੰਘ ਸੇਠ ਗੁਰਬਖਸ਼ ਸਿੰਘ ਪ੍ਰੀਤਮ ਦਾ ਲੜਕਾ ਗੁਰੂ ਦਰਸ਼ਨਾਂ ਨੂੰ ਆਇਆ। ਮੈਨੂੰ ਮਿਲਿਆ ਤਾਂ ਪਤਾ ਲਗਾ ਕਿ ਅਜੇ ਉਸਦੇ ਮਾਤਾ (ਬੀਬੀ ਪ੍ਰਕਾਸ਼ ਕੌਰ) ਪਿਤਾ ਦੀ ਸਿਹਤ ਵੱਲ ਨਹੀਂ ਹੋਈ।

ਸੰਤ ਤਰਨ ਸਿੰਘ ਵਹਿਮੀ ਸ੍ਰ: ਅਵਤਾਰ ਸਿੰਘ ਝੱਬਰ ਦੇ ਫਿਕਰ ਵਿਚ ਹੈ। ਉਹ ਵੀ ਮਾਨਸਿਕ ਪਰੇਸ਼ਾਨੀ ਦਾ ਸ਼ਿਕਾਰ ਹੈ। ਸਤਿਗੁਰੂ ਜੀ ਆਪਣੇ ਅਸੂਲ ਤੇ ਡਟੇ ਹੋਏ ਹਨ।

## ਸੰਗੀਤ ਸਭਾ

ਰਾਤੀਂ ਕੋਠੀ ਅੰਦਰ ਸੰਗੀਤ ਸਭਾ ਹੋਈ। ਠਾਕਰ (ਦਲੀਪ ਸਿੰਘ) ਜੀ, ਮਹਾਰਾਜ ਜੀ, ਸਤਿਗੁਰੂ ਜੀ ਅਤੇ ਪੰ: ਮਹਾਦੇਉ ਕੱਥਕ ਗਾਏ, ਖੂਬ ਆਨੰਦ ਬਣਿਆ। ਗਾਉਣ-ਵਜਾਉਣ ਤੋਂ ਪਹਿਲੋਂ ਮੈਂ ਕੁਛ ਅਰਜ਼ਾਂ ਸਤਿਗੁਰੂ ਜੀ ਨਾਲ ਸਾਂਝੀਆਂ ਕਰ ਲਈਆਂ। 'ਆਪ ਜੀ ਤੋਂ ਬਹੁਤ ਡਰ ਆਉਣ ਲਗ ਪਿਆ ਹੈ।' ਮੈਂ ਕਿਹਾ। ਉਹ ਮੁਸਕਰਾ ਪਏ। ਮੈਂ ਫਿਰ ਕਿਹਾ, 'ਏਨਾ ਸਖਤ ਨਹੀਂ ਹੋਣਾ ਚਾਹੀਦਾ।" ਕੀ ਕਰਾਂ, ਅਸੂਲ ਦੀ ਗੱਲ ਹੈ। ਜੇ ਮੈਂ ਨੇੜੇ ਦਿਆਂ ਨੂੰ ਠੀਕ ਤਰ੍ਹਾਂ ਨਾ 'ਮਿਲਾਂ' ਤਾਂ ਦੂਜਿਆਂ ਤੇ ਕੀ ਪ੍ਰਭਾਵ ਪਵੇਗਾ।' ਉਨ੍ਹਾਂ ਕਿਹਾ।

### ੭ ਦਸੰਬਰ ੧੯੬੨
### ਜੀਵਨ ਨਗਰ

ਆਸਾ ਦੀ ਵਾਰ ਸੰਤ ਗੁਰਦਿਆਲ ਸਿੰਘ ਮਿਸਤਰੀ ਦੇ ਘਰ ਲਗੀ। ਸਤਿਗੁਰੂ ਜੀ

੮-੩੦ ਵਜੇ ਵਾਪਸ ਸ੍ਰੀ ਜੀਵਨ ਨਗਰ ਆਏ। ੯ ਤੋਂ ੧੧ ਵਜੇ ਤਕ ਸੰਗੀਤ ਸਭਾ ਹੁੰਦੀ। ਮੈਂ ਵੀ ਸੁਣ ਕੇ ਆਨੰਦ ਲੁਟਿਆ।

ਇਸ ਤੋਂ ਉਪਰੰਤ ਇਲਾਕੇ ਦੇ ਲੋਕ ਨਿੱਜੀ ਜਾਂ ਸਮੂਹਕ ਅਰਜ਼ਾਂ ਕਰਨ ਆਏ। ਸਤਿਗੁਰੂ ਜੀ ਹਰ ਵਿਚਾਰ ਤੇ ਆਪਣਾ ਨਿਰਣਾ ਦਿੰਦੇ ਰਹੇ।

ਬਾਅਦ ਦੁਪਹਿਰ ਸ੍ਰੀ ਮਨੀ ਰਾਮ ਬਾਗੜੀ, ਸ੍ਰੀ ਸੱਜਣ ਸਿੰਘ ਠਾਕਰ ਅਤੇ ਬਾੜੇ ਕੇ ਦੇ ਹੋਰ ਠਾਕਰ ਆਏ। ਮੇਰੇ ਡੇਰੇ ਹੀ ਆ ਉਤਰੇ। ਜ਼ਿਲਾ ਪ੍ਰੀਸ਼ਦ ਦੀ ਚੇਅਰਮੈਨਸ਼ਿਪ ਲਈ ਮਨੀ ਰਾਮ ਬਾਗੜੀ ਨੂੰ ਲਿਆਏ ਸਨ। ਇਹਨਾਂ ਮਹਾਰਾਜ ਬੀਰ ਸਿੰਘ ਜੀ ਨੂੰ ਮਿਲਣਾ ਸੀ। ਇਸ ਗਰੁਪ ਦਾ ਜ਼ੋਰ ਸੀ ਜਾਂ ਤਾਂ ਕੇਰੋਂ ਦੇ ਬੰਦੇ ਚੌਧਰੀ ਹਰੀ ਸਿੰਘ ਨਾਲ ਸਾਡਾ ਬਾਇਜ਼ਤ ਸਮਝੌਤਾ ਹੋਵੇ ਜਾਂ ਸਾਡੀ ਸਿੱਧੀ ਮਦਦ ਕੀਤੀ ਜਾਇ।

ਸ: ਹਰੀ ਸਿੰਘ ਕਰੀਵਾਲਾ ਨੇ ਮੈਨੂੰ ਦਸਿਆ : ਇਹ ਗਰੁਪ ਮੁਦ ਤੋਂ ਹੀ ਹਰ ਮੁਸੀਬਤ ਵਿਚ ਸਾਡੇ ਨਾਲ ਰਿਹਾ ਹੈ। ਬਾੜੇ ਖਾਨੇ ਦਾ ਠਾਕਰ ਉਹ ਹੈ ਜਿਸਨੇ ਸਤਿਗੁਰੂ ਜੀ ਦੇ ਪਸ਼ੂਆਂ ਦੀ ਨੀਲਾਮੀ ਹੋਣ ਸਮੇਂ ਆਪਣੇ ਵਲੋਂ ੧,੦੦,੦੦੦ ਰੁਪੈਆ ਜ਼ਮਾਨਤ ਦੇਣ ਵਾਸਤੇ ਛਾਤੀ ਡਾਹੀ ਸੀ।

ਮਹਾਰਾਜ ਜੀ ਅਤੇ ਫਿਰ ਸਤਿਗੁਰੂ ਜੀ ਨਾਲ ਗੱਲਬਾਤ ਕਰਕੇ ਮਨੀ ਰਾਮ ਅਤੇ ਉਹਦੇ ਸਾਥੀ ਵਾਪਸ ਪਰਤ ਗਏ। ਬਾਤਚੀਤ ਪੁਛੀਆ ਸੀ।

ਅੱਜ ਸ: ਅਵਤਾਰ ਸਿੰਘ ਝੱਬਰ ਸਾਮੀਂ ਨਿਤਨੇਮ ਪਿਛੋਂ ਸ੍ਰੀ ਸਤਿਗੁਰੂ ਜੀ ਨੇੜੇ ਹੱਥ ਜੋੜ ਉਠ ਖਲੋਤਾ ਤਾਂ ਸਤਿਗੁਰੂ ਜੀ ਨੇ ਦ੍ਰਵਿਤ ਹਿਰਦੇ ਨਾਲ ਉਸਨੂੰ ਕੁਛ ਸੇਵਾ ਲਾਕੇ, ਪਾਸ ਹੀ ਬੈਠਾ ਲਿਆ।

## ੯ ਦਸੰਬਰ ੧੯੬੨
## ਜੀਵਨ ਨਗਰ

ਆਸਾ ਦੀ ਵਾਰ ਪਿਛੋਂ ਸਤਿਗੁਰੂ ਜੀ ਤੇ ਮਹਾਰਾਜ ਜੀ ਸੰਤ ਨਗਰੀਆਂ ਤੇ ਕੁਛ ਹੋਰ ਸਿੰਘਾਂ ਨਾਲ ਵਿਚਾਰ ਵਿਮਰਸ਼ ਲਈ ਬੈਠੇ। ਫਿਰ ਕੁਛ ਸਮਾਂ ਸ: ਹਰੀ ਸਿੰਘ ਕਰੀਵਾਲਾ ਨਾਲ ਆਪਣੇ ਬਗੀਚੇ ਵਿਚ ਟਹਿਲਦਿਆਂ ਤੇ ਗੱਲਬਾਤ ਕਰਦਿਆਂ ਬਿਤਾਇਆ।

ਦੁਪਹਿਰੇ ਮੈਂ ਆਪਣਾ ਇਕ ਲੇਖ ਮਹਾਰਾਜ ਬੀਰ ਸਿੰਘ ਜੀ ਨੂੰ ਸੁਣਾਨ ਲਈ ਕਿਹਾ ਤਾਂ ਉਹਨਾਂ ਸਤਿਗੁਰੂ ਜੀ ਨਾਲ ਬੈਠਕੇ ਪੜ੍ਹਨ ਵਾਸਤੇ ਆਖਿਆ। ਫਿਰ ਦੁਹਾਂ ਭਰਾਵਾਂ ਮੈਨੂੰ ਸੁਣਿਆ। ਸਤਿਗੁਰੂ ਜੀ ਨੇ ਲੇਖ ਸੁਣਕੇ ਮੈਨੂੰ ਕੁਛ ਸੁਝਾਉ ਦਿਤੇ। ਸਤਿਗੁਰੂ ਮੁਸਕਰਾਏ : ਸੂਬੇ ਦੇ ਮੁਖ ਮੰਤਰੀ ਬਾਰੇ ਲਿਖੋ ਕਿ ਉਸਨੇ ਗਊ ਹਤਿਆ ਕਾਨੂੰਨਨ ਬੰਦ ਕੀਤੀ ਹੈ। ਹੋਰ ਪ੍ਰਾਂਤ ਵੀ ਉਸਤੋਂ ਪ੍ਰੇਰਨਾ ਲੈਣ।

## ੧੦ ਦਸੰਬਰ ੧੯੬੨
## ਜੀਵਨ ਨਗਰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੰਮ੍ਰਿਤਸਰੀਆਂ ਦੇ ਖੂਹ ਤੋਂ ਬਾਅਦ ਦੁਪਹਿਰ ਆਏ। ਆਸਾ ਦੀ ਵਾਰ ਸੁਣਨ ਲਈ ਰਾਤ ਦੇ ਏਥੇ ਆਏ ਹੋਏ ਸਨ। ਅਤੇ ੩-੩੦ ਵਜੇ ਦੁਪਹਿਰ ਪਿਛੋਂ ਆਪਣੇ ਲੁਧਿਆਣੇ ਦੇ ਦੌਰੇ ਵਾਸਤੇ ਤਿਆਰ ਹੋਏ। ਅਰਦਾਸ ਕਰਨ ਹੀ ਲਗੇ ਸਨ ਕਿ ਮੈਨੂੰ ਆਉਂਦੇ ਨੂੰ ਵੇਖ ਰੁਕ ਗਏ। ਮੇਰੀ ਨਮਸਕਾਰ ਉਪਰੰਤ ਅਰਦਾਸ ਕੀਤੀ ਗਈ। ਸਤਿਗੁਰੂ ਜੀ ਨਿਜੀ ਸੇਵਕਾਂ ਸਮੇਤ ਗੱਡੀ ਵਿਚ ਬੈਠੇ! ਦਰਸ਼ਨ ਕਰਨ ਆਈਆਂ ਸੰਗਤਾਂ ਨੂੰ ਹੱਥ ਜੋੜਦੇ, ਮੁਸਕਾਂਦੇ ਪਲ ਭਰ ਮੇਰੇ ਵਲ ਨੈਤਰ ਭਰ ਕੇ ਤੱਕ, ਵਿਦਾ ਹੋ ਗਏ। ਜਾਂਦੇ ਜਾਂਦੇ ਸਭ ਦਰਸ਼ਕਾਂ ਨੂੰ ਖੁਸ਼ੀਆਂ ਬਖਸ਼ ਗਏ।

ਸਤਿਗੁਰੂ ਜੀ ਇਸ ਵਾਰ ਲਗਾਤਾਰ ਨੌਂ ਦਿਨ ਏਥੇ ਰਹੇ। ਪਰ ਬੜੇ ਕਰੜੇ।

**੧੫ ਦਸੰਬਰ ੧੯੬੨**

**ਜੀਵਨ ਨਗਰ**

ਪਤਾ ਲਗਾ ਹੈ ਕਿ ਅੱਜ ਸਤਿਗੁਰੂ ਜੀ ਆਪਣੇ ਭਤੀਜੇ ਵਡੇ ਠਾਕਰ (ਦਲੀਪ ਸਿੰਘ) ਜੀ ਨਾਲ ਸਿਆਮ (ਥਾਈਲੈਂਡ) ਨੂੰ ਫਲਾਈ ਕਰ ਗਏ ਹਨ। ਇਕੋ ਸੇਵਕ ਨਾਲ ਹੈ। ਕਿਹਾ ਜਾਂਦਾ ਹੈ ਕਿ ਉਨ੍ਹਾਂ ਦਾ ਇਹ ਜਾਣਾ ਨੈਸ਼ਨਲ ਡੀਫੈਂਸ ਫੰਡ ਲਈ ਰਕਮ ਉਗ੍ਰਾਹਣ ਲਈ ਹੀ ਹੈ। ਦੇਸ਼ ਤੇ ਬਣੀ ਬਿਪਤਾ ਨੂੰ ਸਤਿਗੁਰੂ ਜੀ ਗੰਭੀਰਤਾ ਨਾਲ ਲੈਂਦੇ ਹਨ। ਸੇਠ ਸੁਦਰਸ਼ਨ ਸਿੰਘ ਵੀ ਆਪਦੇ ਨਾਲ ਗਿਆ ਹੈ।

**੨੪ ਦਸੰਬਰ ੧੯੬੨**

**ਜੀਵਨ ਨਗਰ**

ਅੱਜ ਸੰਤ ਕਰਮ ਸਿੰਘ ਮੁਨੀਮ ਘੋੜਿਆਂ ਵਾਲਾ ਮੇਰੇ ਕੋਲ ਕੁਝ ਸਮਾਂ ਆ ਬੈਠਾ। ਇਹ ਗੁਰੂ ਘਰ ਦੀ ਸੇਵਾ ਪਿਛਲੇ ੩੦-੪੦ ਸਾਲ ਤੋਂ ਕਰਦਾ ਆ ਰਿਹਾ ਹੈ। ਇਹ ਪਸ਼ੂਆਂ ਦੀਆਂ ਬਿਮਾਰੀਆਂ ਦਾ ਮਾਹਰ ਤੇ ਖਾਸ ਕਰ ਘੋੜਿਆਂ ਦਾ ਸਿਆਣਾ ਹੈ।

ਗੱਲਾਂ ਕਰਦਿਆਂ ਏਸ ਦਸਿਆ : ਇਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਕਿਹਾ ਸੀ—ਘਬਰਾਓ ਨਾ, ਤੁਹਾਨੂੰ ਵਧੀਆ ਸਟੱਡ ਬਣਵਾ ਕੇ ਦਿਆਂਗਾ। ਮੁਨੀਮ ਨੇ ਸਤਿਗੁਰੂ ਜੀ ਦੀ ਰੱਜ ਕੇ ਪ੍ਰਸੰਸਾ ਕੀਤੀ।

**੩੦ ਦਸੰਬਰ ੧੯੬੨**

**ਜੀਵਨ ਨਗਰ**

### ਕੰਨਿਆ ਦਾ ਜਨਮ

ਸੰਤ ਰਣਜੀਤ ਸਿੰਘ ਬਾਜਵਾ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਘਰ ੨੭ ਦਸੰਬਰ ਸ਼ਾਮ ਦੇ ੭ ਵਜੇ ਇਕ ਕੰਨਿਆ ਨੇ ਜਨਮ ਲਿਆ ਹੈ। ਭਾਵੇਂ ਭਾਰਤੀ ਜਨ-ਜੀਵਨ ਵਿਚ ਲੜਕੀ ਦੇ ਜਨਮ ਨੂੰ ਮਹਾਨਤਾ ਨਹੀਂ ਦਿੱਤੀ ਜਾਂਦੀ ਪਰ ਏਥੇ ਤਾਂ ੧੭ ਸਾਲਾ ਵਿਵਾਹਿਤ ਜੀਵਨ ਤੋਂ ਬਾਅਦ ਕਿਸੇ ਦਾ ਆਗਮਨ ਸੀ, ਸੁ ਮੇਰੇ ਲਈ ਇਹ ਬੜੀ ਪ੍ਰਸੰਨਤਾ ਵਾਲੀ ਖਬਰ ਸੀ।

**੩ ਜਨਵਰੀ ੧੯੬੪**

**ਜੀਵਨ ਨਗਰ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਅਤੇ ਮਹਾਰਾਜ ਬੀਰ ਸਿੰਘ ਜੀ ੯ ਦਸੰਬਰ ੧੯੬੩ ਦੇ ਅਫਰੀਕਾ ਗਏ ਹੋਏ ਹਨ।

ਸਤਿਗੁਰੂ ਜੀ ੨੧ ਦਸੰਬਰ ਨੂੰ ਭਾਰਤ ਆ ਗਏ ਅਤੇ ੨੯ ਦਸੰਬਰ ੧੯੬੩ ਤਕ ਏਥੇ ਹੀ ਰਹੇ। ਫੇਰ ਅਫਰੀਕਾ ਨੂੰ ਚਲੇ ਗਏ। ਇਸ ਵਾਰ ਇਹ ਸਫਰ ਉਨ੍ਹਾਂ ਬਿਨਾਂ ਕਿਸੇ ਸੇਵਕ ਤੋਂ, ਇਕੱਲਿਆਂ ਹੀ ਕੀਤਾ।

**੫ ਜਨਵਰੀ ੧੯੬੪**

**ਜੀਵਨ ਨਗਰ**

ਅੱਜ ਮੌਸਮ ਬੜਾ ਠੰਢਾ ਰਿਹਾ। ਪਰ ਪੰਚਾਇਤ ਚੋਣਾਂ ਕਾਰਨ ਮਾਹੌਲ ਵਿਚ ਗਰਮੀ ਆ ਗਈ। ਅਸਮਾਨ ਸਾਰਾ ਦਿਨ ਬਰਸਾਤੀ ਜਿਹਾ ਰਿਹਾ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਇਛਾ ਸੀ ਕਿ ਸਾਡੇ ਹਲਕੇ ਵਿਚ ਚੋਣ ਨਾ ਹੋ ਕੇ

ਮੈਂਬਰ ਤੇ ਸਰਪੰਚ ਸਰਬਸੰਮਤੀ ਨਾਲ ਲਏ ਜਾਣ। ਅਤੇ ਜਦੋਂ ਚੋਣਾਂ ਹੋਈਆਂ, ਬਈ ਪਿੰਡਾਂ ਦੇ ਨਾਮਧਾਰੀਆਂ ਨੇ, ਪੰਚਾਇਤ ਚੋਣ ਕਮੇਟੀਆਂ ਦੇ ਤਜਵੀਜ਼ ਕੀਤੇ ਬੰਦੇ ਹੀ ਪਰਵਾਨ ਚਾੜ੍ਹੇ।

—ਰਾਣੀਆਂ ਵਿਚ ਕਮੇਟੀ-ਤਜਵੀਜ਼ ਕੀਤੇ ਸਰਪੰਚ ਨੂੰ ਹਾਰ ਹੋਈ। ਨਾਮਧਾਰੀ ਉਸਨੂੰ ਪਸੰਦ ਨਹੀਂ ਸਨ ਕਰਦੇ।

—ਨਕੋੜੇ ਦੀ ਪੰਚਾਇਤ ਪਹਿਲਾਂ ਮਿਥੇ ਅਨੁਸਾਰ, ਬਿਨਾ ਕਿਸੇ ਥਿੜਕ ਥਿੜਕਾਉ ਤੋਂ ਸਫਲ ਹੋਈ।

—ਕਰੀਵਾਲਾ ਵਿਚ ਥਿੜਕਾਉ ਜਾਰੀ ਸੀ, ਪਰ ਸੰਤ ਨਗਰੀਆਂ ਨੇ ਪੰਚਾਇਤ ਕਮੇਟੀ ਦੀ ਇਛਾ ਅਨੁਸਾਰ ਬਿਨਾ ਚੋਣ ਤੋਂ ਪੰਚਾਇਤ ਬਣਵਾ ਲਈ। ਪੰਚਾਇਤ ਕਮੇਟੀ ਨੇ ਏਥੇ ਇਕ ਹਰੀਜਨ ਨੂੰ ਸਰਪੰਚ ਥਾਪਿਆ।

—ਦਮਦਮੇ ਵਿਚ ਚੋਣ ਭਾਵੇਂ ਹੋ ਗਈ ਪਰ ਸਫਲ ਪੰਚਾਇਤ ਕਮੇਟੀ ਦੇ ਬੰਦੇ ਹੀ ਹੋਏ।

—ਕਰੀਵਾਲਾ ਦੀ ਪੰਚਾਇਤ ਦੀ ਚੋਣ ੯ ਜਨਵਰੀ ੧੯੬੦ ਨੂੰ ਹੋਵੇਗੀ।

—ਜੀਵਨ ਨਗਰ ਦੀ ਪੰਚਾਇਤ ਵੀ, ਜੀਵਨ ਨਗਰ ਵਾਲਿਆਂ ਦੇ ਤਿਆਗ ਨਾਲ ਚੋਣ ਤੋਂ ਬਿਨਾਂ ਸਫਲ ਹੋ ਗਈ।

**੧੦ ਜਨਵਰੀ ੧੯੬੪**

**ਸਾਹਿਤ ਸਭਾ ਦੀ ਚੋਣ**

ਰਾਤੀਂ ਸੰਤ ਨਗਰ ਵਿਚ ਨਾਮਧਾਰੀ ਸਾਹਿਤ ਸਭਾ ਦੀ ਚੋਣ ਹੋਈ। ਇਸ ਵਿਚ ਸਰਬ ਸੰਮਤੀ ਨਾਲ ਮਾਸਟਰ ਅਮਰੀਕ ਸਿੰਘ (ਅੰਮ੍ਰਿਤਸਰ ਕਲਾਂ) ਪ੍ਰਧਾਨ, ਸ੍ਰੀ ਗੁਰਭਜਨ ਸਿੰਘ ਸਕਤਰ ਅਤੇ ਸ੍ਰੀ ਕੇਹਰ ਸਿੰਘ ਹਮਰਾਹੀ ਖਜ਼ਾਨਚੀ ਚੁਣੇ ਗਏ। ਉਪ ਪ੍ਰਧਾਨ ਡਾਕਟਰ ਨਿਰੰਜਨ ਸਿੰਘ, ਸਹਾਇਕ ਸਕਤਰ ਸ੍ਰੀ ਸੰਤੋਖ ਸਿੰਘ ਸਾਜਨ ਬਣਾਏ ਗਏ। ਸ੍ਰੀ ਬਲਬੀਰ ਸਿੰਘ ਵਿਲੋਂ ਅਤੇ ਸ੍ਰੀ ਗੁਰਬਖਸ ਸਿੰਘ ਰਾਮਪੁਰੀ ਮੈਂਬਰ ਐਗਜ਼ੈਕਟਿਵ ਕਮੇਟੀ ਬਣੇ। ਖਜੂਰ ਪਾਰਟੀ ਹੋਈ।

ਬਸੰਤ ਅਤੇ ਹੋਲੇ ਦੇ ਕਵੀ ਦਰਬਾਰਾਂ ਲਈ ਸਮੱਸਿਆਵਾਂ ਰਖੀਆਂ ਗਈਆਂ। ਅੱਜ ਦਾ ਲਿਖਿਆ ਮੇਰਾ ਲੇਖ ਸੁਣਕੇ ਸਲਾਹਿਆ ਗਿਆ, ੧੧-੩੦ ਵਜੇ ਰਾਤੀਂ ਮੀਟਿੰਗ ਖਤਮ ਹੋਈ।

**੨੩ ਜਨਵਰੀ ੧੯੬੪**

ਸੰਤ ਤਰਲੋਕ ਸਿੰਘ ਔਲਨਾਬਾਦੀ ਪੱਕੀ ਕਰ ਗਏ ਹਨ ਕਿ ਮੈਂ ਜ਼ਰੂਰ ਹੀ ਅੱਜ ਸ਼ਾਮੀ ਉਨ੍ਹਾਂ ਦੇ ਘਰ ਔਲਨਾਬਾਦ ਕਵੀ ਦਰਬਾਰ ਸਮੇਂ ਆਵਾਂ।

ਪਤਾ ਲਗਾ ਹੈ ਕਿ ਸਤਿਗੁਰੂ ਜੀ ਕਲ੍ਹ ਦੇ ਦਿੱਲੀਓਂ ਭੈਣੀ ਸਾਹਿਬ ਪਹੁੰਚ ਗਏ ਹਨ। ਏਧਰ ਮਹਾਰਾਜ ਬੀਰ ਸਿੰਘ ਜੀ ਨੇ ਸਰਸੇ ਜੀਪ ਮੰਗਾ ਘੱਲੀ ਹੈ, ਅਜ ਜੀਵਨ ਨਗਰ ਆਉਣ ਲਈ।

ਮਹਾਰਾਜ ਬੀਰ ਸਿੰਘ ਜੀ ਜਲਦੀ ਹੀ ਆ ਗਏ। ਮਿਲੇ। ਉਹਨਾਂ ਅਫਰੀਕਾ ਵਿਚ ਜੋਮੋ ਕਨਿਆਟਾ ਨਾਲ ਖਿਚੀਆਂ ਗਈਆਂ ਫੋਟੋ ਵਿਖਾ ਕੇ ਓਥੋਂ ਦੀਆਂ ਕੁਝ ਗੱਲਾਂ ਸੁਣਾਈਆਂ।

**ਔਲਨਾਬਾਦ ਕਵੀ ਦਰਬਾਰ**

ਰਾਤੀਂ ਨਾਮਧਾਰੀ ਸਾਹਿਤ ਸਭਾ ਦੇ ਕਵੀ ਜਨ ਔਲਨਾਬਾਦ ਚਲੇ ਗਏ। ਇਸ ਕਵੀ ਦਰਬਾਰ ਦਾ ਉਦਮ ਸੰਤ ਤਰਲੋਕ ਸਿੰਘ ਵਲੋਂ ਹੋ ਰਿਹਾ ਸੀ। ਪਰ ਉਸਦੀ ਬਰਾਦਰੀ ਰੁੱਸੀ ਹੋਈ ਸੀ। ਸੰਤ ਤਰਲੋਕ ਚੰਗੇ ਧਨੀ ਮਾਨੀ ਆਦਮੀ ਹਨ। ਮਿਹਨਤੀ ਹਨ, ਉਦਾਰ ਹਨ—ਹਰ ਕਵੀ ਦਰਬਾਰ ਤੇ ਹਰੇਕ ਕਵੀ ਨੂੰ ੨ ਤੋਂ ੫ ਰੁਪੈ ਤਕ ਹੌਸਲਾ ਅਫਜ਼ਾਈ ਕਰਦੇ ਹਨ। ਚੱਕੀ, ਚੇਲ-ਚੱਕੀ

ਤੇ ਹੋਰ ਮਸ਼ੀਨਾਂ ਚਲਦੀਆਂ ਹਨ ਇਨ੍ਹਾਂ ਦੀਆਂ। ਨਵੀਂ ਪੱਕੀ ਮਕਾਨ ਉਸਾਰੀ ਕੁਝ ਹੁਣੇ ਹੀ ਮੁਕੰਮਲ ਕੀਤੀ ਹੈ। ਉਨ੍ਹਾਂ ਦਾ ਭਾਈਚਾਰਾ ਉਨ੍ਹਾਂ ਦੀ ਉਦਾਰਤਾ ਕਰਕੇ ਹੀ ਨਫਰਤ ਕਰਦਾ ਹੈ। ਉਨ੍ਹਾਂ ਨੂੰ ਘਰ ਸਮਾਗਮ ਨਹੀਂ ਕਰਨ ਦਿੰਦਾ। ਜੇ, ਕਰ ਬਹਿਣ ਤਾਂ ਉਨ੍ਹਾਂ ਦੇ ਘਰ ਨਹੀਂ ਜਾਂਦੇ।

ਅੱਜ ਕਵੀ ਦਰਬਾਰ ਸਮੇਂ ਮੈਂ ਹੀ ਸਕੱਤਰ ਸਾਂ। ਰਾਤੀਂ ਕਵੀ ਦਰਬਾਰ ਸ਼ਾਨ ਨਾਲ ਹੋਇਆ।

**੨੪ ਜਨਵਰੀ ੧੯੬੪**

**ਜੀਵਨ ਨਗਰ**

ਸਤਿਗੁਰੂ ਜੀ ਰਾਤੀਂ ੯ ਵਜੇ ਦੇ ਕਰੀਬ ਜੀਵਨ ਨਗਰ ਪਹੁੰਚ ਗਏ ਹਨ। ਅਸੀਂ ਐਲਨਾਬਾਦ ਤੋਂ ੧੧ ਵਜੇ ਜੀਵਨ ਨਗਰ ਪਹੁੰਚੇ। ਸਤਿਗੁਰੂ ਜੀ ਦੇ ਦਰਸ਼ਨ ੨-੦੦ ਵਜੇ ਹੀ ਹੋ ਸਕੇ। ਬੜੇ ਪਿਆਰ ਨਾਲ ਆਪ ਨੇ ਨਿਵਾਜਿਆ। ਲਉਢੇ ਪਹਿਰ ਫੇਰ ਮਿਲੇ ਤਾਂ 'ਨਵਾਂ ਹਿੰਦੁਸਤਾਨ' (ਨਾਮਧਾਰੀ ਰੋਜ਼ਾਨਾ ਅਖਬਾਰ) ਬਾਰੇ ਕੁਝ ਗੱਲਾਂਬਾਤਾਂ ਹੋਈਆਂ। ਬਹੁਤ ਸਾਰਾ ਦਿਲ ਪਰਚਾਵਾ ਵੀ ਹੋਇਆ। ਸਤਿਗੁਰੂ ਜੀ ਨੇ ਬਾਅਦ ਵਿਚ ਮੈਨੂੰ ਕੁਛ ਅਮਰੂਦ ਖਾਣ ਨੂੰ ਦਿਤੇ, ਇਹ ਕਹਿ ਕੇ, ਜੋ ਮੈਨੂੰ ਸੁਆਦ ਨਾ ਲਗਣ ਮੈਂ ਕਵੀ ਜੀ ਨੂੰ ਦੇ ਦਿੰਦਾ ਹਾਂ। ਮੈਂ ਉੱਤਰ ਵਿਚ ਕਿਹਾ, ਤੁਸੀਂ ਮੈਨੂੰ ਮਾਣ ਦਿੰਦੇ ਹੋ ਕਿ ਮੈਂ ਵੀ ਉਨ੍ਹਾਂ ਨੂੰ ਚੱਖ ਵੇਖਾਂ ਜਿਨ੍ਹਾਂ ਦਾ ਸੁਆਦ ਤੁਸਾਂ ਮਾਣਿਆ ਹੈ।

ਮਹਾਰਾਜ ਬੀਰ ਸਿੰਘ ਜੀ ਅੱਜ ਸ਼ਾਮੀਂ ਦਿੱਲੀ ਨੂੰ ਚਲੇ ਗਏ।

**੨੫ ਜਨਵਰੀ ੧੯੬੪**

**ਜੀਵਨ ਨਗਰ**

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਆਪਣੀ ਨਵੀਨ ਕਾਰ ਪਾਸ ਖਲੋਤਿਆਂ ਆਪਣੇ ਇਕ ਪੱਤਰ ਤੇ ਆਪ ਐਡਰੇਸ ਲਿਖ ਅਤੇ ਗੂੰਦ ਨਾਲ ਬੰਦ ਕਰਦਿਆਂ ਮੇਰੇ ਨਾਲ ਆਪਣੇ ਲਿਹਾਜ਼ ਦਾ ਇਜ਼ਹਾਰ ਇੰਜ ਆਖ ਕੇ ਕੀਤਾ : ਮੈਂ ਕਵੀ ਜੀ ਨੂੰ ਘੱਟ ਤੋਂ ਘੱਟ ਖੇਚਲ ਦੇਣੀ ਚਾਹੁੰਦਾ ਹਾਂ।

**੨੬ ਜਨਵਰੀ ੧੯੬੪**

**ਜੀਵਨ ਨਗਰ**

ਸਤਿਗੁਰੂ ਜੀ ਨੇ ੧੨ ਪੰਚਾਇਤਾਂ ਦੇ ਪੰਚਾਂ ਅਤੇ ਸਰਪੰਚਾਂ ਨੂੰ ਮੈਨੂੰ ਮੇਰੇ ਆਪਣੇ ਦਸਤਖਤਾਂ ਨਾਲ ਚਿੱਠੀਆਂ ਭੇਜਣ ਲਈ ਕਿਹਾ। ਜਿਨ੍ਹਾਂ ਅਨੁਸਾਰ ਉਹਨਾਂ ੨੯ ਜਨਵਰੀ ਠੀਕ ੧੦ ਵਜੇ ਕੋਠੀ ਜੀਵਨ ਨਗਰ ਪਹੁੰਚਣਾ ਸੀ। ਇਸ ਦਿਨ ਇਕ ਜ਼ਰੂਰੀ ਮੀਟਿੰਗ ਸੀ। ਮੈਂ ਇਸ ਆਗਿਆ ਦਾ ਖੁਸ਼ੀ ਪਾਲਨ ਕੀਤਾ।

ਸਤਿਗੁਰੂ ਜੀ ਨੇ ਮੈਨੂੰ ਲਉਢੇ ਪਹਿਰ ਜੋਮੋ ਕਨਿਆਟਾ (ਪ੍ਰੈਜ਼ੀਡੈਂਟ ਕੀਨੀਆ, ਅਫਰੀਕਾ) ਵਲੋਂ ਆਪ ਦੀ ਪ੍ਰਸ਼ੰਸਾ ਵਿਚ ਲਿਖਿਆ ਪੱਤਰ ਪੜ੍ਹਾਇਆ ਤੇ ਫਿਰ ਸ: ਅਵਤਾਰ ਸਿੰਘ ਕਰੀਵਾਲਾ ਨੂੰ ਦਿੰਦਿਆਂ ਮੈਨੂੰ ਸੰਕੇਤ ਕੀਤਾ : ਘਰੇ ਮੰਗ ਲਓ, ਸਾਡੇ ਪਿਛੇ ਆਉਣ ਦੀ ਲੋੜ ਨਹੀਂ।

ਸ੍ਰੀ ਸੂਰਜ ਭਾਨ ਸ਼ਰਮਾ ਅਤੇ ਹੰਸ ਰਾਜ ਸ਼ਰਮਾ ਆਦਿ ਜੀਵਨ ਨਗਰ ਆ ਕੇ ਸਤਿਗੁਰੂ ਜੀ ਨੂੰ ਮਿਲੇ।

ਪੁਲਿਸ ਦਾ ਨਵਾਂ ਥਾਣੇਦਾਰ ਸਰਸਿਓਂ ਬਦਲ ਕੇ ਇਥੇ ਆਇਆ ਹੈ, ਇਸ ਨੇ ਵੀ ਆਕੇ ਸਤਿਗੁਰਾਂ ਦੇ ਦਰਸ਼ਨ ਕੀਤੇ। ਇਹ ਸਿਖ ਸਰਦਾਰ ਹੈ।

ਰਾਤੀਂ ਨਰਿੰਦਰ ਸਿੰਘ ਬਾਜਵਾ ਪਟਿਆਲਿਓਂ ਆਇਆ : ਅਖੇ ਮੈਨੂੰ ਸਤਿਗੁਰਾਂ ਬੁਲਾ ਘਲਿਆ ਹੈ। ਪਰ ਹੁਣ ਕੱਲ੍ਹ ਮਿਲਣ ਲਈ ਆਗਿਆ ਕੀਤੀ ਹੈ।

**੨੭ ਜਨਵਰੀ ੧੯੬੪**
**ਜੀਵਨ ਨਗਰ**

ਸਤਿਗੁਰੂ ਜੀ ਸਵੇਰ ਦੇ ਹਿਸਾਰ ਗਏ ਹੋਏ ਹਨ, ਉਥੇ ਸ੍ਰ: ਅਜਮੇਰ ਸਿੰਘ ਮਨਿਸਟਰ ਨੇ ਆਉਣਾ ਸੀ। ਉਸ ਨਾਲ ਕੁਝ ਜਰੂਰੀ ਕੰਮ ਸਨ। ਸ਼ਾਮ ਦੇ ੬ ਵਜ ਗਏ ਹਨ ਪਰ ਅਜੇ ਤਕ ਵਾਪਸ ਨਹੀਂ ਪਰਤੇ।

ਮੈਨੂੰ ਕਲ ਸਤਿਗੁਰਾਂ ਆਗਿਆ ਕੀਤੀ ਕਿ ਮੈਂ (ਕਲੀ) ੨੯-੧-੬੪ ਨੂੰ ਦਿੱਲੀ ਵਿਚ ਅਰੰਭ ਹੋ ਰਹੀ 'ਦੇਸ਼ ਕੀ ਪੁਕਾਰ' ਪਰਦਰਸ਼ਨੀ ਨੂੰ ਅਮਰ ਭਾਰਤੀ ਤੇ ਸੰਤ ਮੰਗਲ ਸਿੰਘ ਲਾਇਲਪੁਰੀ ਨਾਲ ਜਾ ਕੇ ਦੇਖਾਂ। ਸੋ ਮੈਂ ਅੱਜ ਤਿਆਰ ਹਾਂ। ਬਾਕੀ ਦਿਨ ਮੇਰੇ ਸਫਰ ਜਾਂ ਦਿੱਲੀ ਵਿਚ ਬੀਤਣਗੇ। ਹੋ ਸਕਦਾ ਹੈ ਮੈਂ ੨ ਫਰਵਰੀ ੬੪ ਤਕ ਹੀ ਵਾਪਸ ਮੁੜਾਂ ਕਿਉਂਕਿ ਦਿੱਲੀ ਵਿਚ ਬਸੰਤ ਦਾ ਮੇਲਾ ਵੀ ਹੈ।

**੨੮ ਜਨਵਰੀ ੧੯੬੪**

**ਹਾਦਸਾ**

ਮੈਂ ਦਿੱਲੀ ਪਹੁੰਚਣ ਲਈ ਅੱਜ ਤੁਰਿਆ।

ਸਤਿਗੁਰੂ ਜੀ ਕੱਲ੍ਹ ਜਦੋਂ ਹਿਸਾਰੋਂ ਪਰਤ ਰਹੇ ਸਨ ਤਾਂ ਉਨ੍ਹਾਂ ਦੀ ੬੨ ਮਾਡਲ ਦੀ ਸਿਵਰਲੇਟ ਨਾਲ ਇਕ ਸਾਈਕਲ ਸਵਾਰ ਦੀ ਟੱਕਰ ਹੋ ਗਈ। ਕਾਰ ਸਤਿਗੁਰੂ ਜੀ ਖੁਦ ਡਰਾਈਵ ਕਰ ਰਹੇ ਸਨ। ਸਾਈਕਲ ਵਾਲੇ ਨੂੰ ਬਚਾਣ ਦੀ ਬੜੀ ਕੋਸ਼ਸ਼ ਕੀਤੀ ਗਈ, ਪਰ ਉਹ ਰੌਂਗ ਸਾਈਡ ਕਰਕੇ ਅੱਗੇ ਹੀ ਅੱਗੇ ਰਹਿਕੇ ਅਚਾਨਕ ਮੋਟਰ ਨਾਲ ਟਕਰਾ ਗਿਆ। ਐਨ ਸਮੇਂ ਸਿਰ ਜ਼ਬਰਦਸਤ ਬਰੇਕ ਲਗਾਣ ਨਾਲ ਉਹ ਆਪ ਤਾਂ ਬਚ ਗਿਆ ਪਰ ਉਸ ਦਾ ਸਾਈਕਲ ਬੋਨਟ ਤੇ ਵੱਜ ਸਾਹਮਣੇ ਸ਼ੀਸ਼ੇ ਤੇ ਜਾ ਟਕਰਾਇਆ। ਸ਼ੀਸ਼ਾ ਇਕ ਪਾਸਿਓਂ ਤਰੇੜਿਆ ਗਿਆ। ਸ੍ਰ: ਅਵਤਾਰ ਸਿੰਘ ਕਰੀਵਾਲਾ ਆਪ ਜੀ ਦੇ ਨਾਲ ਸੀ।

**ਦਿੱਲੀ**

ਮੈਂ ਆਪਣੇ ਲੜਕੇ ਮਨਧੀਰ ਸਿੰਘ ਨੂੰ ਸਰਸੇ ਮਿਲਕੇ ੧ ਵਜੇ ਦੀ ਬੱਸ ਲੈ ਕੇ ਰਾਤੀਂ ੮ ਵਜੇ ਦਿੱਲੀ ਸੰਤ ਮੰਗਲ ਸਿੰਘ ਜੀ ਘਰ ਜਨਤਾ ਕਾਲੋਨੀ ਵਿਖੇ ਪਹੁੰਚ ਗਿਆ। ਸੰਤ ਮੰਗਲ ਸਿੰਘ ਲਾਇਲਪੁਰੀ ਡਾਢੀ ਕਮਜ਼ੋਰ ਹਾਲਤ ਵਿਚ ਬਿਸਤਰੇ 'ਚ ਪਏ ਸਨ। ਉਹਨਾਂ ਨੂੰ 'ਨਵਾਂ ਹਿੰਦੁਸਤਾਨ' ਨੇ ਖਾ ਛੱਡਿਆ ਹੈ। ਉਹਨਾਂ ਦਾ ਇਸ ਨਾਲ ਅਸਲੀ ਮੋਹ ਹੈ। ਭਾਵੇਂ ਉਹ ਇਨ੍ਹਾਂ ਦੀ ਮਾਲਕੀ ਤੋਂ ਨਿਕਲ ਗਿਆ ਹੈ ਫਿਰ ਵੀ ਇਹ ਉਸੇ ਦੀ ਚਿੰਤਾ ਕਰਦੇ ਰਹਿੰਦੇ ਹਨ। ਦੂਜੇ ਇਹਨਾਂ ਦੇ ਪ੍ਰੈਸ ਦਾ ਵੀ ਗੰਭੀਰ ਮਸਲਾ ਹੈ। ਜੇ ਉਹ ਧਰਮਸਾਲਾ ਪਹਾੜਗੰਜ ਤੋਂ ਚੁਕ ਲਿਆਉਣ ਤਾਂ ਮਾਰਕਿਟ ਤੋਂ ਦੂਰ ਹੋ ਜਾਂਦਾ ਹੈ, ਉਥੇ ਦਿਲੀ ਕਮੇਟੀ ਵਾਲੇ ਨਹੀਂ ਰਹਿਣ ਦਿੰਦੇ। ਸੰਤਾਂ ਨੂੰ ਮੈਨੂੰ ਮਿਲ ਕੇ ਬੜਾ ਚਾਅ ਚੜ੍ਹਿਆ।

**੨੯ ਜਨਵਰੀ ੧੯੬੪**
**ਦਿੱਲੀ**

ਅਮਰ ਭਾਰਤੀ ਜੀ ਵੀ ੧੧ ਬਾਲੀ ਨਗਰ ਆ ਕੇ ਮਿਲੇ, ਜਿਥੇ ਸੰਤ ਮੰਗਲ ਸਿੰਘ ਜੀ ਦੀ ਪਤਨੀ ਅਤੇ ਬੱਚੇ ਰਹਿੰਦੇ ਹਨ। ਸੰਤ ਜੀ ਅਤੇ ਭਾਰਤੀ ਜੀ ਨੂੰ ਮੈਂ ਆਪਣੀ ਰਚਨਾ "ਗੁਲਾਬ ਦਾ ਫੁੱਲ" ਅਤੇ "ਅਸਲੀ ਦੋਸ਼ੀ" ਸੰਤ ਸੁੰਦਰ ਸਿੰਘ ਭੂਰੀ ਵਾਲੇ ਮਾਨਾਵਾਲੀਏ ਹੁਰਾਂ ਤੇ ਲਿਖੀ ਕਹਾਣੀ ਸੁਣਾਈ। ਦੋਹਾਂ ਨੇ ਹੀ ਮੇਰੀਆਂ ਲਿਖਤਾਂ ਨੂੰ ਪਸੰਦ ਕੀਤਾ ਅਤੇ ਭਾਰਤੀ ਜੀ ਨੇ "ਚਕਰਦੂਤ" (ਹਫਤੇ ਵਾਰ) ਲਈ ਮੇਰੀਆਂ ਲਿਖਤਾਂ ਮੰਗੀਆਂ।

ਭਾਰਤੀ ਜੀ ਨੇ ''ਨਵਾਂ ਹਿੰਦੁਸਤਾਨ'' ਦੀ ਥਾਂ ਤੇ ਆਪਣੀ ਵਲੋਂ 'ਚਕਰਦੂਤ' ਜਾਰੀ ਕੀਤਾ ਹੈ ਪਰ ਇਹ ਅਖਬਾਰ ਵੀ ਸਤਿਗੁਰੂ ਜੀ ਦੀ ਕਿਰਪਾ ਦਾ ਪਾਤਰ ਹੈ। ਆਰਥਿਕ ਮਦਦ ਇਹ ਨਹੀਂ ਚਾਹੁੰਦੇ, ਪਿਆਰ ਜ਼ਰੂਰ ਮੰਗਦੇ ਹਨ।

'ਨਵਾਂ ਹਿੰਦੁਸਤਾਨ' ਦੇ ਦਫਤਰੋਂ ਹੋ ਕੇ ਰਾਤ ਭਾਰਤੀ ਜੀ ਪਾਸ ਰਿਹਾ।

ਮੈਂ ੨੯ ਜਨਵਰੀ ਦੀ ਜਿਸ ਚਿੱਤਰ ਪਰਦਰਸ਼ਨੀ ਲਈ ਆਇਆ ਸਾਂ ਉਹ ਲਗੀ ਹੀ ਨਹੀਂ—ਅਗਾਂਹ ਇਕ ਮਾਰਚ ਤੇ ਜਾ ਪਈ ਹੈ।

**੩੦ ਜਨਵਰੀ ੧੯੬੪**
**ਦਿੱਲੀ**

ਮੇਰਾ ਤੇ ਭਾਰਤੀ ਜੀ ਦਾ ਇਕਠਿਆਂ ਫਿਰਦਿਆਂ ਹੀ ਦਿਨ ਲੰਘਿਆ। ਇਸ ਦਿਨ ਅਸੀਂ ਸ: ਹਰਬੰਸ ਸਿੰਘ ਨੂਰ ਨੂੰ ਉਹਨਾਂ ਦੇ ਦਫਤਰ ਅਮਰੀਕੀ ਇਨਫਰਮੇਸ਼ਨ ਆਫਸ ਵਿਚ ਜਾਕੇ ਮਿਲੇ। ਉਹ ਵੀ ਬੜੀ ਚਾਹ ਨਾਲ ਪੇਸ਼ ਆਏ।

ਰਾਤੀਂ ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਆ ਗਏ। ਮੇਰੇ ਮਿੱਤਰ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਦੀ ਕੋਠੀ ਵਿਖੇ ਠਹਿਰੇ। ਸਤਿਗੁਰੂ ਜੀ ਨੇ 'ਨਵਾਂ ਹਿੰਦੁਸਤਾਨ' ਬਾਰੇ ਅਮਰ ਭਾਰਤੀ, ਮਨਧੀਰ ਅਤੇ ਡਾ: ਧਿਆਨ ਸਿੰਘ ਨੂੰ ਸੁਣਿਆ। ਡਾ: ਧਿਆਨ ਸਿੰਘ ਨੇ ੫-੭ ਗੱਲਾਂ, ਉਚੇਚੇ ਫੈਸਲੇ ਲਈ ਸਤਿਗੁਰੂ ਜੀ ਨਾਲ ਕਰਨੀਆਂ ਸਨ। ਗੱਲਾ ਜੋ ਸਤਿਗੁਰੂ ਜੀ ਨਾਲ ਹੋਈਆਂ ਆਪ ਜੀ ਦੀ ਟਿੱਪਣੀ ਜਾਂ ਫੈਸਲੇ ਨਾਲ :

੧. 'ਨਵਾਂ ਹਿੰਦੁਸਤਾਨ ਦੇ ੧੦ ਸਾਲਾ ਗਾਹਕਾਂ ਨੂੰ ਕੌਣ ਅਖਬਾਰ ਦਾ ਖਰਚਾ ਕਰਕੇ, ਹੁਣ ਮੁਫਤ ਪਰਚਾ ਭੇਜੇ, ਜਦੋਂ ਕਿ ਸੰਤ ਮੰਗਲ ਸਿੰਘ ਗਾਹਕਾਂ ਵਲੋਂ ਆਈ ਰਕਮ ਖਰਚ ਕਰ ਚੁਕੇ ਹਨ ?
ਫੈਸਲਾ : ਹੁਣ ਮੰਗਲ ਸਿੰਘ ਹੁਰੀਂ ਇਹਦੇ ਜ਼ਿਮੇਵਾਰ ਨਹੀਂ। ਅਸੀਂ ਉਹਨਾਂ ਤੋਂ ਅਖਬਾਰ ਲੈ ਲਿਆ ਹੈ।

੨. ਮੰਗਲ ਸਿੰਘ ਹੁਰੀਂ ਸਾਡੇ ਅਖਬਾਰ ਦੇ 'ਕੰਪੋਜ਼ਿੰਗ ਤੇ ਛਾਪਣ ਵਿਚ ਦੇਰ ਲਗਾ ਦਿੰਦੇ ਹਨ ? ਫੈਸਲਾ : ਤੁਸੀਂ ਆਪਣਾ ਟਾਈਪ ਤੇ ਮਸ਼ੀਨ ਹੋਰ ਖਰੀਦ ਲਓ। ਡਾਕਟਰ ਧਿਆਨ ਸਿੰਘ ਨੇ ੫੦੦੦ ਇਸ ਕੰਮ ਲਈ ਮੰਗੇ ਜੁ ਤੁਰੰਤ ਪਰਵਾਨ ਕੀਤੇ ਗਏ।

੩. ੧ ਤੋਂ ੧੯ ਨਵੰਬਰ ੬੩ ਤਕ ਦੀਆਂ ਤਨਖਾਹਾਂ ਦਾ ਖਰਚ ਕੌਣ ਬਰਦਾਸ਼ਤ ਕਰੇ ਜਦੋਂ ਕਿ ਹੁਣ, ਤੇ ਫੇਰ ਸਤਿਗੁਰਾਂ ਦੇ ਅਫਰੀਕਾ ਦੌਰੇ ਤੋਂ ਬਾਅਦ ਤਕ ਵੀ ਮੰਗਲ ਸਿੰਘ ਹੁਰੀਂ 'ਨਵਾਂ ਹਿੰਦੁਸਤਾਨ' ਚਲਾਂਦੇ ਰਹੇ ?
ਫੈਸਲਾ : ਕਿਉਂਕਿ ਮੰਗਲ ਸਿੰਘ ਹੁਰਾਂ ਪਾਸ ਦੇਣ ਲੈਣ ਨੂੰ ਹੋਰ ਕੁਝ ਨਹੀਂ, ਇਸ ਲਈ ਇਹ ਖਰਚ ਵੀ ਨਵੇਂ ਪ੍ਰਬੰਧ ਨੂੰ ਉਠਾਣਾ ਪਵੇਗਾ।

੪. ਬੈਂਕ ਬਾਰੇ ਗੱਲਬਾਤ ਅਗੇ ਤੇ ਪਾ ਦਿਤੀ ਗਈ। ਇਸ ਵਿਚ ਕੁਝ ਰਕਮ ਮੰਗਲ ਸਿੰਘ ਹੁਰਾਂ ਦੀ ਹੈ। ਪਰ ਡਾ: ਜੀ ਬੈਂਕ ਵਾਲਿਆਂ ਨੂੰ ਲਿਖ ਕੇ ਦੇ ਆਏ ਹਨ ਕਿ ਜਦ ਤਕ ਦੁਹਾਂ ਧਿਰਾਂ ਦਾ ਫੈਸਲਾ ਨ ਹੋ ਜਾਵੇ ਮੰਗਲ ਸਿੰਘ ਨੂੰ ਰਕਮ ਨਾ ਦਿਤੀ ਜਾਵੇ।

ਗੱਲਬਾਤ ਦੇ ਦੌਰਾਨ ਸਤਿਗੁਰੂ ਜੀ ਪਾਸ ਡਾ: ਧਿਆਨ ਸਿੰਘ ਤੋਂ ਛੁੱਟ ਮਹਾਰਾਜ ਬੀਰ ਸਿੰਘ ਜੀ, ਸੂ: ਅਵਤਾਰ ਸਿੰਘ ਝੱਬਰ (ਕਰੀਵਾਲਾ), ਸੂ: ਹਰੀ ਸਿੰਘ ਵੜਾਣੀਆਂ (ਕਰੀਵਾਲਾ) ਤੇ ਪ੍ਰੀਤਮ ਸਿੰਘ ਕਵੀ ਸਨ। ਧਿਰਾਂ ਸਨ : ਭਾਰਤੀ ਜੀ ਤੇ ਐਸ.ਐਨ. ਮਨਧੀਰ ਸਪੁਤਰ ਸੰਤ ਮੰਗਲ ਸਿੰਘ, ਦੂਜੀ ਧਿਰ : ਡਾਕਟਰ ਧਿਆਨ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ।

ਝਗੜਾ ਇਹ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਾਂ 'ਨਵਾਂ ਹਿੰਦੁਸਤਾਨ' ਨੂੰ ਹਰ ਤਰ੍ਹਾਂ ਜਾਰੀ ਰਖਣ ਦੇ ਹੱਕ ਵਿਚ ਹਨ ਜਦੋਂ ਕਿ ਮੌਜੂਦਾ ਦਿੱਲੀ ਕਮੇਟੀ ਵਾਲੇ ਇਸਨੂੰ ਪੰਥਕ ਮਲਕੀਅਤ ਵਿਚ ਲਿਆਕੇ ਬੰਦ ਕਰਨਾ ਚਾਹੁੰਦੇ ਹਨ।

**੩੧ ਜਨਵਰੀ ੧੯੬੪**

**ਦਿੱਲੀ**

'ਨਵਾਂ ਹਿੰਦੁਸਤਾਨ' ਬਾਰੇ ਦੁਬਾਰਾ ਮੀਟਿੰਗ ਦੁਪਹਿਰੇ ਸ਼ੁਰੂ ਹੋਈ ਪਰ ਕਿਸੇ ਫੈਸਲੇ ਤੇ ਨਾ ਅਪੜੀ।

ਡਾ: ਅਮਰ ਭਾਰਤੀ, ਐਸ.ਐਸ. ਮਨਧੀਰ ਅਤੇ ਮੈਂ ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਜੀ ਨਾਲ ਚਿੱਤਰ ਪ੍ਰਦਰਸ਼ਨੀ 'ਦੇਸ ਕੀ ਪੁਕਾਰ' ਦੀ ਪ੍ਰਬੰਧਕਾ ਸ੍ਰੀਮਤੀ ਸੁਭਦਰਾ ਜੋਸ਼ੀ ਦੀ ਕੋਠੀ ਗਏ। ਬਹੁਤ ਸਾਰੀਆਂ ਗੱਲਾਂਬਾਤਾਂ ਤਸਵੀਰਾਂ ਬਾਰੇ ਹੋਈਆਂ। ਸੁਭੱਦਰਾ ਜੀ ਨੇ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਅਗਲੀ ਤਾਰੀਖ ਪ੍ਰਦਰਸ਼ਨੀ ਚਾਲੂ ਕਰਨ ਦੀ ੩ ਮਾਰਚ ੧੯੬੪ ਰੱਖ ਦਿੱਤੀ।

**੧ ਫਰਵਰੀ ੧੯੬੪**

**ਦਿੱਲੀ**

**ਬਸੰਤ ਪੰਚਮੀ**

ਮੈਂ ਸਵੇਰੇ ੭ ਵਜੇ ਦੇ ਕਰੀਬ ਹੀ ਦੀਵਾਨ ਵਿਚ ਪਹੁੰਚ ਸਕਿਆ। ਭਾਰਤੀ ਜੀ ਸ੍ਰੀ ਰਾਜਿੰਦਰ ਵਰਮਾ ਨੈਸ਼ਨਲ ਬ੍ਰਾਡਕਾਸਟਿੰਗ ਕੰਪਨੀ ਨਿਊਯਾਰਕ ਵਾਲਿਆਂ ਵਾਸਤੇ ਨਾਮਧਾਰੀ ਰਸਮਾਂ ਦੀ ਫਿਲਮਕਾਰੀ ਵਿਚ ਸਹਾਇਤਾ ਕਰ ਰਹੇ ਸਨ। ਅਸਾਂ ਦੋਹਾਂ—ਭਾਰਤੀ ਤੇ ਮੈਂ—ਅੱਧੇ ਮਿੰਟ ਦੀ ਐਕਟਿੰਗ ਕੀਤੀ, ਸਤਿਗੁਰੂ ਜੀ ਨੂੰ ਨਮਸਕਾਰ ਕਰਕੇ।

ਸ਼ਾਮ ਦੇ ਦੀਵਾਨ ਵਿਚ ਮੈਂ ਫਿਰ ਪਛੜਕੇ ਪਹੁੰਚਾ। ਮਹਾਰਾਜ ਬੀਰ ਸਿੰਘ ਜੀ ਸਟੇਜ ਸਕੱਤਰੀ ਕਰ ਰਹੇ ਸਨ। ਮੈਂ ਮਾਸਟਰ ਨਿਹਾਲ ਸਿੰਘ ਜੀ ਦੀ ਤਕਰੀਰ ਤੋਂ ਬਾਅਦ ਪਹੁੰਚਾ। ਸ: ਸਰਮੁਖ ਸਿੰਘ 'ਚਮਕ' ਤੋਂ ਪਿਛੋਂ ਮਹਾਰਾਜ ਜੀ ਨੇ ਮੈਨੂੰ ਭਾਸ਼ਨ ਕਰਨ ਲਈ ਆਖਿਆ। ਮੈਂ ਸਤਿਗੁਰੂ ਰਾਮ ਸਿੰਘ ਜੀ ਦੀ ਪੂਰਬੀ ਸਭਿਅਤਾ ਨੂੰ ਕਾਇਮ ਰਖਣ ਦੀ ਭਾਵਨਾ ਤੇ ਬਲ ਦਿਤਾ ਆਪਣੇ ਕਥਨ ਵਿਚ। ਮੈਥੋਂ ਪਿਛੋਂ ਕੇਂਦਰੀ ਮੰਤਰੀ (ਖੇਤੀ ਬਾੜੀ ਤੇ ਖੁਰਾਕ) ਸ: ਸਵਰਨ ਸਿੰਘ ਨੇ ਨਾਮਧਾਰੀ ਤਹਿਰੀਕ ਬਾਰੇ ਚੰਦ ਮਿੰਟ ਲਏ। ਅਤੇ ਸਤਿਗੁਰੂ ਜੀ ਦੇ ਉਪਦੇਸ਼ ਨਾਲ ਸਮਾਪਤ ਹੋਇਆ ਇਹ ਸਾਰਾ ਸਮਾਗਮ ਬਸੰਤ ਪੰਚਮੀ ਨਾਲ ਸੰਬੰਧਤ ਸੀ।

ਰਾਤੀਂ ਮੈਂ ਅਤੇ ਭਾਰਤੀ ਸਤਿਗੁਰੂ ਜੀ ਨਾਲ ਸ: ਗਿਆਨ ਸਿੰਘ ਚੀਫ ਇੰਜਨੀਅਰ ਦੇ ਘਰ ਗਏ ਤਾਂ ਭਾਰਤੀ ਹੁਰਾਂ ਸਤਿਗੁਰਾਂ ਨੂੰ ਦਸਿਆ ਕਿ ਉਹ (ਭਾਰਤੀ ਅਤੇ ਮਨਧੀਰ) ਪ੍ਰੈਸ ਮਸ਼ੀਨਾਂ ਅਤੇ ਟਾਈਪ ਕੇਸ ਆਦਿਕ ਕੱਲ ਐਤਵਾਰ ਹੀ ਬਾਲੀ ਨਗਰ ਲੈ ਆਉਣਾ ਚਾਹੁੰਦੇ ਹਨ। ਸਤਿਗੁਰਾਂ ਇਸ ਬਾਰੇ ਫੇਰ ਆਗਿਆ ਦੇਣ ਲਈ ਕਿਹਾ ਅਤੇ ਅਸੀਂ ਮੰਗਲ ਸਿੰਘ ਜੀ ਕੋਲ ਆ ਗਏ।

ਰਾਤ ਮੈਂ ਭਾਰਤੀ ਜੀ ਕੋਲ ਜਾ ਸੁੱਤਾ ਜਿਥੇ ੧੨ ਵਜੇ ਰਾਤੀਂ ਠੇਕੇਦਾਰ ਪਿਆਰਾ ਸਿੰਘ ਮੱਲੂਵਾਲੀ ਤੇ ਸੰਤ ਮੰਗਲ ਸਿੰਘ ਜੀ ਦੇ ਸਪੁਤਰ ਕਰਤਾਰ ਸਿੰਘ ਨੇ ਆ ਜਗਾਇਆ। ਅਤੇ ਸਵੇਰੇ ਪਹਿਲੀ ਮੋਟਰੇ ਜੀਵਨ ਨਗਰ ਲਈ ਤੁਰਨ ਦਾ ਸਤਿਗੁਰਾਂ ਦਾ ਹੁਕਮ ਸੁਣਾਇਆ ਅਤੇ ਭਾਰਤੀ ਜੀ ਨੂੰ ਸਵੇਰੇ ਪ੍ਰੈਸ ਉਠਾ ਲਿਆਉਣ ਦੀ ਆਗਿਆ ਦੇ ਦਿਤੀ ਗਈ।

**੩ ਫਰਵਰੀ ੧੯੬੪**

**ਜੀਵਨ ਨਗਰ**

ਮੈਂ ਤਾਂ ਕਲ ਜੀਵਨ ਨਗਰ ਪਹੁੰਚ ਹੀ ਗਿਆ ਸਾਂ ਮਹਾਰਾਜ ਬੀਰ ਸਿੰਘ ਜੀ ਅੱਜ ਏਥੇ

ਪਹੁੰਚ ਗਏ । ਇਹਨਾਂ ਨੂੰ ਅੱਜ ਕੱਲ ਦੋ ਮੁਕੱਦਮਿਆਂ ਦਾ ਸਾਹਮਣਾ ਹੈ ।

ਠਾਕਰਾਂ ਵਡਿਆਂ (ਦਲੀਪ ਸਿੰਘ ਜੀ) ਤੇ ਛੋਟਿਆਂ (ਉਦੇ ਸਿੰਘ ਜੀ) ਨੂੰ ਮਾਤਾ ਨਿਕਲੀ ਹੋਈ ਹੈ । ਪਹਿਲਾਂ ਛੋਟੇ ਇਸ ਦੇ ਚੰਗੁਲ ਵਿਚ ਆਏ ੧੦ ਦਿਨਾਂ ਤੋਂ ਨਿਢਾਲ ਹਨ । ਅਜੇ ਵੀ ਅੱਖਾਂ ਨਹੀਂ ਉਘੜੀਆਂ । ਵਡਿਆਂ ਨੂੰ ਥੋੜੀ ਤਕਲੀਫ ਹੋਈ ਹੈ ।

ਡਾਨਸਿੰਗ ਗਰਲ (ਘੋੜੀ) ਦੀ ਇਕ ਬੱਚੀ ਜੁ ੪੦-੫੦ ਹਜ਼ਾਰ ਤਕ ਦੀ ਕੀਮਤ ਵਟਾ ਸਕਦੀ ਸੀ, ਬੰਬਈ ਜਾ ਕੇ ਬਿਮਾਰ ਹੋ, ਮਰ ਗਈ ਹੈ ।

ਮਹਾਰਾਜ ਜੀ ਅੱਜ ਕੱਲ ਕਾਫੀ ਉਦਾਰ ਹਨ । ਉਤੇ ਥੁੜੇ ਲੋਕਾਂ ਨੂੰ ਮਣ-ਮਣ ਦੋ-ਦੋ ਮਣ ਕਣਕ ਦੇਣ ਦੀ ਆਗਿਆ ਦਿਤੀ ਨੇ ।

ਦਸਮ ਅਤੇ ਆਦਿ ਦੇ ਅਖੰਡ ਪਾਠ ਕਰਵਾਣ ਦਾ ਵੀ ਫੈਸਲਾ ਕੀਤਾ ਨੇ ।

**੫ ਫਰਵਰੀ ੧੯੬੪**

**ਜੀਵਨ ਨਗਰ**

ਮੈਂ ਮਹਾਰਾਜ ਬੀਰ ਸਿੰਘ ਜੀ ਪਾਸ ਅੱਜ ਲਉਢੇ ਵੇਲੇ ਗਿਆ ਤਾਂ ਉਹ ਠਾਕਰ ਜੀ ਤੇ ਮਾਧੋ ਜੀ (ਉਦੇ ਸਿੰਘ ਜੀ) ਪਾਸ ਬੈਠੇ ਸਨ । ਉਹ ਕੋਠੀ ਦੇ ਅੰਦਰ ਵਾਰ ਰਹਿੰਦੇ ਹਨ । ਠਾਕਰ ਜੀ ਦੀ ਸਿਹਤ ਤਾਂ ਹੁਣ ਠੀਕ ਹੈ ਪਰ ਮਾਧੋ ਜੀ ਦੀਆਂ ਅੱਖਾਂ ਅਜੇ ਤੱਕ ਨਹੀਂ ਖੁਲ੍ਹੀਆਂ । ਉਂਜ ਮਾਤਾ ਦਾ ਮੱਤਾ ਪੈ ਗਿਆ ਹੈ । ਬੇਬੇ ਜੀ ਨੂੰ ਉਨ੍ਹਾਂ ਪਾਸ ਇਕ ਟੱਕ ਬੈਠਿਆਂ ਸੁਤਿਆਂ ਅੱਜ ੧੫ ਕੁ ਦਿਨ ਹੋ ਗਏ ਹਨ । ਮਾਧੋ ਜੀ ਇਕ ਮਿੰਟ ਵੀ ਲਾਂਭੇ ਨਹੀਂ ਹੋਣ ਦਿੰਦੇ । ਮਹਾਰਾਜ ਜੀ ਘਬਰਾ ਰਹੇ ਹਨ ਕਿ ਕਿਤੇ ਅੱਖਾਂ ਤੇ ਮਾਤਾ ਦਾ ਅਸਰ ਨ ਪੈ ਜਾਵੇ । ਇਸੇ ਲਈ ਅਖੰਡ ਪਾਠ ਚਾਲੂ ਕਰਵਾਏ ਗਏ ਤੇ ਵਰਨੀਆਂ ਸ਼ਹੀਦੀਆਂ ਹੋ ਰਹੀਆਂ ਹਨ ।

**੬ ਫਰਵਰੀ ੧੯੬੪**

ਅੱਜ ਰਾਤੀਂ ਸਤਿਗੁਰੂ ਜੀ ਵੀ ਜੀਵਨ ਨਗਰ ਆ ਗਏ । ਸਵੇਰੇ ਆਸਾ ਦੀ ਵਾਰ ਸਮੇਂ ਇਕ ਪੀਪਾ ਦੇਸੀ ਘਿਉ ਦਾ ਹਵਨ ਕੀਤਾ ਗਿਆ । ਸਤਿਗੁਰੂ ਜੀ ਨੇ ਕੀਰਤਨ ਉਪਰੰਤ ਲੰਮਾ ਸਮਾਂ ਉਪਦੇਸ਼ ਦੀ ਕਿਰਪਾ ਕੀਤੀ । ਉਹਨਾਂ ਜ਼ੋਰ ਦਿਤਾ ਕਿ ਨਾਮਧਾਰੀ ਵਿਆਜ ਨਾ ਲਿਆ ਕਰਨ । ਇਸ ਇਲਾਕੇ ਵਿਚ ਵਿਆਜ ਦਰ ਪ੍ਰਤੀ ਸੈਂਕੜਾ ੫ ਰੁਪੈ ਮਹੀਨਾ ਹੈ । ਤਿੰਨ ਪੀਪੇ ਘਿਉ ਦਾ ਕੜਾਹ ਪ੍ਰਸ਼ਾਦ ਆਈ ਸੰਗਤ ਨੇ ਰੱਜ ਰੱਜ ਛਕਿਆ ।

ਸਤਿਗੁਰੂ ਜੀ ਨੇ ਆਪਣੇ ਭਾਸ਼ਨ ਵਿਚ ਇਹ ਵੀ ਦਸਿਆ ਕਿ ਸਾਧ ਸੰਗਤ ਦੇ ਜ਼ਰਾ ਜਿੰਨੇ ਪੁੰਨ ਕਾਰਜ ਨਾਲ ਸੂਰਜ ਨੂੰ ਬੱਦਲਾਂ ਨੇ ਢਕ ਲਿਆ ਹੈ । ਅਜ ਕਲ ਮੀਂਹ ਨਹੀਂ ਪੈ ਰਿਹਾ, ਫਸਲਾਂ ਦਾ ਬੁਰਾ ਹਾਲ ਹੈ ।

ਸੰਤ ਨਗਰੀਆਂ ਨੇ ਕਲ ਜੱਗ ਕੀਤਾ ਸੀ । ਜੀਵਨ ਨਗਰ ਵਾਲੇ ਅੱਜ ਕਰ ਰਹੇ ਸਨ ।

ਮਾਤਾ ਚੰਦ ਕੌਰ ਜੀ, ਮਹਾਰਾਜ ਜੀ ਦੇ ਲੜਕਿਆਂ ਦੀ ਖਬਰ ਨੂੰ ਭੈਣੀ ਸਾਹਿਬੋਂ, ਲੁਧਿਆਣਾ ਵਾਲੇ ਸ: ਉੱਤਮ ਸਿੰਘ ਦੀ ਕਾਰ ਤੇ ਆਏ ।

**੭ ਫਰਵਰੀ ੧੯੬੪**

**ਜੀਵਨ ਨਗਰ**

ਹਵਨ, ਜੀਵਨ ਨਗਰ ਵਿਚ ਅੱਜ ਵੀ ਹੋਇਆ । ਪੰਜ ਸੇਰ ਘਿਉ ਰੋਜ਼ਾਨਾ ਖਰਚ ਕਰਨ ਦਾ ਮਨਸੂਬਾ ਹੈ ਤਾਂ ਜੁ ਮੀਂਹ ਪੈ ਸਕੇ ।

ਮੈਂ ਅੱਜ 'ਮਰਦਾਨਾ ਮੁੜ ਮਾਤ ਲੋਕ ਵਿਚ' ਹਾਸ ਲੇਖ ਦਾ ਇਕ ਹਿੱਸਾ ਸ਼ਾਮੀ ਸਤਿਗੁਰੂ ਜੀ ਨੂੰ ਸੁਣਾਇਆ । ਉਹਨਾਂ ਨੂੰ ਬਾਲਪਣ ਚੇਤੇ ਆਇਆ ਜਦੋਂ ਮੈਂ ਅਤੇ ਉਹ

੧੫-੧੫ ਦਿਨ ਇਕੋ ਕਹਾਣੀ, ਜਾਮਣਾਂ ਥੱਲੇ ਬੈਠੇ ਤਰਦੇ ਜਾਂਦੇ ਸਾਂ। ਕਲਪਣਾ ਮੇਰੀ ਤੇਜ਼ ਸੀ, ਸਰੋਤਾ ਉਹਨਾਂ ਵਰਗਾ ਕਿਨ ਹੋਣੈਂ।

ਸਤਿਗੁਰੂ ਜੀ ਅੱਜ ਕਰੀਵਾਲੇ ਜਾ, ਹੋਲੇ ਮੇਲੇ ਦੀਆਂ ਤਿਆਰੀਆਂ ਕਰਵਾ ਕੇ ਆਏ।

ਮਹਾਰਾਜ ਬੀਰ ਸਿੰਘ ਜੀ ਨੂੰ ਮੈਂ ਹੋਲੇ ਮੇਲੇ ਕਰੀਵਾਲੇ ਦਾ ਇਸ਼ਤਿਹਾਰ ਦਾ ਖਰੜਾ ਸੁਣਾਇਆ।

ਉਂਜ ਤਾਂ ਜਦੋਂ ਸਤਿਗੁਰੂ ਏਥੇ ਆਏ ਹੋਣ ਰੋਜ਼ਾਨਾ ਰਾਤੀਂ ਸੰਗੀਤ ਦਰਬਾਰ ਹੁੰਦਾ ਹੈ— ਪਰ ਮੈਂ ਕਦੇ ਸ਼ਾਮਲ ਨਹੀਂ ਹੋਇਆ। ਅੱਜ ੯ ਤੋਂ ੧੧ ਤਕ ਗੈਰਿਜ ਵਿਚ ਸੰਗੀਤ ਸਭਾ ਸਮੇਂ ਮੈਂ ਵੀ ਆਨੰਦ ਲੁਟਿਆ।

ਮੈਂ ਅੱਜ ਇਕ ਕਹਾਣੀ ਲਿਖੀ 'ਕੱਠੀ ਬੋਲ ਉਠੀ' ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਉਹਨਾਂ ਦੀ ਕੱਠੀ ਦੀ ਮੁਹੱਬਤ ਦੀ ਦਾਸਤਾਨ ਹੈ।

**੯ ਫਰਵਰੀ ੧੯੬੪**

**ਜੀਵਨ ਨਗਰ**

ਅੱਜ ਵੀ ਏਥੇ ਹਵਨ ਹੋਇਆ। ਰਾਤ ਤੋਂ ਮਾੜੀ ਮੋਟੀ ਬੂੰਦਾਬਾਂਦੀ ਦੇ ਲਛਣ ਨਜ਼ਰ ਪੈਣ ਲਗੇ। ਸਾਰਾ ਦਿਨ ਹੀ ਫਿਰ ਝੜੀ ਲਗੀ ਰਹੀ।

ਸਤਿਗੁਰੂ ਜੀ ਅਤੇ ਮਹਾਰਾਜ ਜੀ ਏਥੇ ਹੀ ਹਨ। ਸੰਗੀਤ ਦਰਬਾਰ ਸੁਣਨ ਦਾ ਵੀ ਮੌਕਾ ਮਿਲਿਆ।

ਅੱਜ ਸਵੇਰੇ ਉਠਦਿਆਂ ਹੀ ਮੇਰੇ ਮਨ ਵਿਚ ਇਹ ਵਿਚਾਰ ਪੈਦਾ ਹੋਇਆ ਕਿ ਦੂਜਿਆਂ ਦੀ ਮਿਤਰਤਾ ਤੇ ਪਹੁੰਚ ਦੀ ਸੀਮਾ ਸਮਝਕੇ ਹੀ ਉਨ੍ਹਾਂ ਨਾਲ ਲੰਮਾ ਚਿਰ ਚਲਿਆ ਜਾ ਸਕਦਾ ਹੈ।

ਕਰੀਬ ੧੦ ਵਜੇ ਸਤਿਗੁਰੂ ਜੀ ਤੇ ਮਹਾਰਾਜ ਜੀ ਦਿੱਲੀ ਵਾਸਤੇ ਤੁਰ ਪਏ।

**੧੪ ਫਰਵਰੀ ੧੯੬੪**

ਇਹ ਵੇਖਿਆ ਹੈ ਕਿ ਜੇ ਘਰੋਗੇ ਜਾਂ ਮਿਤਰਦਾਰੇ ਦੇ ਮਾਹੌਲ ਵਿਚ ਪਿਆਰ ਅਤੇ ਵਿਸ਼ਵਾਸ ਦੀਆਂ ਰੌਆਂ ਦਾ ਆਵਾ-ਗਮਨ ਰੁਕ ਜਾਵੇ ਤਾਂ ਕੇਵਲ ਮਕਰ ਹੀ ਬਾਕੀ ਰਹਿ ਜਾਂਦਾ ਹੈ। ਵਧੀਆ ਮਨੁਖ ਉਹੋ ਹੈ ਜੋ ਤਕੜਾ ਦਿਲ ਕਰਕੇ ਅਜਿਹੇ ਠੰਢੇ, ਜਾਂ ਤਣਾਉ ਭਰੇ ਨਰਕੀ ਵਾਤਾਵਰਣ ਨੂੰ ਖਤਮ ਕਰਨ ਵਲ ਵਧਦਾ ਹੈ।

**੨੨ ਫਰਵਰੀ ੧੯੬੪**

**ਦਿੱਲੀ**

ਸੇਠ ਖਜਾਨ ਸਿੰਘ ਇਨਸਾਫ ਦੀ ਥਾਂ ਤੇ ਉਨ੍ਹਾਂ ਦਾ ਵੱਡਾ ਸਪੁਤਰ ਸ: ਅਵਤਾਰ ਸਿੰਘ ਸੰਸਾਰ ਯਾਤਰਾ ਤੇ ਚੜ੍ਹਿਆ ਦਿੱਲੀ ਆਇਆ ਹੋਇਆ ਸੀ, ਉਸ ਦੇ ਬੁਲਾਵੇ ਤੇ ਮੈਂ ਅੱਜ ਦਿੱਲੀ ਪਹੁੰਚਾ। ਰਾਤੀਂ ੮-੩੦ ਵਜੇ ਸੰਤ ਮੰਗਲ ਸਿੰਘ ਲਾਇਲਪੁਰੀ ਪਾਸ ੧੯ ਬਾਲੀ ਨਗਰ ਅਪੜ ਪਿਆ। ਮੈਨੂੰ ਵੇਖ ਉਹ ਗਦ ਗਦ ਹੋ ਗਏ।

ਜਦੋਂ ਤੋਂ ਸਤਿਗੁਰੂ ਜੀ ਉਨ੍ਹਾਂ ਦਾ ਪ੍ਰੈਸ ਪਹਾੜ ਗੰਜ ਤੋਂ ਚੁਕਵਾ ਗਏ ਹਨ, ਉਹਨਾਂ ਦੀ ਸਿਹਤ ਅਗੇ ਨਾਲੋਂ ਚੰਗੀ ਹੋ ਗਈ ਹੈ। ਉਹਨਾ ਪ੍ਰੈਸ ਘਰ ਆ ਲਾਇਆ ਹੈ।

———

# ਦੂਸਰਾ ਚਰਨ

ਇਸ ਤੋਂ ਅਗਲੇ ਪੰਨਿਆਂ ਤੇ "ਬੀਤੇ ਦੀਆਂ ਪੈੜਾਂ" ਦਾ ਦੂਸਰਾ ਚਰਨ ਆਰੰਭ ਹੁੰਦਾ ਹੈ।

ਜਲੰਧਰ ਵਿਚ ਆਪਣੇ ਨਿਵਾਸ ਤੋਂ ਬਾਅਦ ਜਦੋਂ ਲੇਖਕ ਨੇ ਆਪਣੀ ਰਿਹਾਇਸ਼ ਦਿੱਲੀ ਵਿਚ ਰਖੀ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਸੰਗਤ ਦੇ ਅਵਸਰ ਮੁੜ ਨਿਰੰਤਰ ਮਿਲਣ ਲਗੇ। ਸਿਟੇ ਵਜੋਂ ਪੈੜਾਂ ਦੇ ਲਿਖਣ ਕਾਰਜ ਦਾ ਬਾਕਾਇਦਾ ਸਿਲਸਿਲਾ ਆਰੰਭ ਹੋਇਆ।

ਦੋਹਾਂ ਭਾਗਾਂ ਵਿਚ ਤੇਰਾਂ ਕੁ ਸਾਲ ਦੀ ਵਿੱਥ ਇਸ ਕਰਕੇ ਸੁਭਾਵਕ ਹੀ ਹੈ।

੮ ਜੁਲਾਈ ੧੯੭੭
ਨਵੀਂ ਦਿੱਲੀ

## ਸੰਗੀਤ ਸਭਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਇਕ ਅਧੂਰਾ ਦਿਨ ਰਹਿਣ ਨਾਲ ਹੀ ਮੈਨੂੰ ਮਾਲੂਮ ਹੋ ਗਿਆ ਕਿ ਏਥੇ, ਸੁਆਗਤ, ਸਮਾਰੋਹ ਤੇ ਸੰਗੀਤ ਦਾ ਸੁਮੇਲ ਸਦਾ ਹੀ ਪ੍ਰਾਪਤ ਹੁੰਦਾ ਰਹੇਗਾ। ਸਾਰੇ ਸੁਖ ਗੁਰੂ ਚਰਨਾਂ ਵਿਚ ਲੋਟਣ-ਪੋਟਣ ਹੁੰਦੇ ਰਹਿੰਦੇ ਹਨ।

ਅੱਜ ਸੰਗੀਤ ਸਭਾ ਦਾ ਆਯੋਜਨ ਸੀ। ਪੂਸਾ ਰੋਡ ਕੋਠੀ ਵਿਚਲੇ ਹੇਠਲੇ ਹਾਲ ਵਿਚ ਪ੍ਰਸਿਧ ਬੰਸਰੀ ਵਾਦਕ ਹਰੀ ਪ੍ਰਸਾਦ ਚੁਰਸੀਆ ਦੇ ਸ਼ਾਗਿਰਦ ਸ੍ਰੀ ਸ਼ਾਮ ਪ੍ਰਕਾਸ਼ ਮਹਿਤਾ ਨੇ ਬੰਸਰੀ ਬਜਾਣੀ ਸੀ। ਦਿਨ ਦੇ ਪਹਿਲੇ ਅੱਧ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੇਠ ਲਿਖੇ ਕਲਾਕਾਰ ਜੁੜੇ : ਮਹਿਤਾ ਸਾਹਿਬ, ਉਸਤਾਦ ਸ: ਪਿਆਰਾ ਸਿੰਘ ਤਾਰ ਸ਼ਹਿਨਾਈ ਵਾਲੇ, ਸ੍ਰੀ ਜ਼ਿੰਦਾ ਹਸਨ; ਉਸਤਾਦ ਵਲਾਇਤ ਖਾਂ ਦੇ ਮਾਮੂ ਜਾਨ ਸ੍ਰੀ ਇਦਰੀਸ ਖਾਨ। ਨਾਮਧਾਰੀ ਕਲਾਕਾਰ ਸਨ ਉਸਤਾਦ ਹਰਭਜਨ ਸਿੰਘ (ਸਿਤਾਰ), ਸ੍ਰੀ ਗੁਰਦੇਵ ਸਿੰਘ (ਸਰੋਦ), ਸ੍ਰੀ ਹਰਜਿੰਦਰ ਸਿੰਘ ਸਪੁਤਰ ਠੇਕੇਦਾਰ ਮੇਲਾ ਸਿੰਘ ਜਬਲਪੁਰ ਆਦਿ। ਵਿਸ਼ੇਸ਼ ਸਰੋਤੇ : ਮਹਾਰਾਜ ਬੀਰ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਠਾਕੁਰ ਉਦੇ ਸਿੰਘ ਜੀ (ਦੋਨੋਂ ਮਹਾਰਾਜ ਬੀਰ ਸਿੰਘ ਜੀ ਦੇ ਸਾਹਿਬਜ਼ਾਦੇ) ਸ: ਹਰਵਿੰਦਰ ਸਿੰਘ ਹੰਸਪਾਲ ਆਦਿ।

ਸ੍ਰੀ ਸ਼ਾਮ ਪ੍ਰਕਾਸ਼ ਮਹਿਤਾ ਨੇ ਪਹਿਲਾਂ ਤਮੋਲੀ ਨਾਲ, ਅਹੀਰ ਭੈਰਉਂ ਦਾ ਆਲਾਪ ਕੀਤਾ ਫਿਰ ਸ੍ਰੀ ਹਰਜਿੰਦਰ ਸਿੰਘ ਦੀ ਤਬਲਾ ਸੰਗਤ ਨਾਲ ਭੈਰਉਂ ਦੀਆਂ ਵਿਲੰਬਤ, ਮੱਧ ਤੇ ਦ੍ਰੁਤ ਲੈਆਂ ਵਿਚ ਧੁਨਾਂ ਵਜਾਈਆਂ। ਅੰਤ ਉਤੇ ਇਕ ਭੈਰਵੀ ਦੀ ਧੁਨ ਵੀ ਪੇਸ਼ ਕੀਤੀ।

ਫਿਰ ਸ੍ਰੀ ਜ਼ਿੰਦਾ ਹਸਨ ਦੀ ਵਾਰੀ ਆਈ। ਇਸ ਬਜ਼ੁਰਗ ਨੇ ਸੁਧ ਸਾਰੰਗ ਵਿਚ "ਪੱਤੀਆ ਨਾ ਭੇਜੀ ਬਾਲਮ" ਠੁਮਰੀ ਦਾ ਗਾਇਨ ਕੀਤਾ। ਇਕ ਠੁਮਰੀ ਉਸ ਭੈਰਵੀ ਦੀ ਵੀ ਸੁਣਾਈ : "ਬਾਬਲ ਮੋਰੇ ਨਹੀਅਰ ਛੂਟਿਓ ਜਾਇ।" ਕੇਵਲ ਅਸਥਾਈ ਨੂੰ ਕਈ ਰਾਗਾਂ ਵਿਚ ਗਾਵਿਆਂ।

## ਸ਼ਾਮਾਂ ਵੇਲੇ

੬ ਵਜੇ ਸ਼ਾਮੀ ਪੂਸਾ ਰੋਡ ਕੋਠੀ ਵਿਚ ਹੀ ਦੂਜੀ ਸੰਗੀਤ ਸਭਾ ਜਾਰੀ ਹੋ ਗਈ। ਏਥੇ ਸ੍ਰੀ ਸਤਿਗੁਰੂ ਜੀ ਸੁਖਦੇਵ ਸਿੰਘ (੧੩) ਤੇ ਸੁਖਵਿੰਦਰ ਸਿੰਘ ਪਿੰਕੀ (੧੧) ਨੂੰ ਸਵਾਂ ਚੌਂਦਾ ਮਾਤਰਾ ਵਿਚ ਆਸਾਵਰੀ ਵਿਚ ਇਕ ਸ਼ਬਦ ਸਿਖਾ ਰਹੇ ਸਨ। ਪਹਿਲਾਂ ਇਹਨਾਂ ਬੱਚਿਆਂ ਨੇ ਗੁਰਬਾਣੀ ਦਾ ਸ਼ਬਦ ਸੁਣਾਇਆ। ਫਿਰ ਸਤਿਗੁਰੂ ਜੀ ਨੇ ਆਪ 'ਸੋਰਠਿ ਤਾਮਿ ਸੁਹਾਵਣੀ' ਨੂੰ ਰਾਗ ਦੇਸ ਦੁਆਰਾ ਸਵਾ ਚੌਦਾਂ ਮਾਤਰਾ ਵਿਚ ਹੀ ਗਾਇਨ ਕੀਤਾ।

ਪੂਰਾ ਸ਼ਬਦ ਹੈ :

ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ।
ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ।
ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ।
ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ।
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ।
ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੋਲ ਗੋਲੇ ॥

[ਪੰਨਾ ੬੪੨, ਸੋਰਠਿ ਕੀ ਵਾਰ ਮ: ੪

ਇਸ ਮੌਕੇ ਤੇ ਮੁੱਖ ਸਰੋਤੇ ਸਨ : ਠਾਕੁਰ ਸ਼ਮਸ਼ੇਰ ਸਿੰਘ ਜੀ, ਠਾਕੁਰ ਉਦੇ ਸਿੰਘ ਜੀ, ਡਾ: ਅਮਰ ਭਾਰਤੀ, ਸੇਠ ਕ੍ਰਿਪਾਲ ਸਿੰਘ, ਪ੍ਰੋ: ਸੁਖਬੀਰ ਸਿੰਘ ਗੁਲਾਟੀ, ਨਾਮਧਾਰੀ ਸੰਗੀਤਕਾਰ ਤਾਂ ਮੌਕੇ ਤੇ ਮੌਜੂਦ ਹੀ ਸਨ।

## ਅਨੇਕ ਰੰਜਨੀ

ਹੁਣ ਸ੍ਰੀ ਹਫੀਜ਼ੁਲਾ ਖਾਂ ਦੀ ਵਾਰੀ ਆਈ। ਕਲਾਕਾਰ ਨੇ ਸਰ ਹੁੰਦੀ ਸਾਰੰਗੀ ਉਤੇ ਤੇਰਾਂ ਵਖ-ਵਖ ਰਾਗਾਂ ਤੇ ਅਧਾਰਤ, ਨਾਮ ਵਲੋਂ 'ਅਨੇਕ ਰੰਜਨੀ' ਰਾਗਣੀ ਸੁਣਾ ਕੇ ਨਿਹਾਲ ਕੀਤਾ। ਹੋਰ ਅੱਧੇ ਘੰਟੇ ਲਈ ਸ੍ਰੀ ਮਸ਼ਕੂਰ ਅਹਿਮਦ ਨੇ ਪੂਰੀਆ ਕਲਿਆਣ ਦੇ ਸੁਰਾਂ ਨਾਲ ਵਾਤਾਵਰਣ ਨੂੰ ਭਰਪੂਰ ਕਰ ਦਿਤਾ। ਤੇਜ਼ ਤਾਨਾਂ ਤੇ ਤੇਜ਼ ਸਰਗਮਾਂ ਨੇ ਠੱਠ ਬੰਨ੍ਹੀ ਰਖਿਆ।

ਸਤਿਗੁਰੂ ਜੀ ਨੇ ਕਲਾਕਾਰਾਂ ਨੂੰ ਆਸੀਰਵਾਦ ਦਿਤੀ।

ਸੰਗੀਤਕਾਰਾਂ ਨੂੰ ਗੁਰਸਿਖੀ ਰਵਾਇਤਾਂ ਦਾ ਪਤਾ ਨਹੀਂ ਸੀ ਪਰ ਸ੍ਰੀ ਗੁਰਦੇਵ ਸਿੰਘ ਸਰੋਦ ਨੇ ਉਹਨਾਂ ਨੂੰ ਮਰਿਆਦਾ ਅਨੁਸਾਰ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਦੀ ਜਾਚ ਦੱਸੀ।

ਸੰਤ ਸੁਖਦਰਸ਼ਨ ਸਿੰਘ ਅਰਚੀਟੈਕਟ ਦੀ ਪ੍ਰੇਰਣਾ ਨਾਲ ਸ੍ਰੀ ਸ਼ਾਮ ਪ੍ਰਕਾਸ਼ ਮਹਿਤਾ ਨੇ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਬਲਕਾਰ ਸਿੰਘ ਤੋਂ ਭਜਨ ਪੁੱਛ ਕੇ ਸਿਖੀ ਮਾਰਗ ਗ੍ਰਹਿਣ ਕਰ ਲਿਆ।

ਇਹ ਸਭਾ ੯ ਵਜੇ ਰਾਤੀਂ ਸਮਾਪਤ ਹੋਈ।

ਅੱਜ ਦੇ ਕਲਾਕਾਰਾਂ ਨੂੰ ਗੁਰੂ ਘਰ ਵਲੋਂ ਮਾਇਆ ਨਾਲ ਸਨਮਾਨਤ ਕੀਤਾ ਗਿਆ।

ਸ੍ਰੀ ਜ਼ਿੰਦਾ ਹਸਨ ਵਾਸਤੇ ੫੮੦/- ਮਹੀਨੇ ਦਾ ਪ੍ਰਬੰਧ ਕਰਕੇ ਡਾਲਟਨ ਗੰਜ ਦੇ ਸੇਠ-ਭਰਾਵਾਂ ਦੇ ਲੜਕਿਆਂ ਨੂੰ ਉਸ ਤੋਂ ਸੰਗੀਤ ਸਿਖਿਆ ਦਿਵਾਣ ਲਈ ਕਿਹਾ ਗਿਆ।

ਸ: ਪਿਆਰਾ ਸਿੰਘ ਤਾਰ ਸ਼ਹਿਨਾਈ ਵਾਲੇ ਮੌਜੀ ਸੁਭਾਅ ਦੇ ਵਿਅਕਤੀ ਹਨ। ਇਹਨਾਂ ਇਕ ਕਲਾਕਾਰਾਂ ਦਾ ਟੋਟਕਾ ਸੁਣਾਇਆ। ਬੰਦੇ ਹਸਨ (ਪਿਤਾ) : ਕੀ ਮਤਲਬ ਬੰਦੇ ਹੱਸਣ ਤੇ ਜ਼ੀਵੀਆ ਰੋਣ ? ਜ਼ਿੰਦਾ ਹਸਨ (ਪੁੱਤਰ) : ਮਤਲਬ ਕਿ ਜੀਉਂਦੇ ਤਾਂ ਹਸਣ ਪਰ ਮੁਰਦੇ ਰੋਣ ? ਪਿਤਾ ਪੁੱਤਰ ਦੇ ਨਾਵਾਂ ਦੀ ਕਿੱਡੀ ਦਿਲਚਸਪ ਵਿਆਖਿਆ।

## ਸਭ ਛੁੱਟੀਆਂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕਰਦਿਆਂ ਇਹ ਵੀ ਦੱਸਿਆ ਕਿ ਸੰਤ ਗੋਪਾਲ ਸਿੰਘ ਜੀ (ਅੰਮ੍ਰਿਤਸਰ ਕਲਾਂ, ਸਰਸਾ) ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਪੂਰਨ ਸੰਤ ਮੰਨਿਆ ਕਰਦੇ ਸਨ। ਉਹਨਾਂ ਦੇ ਪੁੰਨ ਪ੍ਰਤਾਪ ਨਾਲ ਕਈ ਜੀਵਾਂ ਦਾ ਭਲਾ ਹੋਇਆ। ਉਹ ਕਈ ਵਾਰ ਬੜੀਆਂ ਅਦਭੁਤ ਗੱਲਾਂ ਦੀ ਅਗਾਊਂ ਸੂਚਨਾ ਦਿਆ ਕਰਦੇ ਸਨ। ਜਿਵੇਂ ਹੋਣਹਾਰ ਉਹਨਾਂ ਨੂੰ ਪਹਿਲਾਂ ਹੀ ਪਤਾ ਲਗ ਜਾਂਦੀ ਹੋਵੇ। ਸਤਿਗੁਰਾਂ ਕਿਹਾ : ਇਕ ਵਾਰ ਮੈਂ ਸੰਤਾਂ ਨੂੰ ਆਖਿਆ ਕਿ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪਤਾ ਕਰਨ ਕਿ ਮੇਰੇ ਲਈ ਇਸ ਕਾਰਜ ਬਾਰੇ ਕੀ ਹੁਕਮ ਹੈ।

ਸੰਤ ਜੀ ਨੇ ਦੂਜੇ ਦਿਨ ਨਹੀਂ, ਚੌਥੇ ਦਿਨ ਦਸਿਆ ਕਿ ਸਤਿਗੁਰਾਂ ਫਰਮਾਇਆ ਹੈ : 'ਉਸ' ਲਈ ਸਭ ਛੁੱਟੀਆਂ ਹਨ। ਜਿਵੇਂ 'ਉਹ' ਕਰੇ ਤਿਵੇਂ ਠੀਕ ਹੈ।

## ਦ੍ਰਿੜ੍ਹਤਾ ਦਾ ਮਹੱਤ

ਸਤਿਗੁਰੂ ਜੀ ਨੇ ਆਸਾ ਦੀ ਵਾਰ ਨਾਮਧਾਰੀ ਕਾਲੋਨੀ ਰਮੇਸ਼ ਨਗਰ ਵਿਖੇ ਸੁਣੀ। ਮੈਂ ਪੂਸਾ ਰੋਡ ਕੋਠੀ ੧੦ ਵਜੇ ਪਹੁੰਚਾ। ਮੇਰੇ ਜਾਂਦਿਆਂ ਨੂੰ ਸਤਿਗੁਰੂ ਜੀ ਡਾਲਟਨ ਗੰਜ (ਬਿਹਾਰ) ਦੇ ਸੁਰਿੰਦਰ ਸਿੰਘ ਨਾਲ ਗੱਲਬਾਤ ਕਰ ਰਹੇ ਸਨ। ਫਰਮਾਇਆ : ਤੇਰੀ ਗੱਲ ਸੁਣ ਕੇ ਮੈਨੂੰ ਪਰੇਸ਼ਾਨੀ ਹੋਈ ਹੈ। ਤੇਰੇ ਮਨ ਵਿਚ ਏਨੀ ਕਮਜ਼ੋਰੀ ਕਿਵੇਂ ਆ ਗਈ ? ਤੂੰ ਤਾਂ ਮਾਇਆ ਵਲੋਂ ਵੀ ਚੰਗੀ

ਮੁਸ਼ਕਲ ਨਹੀਂ ਰਖਦਾ ਪਰ ਏਥੇ ਕਵੀ ਹੁਰਾਂ ਵਰਗੇ ਵੀ ਹਨ ਜੁ ਕਿਸੇ ਵਡੀ ਤੋਂ ਵਡੀ ਮੁਸੀਬਤ ਨੂੰ ਵੀ ਟਿੱਚ ਜਾਣਦੇ ਹਨ। ਬੰਦੇ ਨੂੰ ਦ੍ਰਿੜ੍ਹਤਾ ਰਖਣੀ ਚਾਹੀਦੀ ਹੈ। ਮਸਲੇ ਆਪਣੇ ਆਪ ਠੀਕ ਹੋ ਜਾਂਦੇ ਹਨ।

## ਉਸਤਾਦ ਅਮਜਦ ਲਈ ਸਨੇਹ

ਮੈਨੂੰ ਆਪ ਨੇ ਦਸਿਆ : ਅਜ ਸ਼ਾਮੀਂ ੪ ਵਜੇ ਅਮਜਦ ਖਾਂ ਸਾਹਿਬ ਆ ਰਹੇ ਹਨ ਸਰੋਦ ਸੁਣਾਨ। ਤੇਰਾ ਵੀ ਤੁਆਰਫ ਕਰਵਾਣਾ ਹੈ ਕਿ ਮੇਰੇ ਨਾਲ ਪੜ੍ਹਦੇ ਰਹੇ ਹਨ।



ਪਰ ਉਸਤਾਦ ਅਮਜਦ ਅਲੀ ਅਜ ਆ ਨਹੀਂ ਸਕੇ ਕਿਉਂਕਿ ਉਨ੍ਹਾਂ ਦੇ ਘਰ ਕਿਸੇ ਵੇਲੇ ਵੀ ਬੱਚੇ ਦੀ ਆਮਦ ਦੀ ਸੰਭਾਵਨਾ ਸੀ। ਉਸਤਾਦ ਜੀ ਦੀ ਬਜਾਇ ਉਨ੍ਹਾਂ ਦੇ ਸ਼ਾਗਿਰਦ ਗੁਰਦੇਵ ਸਿੰਘ ਨੇ ਸ੍ਰੀ ਚੰਦਰ ਮੋਹਨ ਦੀ ਤਬਲਾ-ਸੰਗਤ ਨਾਲ ਰਾਗ ਦੇਸ ਵਿਚ ਸਵਾ ਛੇਦਾਂ ਮਾਤਰਾਂ ਵਿਚ ਇਕ ਧੁਨ ਸੁਣਾਈ ਜੁ ਅੱਜ ਹੀ ਆਪਣੇ ਉਸਤਾਦ ਤੋਂ ਸਿਖ ਕੇ ਆਇਆ ਸੀ।

ਇਹ ਸਭਾ ਸੇਠ ਤ੍ਰਿਲੋਕ ਸਿੰਘ ਚਾਵਲਾ ਦੇ ਇਕ ਨਿਜੀ ਕਮਰੇ ਵਿਚ ਸੀ। ਸੰਗੀਤ ਦੇ ਜਾਣਕਾਰ ਹੀ ਕੋਲ ਸਨ ਜਾਂ ਇਕ-ਦੋ ਹਜ਼ੂਰੀ ਸੇਵਕ। ਸਭਾ ਦੀ ਸਮਾਪਤੀ ਉਪਰੰਤ ੫ ਵਜੇ ਸ਼ਾਮੀਂ ਸ੍ਰੀ ਚੰਦਰ ਮੋਹਨ ਨੂੰ ਇਕ ਫੁਲ ਮਾਲਾ ਤੇ ਮਾਇਆ ਨਾਲ ਸਨਮਾਨਤ ਕੀਤਾ ਗਿਆ।

ਸ੍ਰੀ ਗੁਰਦੇਵ ਸਿੰਘ-ਹਰਭਜਨ ਸਿੰਘ ਹੱਥੀਂ ਕੁਝ ਨਕਦ, ਇਕ ਫਲਾਂ ਦਾ ਟੋਕਰਾ, ੫ ਕਿਲੋ ਦੇਸੀ ਘਿਓ, ਇਕ ਕਿਲੋ ਬਾਦਾਮ ਸ੍ਰੀ ਸਤਿਗੁਰੂ ਜੀ ਨੇ ਉਸਤਾਦ ਅਮਜਦ ਅਲੀ ਦੇ ਘਰ ਭਿਜਵਾਏ।

ਸਤਿਗੁਰੂ ਜੀ ਦੇ ਵਡੇ ਭਤੀਜੇ ਠਾਕੁਰ ਦਲੀਪ ਸਿੰਘ ਜੀ ਨੇ ਅਰਜ ਕੀਤੀ : ਆਪ ਕਿਰਪਾ ਕਰੋ ਤਾਂ ਉਸਤਾਦ ਜੀ ਦੇ ਘਰ ਲੜਕਾ ਜਨਮੇ। ਗੁਰਦੇਵ ਸਿੰਘ (ਸ਼ਾਗਿਰਦ) ਨੇ ਉਸਤਾਦ ਜੀ ਦੇ ਘਰ ਸਾਮਾਨ ਲਈ ਜਾਂਦਿਆਂ ਆਖਿਆ : ਸੱਚੇ ਪਾਤਸ਼ਾਹ, ਅਰਦਾਸ ਕਰਵਾਣ ਦੀ ਕਿਰਪਾ ਕਰਨੀ ਲੜਕਾ ਹੋਵੇ।

ਸਤਿਗੁਰਾਂ ਫਰਮਾਇਆ : ਮੇਰੇ ਤਾਂ ਪਹਿਲਾਂ ਹੀ ਜੀ ਵਿਚ ਆ ਰਹੀ ਹੈ। ਅਰਦਾਸ ਵੀ ਦੀਵਾਨ ਵਿਚ ਕਰਾਵਾਂਗੇ। ਅਗੋ ਅਕਾਲ ਪੁਰਖ ਦੀ ਰਜਾ। ਹੁਇ ਹੈ ਸੋਇ ਜੁ ਰਾਮ ਰਚ ਰਾਖਾ।

ਸਤਿਗੁਰੂ ਜੀ ਨੇ ਮੈਨੂੰ ੬ ਵਜੇ ਤਕ ਅਟਕਣ ਲਈ ਆਗਿਆ ਕੀਤੀ, ਰਾਜਨ ਸਾਜਨ ਮਿਸ਼ਰਾ ਬੰਧੂਆਂ ਦਾ ਸੰਗੀਤ ਹੋਣਾ ਸੀ।

## ਜਚਦੇ ਕੌਣ ਹਨ

ਜ਼ਿਕਰ ਚਲਦਿਆਂ ਸਤਿਗੁਰੂ ਜੀ ਨੇ ਫਰਮਾਇਆ : ਮੈਨੂੰ ਜ਼ਬਾਨੀ ਕਲਾਮੀ ਵਧੇਰੇ ਪ੍ਰਸੰਸਾ ਕਰਨ ਵਾਲੇ ਨਹੀਂ ਜਚਦੇ। ਅਸਲੀ ਪ੍ਰਸੰਸਕ ਤਾਂ ਉਹ ਹਨ ਜੁ ਮੇਰੀ ਇਛਾ ਨੂੰ ਸਮਝਕੇ ਸਾਰੇ ਕੰਮ ਕਰਦੇ ਹਨ। ਉਹਨਾਂ ਦੇ ਸਾਧਾਰਨ ਸ਼ਬਦਾਂ ਵਿਚ ਹੀ ਸੱਚ ਪਰਗਟ ਹੁੰਦਾ ਰਹਿੰਦਾ ਹੈ।

ਅਜ ਕੁਝ ਬੂੰਦਾਬਾਂਦੀ ਵੀ ਹੁੰਦੀ ਰਹੀ। ਦਿੱਲੀ ਦਾ ਅਸਮਾਨ ਠੰਢੇ ਬਦਲਾਂ ਨਾਲ ਢਕਿਆ ਹੋਇਆ ਸੀ।

## ਲੈਅ-ਤਾਰ ਦੀ ਮਸ਼ੀਨ

ਸ਼ਾਮੀਂ ਕੁਝ ਫਕਣ ਫਕਾਣ ਉਪਰੰਤ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ ਤੇ ਹਰਜਿੰਦਰ ਸਿੰਘ ਹੁਰਾਂ ਨੂੰ ਸਵਾ ਚੌਦਾਂ ਮਾਤਰਾਂ ਦੀ ਲੈਅ ਨੂੰ ਕਿਵੇਂ ਕੰਟਰੋਲ ਕਰਨਾ ਹੈ, ਸਤਿਗੁਰੂ ਜੀ ਆਪ ਦੱਸਣ ਲਗੇ। ਇਸ ਵਿਕਟ ਲੈਅ ਨੂੰ ਠੀਕ ਤਰ੍ਹਾਂ ਨਾਪਣ ਤੋਲਣ ਲਈ ਇਕ ਮਸ਼ੀਨ ਆ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਗੰਡਾ ਸਿੰਘ ਜੀ ਮਿਸਤਰੀ (ਅਜਕਲ ਸੂਬਾ ਦਿੱਲੀ) ਤੋਂ ਇਕ ਅਜਿਹੀ ਮਸ਼ੀਨ ਤਿਆਰ ਕਰਵਾਈ ਹੋਈ ਸੀ ਜੁ ਗ੍ਰਾਮੋਫੋਨ ਮਸ਼ੀਨਰੀ ਉਤੇ ਵਖ ਵਖ ਮਾਤਰਾ ਦਾ ਡਾਇਲ ਫਿਟ ਕਰਕੇ ਸਮ ਅ-ਸਮ ਦਾ ਗਿਆਨ ਦਿੰਦੀ ਸੀ, ਉਹ ਮਸ਼ੀਨ ਲੈ ਕੇ ਗਿਆਨੀ ਜਸਵੰਤ ਸਿੰਘ (ਸੂਬਾ ਜੀ ਦੇ ਲੜਕੇ) ਆ ਗਏ। ਇਸ ਤੇ ਸਵਾ ਚੌਦਾਂ ਮਾਤਰਾਂ ਦਾ ਡਾਇਲ ਲਗਾ ਹੋਇਆ ਸੀ।

ਅਤੇ ਸਤਿਗੁਰੂ ਜੀ ਨੇ ਵੇਨ ਦੀਆਂ ਸੁਰਾਂ ਨਾਲ ਇਸ ਲੈਅ ਨੂੰ ਸਾਕਾਰ ਕੀਤਾ।

## ਮੁੜ ਸੰਗੀਤ

੭.੩੦ ਰਾਤੀਂ ਰਾਜਨ ਸਾਜਨ ਮਿਸ਼ਰਾ ਨੇ ਗਾਉਣਾ ਸ਼ੁਰੂ ਕਰ ਦਿਤਾ। ਬਰਸਾਤੀ ਮੌਸਮ ਹੋਣ ਕਰਕੇ ਸੁਘੜ ਸੰਗੀਤਕਾਰ ਭਲਾ ਮੇਘ ਜਾਂ ਮਲ੍ਹਾਰ ਗਾਉਣਾ ਕਿਵੇਂ ਭੁਲਦੇ। ਮਿਸ਼ਰਾ ਬੰਧੂਆਂ ਨੇ ਮੀਆਂ ਦੀ ਮਲ੍ਹਾਰ ਵਿਚ 'ਆਲੀ ਰੀ ਬਰਖਾ ਰੁਤ ਆਈ...' ਖਿਆਲ ਨਾਲ ਰੰਗ ਬੰਨ੍ਹ ਦਿਤਾ। ਸਤਿਗੁਰਾਂ ਨੇ ਮੇਰੇ ਕੰਨ ਵਿਚ ਦਸਿਆ : ਰਾਜਨ ਦੀਆਂ ਮੁਦਰਾਵਾਂ ਤਕਣੀਆਂ। ਕਦੀ ਕ੍ਰਿਤਗਯਤਾ, ਕਦੀ ਤਰਲਾ, ਕਦੀ ਬਿਰਹਾ, ਕਦੀ ਜ਼ੋਰ ਤੇ ਕਦੀ ਮੁਸਕਾਨ ਪ੍ਰਗਟਾਂਦੀ ਮੁਦਰਾ ਤੁਹਾਡੇ ਸੁਆਦ ਵਿਚ ਹੋਰ ਵਾਧਾ ਕਰੇਗੀ।

ਇਕ ਹੋਰ ਖਿਆਲ ਕੰਨਾਂ ਵਿਚ ਗੂੰਜ ਉਠਿਆ : 'ਮਿਹਰਵਾ ਬੂੰਦਰੀਆਂ ਬਰਸਾਈ।' ਤਬਲੇ ਤੇ ਸੰਗਤ ਕਰ ਰਿਹਾ ਸੀ ਇਦਰੀਸ ਖਾਨ। ਸ਼ਹਿਦ ਗੁੰਧੇ ਸੁਰਾਂ ਨਾਲ ਗਮਕਾਂ, ਖਿੱਚਾਂ, ਮੀਂਡਾਂ, ਜ਼ਮਜ਼ਮਿਆਂ ਨੂੰ ਲੋਹੜਾ ਆ ਗਿਆ। ਸਤਿਗੁਰੂ ਜੀ ਪ੍ਰਸੰਨਤਾ ਪੂਰਵਕ ਸੁਣਦੇ, ਖਾਸ ਮੌਕਿਆਂ ਤੇ ਹੱਥ ਉਠਾ ਕੇ ਜਾਂ 'ਬਹੁਤ ਵਧੀਆ' ਕਹਿ ਕੇ ਦਾਦ ਦਿੰਦੇ। ਕਦੀ ਵਾਰ ਅੱਖੀਆਂ ਦੀ ਡੂੰਘੀ ਤਕਣੀ ਨਾਲ ਭਰਪੂਰ ਵੇਖ ਕੇ ਖੁਸ਼ੀਆਂ ਬਖਸ਼ਦੇ।

ਗੀਤ ਦੇ ਬੋਲ :

ਅਸਥਾਈ : ਆਲੀ ਬੂੰਦਰੀਆਂ ਬਰਸਾਈਂ ਮਿਹਰਵਾ ਬਰਜਨ ਲਾਗੇ।
ਅੰਤਰਾ : ਚਲਤ ਪਵਨ ਸਨਨਸਨ ਸ ਨ ਸ ਨ ਨ...
ਮੋਰਵਾ ਚਹੂੰ ਦਿਸ ਬੋਲਨ ਲਾਗੇ
ਕੋਇਲ ਕੂਕ ਹਰਤ ਮਨ
ਅਰੇ ਰੇ ਕਾਹੇ ਗਰਜਤ ਬਰਸਤ ਬਾਦਰਵਾ।

ਤਿੰਨ ਤਾਲ ਵਿਚ ਦ੍ਰੁਤ ਲੈਅ ਤੇ ਜਿਵੇਂ ਸੁਰਾਂ ਨਚ ਉਠੀਆਂ : ਆਲੀ ਉਮੜ ਘਨ ਘੁਮੜ ਬਰਸੇ......

ਅੰਤਰਾ : ਚਮਕ ਚਮਕ ਚਮਕੇ ਬਿਜੁਰੀਆ
ਦਮਕ ਦਮਕ ਦਮਕੇ ਦਾਮਨੀਆ
ਸਨਕ ਸਨਕ ਸਨ ਘੋਰ ਘੋਰ
ਔਰ ਬੋਲੇ ਮੋਰਵਾ ਮਨ ਭਾਵਨ
ਗਲੇ ਲਗਾਵਨ, ਤਨ ਮਨ ਦਿਰ ਦਿਹ
ਡੀਆ ਹੀਆ, ਡੀਆ ਹੀਆ, ਡੀਆ ਹੀਆ।

ਦਰੁਤ ਵਿਚ ਹੀ ਇਕ ਹੋਰ ਬੰਦਸ਼ ਗਮਕ ਉਠੀ :

ਮੁਰਵਾ ਮਨ ਭਾਵਨ

ਤੇ ਸੁਰਾਂ ਜਿਵੇਂ ਬਰਸਦੀ ਬਰਸਾਤ ਦੀ ਲੈ ਨਾਲ ਹੋਰ ਵੀ ਉੱਤੇਜਤ ਹੋ ਉਠੀਆਂ ।

ਮਿਸ਼ਰਾ ਬੰਧੂਆਂ ਨੂੰ ਅਜਿਹੇ ਸਾਹੀ ਸਰੋਤੇ ਅਗੇ ਵਿਛ ਵਿਛ ਪੈਣ ਤੋਂ ਬਿਨਾਂ ਭਲਾ ਕੀ ਚਾਰਾ ਸੀ । ਆਪ ਅਰਜ਼ ਕਰਕੇ ਦੋ ਹੋਰ ਗੀਤਾਂ ਮੇਘ ਦੀਆਂ ਸੁਣਾਈਆਂ ।

ਆਏ ਗੌਰ ਘਨਘੋਰ ਬਰਜਨ ਕੋ ।

ਬਰਸਨ ਕੋ ਜੀਆ ਤਰਸਨ ਕੋ ।

ਅੰਤ ਉਤੇ ਸ੍ਰੀ ਸਤਿਗੁਰੂ ਜੀ ਦੀ ਫਰਮਾਇਸ਼ ਵੀ ਆ ਗਈ । ਇਹ ਸੀ ਰਾਗ ਖਮਾਜ ਵਿਚ :

ਨਿਰਮੋਹੀ ਕੈਸਾ ਜਾਦੂ ਡਾਰਾ ।

੯.੩੦ ਵਜੇ ਦੇ ਕਰੀਬ, ਇਹ ਸੰਗੀਤ ਸਭਾ ਸਮਾਪਤ ਹੋਈ ।

## ੧੦ ਜੁਲਾਈ ੧੯੭੭
## ਨਵੀਂ ਦਿਲੀ

ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਹੋਇਆ । ਮੈਂ ਸਮਾਪਤੀ ਸਮੇਂ ਪਹੁੰਚਾ ਤਾਂ ਆਗਿਆ ਹੋਈ ਕਿ ਛੇਤੀ ਹੀ ੧੧/੧੦ ਪੂਸਾ ਰੋਡ ਵਿਖੇ ਆਵਾਂ ।

੮.੧੫ ਸਵੇਰੇ ਕੋਠੀ ਪੁੱਜਾ ਤਾਂ ਅਗੇ ਨਵੋਦਿਤ ਕਲਾਕਾਰ ਸ੍ਰੀ ਰਾਜਨ ਮਿਸਰਾ ਖਲੋਤੇ ਹੋਏ ਸਨ ।ਸੰਤ ਬਲਭਾਰ ਸਿੰਘ ਹਜ਼ੂਰੀ ਸੇਵਕ ਦੀ ਲੋੜ ਸੀ ਕਿ ਮੈਂ ਤਦ ਤਕ ਕਲਾਕਾਰ ਦੇ ਕੋਲ ਹੀ ਰਹਾਂ ਜਦ ਤਕ ਸਤਿਗੁਰੂ ਜੀ ਨਹੀਂ ਆ ਜਾਂਦੇ ।

### ਸ਼ਬਦ ਸਿਖਿਆ

੯.੦੦ ਵਜੇ ਸਤਿਗੁਰੂ ਜੀ ਸੇਠ ਤਿਰਲੋਕ ਸਿੰਘ ਹੁਰਾਂ ਦੇ ਕਮਰੇ ਵਿਚ ਆ ਗਏ । ਅਸੀਂ ਪਹਿਲਾਂ ਹੀ ਮੌਜੂਦ ਸਾਂ । ਰਾਗ ਆਸਾਵਰੀ, ਸਵਾ ਛੇਦਾਂ ਮਾਤਰਾ ਵਿਚ ਸਤਿਗੁਰੂ ਜੀ ਬਨਾਰਸੀ ਸ੍ਰੀ ਰਾਜਨ ਮਿਸ਼ਰਾ ਨੂੰ 'ਧਰ ਜੀਅਰੇ ਇਕ ਟੇਕ ਤੂ ਸ਼ਬਦ ਸੁਣਾਨ ਲਗੇ ।

ਪੂਰਾ ਸ਼ਬਦ :

ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ।

ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥

[ਗਉੜੀ ਬਾਵਨ ਅਖਰੀ ਮ: ੫

ਆਦਿ ਗਰੰਥ, ਪੰਨਾ ੨੫੭

ਅਤੇ ਫਿਰ ਸ੍ਰੀ ਮਿਸ਼ਰਾ ਨੇ ਇਹੋ ਸ਼ਬਦ, ਮੇਰੇ ਪਾਸੋਂ ਹਿੰਦੀ ਵਿਚ ਲਿਖਵਾਕੇ ਸ੍ਰੀ ਸਤਿਗੁਰੂ ਜੀ ਪਾਸੋਂ ਉਨ੍ਹਾਂ ਹੀ ਸੁਰਾਂ ਅਤੇ ਲੈਅ ਵਿਚ ਸਿਖਿਆ ।

### ਕਲਾ-ਸਹਾਇਤਾ

ਸਤਿਗੁਰੂ ਜੀ ਨੇ ਸ੍ਰੀ ਰਾਜਨ ਨੂੰ ਪੁਛਿਆ : ਤੁਹਾਡੇ ਪਾਸ ਕੋਈ ਤਬਲਚੀ ਹੈ ?

'ਨਹੀਂ ਜੀ !' ਸੁਣ ਕੇ ਸਤਿਗੁਰਾਂ ਆਪਣੇ ਉਤੇ ਜ਼ਿੰਮੇਵਾਰੀ ਲੈ ਲਈ ਕਿ ਉਹ ਪ੍ਰਬੰਧ ਕਰ ਦੇਣਗੇ ਤਾਕਿ ਰਿਆਜ਼ ਕਰਨ ਸਮੇਂ ਲੈਅ ਤਾਰ ਦੀ ਸਹਾਇਤਾ ਮਿਲਦੀ ਰਹੇ ।

ਅਤੇ ਫਿਰ ਸੇਠ ਤਿਰਲੋਕ ਸਿੰਘ ਦੇ ਲੜਕੇ ਸ਼ੇਰ ਸਿੰਘ ਨੂੰ ਬੁਲਾਕੇ ਕਿਸੇ ਨੂੰ ਫੋਨ ਕਰਨ ਲਈ ਆਦੇਸ਼ ਦਿਤਾ ਕਿ ਉਹ ਇਕ ਪਖਾਵਜੀ ਨਾਲ ਲੈ ਕੇ ਆਵੇ । (ਤੁਰਤ ਐਕਸ਼ਨ)

ਜਦ ਮੇਘ ਦੀ ਇਕ ਚੀਜ਼ ਸੁਣ ਕੇ ਮੈਂ ਸਤਿਗੁਰੂ ਜੀ ਨੂੰ ਕਿਹਾ ਕਿ ਰਾਜਨ ਵਿਚ ਬੜੀ ਮੌਲਿਕਤਾ ਹੈ ਤਾਂ ਸਤਿਗੁਰੂ ਜੀ ਨੇ ਫਰਮਾਇਆ : ਮੈਂ ਐਵੇਂ ਨਹੀਂ ਸਾਂ ਕਹਿੰਦਾ ਕਿ ਮੈਨੂੰ ਰਾਜਨ ਦੇ ਨਾਲ ਦਾ ਕੋਈ ਨਹੀਂ ਦਿਸਦਾ। ਕਈ ਗੁੱਸੇ ਹੋ ਜਾਂਦੇ ਹਨ ਜਦੋਂ ਕਹਿੰਦਾ ਹਾਂ ਕਿ...ਵੀ ਨਹੀਂ।

ਰਮੇਸ਼ ਨਗਰ ਦੇ ਢੰਡਾ ਪਰਵਾਰ ਚੋਂ: ਹਰਭਜਨ ਸਿੰਘ ਨੂੰ ਹੀ ਫੋਨ ਦੁਆਰਾ ਬੁਲਾਇਆ ਗਿਆ ਸੀ। ਹਰਭਜਨ ਸਿੰਘ ਦੇ ਨਮਸਕਾਰ ਕਰਨ ਉਪਰੰਤ ਉਨ੍ਹਾਂ ਕੋਲ ਬੈਠਾ ਆਗਿਆ ਕੀਤੀ : ਤੂੰ ਅੱਜ ਤੋਂ ਰਾਜਨ ਸਾਜਨ ਨਾਲ ਰਿਆਜ਼ ਵਿਚ ਸ਼ਾਮਲ ਹੋਣਾ ਹੈ। ਤਬਲੇ ਤੇ ਮਿਹਨਤ ਤੇਰੀ ਹੋ ਜਾਇਗੀ, ਤੇਰੇ ਮਾਂ ਬਾਪ ਸ਼ਰਧਾਲੂ ਬੜੇ ਹਨ ਪਰ ਜੇ ਉਹ ਰਾਜਨ-ਸਾਜਨ ਪਾਸ ਜਾਣ ਬਾਰੇ ਰਤੀ ਭਰ ਵੀ ਮਹਿਸੂਸ ਕਰਨ ਤਾਂ ਤੇਰਾ ਖਰਚਾ ਮੈਂ ਦਿਆਂਗਾ। ਅੱਜ ਤੋਂ ਮੈਂ ਤੇਰਾ ਮਾਪਾ ਹਾਂ। ਪਰ ਮਨ ਮਾਰਕੇ ਇਹਨਾਂ ਨਾਲ ਮਿਹਨਤ ਕਰਨੀ ਹੈ।

ਫਿਰ ਹਰਭਜਨ ਸਿੰਘ ਨੂੰ ਤਬਲੇ ਉਤੇ ਸਵਾ ਚੌਦਾਂ ਮਾਤਰਾਂ ਦੇ ਬੋਲ ਦੱਸੇ ਤੇ ਉਸ ਤੋਂ ਬਾਰ ਬਾਰ ਕਢਵਾਏ।

ਏਥੇ ਹੀ ਸਤਿਗੁਰੂ ਜੀ ਨੇ ਸ੍ਰੀ ਰਾਜਨ ਨੂੰ ਸਵਾ ਚੌਦਾਂ ਮਾਤਰਾਂ ਵਿਚ ਹੀ ਆਪਣੀ ਸ਼ਬਦ-ਬੰਦਸ਼ ਜਾਰੀ ਰਖਦਿਆਂ ਕਈ ਤਿਹਾਈਆਂ, ਹਰ ਵਾਰ ਨਵੀਆਂ ਘੜ ਕੇ, ਸੁਣਾਈਆਂ।

## ਕੁਛ ਤਾਂ ਕਰਨਾ ਹੈ

ਸੰਗੀਤ ਤੋਂ ਵਿਹਲੇ ਹੋ ਕੇ ਆਉਂਦਿਆਂ ਸਤਿਗੁਰੂ ਜੀ ਨੇ ਮੈਨੂੰ ਦਸਿਆ : ਇਹ ਵੀ ਕੰਮ ਹੀ ਹੈ। ਮੈਂ ਵਿਹਲਾ ਇਕ ਪਲ ਨਹੀਂ ਬੈਠ ਸਕਦਾ। ਸੋ ਕੁਝ ਨਾ ਕੁਝ ਕਰਨਾ ਤਾਂ ਹੁੰਦਾ ਹੀ ਹੈ। ਮੈਂ ਸੋਚਿਆ ਚਲੋ ਨਾਮਧਾਰੀ ਬਚਿਆਂ ਨੂੰ ਸੰਗੀਤ ਵਿਚ ਹੀ ਪਾਰੰਗਤ ਕਰ ਦੇਈਏ।

## ਬਾਘਾ-ਪਰਵਾਰ

੧੦.੩੦ ਦਿਨੇ ਸਤਿਗੁਰੂ ਜੀ ਆਪਣੇ ਬੈਠਣ-ਕਮਰੇ ਵਿਚ ਆਏ। ਵਿਛੇ ਹੋਏ ਮੰਜੇ ਪਰ ਬੈਠੇ। ਕਮਰੇ ਵਿਚ ਡਾਲਟਨ ਗੰਜ ਪਰਵਾਰ ਤੇ ਦਿਲੀ ਦੇ ਹੋਰ ਕਈ ਸਜਣ ਸਨ। ਸਭ ਨੇ ਉਠਕੇ ਸੁਆਗਤ ਕੀਤਾ ਤੇ ਫਿਰ ਕੱਲੇ ਕੱਲੇ ਨੇ ਸ੍ਰੀ ਚਰਨਾਂ ਤੇ ਨਮਸਕਾਰ ਕੀਤੀ। ਸ੍ਰੀ ਬਹਾਦਰ ਸਿੰਘ ਨਾਮ ਦੇ ਇਕ ਵਿਅਕਤੀ ਨੂੰ ਸਤਿਗੁਰੂ ਜੀ ਨੇ ਦਸਿਆ ਕਿ ਸ: ਬਾਘਾ ਦੀ ਸਮਾਜ ਵਿਚ ਕੀ ਸਥਿਤੀ ਹੈ। ਉਸਦੇ ਘਰੋਂ ਬੀਬੀ ਨਾਮਧਾਰਨ ਸੀ। ਉਸਨੇ ਗੁਰੂ ਘਰ ਨਾਲ ਸੰਬੰਧਤ ਰਹਿਣ ਲਈ ਸਦਾ ਹੀ ਆਪਣੇ ਪਰਵਾਰ ਨੂੰ ਪਰੇਰਨਾ ਦਿਤੀ। ਸ: ਪ੍ਰਤਾਪ ਸਿੰਘ ਬਾਘਾ ਦੇ ਛੋਟੇ ਲੜਕੇ ਦੇ ਘਰ ਸ: ਬਹਾਦਰ ਸਿੰਘ ਦੀ ਲੜਕੀ ਹੈ।

ਏਥੇ ਬੈਠਿਆਂ ਹੀ ਸ: ਹਰਵਿੰਦਰ ਸਿੰਘ ਹੰਸਪਾਲ ਇਕ ਸਜਣ ਨੂੰ ਨਾਲ ਲੈ ਕੇ ਆਇਆ ਜਿਸਦੇ ਜ਼ਿਮੇ ਕੋਈ ਸਮਾਜ ਮਰਿਆਦਾ ਦੀ ਉਲੰਘਣਾ ਦਾ ਦੋਸ਼ ਸੀ। ਸਤਿਗੁਰੂ ਜੀ ਨੇ ਅੱਜ ਸ੍ਰੀ ਭੈਣੀ ਸਾਹਿਬ ਜਾਣ ਲਈ ਵਿਦਾ ਹੋਣਾ ਸੀ। ਤਦ ਤਕ ਉਸ ਨੇ ਆਪਣੀ ਗੱਲ ਮੁਕਾ ਲਈ। ਸਤਿਗੁਰੂ ਜੀ ਨੇ ਹਾਜ਼ਰ ਵਿਅਕਤੀਆਂ ਨੂੰ ਤਾੜਨਾ ਕੀਤੀ : ਗਲਤ ਲੋਕਾਂ ਦੀ ਸਪੋਰਟ ਨਾ ਕਰੋ ਤਾਂ ਸਮਾਜਕ ਗਲਤੀਆਂ ਨਾ ਵਧਣ। ਕਸੂਤੇਪਣ ਦੀ ਦਲੇਰੀ ਕੋਈ ਕਰੇ ਹੀ ਨਾ ਜੇ ਸਮਾਜ ਵਿਚ ਉਸ ਨੂੰ ਹੁੰਗਾਰਾ ਨਾ ਮਿਲਦਾ ਹੋਵੇ। ਮੇਰੀ ਤਾਂ ਇਕੋ ਗੱਲ ਹੈ ਕਿ ਗਲਤ ਆਦਮੀ ਮੇਰੇ ਪਾਸੋਂ ਆਪਣੇ ਲਾਭ ਦੀ ਆਸ ਨਾ ਰਖਣ।

## ਨਾਮਧਾਰੀ ਸ਼ਾਪਿੰਗ ਸੈਂਟਰ

ਬਾਅਦ ਦੁਪਹਿਰ ਸਤਿਗੁਰੂ ਜੀ ਨੇ ਇਸ਼ਨਾਨ ਪਾਣੀ ਕਰਕੇ ਡਾਲਟਨ ਗੰਜ ਵਾਲਿਆਂ ਦੇ ਨਾਮਧਾਰੀ ਸ਼ਾਪਿੰਗ ਸੈਂਟਰ ਵਿਖੇ ਦਰਸ਼ਨ ਦਿਤੇ। ਕਰੋਲ ਬਾਗ ਦੀ ਗੁਰਦੁਆਰਾ ਰੋਡ ਤੇ ਇਹ ਸੈਂਟਰ ਸਥਾਪਤ ਹੈ। ਤਮਾਮ ਕਾਰਿੰਦੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਆਏ। ਨਾਮਧਾਰੀ

ਬੀਬੀਆਂ ਵੀ ਸਨ ਜਿਨ੍ਹਾਂ ਚੂੜੀਦਾਰ ਸੁਥਣਾਂ ਪਹਿਨੀਆਂ ਹੋਈਆਂ ਸਨ । ਸਤਿਗੁਰੂ ਜੀ ਨੇ ਤਿੰਨਾਂ ਛੱਤਾਂ ਉਤੇ ਵਖ ਵਖ ਕਾਰੋਬਾਰੀ ਸੈਕਟਰਾਂ ਵਿਚ ਫਿਰ ਕੇ ਦਰਸ਼ਨ ਦਿਤੇ ।

ਸੈਂਟਰ ਦੇ ਪ੍ਰਬੰਧਕਾਂ ਵਲੋਂ ਇਕ ਨਾਈਲੋਨ ਦੇ ਕੰਬਲ ਉਤੇ ਨਕਦੀ ਰਖ ਕੇ ਮਥਾ ਟੇਕਿਆ ਗਿਆ ।

ਵਾਪਸੀ ਤੇ ਜਦੋਂ ਸਾੜ੍ਹੀਆਂ ਵੇਚਣ ਵਾਲੇ ਸੈਕਟਰ ਵਿਚ ਸਤਿਗੁਰੂ ਜੀ ਪਧਾਰੇ ਤਾਂ ਉਨ੍ਹਾਂ ਮੁੰਤਜ਼ਿਮਾਂ ਨੂੰ ਆਦੇਸ਼ ਦਿਤਾ : ਨੀਲੇ ਕਪੜੇ, ਨੀਲੀਆਂ ਸਾੜ੍ਹੀਆਂ ਤੁਸੀਂ ਨਾ ਰਖੋ । ਕਿਸੇ ਨੇ ਵਿਚੋਂ ਆਖਿਆ : ਇੰਜ ਤਾਂ ਗਾਹਕ ਦੂਜੀ ਦੁਕਾਨ ਤੇ ਜਾਵੇਗਾ । ਸਤਿਗੁਰਾਂ ਤੁਰਤ ਉਤਰ ਦਿਤਾ : ਫਿਰ ਤਾਂ ਸਿਗਰਟਾਂ ਲਈ ਵੀ ਦੂਜੀਆਂ ਦੁਕਾਨਾਂ ਤੇ ਜਾਣਗੇ ।

ਨਿਰ-ਉੱਤਰ ਸਰੀਰਾਂ ਅੱਗੇ ਤੋਂ ਨੀਲੇ ਰੰਗੋਂ ਪਰਹੇਜ਼ ਕਰਨ ਦੀ ਗੱਲ ਮੰਨੀ ਤੇ ਸਮਝੀ ।

**੧੨ ਜੁਲਾਈ ੧੯੭੭**

**ਨਵੀਂ ਦਿਲੀ**

ਨਾਮਧਾਰੀ ਧਰਮ ਸਾਲਾ ਰਮੇਸ਼ ਨਗਰ ਦੇ ਸਕੱਤਰ ਸ੍ਰੀ ਗੁਰਦੀਪ ਸਿੰਘ ਢੱਡਾ ਦੁਆਰਾ ੧੧.੭.੭੭ ਨੂੰ ਰਾਤੀਂ ਮੇਰੇ ਘਰ ਰਾਜੌਰੀ ਗਾਰਡਨ ਪਤਾ ਲਗਾ ਕਿ ਸਤਿਗੁਰੂ ਜੀ ਨੇ ਪੰਡਿਤ ਗੋਪਾਲ ਸਿੰਘ ਅਤੇ ਮੈਨੂੰ ਫੋਨ ਦੁਆਰਾ ਭੈਣੀ ਸਾਹਿਬ ਬੁਲਾਇਆ ਹੈ । ਸੋ ਅੱਜ ਸਵੇਰੇ ੧੦ ਵਜੇ ਮੈਂ ਅਤੇ ਪੰਡਿਤ ਜੀ ਨੇ ਦਿੱਲੀ ਦੇ ਨਜ਼ਾਮੁਦੀਨ ਸਟੇਸ਼ਨ ਤੋਂ ਫਲਾਇੰਗ ਮੇਲ ਜਾ ਫੜੀ ਅਤੇ ਰਾਤੀਂ ੭ ਵਜੇ ਤਕ ਭੈਣੀ ਸਾਹਿਬ (ਲੁਧਿਆਣਾ) ਪਹੁੰਚ ਗਏ ।

ਪੰਡਿਤ ਗੋਪਾਲ ਸਿੰਘ ਜੀ ਨਾਲ ਸਫਰ ਕਰਦਿਆਂ ਭਰਪੂਰ ਸੁਆਦ ਅਤੇ ਸਤਿਕਾਰ ਮਿਲਿਆ । ਉਨ੍ਹਾਂ ਮੇਰਾ ਬਹੁਤ ਧਿਆਨ ਰਖਿਆ । ਸੁਖਾਵੇਂ ਸਾਥ ਕਾਰਨ ਸਫਰ ਨਿਬੜਦਿਆਂ ਪਤਾ ਹੀ ਨਾ ਲਗਾ ।

**੧੩ ਜੁਲਾਈ ੧੯੭੭**

**ਸ੍ਰੀ ਭੈਣੀ ਸਾਹਿਬ**

ਸਵੇਰੇ ਆਸਾ ਦੀ ਵਾਰ ਸਮੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੋਏ । ਸੂਰਜ ਦੀ ਟਿੱਕੀ ਦੇ ਚੜ੍ਹਾਅ ਨਾਲ ਹੀ ਆਮ ਕਰਕੇ ਰਾਗੀਆਂ ਵਲੋਂ ਆਸਾ ਦੀ ਵਾਰ ਦੇ ਕੀਰਤਨ ਦੀ ਅਤੇ ਸ੍ਰੀ ਸਤਿਗੁਰੂ ਜੀ ਵਲੋਂ ਚੰਡੀ ਦੀ ਵਾਰ ਦੇ ਪਾਠ ਦੀ ਸਮਾਪਤੀ ਹੋ ਜਾਂਦੀ ਹੈ ।

ਦੀਵਾਨ ਵਿਚੋਂ ਉਠ ਸਤਿਗੁਰੂ ਜੀ ਦੇ ਡੇਰੇ ਰਾਗ ਸਿਖਦੇ ਤੇ ਆਸਾ ਦੀ ਵਾਰ ਲਗਾਂਦੇ ਛੋਟੇ ਛੋਟੇ ਬੱਚੇ ਗੁਟਕਿਆਂ ਉਪਰੋਂ ਸੁਧ ਪਾਠ ਕਰਨਾ ਸਿਖ ਰਹੇ ਹਨ । ਸਤਿਗੁਰੂ ਜੀ ਸੁਹਿਰਦਤਾ ਨਾਲ ਬੱਚਿਆਂ ਤੋਂ ਕੰਠੋਂ ਪਾਠ ਸੁਣ ਤੇ ਸੁਧ ਕਰਵਾ ਰਹੇ ਹਨ ।

**ਮੰਤਰ ਬਲ ਵਡਾ ?**

੮.੩੦ ਵਜੇ ਦਿਨੇ ਸਤਿਗੁਰੂ ਜੀ ਦੇ ਡੇਰੇ ਮਹਾਰਾਜ ਬੀਰ ਸਿੰਘ ਜੀ, ਪੰਡਤ ਗੋਪਾਲ ਸਿੰਘ, ਸ੍ਰੀ ਸਵਰਨ ਸਿੰਘ ਸਨੇਹੀ ਸਾਹਪੁਰੀ ਤੇ ਸ੍ਰੀ ਦਲੀਪ ਸਿੰਘ ਲੁਧਿਆਣਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜੁੜ ਬੈਠੇ । ਸਤਿਗੁਰੂ ਜੀ ਇਸ ਅਜਚਰਜਤਾ ਦੀ ਥਾਹ ਲੈਣਾ ਚਾਹੁੰਦੇ ਸਨ ਕਿ ਕਿਵੇਂ ਪਿੰਡ ਬੂੰਥਾਂ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ ਵਿਚ ਆਦਿ ਗਰੰਥ ਸਾਹਿਬ ਜੀ ਨੂੰ ਬਾਰ ਬਾਰ ਅੱਗ ਲਗਦੀ ਹੈ ਤੇ ਤਿੰਨ ਬੀੜਾਂ ਜਲ ਜਾਣ ਪਿਛੇ ਕੀ ਰਾਜ਼ ਹੈ । ਸਤਿਗੁਰਾਂ ਇਹ ਵੀ ਦਸਿਆ ਕਿ ਗੁਰਦੁਆਰੇ ਵਿਚ ਚੌਥੀ ਵਾਰ ਧਰੀ ਗਈ ਬੀੜ ਨੂੰ ਇਕ ਸਾਧੂ ਸੰਤ ਅਮਰ ਸਿੰਘ ਨੇ ਮੰਤਰ ਜਾਂ ਯੱਗ ਆਦਿ ਕਰਕੇ ਅਗਨੀ ਲਗਣੋਂ ਬਚਾਅ ਲਿਆ ਹੈ । ਪਰ ਸਾਰੀ ਗੱਲਬਾਤ ਦੀ ਤੈਹ ਵਿਚ ਜਾਣ ਦੀ ਲੋੜ ਹੈ ।

## ਦਰਸ਼ਨਾਂ ਵਾਸਤੇ

੮.੪੫ ਵਜੇ ਜਥੇਦਾਰ ਨਿਰੰਜਨ ਸਿੰਘ ਟਮਕੌਦੀ ਵਾਲਿਆਂ ਨਾਲ ਸ੍ਰ: ਬਿਅੰਤ ਸਿੰਘ ਐਮ. ਐਲ. ਏ. ਪਾਇਲ ਅਤੇ ਸ੍ਰੀ ਓਮ ਪ੍ਰਕਾਸ਼ ਬੈਂਦਰ ਦਕੋਹਾ ਵਾਲੇ ਆਏ। ੯.੧੦ ਤੇ ਦੋਹਾਂ ਨੂੰ ਦਰਸ਼ਨ ਕਰਨ ਦਾ ਸਮਾਂ ਮਿਲਿਆ। ਦੋਹਾਂ ਮੱਥਾ ਟੇਕ ਕੇ ਗੁਲਾਬ ਦੇ ਫੁਲ ਭੇਟਾ ਧਰੇ।

ਸ੍ਰੀ ਬੈਂਦਰ ਨੇ ਜੇਬੋਂ ਨੀਲਾ ਰੁਮਾਲ ਕੱਢਿਆ ਸਿਰ ਕੱਜਣ ਵਾਸਤੇ। ਸਤਿਗੁਰਾਂ ਪ੍ਰਸੰਨਤਾ ਪੂਰਵਕ ਕਿਹਾ: ਸਿਰ ਤੇ ਰਖਣ ਦੀ ਲੋੜ ਨਹੀਂ ਪਰ ਨੀਲਾ ਰੁਮਾਲ ਆਪਣੇ ਪਾਸ ਨਾ ਰਖੋ ਅਤੇ ਦੂਹਾਂ ਸੱਜਣਾਂ ਉੱਤੇ ਨੀਲੇ-ਕਾਲੇ ਦੇ ਵਿਰੋਧ ਵਿਚ ਗੁਰਬਾਣੀ, ਗੁਰਮਤ ਅਤੇ ਪੌਰਾਣਿਕ ਪੁਸਤਕਾਂ ਦੇ ਹਵਾਲਿਆਂ ਦਾ ਜਿਵੇਂ ਮੀਂਹ ਵਰ੍ਹਾ ਦਿਤਾ।

ਸ੍ਰ: ਬਿਅੰਤ ਸਿੰਘ ਨੇ ਅਰਜ਼ ਕੀਤੀ: ਆਪ ਜੀ ਦੇ ਦਰਸ਼ਨ ਕਰਨ ਦਾ ਸਮਾਂ ਘੱਟ ਹੀ ਮਿਲਦਾ ਹੈ। ਪਰ ਮੇਰੀ ਸਫਲਤਾ ਆਪ ਜੀ ਦੀ ਆਸ਼ੀਰਵਾਦ ਸਦਕਾ ਹੀ ਹੁੰਦੀ ਹੈ।

ਵਿਦਾ ਹੋਣ ਲਈ ਆਗਿਆ ਦਿੰਦਿਆਂ ਸਤਿਗੁਰੂ ਜੀ ਨੇ ਫੇਰ ਵੀ ਮਿਲਦੇ ਰਹਿਣ ਲਈ ਬਚਨ ਕੀਤਾ।

## ਅੱਗ ਲੱਗਣ ਦੀ ਹਕੀਕਤ

੯.੪੫ ਸਵੇਰੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਇਕ ਬਿਧੀ ਸਿੰਘ ਨਾਮ ਦਾ ਸੱਜਣ ਆਇਆ। ਉਸ ਨੇ ਸਾਨੂੰ ਦੱਸਿਆ ਕਿ ੫ ਜੂਨ ੧੯੭੭ ਨੂੰ ਬੂੰਬਾਂ ਵਿਚ ਆਦਿ ਗ੍ਰੰਥ ਸਾਹਿਬ ਨੂੰ, ਗੁਰਦੁਆਰੇ ਵਿਚ ਪ੍ਰਕਾਸ਼ਤ ਹੁੰਦਿਆਂ ਪਿਆਂ ਹੀ ਅੱਗ ਲੱਗ ਗਈ।

ਲੋਕਾਂ ਨੇ ਸਮਝਿਆ ਕਿ ਗਰੰਥੀ ਨੇ ਜਾਣ ਕੇ ਲਗਾਈ ਹੈ ਜਾਂ ਉਸ ਤੋਂ ਬੇਧਿਆਨੀ ਹੋ ਗਈ ਹੈ। ਅਚਰਜ ਗੱਲ ਇਹ ਸੀ ਕਿ ਪੀੜ੍ਹੇ ਅਤੇ ਹੇਠਲੇ ਰੁਮਾਲਾਂ ਨੂੰ ਆਂਚ ਨਹੀਂ ਛੂਹੀ। ਬੀੜ ਨੂੰ ਅਗਨੀ ਦੁਆਰਾ ਕਾਫੀ ਨੁਕਸਾਨ ਹੋਇਆ। ਇਸ ਬੀੜ ਨੂੰ ਵਿਧੀਵਤ ਸਸਕਾਰਨ ਲਈ ਸ੍ਰੀ ਕੀਰਤ ਪੁਰ ਸਾਹਿਬ ਭੇਜਿਆ ਗਿਆ।

ਫਿਰ ਪੰਚਾਇਤ ਨੇ ਰਕਮ ਇਕੱਠੀ ਕਰਕੇ ਅੰਮ੍ਰਿਤਸਰੋਂ ਦੋ ਬੀੜਾਂ ਖਰੀਦ ਕੇ ਲੈ ਆਂਦੀਆਂ। ੧ ਜੂਨ ਨੂੰ ਇਕ ਬੀੜ ਦਾ ਪ੍ਰਕਾਸ਼ ਕੀਤਾ ਗਿਆ ਗੁਰਦੁਆਰੇ, ਅੱਗ ਉਸ ਨੂੰ ਵੀ ਲਗ ਗਈ। ਅੱਧ-ਜਲੀ ਬੀੜ ਨੂੰ ਵੇਖ ਲੋਕਾਂ ਪਾਣੀ ਪਾ ਕੇ ਅੱਗ ਬੁਝਾਈ।

ਫਿਰ ਤੀਜੀ ਬੀੜ ਪ੍ਰਕਾਸ਼ ਕਰਕੇ ਗੁਰਦੁਆਰੇ ਤੇ ਕਰੜਾ ਪਹਿਰਾ ਲਾ ਦਿਤਾ ਗਿਆ। ਪਰ ੧੦ ਜੂਨ ਨੂੰ ਉਸ ਨੂੰ ਵੀ ਅੱਗ ਲਗ ਗਈ। ਪਾਣੀ ਪਾ ਕੇ ਬੁਝਾ ਦਿਤੀ ਗਈ ਪਰ ਤਦ ਤਕ ਅੱਧੀ ਬੀੜ ਦਾਹ ਹੋ ਚੁਕੀ ਸੀ।

ਪੰਚਾਇਤ ਬੂੰਬਾਂ ਨੂੰ ਇਸ ਅਗਨੀ ਦਾ ਨਾ ਸਰੋਤ ਲੱਭਾ ਤੇ ਨਾ ਹੀ ਕਿਸੇ ਵਿਸ਼ੇਸ਼ ਕਾਰਨ ਦਾ ਪਤਾ ਲਗਾ। ਪਰ ਪੰਚਾਇਤ ਮਿਲ ਕੇ ਪਿੰਡ ਬਾਠ ਦੇ ਇਕ ਵਿਅਕਤੀ ਸੰਤ ਅਮਰ ਸਿੰਘ ਪਾਸ ਗਈ। ਉਸ ਨੂੰ ਬੇਨਤੀ ਕਰਕੇ ਆਦਰ ਪੂਰਵਕ ਬੂੰਬਾਂ ਵਿਚ ਲਿਆਂਦਾ। ਉਸ ਸੱਜਣ ਨੇ ਗੁਰਦੁਆਰੇ ਵਿਚ ਨਾਮਧਾਰੀ ਢੰਗ ਵਾਂਗ ਹੀ ਪਾਠ ਪੂਜਾ ਕਰਕੇ ਅੱਗੋਂ ਤੋਂ ਸਦਾ ਲਈ ਅਗਨੀ ਸ਼ਾਂਤ ਕਰ ਦਿਤੀ। ਫਿਰ ਉਥੇ ਆਦਿ ਗਰੰਥ ਸਾਹਿਬ ਦੀ ਬੀੜ ਨੂੰ ਕਿਸੇ ਦੁਰਘਟਨਾ ਦਾ ਸਾਹਮਣਾ ਨਹੀਂ ਕਰਨਾ ਪਿਆ।

ਇਹ ਵਾਰਤਾ ਸੁਣਨ ਉਪਰੰਤ ਸਤਿਗੁਰੂ ਜੀ ਇਸ਼ਨਾਨ ਪਾਣੀ ਕਰਨ ਵਾਸਤੇ ਰੋਪੜ ਵਾਲੀ ਨਹਿਰ ਤੇ ਜਾਣ ਲਈ ਉੱਠ ਖਲੋਤੇ।

## ਸਿੱਧੇ ਮਨ ਨਾਲ

ਏਥੇ ਖਲੋਤਿਆਂ ਹੀ ਇਕ ਸਿੰਘ ਨੇ ਬੇਨਤੀ ਕੀਤੀ: ਮੈਨੂੰ ਮੇਰੀ ਭੈਣ ਦੀ ਮੰਗਣੀ ਇਕ

ਖੁਲ੍ਹੇ ਸਿੰਘ ਨਾਲ ਕਰਨ ਦੀ ਆਗਿਆ ਦਿਤੀ ਜਾਵੇ। ਉਹ ਮਾਸ ਸ਼ਰਾਬ ਨਹੀਂ ਖਾਂਦਾ ਪੀਂਦਾ।

'ਨਹੀਂ', ਇਹ ਆਗਿਆ ਨਹੀਂ ਮਿਲੇਗੀ। ਜਾਂ ਤਾਂ ੬ ਮਹੀਨਿਆਂ ਦੇ ਅੰਦਰ-ਅੰਦਰ ਕਿਸੇ ਯੋਗ ਨਾਮਧਾਰੀ ਨੂੰ ਲਭ ਕੇ ਲੜਕੀ ਦਾ ਵਿਆਹ ਕਰ ਦਿਓ ਜਾਂ ਮੈਨੂੰ ਆਖੋ, ਮੈਂ ਕੋਈ ਪ੍ਰਬੰਧ ਕਰਾਂ।' ਸਤਿਗੁਰਾਂ ਫਰਮਾਇਆ।

ਸਿੰਘ ਨੇ ਮੱਤਰੀਂ ਗੱਲ ਕੀਤੀ : ਕੋਈ ਨੌਕਰੀ ਕਰਦਾ ਹੋਵੇ ਤਾਂ ਹੀ ਠੀਕ ਹੈ, ਭੈਣ ਨੌਕਰੀ ਕਰਦੀ ਹੈ। ਸਤਿਗੁਰੂ ਜੀ ਨੇ ਤੁਰਤ ਪੁਛਿਆ : ਜੇ ਨੌਕਰੀ ਵਾਲੇ ਦੀ ਸਰਵਿਸ ਟਰਮੀਨੇਟ ਹੋ ਜਾਵੇ ? ਸਿੱਧੇ ਹੋ ਕੇ ਨਾਮਧਾਰੀਆਂ ਵਿਚੋਂ ਮੁੰਡਾ ਲੱਭੋ।

ਇਸ ਉਪਰੰਤ ੧੦ ਵਜੇ ਦੇ ਕਰੀਬ ਸਤਿਗੁਰੂ ਜੀ ਰੋਪੜ ਨਹਿਰ ਵਾਲੇ ਡੇਰੇ ਚਲੇ ਗਏ। ਆਪ ਨਾਲ ਹਜ਼ੂਰੀ ਸੇਵਕ ਤੇ ਜ਼ਰੂਰੀ ਆਦਮੀ ਵੀ ਨਹਿਰ ਤੇ ਪਹੁੰਚੇ। ਏਥੇ ਨਹਿਰ ਵਿਚ ਇਸ਼ਨਾਨ ਕਰਕੇ ਪ੍ਰਸ਼ਾਦ ਛਕਣਗੇ ਕੁਝ ਆਰਾਮ ਫਰਮਾਣਗੇ। ਨਿਜੀ ਭਜਨ ਬਾਣੀ ਕਰਨਗੇ ਤੇ ਸਾਧ ਸੰਗਤ ਵਿਚ ਨਿਤਨੇਮ ਸਮੇਂ ੩.੩੦ ਜਾਂ ੪ ਵਜੇ ਲਉਂਦੇ ਪਹਿਰ ਭੈਣੀ ਸਾਹਿਬ ਦਰਸ਼ਨ ਦੇਣਗੇ।

## ਸ਼ਾਮ ਦਾ ਦੀਵਾਨ

ਮੈਂ ੧੦ ਮਿੰਟ ਘੱਟ ੪ ਵਜੇ ਹਰੀਮੰਦਰ ਵਿਚ ਪਹੁੰਚਾ, ਜਿਥੇ ਸਾਧ ਸੰਗਤ ਸਾਮੂਹਿਕ ਭਜਨ ਸਿਮਰਨ ਕਰ ਰਹੀ ਸੀ। ਸਤਿਗੁਰੂ ਜੀ ਤਾਰਿਆਂ ਵਿਚ ਚੰਦ ਵਾਂਗ ਸੁਸ਼ੋਭਤ ਸਨ। ਕਰੀਬ ਦੋ ਸੌ ਇਸਤਰੀਆਂ ਪੁਰਸ਼ ਅਚਲ ਸਮਾਧੀਆਂ ਵਿਚ ਬੈਠੇ ਸਨ।

ਨਿਤਨੇਮ ਦੀ ਸਮਾਪਤੀ ਉਪਰੰਤ ਕਾਕਾ ਮੋਹਣ ਸਿੰਘ ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ ਆਦਿ ਬੱਚਿਆਂ ਨੇ ਭੀਮ ਪਲਾਸੀ, ਝੱਪ ਤਾਰ ਵਿਚ 'ਅਬ ਕਹੁ ਰਾਮ ਕਵਨ ਗਤਿ ਮੋਰੀ' ਸ਼ਬਦ ਗਾਂਵਿਆਂ। ਸ੍ਰੀ ਹਰਜਿੰਦਰ ਸਿੰਘ ਜੱਬਲ ਪੁਰ ਨੇ ਤਬਲੇ ਤੇ ਸੰਗਤ ਕੀਤੀ।

ਪਿਛਲੇ ਦਿਨੀਂ ਮਾਤਾ ਚੰਦ ਕੌਰ ਜੀ ਨੂੰ ਤੇਈਏ ਤਾਪ ਨੇ ਕੁਛ ਵਾਰੀਆਂ ਦੇਣ ਲਈ ਮਜਬੂਰ ਕੀਤਾ ਸੀ। ਅਜ ਕਲ ਆਰਾਮ ਹੈ, ਪਰ ਕਮਜ਼ੋਰੀ ਰੜਕਦੀ ਹੈ।

### ੧੪ ਜੁਲਾਈ ੧੯੭੭
### ਸ੍ਰੀ ਭੈਣੀ ਸਾਹਿਬ

ਕੱਲ੍ਹ ਸ਼ਾਮੀਂ ਵੀ ਸ੍ਰੀ ਸਤਿਗੁਰੂ ਜੀ ਨੇ ਪੰਡਤ ਗੋਪਾਲ ਸਿੰਘ ਨਾਲ ਇਕ ਪੁਸਤਕ ਦਾ ਖਰੜਾ ਸੁਣਿਆ ਸੀ, ਅਜ ਵੀ ਆਸਾ ਦੀ ਵਾਰ ਦਾ ਕੀਰਤਨ ਸੁਣਨ ਬਾਅਦ ਉਸ ਖਰੜੇ ਦਾ ਬਕਾਇਆ ਹਿੱਸਾ ਸੁਣਿਆ।

## ਸ੍ਰ: ਸੁਖਚੈਨ ਸਿੰਘ

ਸ੍ਰੀ ਸਤਿਗੁਰੂ ਜੀ ੯ ਕੁ ਵਜੇ ਨਹਿਰ ਤੇ ਜਾਣ ਲਈ ਤਿਆਰ ਸਨ ਕਿ ਸਤਿਗੁਰੂ ਜੀ ਨੇ ਇਕ ਉੱਚੇ ਲੰਮੇ ਤੇ ਸਾਧੇ ਹੋਏ ਸਰੀਰ ਵਾਲੇ ਸਿੰਘ ਨੂੰ ਮੇਰੇ ਨਾਲ ਮਿਲਾਇਆ। ਇਹ ਸ੍ਰ: ਗੁਰਚੇਨ ਸਿੰਘ ਆਰਕੀਟੈਕਟ ਹਨ ਅਤੇ ਪਰਵਾਰ ਸਮੇਤ ਨੈਰੋਬੀ (ਕੀਨੀਆ) ਵਿਚੋਂ ਸ੍ਰੀ ਭੈਣੀ ਸਾਹਿਬ ਆਏ ਹੋਏ ਸਨ।

ਸਤਿਗੁਰੂ ਜੀ ਨੇ ਮੇਰੇ ਨਾਲ ਜਾਣ ਪਛਾਣ ਕਰਵਾਦਿਆਂ ਉਹਨਾਂ ਬਾਰੇ ਆਖਿਆ : ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਛਤ ਬਿਨਾਂ ਥੰਮਿਆਂ ਤੋਂ ਬਣਾਉਣ ਵਾਸਤੇ ਇਹ ਆਏ ਹਨ। ਮਹੀਨਾ ਭਰ ਇਥੇ ਰਹਿਣਗੇ। ਮੈਂ ਥਾਈਲੈਂਡ ਜਾਣਾ ਸੀ। ਇਹਨਾ ਕਰਕੇ ਪ੍ਰੋਗਰਾਮ ਮਹੀਨਾ ਭਰ ਲਈ ਅੱਗੇ ਪਾ ਦਿਤਾ ਹੈ।

ਸਤਿਗੁਰੂ ਜੀ ਨੇ ਗੁਰਚੈਨ ਸਿੰਘ ਹੁਰਾਂ ਨੂੰ ਆਖਿਆ : ਜਦੋਂ ਆਪਾਂ ਦਿਲੀ ਗਏ, ਕਵੀ ਜੀ ਦੇ ਮਕਾਨ ਨੂੰ ਵੇਖ ਕੇ ਉਪਰਲੀ ਛੱਤ ਦਾ ਨਕਸ਼ਾ ਬਨਾਉਣਾ ਹੈ। ਪੰਡਿਤ ਜੀ ਨੇ ਵੀ ਸਿਫਾਰਸ

ਕੀਤੀ ਹੈ, ਮੈਂ ਵੀ ੪-੫ ਸਾਲ ਪਹਿਲਾਂ ਇਹਨਾਂ ਨੂੰ ਇਕਰਾਰ ਦਿਤਾ ਸੀ।

ਜਦੋਂ ਮੈਂ ਜਲੰਧਰ ਅਤੇ ਪੰਡਿਤ ਗੋਪਾਲ ਸਿੰਘ ਹੁਰਾਂ ਦਿੱਲੀ ਜਾਣ ਦੀ ਆਗਿਆ ਲਈ ਤਾਂ ਸਤਿਗੁਰੂ ਜੀ ਨੇ ਮੈਨੂੰ ਆਖਿਆ : ਤੁਸੀਂ ਬੰਗਲੌਰ ਚਲੇ ਜਾਇਓ। ਉਥੇ ਮਹਾਰਾਜ (ਬੀਰ ਸਿੰਘ) ਜੀ ਨੂੰ ਆਪਣੀ ਪੁਸਤਕ ਦਾ ਖਰੜਾ ਸੁਣਾ ਲਿਓ। ਇਸ ਬਹਾਨੇ ਤੁਹਾਨੂੰ ਬੰਗਲੌਰ ਵੇਖਣ ਦਾ ਅਵਸਰ ਵੀ ਮਿਲ ਜਾਵੇਗਾ।

ਅਤੇ ਮੈਂ ਤੇ ਪੰਡਿਤ ਜੀ ਨਮਸਕਾਰ ਕਰ ਵਿਦਾ ਹੋ ਗਏ।

**੨੧ ਜੁਲਾਈ ੧੯੭੭**
**ਨਵੀਂ ਦਿੱਲੀ**

## ਦਿੱਲੀ ਵਿਚ ਦਰਸ਼ਨ

ਸ੍ਰ: ਹਰਵਿੰਦਰ ਸਿੰਘ ਹੰਸਪਾਲ ਦੇ ਘਰ ਗਿਆਂ ਪਤਾ ਲੱਗਾ ਕਿ ਸਤਿਗੁਰੂ ਜੀ ਸਵੇਰੇ ੭ ਵਜੇ ਦੇ ਕਰੀਬ ਦਿੱਲੀ ਪਹੁੰਚੇ ਹੋਏ ਹਨ ਤੇ ਸ੍ਰ: ਹੰਸਪਾਲ ਸੇਵਾ ਵਿਚ ਹਾਜ਼ਰ ਹੋਣ ਲਈ ਜਾ ਚੁਕਾ ਹੈ। ੧੦ ਵਜੇ ਮੈਂ ਵੀ ਕੋਠੀ ਪੂਸਾ ਰੋਡ ੧੧/੧੦ ਪਹੁੰਚ ਗਿਆ। ਤਦ ਤਕ ਮੇਰੇ ਲਿਆਉਣ ਲਈ ਸਕੂਟਰ ਭੇਜਿਆ ਜਾ ਚੁਕਾ ਸੀ।

ਮੈਂ ਦਰਸ਼ਨ ਕੀਤੇ ਤਾਂ ਸਤਿਗੁਰੂ ਜੀ ਨੇ ਛਪੀਆਂ ਹੋਈਆਂ ਚੋ ਚਿੜੀਆਂ ਵਾਲੀ ਇਕ ਕਾਪੀ ਮੇਰੇ ਹੱਥ ਦਿੰਦਿਆਂ ਫੁਰਮਾਇਆ : ਇਹ ਮਹਾਰਾਜ ਜੀ ਨੂੰ ਦੇ ਦੇਣਾ। ਤੁਸੀਂ ਅਜੇ ਬੰਗਲੌਰ ਨਹੀਂ ਗਏ ?

ਮੈਂ ਦੱਸਿਆ ਕਿ ਹਜ਼ੂਰ ਦੇ ਆਗਮਨ ਦੀ ਇੰਤਜ਼ਾਰ ਸੀ। ਹੁਕਮ ਹੋਇਆ : ਹੁਣ ਜਲਦੀ ਜਾਓ।

ਸਤਿਗੁਰੂ ਜੀ ਨਾਲ ਮਾਤਾ ਚੰਦ ਕੌਰ ਜੀ ਅਤੇ ਸ੍ਰ: ਗੁਰਚੈਨ ਸਿੰਘ ਵੀ ਆਏ ਹੋਏ ਸਨ।

ਮੇਰੇ ਪਹੁੰਚਣ ਤਕ ਸਤਿਗੁਰੂ ਜੀ ਪਾਸ ਸ੍ਰ: ਹਰਵਿੰਦਰ ਸਿੰਘ ਹੰਸਪਾਲ, ਸ੍ਰ: ਕਿਰਪਾਲ ਸਿੰਘ, ਮਹਿੰਦਰ ਸਿੰਘ ਡਾਲਟਨ ਗੰਜ ਸੰਤ ਲਛਮਣ ਸਿੰਘ ਫਗਵਾੜਾ, ਪੰ: ਗੋਪਾਲ ਸਿੰਘ, ਸੰਤ ਬਲਵੰਤ ਸਿੰਘ ਬਾਲੀ ਨਗਰ, ਗਿਆਨੀ ਜਸਵੰਤ ਸਿੰਘ ਰਾਜੌਰੀ ਗਾਰਡਨ ਅਤੇ ਭੈਣੀ ਸਾਹਿਬ ਤੋਂ ਸੰਤ ਨਿਰੰਜਨ ਸਿੰਘ ਨਗਰ ਵਾਲੇ ਬੈਠੇ ਹੋਏ ਸਨ। ਥੋੜੇ ਚਿਰ ਬਾਅਦ ਮਹਾਰਾਜ ਨਿਹਾਲ ਸਿੰਘ ਜੀ ਦੇ ਘਰੋਂ ਬੀਬੀ ਸਤਵੰਤ ਕੌਰ ਅਤੇ ਇਨ੍ਹਾਂ ਦੇ ਸਪੁਤਰ ਠਾਕੁਰ ਸ਼ਮਸ਼ੇਰ ਸਿੰਘ ਜੀ ਵੀ ਆ ਗਏ।

## ਮਹਿੰਗੀਆਂ ਕੈਂਚੀਆਂ

ਸਿਮ੍ਰਤੀ ਮੰਦਰ, ਜੋ ਏਸ਼ੀਆ ਭਰ ਵਿਚ ਬਹੁਤ ਵੱਡਾ ਹਾਲ ਦੱਸਿਆ ਜਾਂਦਾ ਹੈ, ਇਸ ਨੂੰ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਸ੍ਰ: ਗੁਰਚੈਨ ਸਿੰਘ ਨੈਰੋਬੀ ਵਿਚੋਂ, ਕੈਂਚੀਆਂ ਤੇ ਹੀ ਖੜਾ ਕਰ ਦੇਣ ਬਾਰੇ ਤਜਵੀਜ਼ ਲਿਆਏ ਹਨ। ਸਤਿਗੁਰੂ ਜੀ ਚਾਹੁੰਦੇ ਹਨ ਕਿ ਹਾਲ ਵਿਚ ਕੋਈ ਥਮਲਾ ਨਾ ਹੋਵੇ।

ਸੋ ਜਿਸ ਤਜਵੀਜ਼ ਦੀਆਂ ਕੈਂਚੀਆਂ ਉੱਤੇ ਮੰਦਰ ਦੀ ਛੱਤ ਖਲੋਣੀ ਹੈ ਉਹਨਾਂ ਉਤੇ ਕੱਲੀ-ਕੱਲੀ ਤੇ ਕਾਫ਼ੀ ਖਰਚ ਆਵੇਗਾ।

ਦਰਸ਼ਨ ਹਿਤ ਬੈਠੀ ਸੰਗਤ ਵਿਚੋਂ ਸਤਿਗੁਰੂ ਜੀ ਨੇ ਸੰਤ ਬਲਵੰਤ ਸਿੰਘ ਬਾਲੀ ਨਗਰ ਨੂੰ ਮੁਖਾਤਿਬ ਹੁੰਦਿਆਂ ਫੁਰਮਾਇਆ : ਭੈਣੀ ਸਾਹਿਬ ਵਾਲੇ (ਸਿਮ੍ਰਤੀ) ਮੰਦਰ ਦੀ ਛੱਤ ਕੈਂਚੀਆਂ ਉੱਤੇ ਖੜ੍ਹੀ ਕਰਨ ਦੀ ਵਿਉਂਤ ਹੈ। ਸੋ ਜਿੰਨੀਆਂ ਕੈਂਚੀਆਂ ਪੈਣੀਆਂ ਹਨ ਉੱਨੀਆਂ ਕੁਝ ਸੱਜਣਾਂ ਦੇ ਜ਼ਿੰਮੇ ਹੀ ਲਾਉਣੀਆਂ ਹਨ। ਹੋਰ ਕਈ ਸਿੰਘਾਂ ਦੇ ਨਾਂ ਨਿਸ਼ਚਤ ਕੀਤੇ ਹਨ। ਇਕ ਕੈਂਚੀ ਦਾ ਖਰਚ ਤੁਹਾਡੇ ਜ਼ਿੰਮੇ ਲੱਗਾ ਹੈ।

"ਸਤਿਬਚਨ ਜੀ" ਕਹਿ ਕੇ ਸਿੰਘ ਨੇ ਸਤਿਗੁਰੂ ਜੀ ਨੂੰ ਸਿਰ ਝੁਕਾਇਆ।

## ਮਹਾਨ ਲੇਖਕ ਦਾ ਫ਼ਿਕਰ

ਏਥੇ ਬੈਠਿਆਂ ਹੀ ਸਤਿਗੁਰੂ ਜੀ ਨੇ ਆਪਣੇ ਸਕੱਤਰ ਨੂੰ ਸ: ਪ੍ਰਕਾਸ਼ ਸਿੰਘ ਬਾਦਲ, ਪੰਜਾਬ ਦੀ ਅਕਾਲੀ ਸਰਕਾਰ ਦੇ ਮੁੱਖ ਮੰਤਰੀ ਨੂੰ ਟੈਲੀਫੋਨ ਮਿਲਾਣ ਲਈ ਆਗਿਆ ਕੀਤੀ। ਕੁਝ ਚਿਰ ਪਿਛੋਂ ਉਹ ਨੰਬਰ ਮਿਲ ਕੇ ਲਿਆਇਆ ਤਾਂ ਸਤਿਗੁਰੂ ਜੀ ਨੇ ਸ: ਬਾਦਲ ਨੂੰ ਪੱਕੀ ਕੀਤੀ : ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਦੀ ਸਿਹਤ ਬਹੁਤ ਕਮਜ਼ੋਰ ਹੈ। ਉਹਨਾਂ ਦਾ ਪੀ. ਜੀ. ਆਈ. ਚੰਡੀਗੜ੍ਹ ਵਿਚ ਸਰਕਾਰੀ ਤੌਰ ਤੇ ਇਲਾਜ ਕੀਤਾ ਜਾਵੇ। ਪੰਜਾਬ ਦਾ ਮਹਾਨ ਲੇਖਕ ਹੈ। ਪਰਵਾਰ ਵਾਲੇ ਅਕਾਲੀ ਸਰਕਾਰ ਹੋਣ ਕਰਕੇ ਘਬਰਾਂਦੇ ਸਨ। ਮੈਂ ਉਹਨਾਂ ਨੂੰ ਦੱਸਿਆ ਕਿ ਉਹ ਸਾਡੇ ਲੇਖਕ ਵਲੋਂ ਅਵੇਸਲੇ ਨਹੀਂ ਹੋਣਗੇ। ਸ: ਬਾਦਲ ਨੇ ਪਰਵਾਨ ਕਰ ਲਿਆ। ਸਤਿਗੁਰੂ ਜੀ ਨੇ ਉਨ੍ਹਾਂ ਨੂੰ ਸਾਰਾ ਪ੍ਰਬੰਧ ਕਰਕੇ ਸੂਚਿਤ ਕਰਨ ਲਈ ਆਖਿਆ।

## ਸ: ਬਾਦਲ ਦਾ ਧਿਆਨ

ਪਰ ਸ: ਬਾਦਲ ਦੀ ਇਹ ਗੱਲ ਵੱਡੀ ਸੀ ਕਿ ਉਸਨੇ ਆਪ ਸ੍ਰੀ ਸਤਿਗੁਰੂ ਜੀ ਨੂੰ ਪੁਛਿਆ ਕਿ ਨਾਮਧਾਰੀ ਸ਼ਹੀਦਾਂ ਵਾਲੀ ਜਗ੍ਹਾ ਜੋ ਅੰਮ੍ਰਿਤਸਰ ਹਸਪਤਾਲ ਵਿਚ ਹੈ, ਬਾਰੇ ਹੁਣ ਤਕ ਕੀ ਬਣਿਆ ਹੈ। ਸਤਿਗੁਰੂ ਜੀ ਨੇ ਉਸ ਬਾਰੇ ਵੇਰਵੇ ਨਾਲ ਸਪੱਸ਼ਟ ਕੀਤਾ।

## ਪ੍ਰੀਤ ਨਗਰ ਵਿਚ

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਆਪ ੧੮-੭-੭੭ ਨੂੰ ਸ: ਗੁਰਬਖਸ਼ ਸਿੰਘ ਹੁਰਾਂ ਦੀ ਸਿਹਤ ਦਾ ਪਤਾ ਕਰਨ ਪ੍ਰੀਤ ਨਗਰ ਗਏ ਸਨ। ਉਹ ਕਾਫੀ ਕਮਜ਼ੋਰ ਸਨ। ਅੰਮ੍ਰਿਤਸਰ ਦੇ ਡਾਕਟਰਾਂ ਨੂੰ ਉਹਨਾਂ ਦੀ ਵਿਗੜਦੀ ਜਾਂਦੀ ਸਿਹਤ ਦੀ ਸਮਝ ਨਹੀਂ ਸੀ ਆ ਰਹੀ। ਉਹਨਾਂ ਦਾ ਜੀ ਕਰਦਾ ਸੀ ਕਿ ਪੀ.ਜੀ.ਆਈ. ਵਿਚ ਜਾਇਆ ਜਾਵੇ।

ਸਤਿਗੁਰੂ ਜੀ ਨੇ ਕਿਹਾ ਸੀ ਕਿ ਆਪ ਮੁਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਨੂੰ ਕਹਿਣਗੇ। ਪਰ ਪ੍ਰੀਤ ਨਗਰ ਪਰਵਾਰ ਨੂੰ ਸੰਦੇਹ ਸੀ ਕਿ ਸ: ਬਾਦਲ ਮੰਨ ਜਾਣਗੇ। ਸਤਿਗੁਰੂ ਜੀ ਨੇ ਉਹਨਾਂ ਦੀ ਸ਼ੰਕਾ ਦੂਰ ਕਰਦਿਆਂ ਕਿਹਾ ਸੀ : ਕਿਉਂ ਨਾ ਮੰਨੇਗਾ। ਉਹ ਚੰਗਾ ਆਦਮੀ ਹੈ ਤੇ ਚੰਗੇ, ਚੰਗੇ ਨੂੰ ਮੰਨਦੇ ਹੀ ਹਨ। ਗੁਰਬਖਸ਼ ਸਿੰਘ ਜੀ ਪੰਜਾਬ ਤੇ ਸਾਰੀ ਕੌਮ ਦੇ ਲੇਖਕ ਹਨ।

ਇਹ ਵੀ ਪਤਾ ਲਗਾ ਹੈ ਕਿ ਸ: ਗੁਰਬਖਸ਼ ਸਿੰਘ ਜੀ ਨੂੰ ਉਸ ਮੌਕੇ ਤੇ ਇਕ ਸੁਨਹਿਰੀ ਕਲਮ ਵੀ ਸਤਿਗੁਰੂ ਜੀ ਵਲੋਂ ਬਖਸ਼ੀ ਗਈ, ਇਹ ਕਹਿੰਦਿਆਂ : ਮੈਨੂੰ ਕਿਸੇ ਨੇ ਦਿਤੀ ਸੀ, ਮੈਂ ਸੋਚਿਆ ਮੈਂ ਕਿਹੜਾ ਲੇਖਕ ਹਾਂ, ਇਹ ਕਿਸੇ ਲੇਖਕ ਨੂੰ ਹੀ ਕਿਉਂ ਨ ਦਿਆਂ। ਇਸ ਸਮੇਂ ਮਾਤਾ ਜੀ ਵੀ ਨਾਲ ਸਨ, ਉਹਨਾਂ ਨੇ ਸ: ਜੀ ਦੀ ਪੁਤਰੀ ਉਮਾ ਨੂੰ ਇਕ ਸੂਟ ਦਾ ਕਪੜਾ ਦੇ ਕੇ ਮਾਣ ਬਖਸ਼ਿਆ।

ਇਸ ਅਵਸਰ ਤੇ ਸ: ਜੀ ਦੇ ਦੋਵੇਂ ਲੜਕੇ ਸ: ਨਵਤੇਜ ਸਿੰਘ ਤੇ ਸ: ਹਿਰਦੇਪਾਲ ਸਿੰਘ ਵੀ ਮੌਜੂਦ ਸਨ। ਸ: ਹਿਰਦੇਪਾਲ ਸਿੰਘ ਤਾਂ ਸਤਿਕਾਰ ਵਜੋਂ ਅੰਮ੍ਰਿਤਸਰ ਤਕ ਸਤਿਗੁਰੂ ਜੀ ਦੇ ਨਾਲ ਵੀ ਆਇਆ।

ਸਤਿਗੁਰੂ ਜੀ ਰਾਤੀਂ ੧੮-੭-੭੭ ਨੂੰ ਸ੍ਰੀ ਜੀਵਨ ਨਗਰ ਪਹੁੰਚੇ। ੧੯ ਨੂੰ ਜੀਵਨ ਨਗਰ ਰਹਿ ੨੦ ਨੂੰ ਸ੍ਰੀ ਭੈਣੀ ਸਾਹਿਬ ਪਧਾਰੇ ਅਤੇ ਅੱਜ ਦਿੱਲੀ ਹਨ।

## ਭੂਤ-ਪ੍ਰੇਤਾਂ ਦਾ ਚੱਕਰ

ਦਿੱਲੀ ਦਾ ਇਕ ਸਿੰਘ ਆਪਣੀ ਪਤਨੀ ਨਾਲ ਸਤਿਗੁਰੂ ਜੀ ਨੂੰ ਮੱਥਾ ਟੇਕਣ ਵਾਸਤੇ ਆਇਆ। ਉਸ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ : ਦੀਨ ਦਿਆਲ ਜੀ, ਪਤਾ ਨਹੀਂ ਇਸ ਨੂੰ ਕੀ

ਰੋਗ ਹੈ, ਇਕਦਮ ਛਾਈਂ ਮਾਈਂ ਹੋ ਜਾਂਦੀ ਹੈ। ਸਰੀਰ ਤਟਿਆਂ ਜਾਂਦਾ ਹੈ। ਡਾਕਟਰਾਂ ਨੂੰ ਕੁਝ ਪਤਾ ਨਹੀਂ ਲਗਦਾ।

ਸਤਿਗੁਰੂ ਜੀ ਨੇ ਫਰਮਾਇਆ : ਜ਼ਰੂਰੀ ਨਹੀਂ ਕਿ ਹਰ ਰੋਗ ਡਾਕਟਰਾਂ ਦੁਆਰਾ ਠੀਕ ਹੋ ਜਾਏ। ਲੋਕ ਡਾਕਟਰਾਂ ਤੇ ਵਿਸ਼ਵਾਸ ਕਰ ਕੇ ਉਨ੍ਹਾਂ ਪਾਸ ਜਾਂਦੇ ਹਨ ਤੇ ਕਈ ਵਾਰ ਨਵੇਂ ਰੋਗ ਲੈ ਕੇ ਘਰ ਮੁੜ ਆਉਂਦੇ ਹਨ। ਇਲਾਜ ਕਰਵਾਣ ਗਿਆਂ ਕਈ ਮਰ ਵੀ ਜਾਂਦੇ ਹਨ। ਪਰ ਡਾਕਟਰਾਂ ਪਾਸ ਜਾਣੋਂ ਲੋਕ ਹਟਦੇ ਨਹੀਂ।...ਭੂਤ-ਪ੍ਰੇਤਾਂ ਦਾ ਵਹਿਮ ਕਈ ਪਰੇਸ਼ਾਨੀਆਂ ਪੈਦਾ ਕਰਦਾ ਹੈ। ਵਿਸ਼ਵਾਸ ਕਰਕੇ ਸਾਧ ਸੰਗਤ ਤੇ ਸਤਿਗੁਰੂ ਵਲ ਧਿਆਨ ਕਰੋ। ਸਾਧ ਸੰਗਤ ਵਿਚ ਇਕ ਅਰਦਾਸ ਹੋ ਜਾਵੇਗੀ।

ਸਤਿਗੁਰਾਂ ਆਪਣੀ ਮਿਸਾਲ ਦਿਤੀ : ਮੇਰੇ ਪੇਟ ਦੀ ਖਰਾਬੀ ਬਾਰੇ ਸਾਰੇ ਵੱਡੇ-ਵੱਡੇ ਡਾਕਟਰਾਂ ਨੂੰ ਪਤਾ ਹੈ ਪਰ ਕੋਈ ਡਾਕਟਰ ਜਾਂ ਹਕੀਮ ਇਸ ਨੂੰ ਠੀਕ ਨਹੀਂ ਕਰ ਸਕਿਆ। ਜੇ ਕਿਸੇ ਦੀ ਦਵਾਈ ਕਾਰਗਰ ਜਾਪੇ ਤਾਂ ਉਹ ਵੀ ਦੋ ਚਾਰ ਦਿਨ ਲਈ ਆਰਾਮ ਦਿੰਦੀ ਹੈ। ਪਰ ਮੈਂ ਤਾਂ ਸਤਿਗੁਰੂ ਦੀ ਕਿਰਪਾ ਨਾਲ ਨਾ ਰੋਗ ਤੋਂ ਡਰਦਾ ਹਾਂ ਤੇ ਨਾ ਕਿਸੇ ਹੋਰ ਤੋਂ। ਸਿਹਤ ਬਹਾਲ ਰਖਣ ਲਈ ਸਾਰਾ ਜਤਨ ਕਰਨਾ ਤਾਂ ਬਣਦਾ ਹੀ ਹੈ। ਵਧੇਰੇ ਕੁਦਰਤੀ ਜੀਵਨ ਅਖਤਿਆਰ ਕਰੋ।

ਸਤਿਗੁਰਾਂ ਨੇ ਬੀਬੀ ਦੇ ਹੱਥਾਂ ਦੀਆਂ ਚੂੜੀਆਂ ਤੇ ਗਲ ਵਾਲੀ ਸੋਨੇ ਦੀ ਜ਼ੰਜੀਰ ਨੂੰ ਵਿਅੰਗਾਤਮਕ ਤਰੀਕੇ ਨਾਲ ਦਿਖਾਇਆ।

## ਹਿੰਦੀ ਦੇ ਆਦਿ ਗਰੰਥ

ਮੇਰੇ ਪ੍ਰਸ਼ਾਦ ਛਕ ਕੇ ਵਾਪਸ ਆਉਂਦਿਆਂ ਨੂੰ ਸਤਿਗੁਰੂ ਜੀ ਨੇ ਹਿੰਦੀ ਵਿਚ ਛਪੇ ਆਦਿ ਗਰੰਥ ਸਾਹਿਬ ਜੀ ਦੀਆਂ ਜਿਲਦਾਂ ਤਕਾ ਕੇ ਮੈਨੂੰ ਫਰਮਾਇਆ : ਇਹ ਰਾਜਨ (ਮਿਸ਼ਰਾ ਬੰਧੂਆਂ ਚੋਂ ਵੱਡਾ) ਨੂੰ ਦੇਣੀਆਂ ਹਨ। ਇਕ ਪੰਜਾਬੀ ਬਾਲਬੋਧ ਵੀ ਦੇਣਾ ਹੈ ਤਾਕਿ ਰਾਜਨ ਨੂੰ ਪੰਜਾਬੀ ਅੱਖਰਾਂ ਦਾ ਗਿਆਨ ਹੋ ਜਾਵੇ।

ਪਿਛਲੀ ਦਿੱਲੀ ਫੇਰੀ ਸਮੇਂ ਜੋ ਸ਼ਬਦ ਸਤਿਗੁਰੂ ਜੀ ਨੇ ਸ੍ਰੀ ਰਾਜਨ ਮਿਸਰਾ ਨੂੰ ਸਿਖਾਇਆ ਸੀ, ਸੈਂਚੀ ਵਿਚੋਂ ਉਹੋ ਸ਼ਬਦ ਕੱਢ ਕੇ ਉਸ ਪੰਨੇ 'ਚ ਨਿਸ਼ਾਨੀ ਰੱਖੀ ਹੋਈ ਸੀ।

ਸਤਿਗੁਰੂ ਜੀ ਨੇ ਇਹ ਵੀ ਦਸਿਆ ਕਿ ਇਕ ਹਿੰਦੀ ਬੀੜ ਦੀਆਂ ਸੈਂਚੀਆਂ ਹੋਰ ਵੀ ਮੰਗਵਾਈਆਂ ਹੋਈਆਂ ਹਨ, ਉਹ ਉਸਤਾਦ ਅਮਜਦ ਅਲੀ ਖਾਂ (ਪ੍ਰਸਿੱਧ ਸਰੋਦ ਵਾਦਕ) ਨੂੰ ਦੇਣੀਆਂ ਚਾਹੁੰਦੇ ਸਨ।

ਸਤਿਗੁਰੂ ਜੀ ਪ੍ਰਸ਼ਾਦ ਪਾਣੀ ਛਕ ਕੇ ਕੁਝ ਚਿਰ ਆਰਾਮ ਕਰਕੇ ਉਠੇ ਤਾਂ ਗੁਰਦੇਵ ਸਿੰਘ-ਹਰਭਜਨ ਸਿੰਘ ਦੀ ਜੋੜੀ, ਅਤੇ ਰਾਜਨ-ਸਾਜਨ ਹੁਰੀਂ ਆਏ ਹੋਏ ਸਨ। ਸਤਿਗੁਰੂ ਜੀ ਨੇ ਮਿਸ਼ਰਾ ਬੰਧੂਆਂ ਨੂੰ ਕੋਲ ਬੁਲਾ ਕੇ ਹਿੰਦੀ ਗਰੰਥ ਸਾਹਿਬ ਦੀਆਂ ਸੈਂਚੀਆਂ ਤੇ ਹਿੰਦੀ-ਗੁਰਮੁਖੀ ਬਾਲਬੋਧ ਉਨ੍ਹਾਂ ਨੂੰ ਦਿਤਾ ਅਤੇ ਨਾਲ ਹੀ ਉਹ ਸ਼ਬਦ ਕੱਢ ਕੇ ਵਿਖਾਇਆ ਜੁ ਪਿਛਲੀ ਫੇਰੀ ਸਮੇਂ ਸਵਾ ਚੋਦਾਂ ਮਾਤਰਾਂ ਵਿਚ ਸਿਖਾਇਆ ਸੀ।

ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ<br>
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ।

## ਪੰ: ਜਸ ਰਾਜ ਜੀ ਦਾ ਪ੍ਰੇਮ

ਗੁਰਦੇਵ ਸਿੰਘ-ਹਰਭਜਨ ਸਿੰਘ ਹੁਰਾਂ ਨਾਲ ਗੱਲਬਾਤ ਕਰਦਿਆਂ, ਪ੍ਰਸਿਧ ਸ਼ਾਸਤਰੀ ਸੰਗੀਤ ਗਾਇਕ ਪੰ: ਜਸਰਾਜ ਬਾਰੇ ਪਤਾ ਲਗਾ ਕਿ ਜਦੋਂ ਉਹ ਦੂਜੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸਮੇਲਨ ੧੯੭੪ ਵਿਚ ਆਏ ਤਾਂ ੧੫੦੦ ਰੁਪਏ ਸੇਵਾ ਫਲ ਕਰਕੇ

ਆਏ ਸਨ। ਪਰ ਦਿੱਲੀ ਆਇਆਂ ਕਿਸੇ ਨੇ ਉਹਨਾਂ ਨੂੰ ਬਹਿਕਾਇਆ ਕਿ ਦੂਜੇ ਕਲਾਕਾਰਾਂ ਨੂੰ ਵੱਧ ਰਕਮ ਦਿੱਤੀ ਗਈ ਹੈ। ਗੁਰਦੇਵ ਸਿੰਘ ਸਰੋਦ ਨੇ ਹੀ ਲੈਣ-ਦੇਣ ਕਰਨਾ ਸੀ। ਸੋ ਉਸ ਨੇ ਹਵਾਈ ਜਹਾਜ਼ ਦਾ ਕਿਰਾਇਆ ਵੱਧ ਲੈ ਦਿਤਾ। ਫਿਰ ਇਸ ਕਲਾਕਾਰ ਨੂੰ ਤਿੰਨ ਸਾਲਾਨਾ ਫੰਕਸ਼ਨਾਂ ਵਿਚ ਨਾ ਬੁਲਾਇਆ ਗਿਆ।

ਪੰਡਤ ਜਸਰਾਜ ਨੂੰ ਪਤਾ ਲਗਾ ਕਿ ਸਤਿਗੁਰੂ ਜੀ ਪਾਸ ਤਾਂ ਦੇਸ਼ ਦੇ ਵੱਡੇ-ਵੱਡੇ ਕਲਾਕਾਰ ਆਸ਼ੀਰਵਾਦ ਲੈਣ ਜਾਂਦੇ ਹਨ ਅਤੇ ਸੰਗੀਤ ਸੁਣਾਂਦੇ ਹਨ ਪਰ ਮੇਰਾ ਜ਼ਿਕਰ ਨਹੀਂ।

ਪੰਡਤ ਜਸਰਾਜ ਜੀ ਨੇ ਹੈਦਰਾਬਾਦ ਵਿਚ ਕੋਈ ਸੰਗੀਤ ਦਾ ਫੰਕਸ਼ਨ ਕਰਨਾ ਸੀ। ਉਹਨਾਂ ਉਸਤਾਦ ਅਮਜਦ ਅਲੀ ਦੁਆਰਾ ਬੇਨਤੀ ਕਰਵਾਈ ਕਿ ਇਸ ਸੰਮੇਲਨ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਕਰਨ। ਸ੍ਰੀ ਸਤਿਗੁਰੂ ਜੀ ਪ੍ਰਾਰਥਨਾ ਸਵੀਕਾਰ ਕਰ ਹੈਦਰਾਬਾਦ ਉਦਘਾਟਨ ਲਈ ਪਧਾਰੇ। ਫੰਕਸਨ ਦੀ ਸਹਾਇਤਾ ਲਈ ਵੀ ਮਾਇਆ ਦਿਤੀ ਅਤੇ ਨਾਲ ਹੀ ਹਰ ਕਲਾਕਾਰ ਨੂੰ ਇਕ-ਇਕ ਪੀਪਾ ਅਸੋਕਾ ਬਿਸਕੁਟਾਂ ਦਾ ਪ੍ਰਦਾਨ ਕੀਤਾ।

ਅੱਜ ਉਹੋ ਜਸਰਾਜ ਏਨੀ ਸ਼ਰਧਾ ਰਖਦੇ ਹਨ ਕਿ ਇਕ ਦਿਨ ਸਤਿਗੁਰੂ ਜੀ ਨੂੰ ਉਹਨਾਂ ਅਰਜ ਕੀਤੀ : ਆਪ ਮੇਰੇ ਗਲੇ ਨੂੰ ਆਪਣੇ ਪਾਵਨ ਹਸਤ ਕਵਲ ਲਗਾਓ। ਇਸ ਨੂੰ ਠੀਕ ਕਰਨ ਦੀ ਕਿਰਪਾ ਕਰੋ। ਇਸ ਵਿਚ ਕਦੇ ਵੀ ਖੁਸ਼ਕੀ ਨਾ ਆਵੇ।

ਸਤਿਗੁਰਾਂ ਬਖਸ਼ਸ਼ ਕੀਤੀ, ਮਿਸ਼ਰੀ ਦਾ ਪ੍ਰਸਾਦ ਦਿਤਾ।

## ਕਲਾਕਾਰ ਨੂੰ ਸਾਈਕਲ

ਸਤਿਗੁਰਾਂ ਦੇ ਦਰਸ਼ਨ ਕਰਨ ਅੱਜ ਸ੍ਰੀ ਜ਼ਿੰਦਾ ਹਸਨ ਆਏ ਤਾਂ ਉਹਨਾਂ ਦੇ ਹੱਥ ਤੇ ਪੱਟੀ ਬੱਝੀ ਹੋਈ ਸੀ। ਸਤਿਗੁਰੂ ਜੀ ਨੂੰ ਪਤਾ ਲਗਾ ਕਿ ਪਿਛਲੀ ਵਾਰ ਦਾ ਕਿਹਾ ਹੋਇਆ ਉਨ੍ਹਾਂ ਨੂੰ ਸਾਈਕਲ ਅਜੇ ਤਕ ਨਹੀਂ ਮਿਲਿਆ। ਸਤਿਗੁਰਾਂ ਤੁਰੰਤ ਫੋਨ ਕਰਵਾ ਕੇ ਸੇਠ ਕਿਰਪਾਲ ਸਿੰਘ ਹੁਰਾਂ ਪਾਸੋਂ ਸਾਈਕਲ ਮੰਗਵਾ ਕੇ ਜ਼ਿੰਦਾ ਹਸਨ ਹੁਰਾਂ ਦੇ ਹਵਾਲੇ ਕੀਤਾ।

ਸ੍ਰੀ ਜ਼ਿੰਦਾ ਹਸਨ ਨੇ ਅਰਜ ਕੀਤੀ : ਜਿਥੇ ਆਪ ਟਿਕ ਕੇ ੧੫ ਦਿਨ ਰਹੋ ਉਥੇ ਮੈਂ ਆ ਕੇ ੧੫ ਦਿਨ ਲਈ ਆਪ ਨੂੰ ਸੰਗੀਤ ਸੁਨਾਣਾ ਚਾਹੁੰਦਾ ਹਾਂ। ਇਕ ਤੋਂ ਇਕ ਅਲੰਕਾਰ ਬੰਦਸ਼!

ਸਤਿਗੁਰਾਂ ਉੱਤਰ ਦਿੱਤਾ : ਕਦੇ ਜਤਨ ਕਰਾਂਗਾ।

ਸੇਠ ਤ੍ਰਿਲੋਕ ਸਿੰਘ ਹੁਰਾਂ ਦੇ ਠੰਡੇ ਕਮਰੇ ਵਿਚ ਬੈਠ ਸਤਿਗੁਰੂ ਜੀ ਕੁਝ ਸਮਾਂ ਸ੍ਰੀ ਰਾਜਨ-ਸਾਜਨ ਨੂੰ ਸਾਢੇ ਚੌਦਾਂ ਮਾਤਰਾਂ ਵਿਚ ਰਾਗ ਸੋਰਠ ਦਾ ਸ਼ਬਦ, ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮ ਢੰਢੋਲੇ...ਸੋਰਠ ਵਿਚ ਹੀ ਸਿਖਾਇਆ ਤੇ ਸਮਝਾਇਆ।

## ਉਸਤਾਦ ਦੇ ਘਰੋਂ ਬੁਲਾਵਾ

ਸ਼ਾਮ ਦੇ ਸਾਢੇ ਸੱਤ ਵਜ ਚੁਕੇ ਸਨ ਕਿ ਸਤਿਗੁਰੂ ਜੀ ਵਲੋਂ ਗੁਰਦੇਵ ਸਿੰਘ ਨੂੰ ਉਸਤਾਦ ਅਮਜਦ ਅਲੀ ਨੂੰ ਫੋਨ ਕਰਨ ਦੀ ਆਗਿਆ ਹੋਈ ਕਿ ਜੇ ਉਹ ਆ ਸਕਣ ਤਾਂ ਕੋਠੀ ਪਹੁੰਚਣ। ਫੋਨ ਕਰਨ ਤੇ ਮਾਲੂਮ ਹੋਇਆ ਕਿ ਉਹ ਹਸਪਤਾਲ ਗਏ ਹੋਏ ਹਨ। ਉਹਨਾਂ ਦੇ ਘਰੋਂ ਬੀਬੀ ਸੁਬਾ ਲਕਸ਼ਮੀ ਨੇ ਗੁਰਦੇਵ ਸਿੰਘ ਦੁਆਰਾ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਸ੍ਰੀ ਹਜ਼ੂਰ ਘਰ ਦਰਸ਼ਨ ਦੇਣ ਤੇ ਇਹਨੀਂ ਦਿਨੀਂ ਹੀ ਜਨਮੇ ਲੜਕੇ ਨੂੰ ਆ ਕੇ ਆਸ਼ੀਰਵਾਦ ਦੇਣ।

ਸਤਿਗੁਰੂ ਜੀ ਨੇ ਬੇਨਤੀ ਪਰਵਾਨ ਕਰ ਲਈ ਅਤੇ ਰਾਤੀਂ ਨੌ ਵਜੇ ਜਦੋਂ ਰਮੇਸ਼ ਨਗਰ ਸੰਤ ਸਿੰਘ ਕੇ ਘਰ ਪੰਡਤ ਗੋਪਾਲ ਸਿੰਘ ਦੇ ਦੀਵਾਨ ਵਿਚ ਦਰਸ਼ਨ ਦੇਣੇ ਸਨ ਇਸ ਤੋਂ ਪਹਿਲਾਂ ਮਾਤਾ ਚੰਦ ਕੌਰ ਜੀ ਅਤੇ ਹੋਰ ਸਰੀਰਾਂ ਨਾਲ ਦੋ ਕਾਰਾਂ ਤੇ ਪੰਚਸ਼ੀਲ ਐਨਕਲੇਵ ਉਸਤਾਦ ਅਮਜਦ

ਅਲੀ ਦੇ ਘਰ ਪਧਾਰੇ । ਗੁਰਦੇਵ ਸਿੰਘ-ਹਰਭਜਨ ਸਿੰਘ, ਸ: ਹੰਸਪਾਲ ਅਤੇ ਮੈਂ ਵੀ ਨਾਲ ਗਏ । ਬੀਬੀ ਸੁਬਾ ਲਕਸ਼ਮੀ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਨਵਜਾਤ ਬੱਚੇ ਲਈ ਆਸ਼ੀਰਵਾਦ ਮੰਗੀ ।

ਸਤਿਗੁਰੂ ਜੀ ਨੇ ਘਰ ਵਿਚ ਸੁਖ ਸਾਂਦ, ਖਾਂ ਸਾਹਿਬ ਦੇ ਹਸਪਤਾਲ ਜਾਣ ਆਦਿ ਦਾ ਕਾਰਨ ਪੁਛ-ਪੁਛਾ ਜਲਦੀ ਹੀ ਵਿਦਾ ਲੈ ਲਈ ।

ਆਪ ਜੀ ਕਲ੍ਹ ਸਵੇਰੇ ਹੀ ਸ੍ਰੀ ਭੈਣੀ ਸਾਹਿਬ ਲਈ ਪ੍ਰਸਥਾਨ ਕਰਨਗੇ ।

ਮੈਂ ੨੪-੭-੭੭ ਤੋਂ ਬੈਂਗਲੋਰ ਲਈ ਰੇਲ ਫੜ ਲਵਾਂਗਾ ।

(੨੪ ਜੁਲਾਈ ਦਾ ਬੈਂਗਲੋਰ ਗਿਆ ੬ ਅਗਸਤ ਤਕ ਮੈਂ ਵਾਪਸ ਦਿੱਲੀ ਪਰਤਿਆ ।)

**੨੦ ਅਗਸਤ ੧੯੭੭**

**ਨਵੀਂ ਦਿੱਲੀ**

ਮੈਨੂੰ ਅਜ ਲਉਢੇ ਵੇਲੇ ੪.੪੦ ਤੇ ਹੀ ਪਤਾ ਦਿੱਤਾ ਗਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਆਏ ਹੋਏ ਹਨ ਤੇ ਲਾਲ ਕਿਲੇ ਪਾਸ ਪਰੇਡ ਮੈਦਾਨ ਵਿਚ ਸ੍ਰੀ ਮਾਨ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਰਾਧਾ ਸਵਾਮੀ ਦੀ ਯਾਦ ਵਿਚ ਹੋ ਰਹੇ ਸਮਾਗਮ ਵਿਚ ਪਹੁੰਚ ਰਹੇ ਹਨ । ਹੰਸਪਾਲ ਹੁਰਾਂ ਸੁਨੇਹਾ ਭੇਜਿਆ ਕਿ ਜਲਦੀ ਹੀ ਪੂਸਾ ਰੋਡ ਕੋਠੀ ਪਹੁੰਚ ਜਾਵਾਂ ।

ਸਤਿਗੁਰੂ ਜੀ ਥਾਈਲੈਂਡ ਤੋਂ ਬੰਬਈ ਹੁੰਦੇ ਹੋਏ ਕਲ੍ਹ ਰਾਤੀਂ ੮ ਵਜੇ ਹਵਾਈ ਸਫਰ ਕਰਕੇ ਏਥੇ ਪਹੁੰਚੇ ਸਨ । ਹਿਸਾਬ ਨਾਲ ਆਪ ਨੇ ੧੮-੮-੭੭ ਨੂੰ ਬੰਬਈ ਉਤਰਨਾ ਸੀ ।

**ਸਦਾਚਾਰ ਸਮਾਗਮ ਵਿਚ**

ਸਤਿਗੁਰੂ ਜੀ ਨੇ ਕਾਰ ਵਿਚ ਜਾਂਦਿਆਂ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਰਾਧਾ ਸਵਾਮੀ ਬਾਬਤ ਬਚਨ ਕੀਤਾ : ਸੰਤ ਕਿਰਪਾਲ ਸਿੰਘ ਜੀ ਬੜੇ ਦਿਲ ਦੇ ਸਾਫ, ਅਤੇ ਹਿਰਦਿਓਂ ਪਿਆਰ ਕਰਨ ਵਾਲੇ ਵਿਅਕਤੀ ਸਨ । ਜਦੋਂ ਕਦੇ ਉਨ੍ਹਾਂ ਕੋਈ ਸਮਾਗਮ ਕਰਨਾ ਹੁੰਦਾ ਤਾਂ ਬਹੁਤੀ ਵਾਰ ਤਾਂ ਆਪ ਹੀ ਜਾਂ 'ਤਾਈ ਜੀ' ਨੂੰ ਨਾਲ ਲੈ ਕੇ ਭੈਣੀ ਸਾਹਿਬ ਆ ਨਿਕਲਦੇ । ਹੋਰ ਕੋਈ ਜਣਾ ਉਨ੍ਹਾਂ ਦੇ ਨਾਲ ਨਾ ਹੁੰਦਾ । ਉਨ੍ਹਾਂ ਵਾਲੇ ਸਨੇਹ ਨੂੰ ਹੀ ਵਰਤਮਾਨ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਪਾਲਦੇ ਹਨ ।

ਸਤਿਗੁਰੂ ਜੀ ਰਾਧਾ ਸਵਾਮੀਆਂ ਦੇ ਇਸ ਸਦਾਚਾਰ ਸਮਾਗਮ ਵਿਚ ਭਾਗ ਲੈਣ ਲਈ ਉਚੇਚੇ ਬੰਬਈਓਂ ਹਵਾਈ ਸਫਰ ਕਰਕੇ ਆਏ ਸਨ ।

ਉਧਰ, ਕਮਾਨੀ ਆਡੀਟੋਰੀਅਮ ਵਿਚ ਇਕ ਸ਼ਾਸਤਰੀ ਸੰਗੀਤ ਸਭਾ ਵੀ ਹੈ, ਜਿਸ ਵਿਚ ਅਜ ਸ਼ਾਮ ਨੂੰ ਪੰ: ਸ਼ਿਵ ਕੁਮਾਰ ਸ਼ਰਮਾ ਦਾ ਸੰਤੂਰ ਵਾਦਨ ਹੋਣਾ ਹੈ । ਸਤਿਗੁਰੂ ਜੀ ਇਸ ਕਲਾਕਾਰ ਨੌਜਵਾਨ ਦੇ ਕਦਰਦਾਨ ਹਨ ।

ਜਦੋਂ ਅਸੀਂ ਪਰਸਪਰ ਗਲਬਾਤ ਕਰਦਿਆਂ ਲਾਲ ਕਿਲੇ ਪਾਸ ਪਰੇਡ ਗਰਾਊਂਡ ਪੁਜੇ ਤਾਂ ਰਾਧਾ ਸਵਾਮੀ ਮਤ ਦੇ ਮੁਖੀ ਦੇ ਮੁਖ ਸੇਵਕ ਤੇ ਮੁਖ ਪ੍ਰਬੰਧਕ ਸਤਿਗੁਰੂ ਜੀ ਦੇ ਸੁਆਗਤ ਲਈ ਅਗਾਊਂ ਪਹੁੰਚੇ ਹੋਏ ਸਨ । ਇਕ ਦਰਜਨ ਚੋਣਵੇਂ ਨਾਮਧਾਰੀ ਵੀ ਇਸ ਸਥਾਨ ਤੇ ਉਪਸਥਿਤ ਸਨ ।

ਇਕ ਵਿਸ਼ੇਸ਼ ਤੰਬੂ ਵਿਚ ਸਤਿਗੁਰੂ ਜੀ ਅਤੇ ਸਾਨੂੰ ਲੈ ਜਾਇਆ ਗਿਆ, ਜਿਥੇ ਸ੍ਰੀ ਹਜ਼ੂਰ ਦਾ ਸੁਆਗਤ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਚਰਨੀਂ ਹੱਥ ਲਾ ਕੇ ਕੀਤਾ । ਇਸੇ ਟੈਂਟ ਵਿਚ ਹਜ਼ਰਤ ਨਿਜ਼ਾਮੁਦੀਨ ਔਲੀਆ ਦੇ ਗੱਦੀ ਨਸ਼ੀਨ, ਪੀਰ ਨਿਜ਼ਾਮੀ; ਮਹਾ ਮੰਡਲੇਸ਼ਵਰ ਸ੍ਰੀ ਸਰਵਗ ਮੁਨੀ ਜੀ, ਸ੍ਰੀ ਅਰਜਨ ਸਿੰਘ ਜੀ ਐਮ. ਪੀ. ਆਦਿ ਪ੍ਰਤਿਸ਼ਠਤ ਵਿਅਕਤੀ ਬੈਠੇ ਸਨ । ਸੰਤ ਜੀ ਮਹਾਰਾਜ ਦੇ ਸ਼ਿੱਸ਼ ਗੋਰੇ ਵੀ ਉਥੇ ਬੈਠੇ ਸਜਣਾਂ ਨੂੰ ਮਤ-ਸੰਬੰਧਤ ਲਿਟਰੇਚਰ ਵੰਡਦੇ ਤੇ ਫੋਟੋ ਉਤਾਰਦੇ

ਫਿਰਦੇ ਸਨ।

ਏਥੋਂ ੬.੧੫ ਵਜੇ ਸਭਾ ਮੰਡਪ ਵਿਚ ਪਹੁੰਚੇ। ਸਟੇਜ ਬਹੁਤ ਉੱਚਾ ਸੀ। ਪ੍ਰਤਿਸ਼ਠਤ ਮਹਿਮਾਨ ਮੰਚ ਤੇ ਬੈਠੇ ਸਨ। ਸਾਨੂੰ ਵੀ ਬੈਠਾਇਆ ਗਿਆ।

ਮੰਚ ਦੇ ਸਕੱਤਰ ਨੇ ਐਲਾਨ ਕੀਤਾ : ਇਸ ਸੰਮੇਲਨ ਦਾ ਆਰੰਭ ਤਾਂ ਦੇਸ਼ ਦੇ ਪ੍ਰਧਾਨ ਮੰਤਰੀ ਨੇ ਕਰਨਾ ਸੀ, ਪਰ ਹੁਣ ਅਧਿਆਤਮਕ ਜਗਤ ਦੇ ਮਹਾਨ, ਸਤਿਗੁਰੂ ਜਗਜੀਤ ਸਿੰਘ ਜੀ ਕਰ ਰਹੇ ਹਨ।

ਇਸ ਤਰ੍ਹਾਂ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਮੁਰਾਰ ਜੀ ਡੇਸਾਈ ਦੀ ਜਗਹ ਸਦਾਚਾਰ ਸੰਮੇਲਨ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਦੁਆਰਾ ਕੀਤਾ।

ਬੜੇ ਲੰਮੇ ਚੌੜੇ, ਬਲਬਾਂ ਟਿਊਬਾਂ ਨਾਲ ਜਗਮਗਾਂਦੇ ਪੰਡਾਲ, ਜਿਸ ਵਿਚ ਹਜ਼ਾਰਾਂ ਭਾਰਤੀ ਸਰੋਤਿਆਂ ਬਿਨਾਂ ਵਿਦੇਸ਼ੀ ਨਰ-ਨਾਰ ਵੀ ਸ਼ਰਧਾ ਸਤਿਕਾਰ ਪੂਰਵਕ ਬੈਠੇ ਸਨ, ਉੱਚੇ ਮੰਚ ਤੋਂ ਸਤਿਗੁਰੂ ਜੀ ਨੇ ਗੁਰਬਾਣੀ ਅਨੁਸਾਰ ਸਦਾਚਾਰ ਦੀ ਵਿਆਖਿਆ ਕੀਤੀ :

ਅੱਜ ਦਾ ਸੰਮੇਲਨ ਸਦਾਚਾਰ ਬਾਰੇ ਹੈ। ਬੜਾ ਅੱਛਾ ਉੱਦਮ ਹੈ। ਸਦਾਚਾਰ ਦਾ ਹੀ ਸੰਕਟ ਹੈ ਕਿ ਭਾਰਤ ਦੀ ਨੱਈਆ ਡਗਮਗ ਡਗਮਗ ਕਰ ਰਹੀ ਹੈ। ਇਹ ਵਿਅਕਤੀ ਦੀ ਸੁਧਤਾ ਨਾਲ ਹੀ ਰਾਸ ਆਵੇਗੀ। ਜਦੋਂ ਅਸੀਂ ਸਰਕਾਰੀ ਦਫਤਰਾਂ ਵਿਚ ਜਾਂਦੇ ਹਾਂ ਤਾਂ ਸਾਨੂੰ ਉਥੇ ਵੀ ਸਦਾਚਾਰ ਬਾਰੇ ਲਿਖਿਆ ਮਿਲਦਾ ਹੈ : ਨਮਰਤਾ, ਨਮਰਤਾ ਦੀ ਜਣਨੀ ਹੈ। ਪਰ ਜਦੋਂ ਅਸੀਂ ਦਫਤਰਾਂ ਦੇ ਚੱਕਰਾਂ ਵਿਚ ਪੈਂਦੇ ਹਾਂ ਤਾਂ ਪਤਾ ਲਗਦਾ ਹੈ ਕਿ ਉਥੇ ਸਦਾਚਾਰ ਦੇ ਕੀ 'ਅਰਥ' ਹੁੰਦੇ ਹਨ।

ਸਦਾਚਾਰ ਕੀ ਹੁੰਦਾ ਹੈ, ਇਸ ਨੂੰ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਜਾਣਦੇ ਸਨ। ਜਦੋਂ ਕਦੇ ਭੈਣੀ ਸਾਹਿਬ ਆਏ, ਬੇ-ਵਖਾਲਾ ਗਏ। ਜਿਸ ਕੋਲ ਚਾਰ ਬੰਦੇ ਆਖੇ ਲਗਣ ਵਾਲੇ ਹੁੰਦੇ ਹਨ ਉਹ ਆਪਣੀ ਤਾਕਤ ਵਿਖਾਏ ਬਿਨਾਂ ਨਹੀਂ ਰਹਿੰਦਾ ਪਰ ਜੋ ਸੱਚੇ ਇਖਲਾਕ ਤੇ ਸਹੀ ਸਦਾਚਾਰ ਨੂੰ ਸਮਝਦੇ ਹਨ ਉਹਨਾਂ ਨੂੰ ਕਿਸੇ ਵਿਖਾਲੇ ਦੀ ਲੋੜ ਨਹੀਂ ਹੁੰਦੀ।

ਸਤਿਗੁਰਾਂ ਨੇ ਉੱਚੇ ਸਦਾਚਾਰ ਵਾਸਤੇ ਤਿਆਗਣ ਯੋਗ ਚੀਜ਼ਾਂ ਦਾ ਜਿਕਰ ਇੰਜ ਕੀਤਾ ਹੈ :

ਨੈਨਹੁ ਨੀਦ, ਪਰ ਦ੍ਰਿਸਟਿ ਵਿਕਾਰ।
ਸ੍ਰਵਣ ਸੋਏ ਸੁਣਿ ਨਿੰਦ ਵੀਚਾਰ।
ਰਸਨਾ ਸੋਈ ਲੋਭਿ ਮੀਠੈ ਸਾਦਿ।
ਮਨੁ ਸੋਇਆ ਮਾਇਆ ਬਿਸਮਾਦਿ।
ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ...
ਸਗਲ ਸਹੇਲੀ ਅਪਨੈ ਰਸ ਮਾਤੀ।
ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ।
ਮੁਸਨਹਾਰ ਪੰਚ ਬਟਵਾਰੇ
ਸੂਨੇ ਨਗਰਿ ਪਰੇ ਠਗ ਹਾਰੇ।
ਉਨ ਤੇ ਰਾਖੈ ਬਾਪੁ ਨ ਮਾਈ।
ਉਨ ਤੇ ਰਾਖੈ ਮੀਤੁ ਨ ਭਾਈ।
ਦਰਬਿ ਸਿਆਣਪ ਨਾ ਓਇ ਰਹਤੇ।
ਸਾਧ ਸੰਗਿ ਓਇ ਦੁਸਟ ਵਸਿ ਹੋਤੇ। (ਆਦਿ ਗ੍ਰੰਥ, ਪੰਨਾ ੧੮੨)

ਸਤਿਗੁਰੂ ਅਮਰ ਦੇਵ ਜੀ ਨੇ ਸੁਚੇਤ ਕੀਤਾ ਹੈ :

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ
ਕਾਮੁ, ਕ੍ਰੋਧ, ਲੋਭੁ, ਮੋਹੁ ਅਹੰਕਾਰਾ ।
ਅੰਮ੍ਰਿਤੁ ਲੂਟਹਿ, ਮਨਮੁਖ ਨਹੀ ਬੂਝਹਿ
ਕੋਇ ਨ ਸੁਣੈ ਪੂਕਾਰਾ ।
ਅੰਧਾ ਜਗਤੁ, ਅੰਧੁ ਵਰਤਾਰਾ
ਬਾਝੁ ਗੁਰੂ ? ਗੁਬਾਰਾ !

(ਆਦਿ ਗ੍ਰੰਥ, ਪੰਨਾ ੬੦੦)

ਏਸ ਮੁਸ਼ਕਲ ਨੂੰ ਕਬੀਰ ਜੀ ਨੇ ਸਮਝਿਆ । ਉਨ੍ਹਾਂ ਦੁਹਾਈ ਦਿਤੀ :

ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ
ਤਿਨਿ ਹਉ ਲੀਆ ਉਬਾਰੀ ।

(ਆਦਿ ਗ੍ਰੰਥ, ਪੰਨਾ ੭੯੩

ਅਸਲ ਵਿਚ ਸਾਡੇ ਪਸਰਦੇ ਜਾ ਰਹੇ ਵਿਅਸਨ ਹੀ ਸਾਨੂੰ ਸਦਾਚਾਰ ਦਾ ਗਿਆਨ ਨਹੀਂ ਹੋਣ ਦਿੰਦੇ । ਹੁਣ ਸਾਡੀ ਹਾਲਤ ਇਹ ਹੈ :

ਖਾਣਾ, ਪੀਣਾ, ਹਸਣਾ, ਸਉਣਾ,
ਵਿਸਰਿ ਗਇਆ ਹੈ ਮਰਣਾ ।

(ਆਦਿ ਗ੍ਰੰਥ, ਪੰਨਾ ੧੨੫੪)

ਜੇ ਸਾਨੂੰ ਚੇਤਾ ਹੋਵੇ ਕਿ ਅਸਾਂ ਅੱਗੇ ਜਾਣਾ ਹੈ । ਜਿਥੇ ਜਾਣਾ ਹੈ ਉਥੇ ਲਈ ਆਪਣੇ ਆਪ ਨੂੰ ਸਦਾਚਾਰ ਦੀ ਬੁਹਾਰੀ ਨਾਲ ਝਾੜ ਕੇ, ਸਾਫ ਕਰਕੇ ਜਾਣਾ ਸਾਡੇ ਲਈ ਚੰਗਾ ਹੋਵੇਗਾ ।

ਜਿੰਨਾ ਚਿਰ ਅਸੀਂ ਪੰਜਾਂ ਦੋਖਾਂ ਤੋਂ ਰਹਿਤ ਨਹੀਂ ਹੁੰਦੇ ਓਨਾ ਚਿਰ ਸਾਡੀ ਸਦਾਚਾਰ ਵਲ ਪਹੁੰਚ ਨਹੀਂ ਹੋ ਸਕਦੀ ।

ਸਤਿਗੁਰੂਆਂ ਨੇ ਹਿੰਦੂ, ਮੁਸਲਿਮ, ਸਿੱਖ, ਸਭ ਲਈ ਸਦਾਚਾਰ ਦੇ ਪੂਰਨੇ ਪਾ ਦਿਤੇ ਹਨ । ਮੁਸਲਮਾਨਾਂ ਲਈ :

ਮੁਸਲਮਾਣੁ, ਕਹਾਵਣੁ ਮੁਸਕਲੁ
ਜਾ ਹੋਇ, ਤਾ ਮੁਸਲਮਾਣੁ ਕਹਾਵੈ ।
ਅਵਲਿ ਅਉਲਿ ਦੀਨੁ ਕਰਿ ਮਿਠਾ
ਮਸਕਲ ਮਾਨਾ ਮਾਲੁ ਮੁਸਾਵੈ ।
ਹੋਇ ਮੁਸਲਿਮੁ ਦੀਨ ਮੁਹਾਣੈ
ਮਰਣ ਜੀਵਣ ਕਾ ਭਰਮੁ ਚੁਕਾਵੈ ।
ਰੱਬ ਕੀ ਰਜਾਇ ਮੰਨੇ ਸਿਰ ਉਪਰਿ
ਕਰਤਾ ਮੰਨੇ ਆਪ ਗਵਾਵੈ ।

(ਆਦਿ ਗ੍ਰੰਥ, ਪੰਨਾ ੧੪੧)

ਖਤਰੀਆਂ, ਬ੍ਰਾਹਮਣਾਂ ਬਾਰੇ :

ਖਤਰੀ ਸੋ ਜੁ ਕਰਮਾ ਕਾ ਸੂਰੁ ।
ਪੁੰਨ ਦਾਨ ਕਾ ਕਰੈ ਸਰੀਰੁ ।
ਖੇਤੁ ਪਛਾਣੈ ਬੀਜੈ ਦਾਨੁ ।

ਸੋ ਖਤ੍ਰੀ ਦਰਗਹ ਪਰਵਾਣੁ ।

... ...

ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ।
ਜਪੁ ਤਪੁ ਸੰਜਮੁ ਕਮਾਵੈ ਕਰਮੁ ।
ਸੀਲ ਸੰਤੋਖ ਕਾ ਰਖੈ ਧਰਮੁ ।
ਬੰਧਨ ਤੋੜੈ ਹੋਵੈ ਮੁਕਤੁ ।...

ਸਿੱਖਾਂ ਵਾਸਤੇ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿਨਾਮੁ ਧਿਆਵੈ ।
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿਨਾਮੁ ਧਿਆਵੈ ।
ਜੋ ਸਾਸ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ।

(ਆਦਿ ਗ੍ਰੰਥ, ਪੰਨਾ ੩੦੫)

ਜਿੰਨੇ ਅਸੀਂ ਏਥੇ ਬੈਠੇ ਹਾਂ ਆਪੋ ਆਪਣੀਆਂ ਧਰਮ ਪੁਸਤਕਾਂ ਪੜ੍ਹੀਏ, ਵਿਚਾਰੀਏ, ਤੇ ਫਿਰ ਸੰਤਾਂ ਦੀ ਸੰਗਤ ਕਰੀਏ ਤਾਂ ਪਾਰ ਉਤਾਰਾ ਹੋ ਸਕਦਾ ਹੈ ।

ਸੰਤ ਦਰਸ਼ਨ ਸਿੰਘ ਜੀ ਨੇ ਮਹਾਰਾਜ ਕਿਰਪਾਲ ਸਿੰਘ ਜੀ ਨੂੰ ਠੀਕ ਹੀ ਅਧਿਆਤਮ ਦਾ ਸਾਇੰਸਦਾਨ ਕਿਹਾ ਹੈ । ਉਹ ਆਪੇ ਦੀ ਖੋਜ ਵਿਚ ਸਦਾ ਹੀ ਲੀਨ ਰਹੇ ।

ਮੈਂ ਸੰਤ ਦਰਸ਼ਨ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਆਪ ਸਭ ਦੇ ਦਰਸ਼ਨ ਕਰਨ ਦਾ ਅਵਸਰ ਦਿਤਾ ।

ਇਕ ਵਾਰ ਫੇਰ ਆਖਦਾ ਹਾਂ ਕਿ ਚੰਗੇ ਸਦਾਚਾਰ ਵਾਸਤੇ ਮਨ ਉਤੇ ਵਸੀਕਾਰ ਕਰਨਾ ਜ਼ਰੂਰੀ ਹੈ ।

ਸਤਿਗੁਰੂ ਜੀ ਦੇ ਕਥਨ ਉਪਰੰਤ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਸਤਿਗੁਰੂ ਜੀ ਦੀ ਉਪਮਾ ਤੇ ਸ਼ੋਭਾ ਵਿਚ ਅਤਿ ਨਮਰਭਾਵ ਨਾਲ ਬਹੁਤ ਕੁਝ ਆਖਿਆ ।

ਪੀਰ ਨਿਜ਼ਾਮੀ ਜੀ ਤਕ ਸਾਰੇ ਵਕਤਿਆਂ ਨੂੰ ਸੁਣ ਜਦੋਂ ਸਤਿਗੁਰੂ ਦੀ ਪੀਰ ਜੀ ਨਾਲ ਹੀ ਉਚੇ ਮੰਚ ਦੀਆਂ ਪੌੜੀਆਂ ਉਤਰਨ ਲਗੇ ਤਾਂ ਮਹਾਰਾਜ ਦਰਸ਼ਨ ਸਿੰਘ ਜੀ ਦੀ ਨਿਮਰਤਾ ਦੀ ਇਹ ਹੱਦ ਸੀ ਕਿ ਉਹਨਾ ਝਟਪਟ ਸੇਵਕ ਤੋਂ ਸਤਿਗੁਰੂ ਜੀ ਦਾ ਜੋੜਾ ਫੜਕੇ ਆਪ ਅਗੇ ਕਰਨ ਦਾ ਜਤਨ ਕੀਤਾ । ਸਤਿਗੁਰੂ ਜੀ ਨੇ ਬੜੇ ਤਾਣ ਨਾਲ ਸੰਤ ਜੀ ਮਹਾਰਾਜ ਨੂੰ ਰੋਕ ਕੇ ਆਪਣਾ ਜੋੜਾ ਆਪ ਪਹਿਨਿਆ ।

ਏਥੋਂ ਸ੍ਰੀ ਸਤਿਗੁਰੂ ਜੀ ਸਿੱਧੇ ਹੀ ੧੧/੧੦ ਪੂਸਾ ਰੋਡ ਵਿਖੇ ਆ ਗਏ ਅਤੇ ਅਸਾਂ ਨੂੰ ਘਰ ਜਾਣ ਦੀ ਆਗਿਆ ਹੋ ਗਈ ।

੨੧ ਅਗਸਤ ੧੯੭੭
ਨਵੀਂ ਦਿਲੀ

ਰਮੇਸ਼ ਨਗਰ ਧਰਮਸਾਲਾ ਵਿਚ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਕੀਰਤਨੀਆਂ ਨਾਲ ਉਸਤਾਦ ਪਿਆਰਾ ਸਿੰਘ ਵੀ ਤਾਰ ਸ਼ਹਿਨਾਈ ਨਾਲ ਠਠ ਬੰਨ੍ਹ ਰਹੇ ਸਨ।

## ਸ: ਗੁਰਬਖਸ਼ ਸਿੰਘ ਸੁਰਗਵਾਸ

ਪੰ: ਗੋਪਾਲ ਸਿੰਘ ਜੀ ਮੈਨੂੰ ਥਾਈਲੈਂਡ ਯਾਤਰਾ ਬਾਅਦ ਅੱਜ ਹੀ ਤੇ ਏਥੇ, ਆਸਾ ਦੀ ਵਾਰ ਵਿਚ ਹੀ ਮਿਲੇ ਸਨ। ਪੰ: ਜੀ ਨੇ ਦਸਿਆ ਕਿ ਰਾਤੀਂ ਰੇਡੀਓ ਦੀ ਖਬਰ ਸੀ ਕਿ ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਚੜ੍ਹਾਈ ਕਰ ਗਏ ਹਨ। ਮੈਂ ਸਤਿਗੁਰੂ ਜੀ ਨੂੰ ਸ: ਜੀ ਬਾਰੇ ਦਸਿਆ ਤਾਂ ਆਪਨੇ ਕਿਹਾ: ਅੱਛਾ! ਮੈਂ ਤਾਂ ਉਮੀਦ ਰਖਦਾ ਸਾਂ ਕਿ ਬੰਬਈ ਤੋਂ ਆ ਕੇ ਮਿਲਾਂਗਾ ਪਰ ਉਹ ਪਹਿਲਾਂ ਹੀ ਚਲੇ ਗਏ!

ਮੈਂ ਦੱਸਿਆ: ਮੈਨੂੰ ਪਤਾ ਲਗਾ ਹੈ ਕਿ ਸ: ਜੀ ਆਪ ਨੂੰ ਯਾਦ ਕਰਦੇ ਰਹੇ, ਸਿਹਤ ਠੀਕ ਹੋਣ ਪਿਛੋਂ। ਸ਼ਾਇਦ ਅੰਤਮ ਦਿਨਾਂ ਵਿਚ ਪਿਆਰ-ਖਿੱਚ ਵਧੇਰੇ ਪੈ ਗਈ ਹੋਵੇ!

ਸਤਿਗੁਰੂ ਜੀ ਤੁਰੰਤ ਆਗਿਆ ਕੀਤੀ ਕਿ ਮੈਂ ਕਾਮਰੇਡ ਆਨੰਦ, ਉਰਮਿਲਾ ਤੇ ਨਵਤੇਜ ਸਿੰਘ ਹੁਰਾਂ ਨੂੰ ਸ: ਗੁਰਬਖਸ਼ ਸਿੰਘ ਜੀ ਦੇ ਪੂਰੇ ਹੋ ਜਾਣ ਬਾਬਤ ਸਾਂਤਵਨਾ ਦੀਆਂ ਚਿੱਠੀਆਂ ਲਿਖਾਂ।

## ਸ਼ਬਦ ਸਿੱਖਿਆ

ਆਸਾ ਦੀ ਵਾਰ ਉਪਰੰਤ ਸਤਿਗੁਰੂ ਜੀ ਸਿੱਧੇ ੧੧/੧੦ ਪੂਸਾ ਰੋਡ ਹੀ ਪਧਾਰੇ। ਮੈਂ ਜਦੋਂ ਦੁਬਾਰਾ ੯.੩੦ ਵਜੇ ਪੁਜਾ ਤਾਂ ਅਗੇ ਸਤਿਗੁਰੂ ਜੀ ਸ੍ਰੀ ਰਾਜਨ ਮਿਸ਼ਰਾ ਨੂੰ ਪੌਣੇ ਚੌਦਾਂ ਮਾਤਰਾ ਵਿਚ ਸੋਰਠਿ ਦਾ ਸ਼ਬਦ:—

ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮ ਢੰਢੋਲੇ।
ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ।

ਸਿਖਾ ਰਹੇ ਸਨ। ਹਰਭਜਨ ਸਿੰਘ ਢੱਡਾ ਨਾਲ ਤਬਲਾ ਵਜਾ ਰਿਹਾ ਸੀ।

ਹਰਭਜਨ ਸਿੰਘ ਨੂੰ ਬਚਨ ਕੀਤਾ: ਘਰ ਆ ਕੇ ਤਬਲੇ ਦੀ ਮਿਹਨਤ ਕਰਿਆ ਕਰ, ਤੂੰ ਲਾਪਰਵਾਹੀ ਕਰ ਜਾਂਦਾ ਏਂ।

## ਸ: ਗੁਰਬਖਸ਼ ਸਿੰਘ ਪ੍ਰੀਤ ਲੜੀ

ਇਸ ਸੰਗੀਤ ਸਿਖਿਆ ਦੇ ਦਰਮਿਆਨ ਹੀ ਮੈਨੂੰ ਸਤਿਗੁਰੂ ਜੀ ਨੇ ਦਸਿਆ: ਸਵਰਨ ਸਿੰਘ ਅੰਮ੍ਰਿਤਸਰੀ ਰਾਹੀਂ ਪ੍ਰੀਤ ਨਗਰੋਂ ਚਿੱਠੀ ੧੭-੮-੭੭ ਦੀ ਲਿਖੀ ਆਈ ਹੈ ਕਿਸੇ ਤਿੰਨ ਅੱਖਰਾਂ ਦੇ ਨਾਂ ਵਾਲੀ ਬੀਬੀ ਦੀ ਕਿ ਸਰਦਾਰ ਜੀ ਦੀ ਸਿਹਤ ਠੀਕ ਹੈ ਤੇ ਉਹ ਉਠ ਕੇ ਚਲ ਫਿਰ ਵੀ ਲੈਂਦੇ ਹਨ— ਪਰ ਉਹ ਤਾਂ ਏਨੀ ਛੇਤੀ ਚਲੇ ਵੀ ਗਏ।

ਸਤਿਗੁਰੂ ਜੀ ਨੇ ਤਸੱਲੀ ਪ੍ਰਗਟ ਕੀਤੀ ਕਿ ਅਖੀਰਲੇ ਦਿਨਾਂ ਵਿਚ ਪੰਜਾਬੀ ਦੇ ਮਹਾਨ ਲੇਖਕ ਦੀ ਕੁਝ ਸੇਵਾ ਹੋ ਸਕੀ। ਹੋਰ ਵੀ ਖੁਸ਼ੀ ਹੁੰਦੀ ਜੇ ਜਾ ਕੇ ਜਿਊਂਦੇ ਜੀ ਮਿਲ ਪੈਂਦੇ। ਪਰ ਜਿਵੇਂ ਰਜ਼ਾ ਸਤਿਗੁਰੂ ਦੀ।

## ਪ੍ਰੋਗਰਾਮ

੨੩-੮-੭੭ ਨੂੰ ਸਤਿਗੁਰੂ ਜੀ ਦਾ ਬੰਬਈ ਜਾਣ ਦਾ ਪ੍ਰੋਗਰਾਮ ਹੈ। ਇਸੇ ਦਿਨ ਸਵੇਰੇ ੭-੩੦ ਵਜੇ ਉਥੇ ਸ੍ਰੀ ਜਗਜੀਤ ਸਿੰਘ (ਪੁਰਾਣਾ ਨਾਮਧਾਰੀ, ਹੁਣ ਫਿਲਮੀ ਗਾਇਕ) ਮਹਿੰਦਰਜੀਤ

ਸਿੰਘ ਹੁਰਾਂ ਨੂੰ ਇਕ ਸੰਗੀਤ ਸਕੂਲ ਬੰਬਈ 'ਚ ਜਾਰੀ ਕਰਨ ਲਈ ਬੁਲਾਇਆ ਹੈ। ਸਕੂਲ ਨਾਮਧਾਰੀ ਗੈਰ-ਨਾਮਧਾਰੀ ਬਚਿਆਂ ਵਾਸਤੇ ਜਾਰੀ ਕਰਨਾ ਹੈ। ਇਸ ਸਕੂਲ ਲਈ ਕਰੀਬ ੧੦੦੦/- ਮਹੀਨਾ ਸਤਿਗੁਰੂ ਜੀ ਨੇ ਦੇਣਾ ਪ੍ਰਵਾਨ ਕੀਤਾ ਹੈ। ਹੋਰ ਪ੍ਰਬੰਧ ਵਖਰਾ।

## ਉਸਤਾਦੀ ਸ਼ਾਗਿਰਦੀ

ਬੰਬਈ ਵਿਚ ਹੀ ੮.੩੦ ਸਵੇਰੇ ਪੰ: ਸ਼ਿਵ ਕੁਮਾਰ ਸੰਤੂਰ ਵਾਦਕ ਪਾਸ ਸ੍ਰੀ ਹਰਜਿੰਦਰ ਸਿੰਘ ਜਬਲਪੁਰ (ਹਾਲ ਭੈਣੀ ਸਾਹਿਬ) ਨੂੰ ਸੰਤੂਰ ਤੇ ਤਬਲੇ ਵਾਸਤੇ ਅਤੇ ਸ੍ਰੀ ਹਰੀ ਪ੍ਰਸਾਦ ਚੋਰਸੀਆ ਪਾਸ, ਬੰਸਰੀ ਵਾਦਨ ਲਈ ਸ੍ਰੀ ਸਤਿਪਾਲ ਸਿੰਘ ਜੰਮੂ ਵਾਲੇ ਨੂੰ ਸ਼ਾਗਿਰਦ ਬੈਠਾਣਾ ਹੈ। ਇਹ ਪ੍ਰਬੰਧ ਸਤਿਗੁਰੂ ਜੀ ਨੇ ਆਪ ਕਰਨਾ ਹੈ। ਪਰੰਸਰਾਮ ਪਹਿਲਾਂ ਤੋਂ ਹੀ ਤੇ ਹੈ।

## ਤੀਸਰਾ ਕੰਮ

ਤੀਸਰਾ ਕੰਮ ਹੈ ਬੰਬਈ ਦੇ ਜੁਹੂ ਖੇਤਰ ਵਿਚ ਕੁਛ ਜ਼ਮੀਨ ਖਰੀਦਣਾ। ਸਤਿਗੁਰੂ ਜੀ ਦੀ ਇਛਾ ਹੈ ਕਿ ਏਥੇ ਜਗਹ ਖਰੀਦ ਕੇ ਫਲੈਟ ਉਸਾਰੇ ਜਾਣ, ਜਿਨ੍ਹਾਂ ਵਿਚ ਬੰਬਈ ਵਿਚ ਖਿੰਡੇ-ਪੁੰਡੇ ਨਾਮਧਾਰੀਆਂ ਨੂੰ ਇਕੱਠਿਆਂ ਰਿਹਾਇਸ਼ ਮਿਲ ਜਾਵੇ। ਨਾਮਧਾਰੀ ਬਚਿਆਂ ਨੂੰ ਵੀ ਏਥੇ ਵਸੋਂ ਦਿਤੀ ਜਾਵੇ ਜੁ ਬੰਬਈ ਵਿਚ ਸੰਗੀਤ ਦੀ ਉੱਚੀ ਤਾਲੀਮ ਹਾਸਲ ਕਰਨ ਗਏ ਹੋਏ ਹਨ। ਇਕ ਅੱਧਾ ਫਲੈਟ ਸਤਿਗੁਰੂ ਜੀ ਦੇ ਆਉਣ ਜਾਣ ਦੇ ਸਮੇਂ ਕੰਮ ਆਉਂਦਾ ਰਹੇ। ਇਸ ਦੇ ਸੰਬੰਧ ਵਿਚ ਵੀ ਇਕ ਪ੍ਰਾਪਰਟੀ ਡੀਲਰ ਨੂੰ ਸਮਾ ਦਿਤਾ ਹੋਇਆ ਹੈ।

ਇਸ ਤੋਂ ਪਿਛੋਂ ਦੁਪਹਿਰ ਦੀ ਫਲਾਈਟ ਤੇ ਅਗਲੇ ਦਿਨ ਨਾਮਧਾਰੀ ਫਾਰਮ ਬਿਰਦੀ ਦਾ ਪਤਾ ਸੁਤਾ ਕਰਨ ਬੰਗਲੌਰ ਲਈ ਉਡਿਆ ਜਾਵੇਗਾ।

## ਰਾਜਨ ਮਿਸ਼ਰਾ

ਸ੍ਰੀ ਰਾਜਨ ਮਿਸ਼ਰਾ ਨਾਲ ਸਿੱਖਣ ਸਿਖਾਣ ਜਾਰੀ ਹੀ ਸੀ ਕਿ ਜਾਪਿਆ ਜਿਵੇਂ ਉਸ ਨੂੰ ਕੁਛ ਸਰੀਰਕ ਪਰੇਸ਼ਾਨੀ ਹੈ। ਪੁਛਣ ਤੇ ਉਸ ਦਸਿਆ ਕਿ ਗਲਾ ਖਰਾਬ ਹੈ, ਗਲਾ ਸਬਦ ਦੇ ਅੰਤਰੇ ਤੋਂ ਸੰਕੋਚ ਕਰਦਾ ਹੈ, ਪੱਤੀਆਂ ਪੈ ਗਈਆਂ ਲਗਦੀਆਂ ਹਨ। ਸਤਿਗੁਰੂ ਜੀ ਨੇ ਇਕ ਦਵਾਈ ਦਸੀ ਤੇ ਫਿਰ ਤੁਰਤ ਉਠੇ ਤੇ ਆਪਣੇ ਕਮਰੇ ਵਿਚ ਚਲੇ ਗਏ। ਕਹਿਣ ਲਗੇ : ਕਿਤੇ ਚੇਤਾ ਨਾ ਭੁੱਲ ਜਾਏ ਤੇ ਇਕ ਨਵੀਂ ਹੀ ਆਈ ਡੱਬੀ-ਬੰਦ ਦਵਾਈ ਸ੍ਰੀ ਰਾਜਨ ਨੂੰ ਲਿਆ ਫੜਾਈ।

## ਤੰਬੂਰੇ-ਤਾਨਪੂਰੇ

ਨਵੇਂ ਬਣ ਕੇ ਆਏ ਚਾਰ ਤਾਨਪੂਰੇ ਸਤਿਗੁਰੂ ਜੀ ਨੇ ਸ੍ਰੀ ਰਾਜਨ ਮਿਸ਼ਰਾ ਨੂੰ ਵਿਖਾਏ। ਰਾਜਨ ਨੇ ਦਸਿਆ ਕਿ ਹੋਰ ਤਾਂ ਠੀਕ ਹਨ ਪਰ ਤਾਰਾਂ ਪਤਲੀਆਂ ਹਨ। ਉਸੇ ਵੇਲੇ ਹੀ ਸ੍ਰੀ ਗੁਰਦੇਵ ਸਿੰਘ (ਸਰੋਦ) ਆ ਗਿਆ, ਸਤਿਗੁਰੂ ਜੀ ਨੇ ਉਸ ਦੇ ਜ਼ਿਮੇ ਲਾਇਆ : ਤਾਰਾਂ ਬਦਲਵਾਓ ਤੇ ਛੇਤੀ ਹੀ ਠੀਕ ਕਰਵਾ ਕੇ ਲਿਆਓ। ਵਡੇ ਤਾਨਪੂਰੇ ਤੇ ੬੦੦—੬੦੦ ਅਤੇ ਛੋਟੇ ਦੋਹਾਂ ਤੇ ੪੫੦-੪੫੦ ਰੁ: ਖਰਚ ਆਏ ਹਨ। ਦਰੀਬਾ ਕਲਾਂ ਦੀ ਕਿਸੇ ਦੁਕਾਨ ਤੋਂ ਇਹ ਬਣਵਾਏ ਗਏ ਹਨ।

## ਅਵਤਾਰ ਸਿੰਘ ਅੰਮ੍ਰਿਤਸਰੀ

ਸ੍ਰੀ ਅਵਤਾਰ ਸਿੰਘ ਅੰਮ੍ਰਿਤਸਰ ਬਾਰੇ ਸਤਿਗੁਰਾਂ ਬੜੀ ਪ੍ਰਸ਼ੰਸਾ ਕਰਦਿਆਂ ਸ੍ਰੀ ਰਾਜਨ ਨਾਲ ਜ਼ਿਕਰ ਕੀਤਾ ਕਿ ਉਹ ਅਜ ਕਲ ਵਿਦੇਸ਼ਾਂ ਵਿਚ ਸ੍ਰੀ ਇਮਰਤ ਖਾਂ ਸਾਹਿਬ ਨਾਲ ਤਬਲਾ ਵਜਾ ਰਿਹਾ ਹੈ। ਇੰਗਲੈਂਡ ਵਿਚ ਮਲਕਾ ਦੇ ਕਿਸੇ ਰਿਸ਼ਤੇਦਾਰ ਦੇ ਘਰ ਅਤੇ ਬਰਲਿਨ ਵਿਚ ਵੱਡੀਆਂ ਵੱਡੀਆਂ ਮਜਲਸਾਂ ਵਿਚ ਉਹ ਵਧੀਆ ਕਲਾਕਾਰੀ ਨਾਲ ਲੋਕਾਂ ਦੇ ਮਨ ਮੋਂਹਦਾ ਹੈ।

## ਪਰਸੰਸਾ

ਅਤੇ ਫਿਰ ਮੈਨੂੰ ਪ੍ਰਸੰਨਤਾ ਪੂਰਵਕ ਸਤਿਗੁਰੂ ਜੀ ਨੇ ਦਸਿਆ : ਗੁਰਦੇਵ ਸਿੰਘ (ਸਰੋਦ) ਤੇ ਹਰਭਜਨ ਸਿੰਘ (ਸਿਤਾਰ) ਨੇ ਇੰਦੌਰ ਅਤੇ ਦੇਵਾਸ ਵਿਚ ਬੜਾ ਵਧੀਆ ਪ੍ਰੋਗਰਾਮ ਪੇਸ਼ ਕੀਤਾ ਹੈ। ਗੁਰਦੇਵ ਸਿੰਘ ਨੇ ਸੋਲੋ ਆਈਟਮ ਡੇਢ ਦੋ ਘੰਟੇ ਬਜਾਈ। ਇਨ੍ਹਾਂ ਦੇ ਸਫੇਦ ਨਾਮਧਾਰੀ ਵਸਤਰ ਵੇਖ ਕੇ ਜਦੋਂ ਸਟੇਜ ਦੇ ਅਨਾਊਂਸਰ ਨੇ ਇਸ ਖਾਸ ਪਹਿਰਾਵੇ ਦਾ ਕਾਰਨ ਪੁਛਿਆ ਤਾਂ ਉਹ ਇਹ ਜਾਣ ਕੇ ਬਹੁਤ ਖੁਸ਼ ਹੋਇਆ ਕਿ ਇਹ ਪਹਿਰਾਵਾ ਗੁਰੂ ਰਾਮ ਸਿੰਘ ਜੀ ਦੀ ਦੇਣ ਹੈ, ਜਿਨ੍ਹਾਂ ਨੇ ਦੇਸ਼ ਦੀ ਸੁਤੰਤਰਤਾ ਲਈ ਸਭ ਤੋਂ ਪਹਿਲਾਂ ਅਹਿੰਸਕ ਲੜਾਈ—ਨਾਮਿਲਵਰਤਨ—ਦਾ ਮਾਰਗ ਪ੍ਰਸ਼ਸਤ ਕੀਤਾ। ਅਤੇ ਜਿਨ੍ਹਾਂ ਦੇ ਸਿੱਖਾਂ ਨੇ ਭਾਰਤ ਦੀ ਆਜ਼ਾਦੀ ਤੇ ਗਊ ਰਖਿਆ ਲਈ ਸਭ ਤੋਂ ਪਹਿਲਾਂ ਥੋਕ ਕੁਰਬਾਨੀਆਂ ਕੀਤੀਆਂ। ਫਿਰ ਅਨਾਊਂਸਰ ਨੇ ਇਸ ਜਾਣਕਾਰੀ ਨਾਲ ਜਦੋਂ ਸਰੋਤਿਆਂ ਨੂੰ ਵਾਕਫ ਕਰਵਾਇਆ ਤਾਂ ਬੱਚਿਆਂ ਦੇ ਮਾਣ ਵਿਚ ਭਰਪੂਰ ਤਾਲੀਆਂ ਵੱਜੀਆਂ।

ਸ੍ਰੀ ਰਾਜਨ ਮਿਸ਼ਰਾ ਦੇ ਇਕ ਤਰਾਨੇ ਤੋਂ ਬਾਅਦ ਹਰਭਜਨ ਸਿੰਘ (ਸਿਤਾਰ) ਨੇ ਪੰਡਿਤ ਮਹਾਦੇਉ ਜੀ ਕੱਥਕ ਤੋਂ ਸਿਖਿਆ ਇਕ ਤਰਾਨਾ ਗਾ ਕੇ ਸੁਣਾਇਆ। ਸਤਿਗੁਰੂ ਜੀ ਅਤਿਅੰਤ ਪ੍ਰਸੰਨ ਹੋਏ।

## ਮੇਰਾ ਲੇਖ

ਸਤਿਗੁਰੂ ਜੀ ਨੇ ਹਰਿਭਜਨ ਸਿੰਘ-ਗੁਰਦੇਵ ਸਿੰਘ ਨੂੰ ਆਗਿਆ ਕੀਤੀ ਕਿ ਉਹ ਮੇਰਾ (ਪ੍ਰੀਤਮ ਸਿੰਘ ਕਵੀ) ਲਿਖਿਆ ਤੇ ਪ੍ਰੋ: ਸੁਖਬੀਰ ਸਿੰਘ ਗੁਲਾਟੀ ਵਲੋਂ ਹਿੰਦੀ ਵਿਚ ਅਨੁਵਾਦਿਆ ਲੇਖ ਸ੍ਰੀ ਕੁਮਾਰ ਗੰਧਰਵ ਨੂੰ ਦੇਣ, ਉਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਪੰਜਾਬ ਵਿਚ ਸਾਸਤਰੀ ਸੰਗੀਤ ਦੀਆਂ ਜੜ੍ਹਾਂ ਲਾਈ ਰਖਣ ਦੀ ਚਰਚਾ ਹੈ ਅਤੇ ਨਾਲ ਹੀ ਸਤਿਗੁਰੂ ਜੀ ਨੇ ਪੱਕੀ ਕੀਤੀ ਕਿ ਉਹ ਕੁਮਾਰ ਗੰਧਰਵ ਜੀ ਨੂੰ ਉਹਨਾਂ ਦੀ ਸੰਗੀਤ ਸਭਾ ਤੇ ਨਾ ਆ ਸਕਣ ਦੀ ਮਜਬੂਰੀ ਲਈ ਆਖਣ।

## ਗੁਰਮਤਿ ਸ਼ਬਦ ਸੰਗੀਤ

ਮੈਨੂੰ ਸ੍ਰੀ ਗੁਰਦੇਵ ਸਿੰਘ ਸਰੋਦ ਨੇ ਦਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਗੀਤ ਬਾਰੇ ਉਤਸ਼ਾਹ ਅਮਿਤਵਾਂ ਹੈ। ਸੰਗੀਤ, ਸ਼ਾਸਤਰੀ ਸੰਗੀਤ ਨਾਲ ਸੰਬੰਧਤ ਕੋਈ ਸਤਿਗੁਰੂ ਜੀ ਨਾਲ ਗੱਲ ਕਰੇ ਤਾਂ ਪੂਰੀ ਦਿਲਚਸਪੀ ਨਾਲ ਸੁਣਦੇ ਹਨ ਤੇ ਅਜਿਹੇ ਮੌਕੇ ਆਪ ਦੀ ਉਦਾਰਤਾ ਹੋਰ ਵੀ ਦੂਵ ਉਠਦੀ ਹੈ। ਗੁਰਦੇਵ ਸਿੰਘ ਨੇ ਦਸਿਆ ਕਿ ਉਸਤਾਦ ਪਿਆਰਾ ਸਿੰਘ ਜੀ ਤਾਰ ਸ਼ਹਿਨਾਈ ਵਾਲਿਆਂ ਇਕ ਪੁਸਤਕ ਲਿਖੀ ਹੈ 'ਗੁਰਮਤਿ ਸ਼ਬਦ ਸੰਗੀਤ' ਭਾਗ ਦੂਜਾ, ਇਸਦਾ ਪ੍ਰਕਾਸ਼ਨ ਖਰਚਾ ਸ੍ਰੀ ਸਤਿਗੁਰੂ ਜੀ ਵਲੋਂ ਬਖਸ਼ਿਆ ਗਿਆ ਹੈ।

## ਸ੍ਰੀ ਕੁਮਾਰ ਗੰਧਰਵ

੧੧.੩੦ ਵਜੇ ਸਤਿਗੁਰੂ ਜੀ ਨੂੰ ਗੁਰਦੇਵ ਸਿੰਘ ਸਰੋਦ ਨੇ ਅਰਜ ਕੀਤੀ : ਕਵੀ ਹੁਰੀਂ ਆਪਣੀ ਲਿਖੀ ਪੁਸਤਿਕਾ, ਜੋ ਇਕ ਸੰਗੀਤ ਸੰਮੇਲਨ ਸਮੇਂ ਪ੍ਰਕਾਸ਼ਤ ਕੀਤੀ ਗਈ ਸੀ, ਅਤੇ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਹੀ ਸੀ, ਜੇ ਆਪ ਆਗਿਆ ਦੇਵੋ ਤਾਂ ਉਹ ਆਪ ਹੀ ਜਾਕੇ ਕੁਮਾਰ ਗੰਧਰਵ ਜੀ ਨੂੰ ਭੇਟ ਕਰਨ।

ਸਤਿਗੁਰੂ ਜੀ ਨੇ ਬਿਨੈ ਪਰਵਾਨ ਕੀਤੀ।

ਅਸੀਂ ੧੨.੧੫ ਦੁਪਿਹਰੇ ਜਾਕੇ ਕੁਮਾਰ ਗੰਧਰਵ ਜੀ ਨੂੰ ਸੁਣਿਆ। ਇਸ ਗੰਧਰਵ ਨੂੰ ਸੁਣਨ ਲਈ ਕਮਾਨੀ ਹਾਲ ਇਕ ਤਰ੍ਹਾਂ ਤੁੰਸਿਆ ਪਿਆ ਸੀ। ਸ੍ਰੀਮਤੀ ਇੰਦਰਾ ਗਾਂਧੀ, ਆਚਾਰਯ ਕ੍ਰਿਪਲਾਨੀ ਤੇ ਦਿੱਲੀ ਦਾ ਗਵਰਨਰ ਵੀ ਪਹੁੰਚੇ ਹੋਏ ਸਨ। ਕੁਮਾਰ ਗੰਧਰਵ ਦੀਆਂ ਜਾਦੂ ਭਰੀਆਂ

ਸੁਰਾਂ ਨੇ ਸਭ ਨੂੰ ਕੀਲ ਰਖਿਆ ਸੀ ।

ਅਸੀਂ ਇੰਟਰਵਲ ਵਿਚ ਕੁਮਾਰ ਜੀ ਨੂੰ ਮਿਲੇ । ਸਾਦਾ, ਹਲੀਮ ਤੇ ਪ੍ਰਸੰਨ ਵਿਅੱਕਤਿੱਤਵ ਹਰਭਜਨ-ਗੁਰਦੇਵ ਸਿੰਘ ਨੇ ਗੰਧਰਵ ਦੇ ਚਰਨ ਛੂਹੇ ।

ਮੈਂ ਸੰਗੀਤ ਸੰਮੇਲਨ ਦੇ ਸਾਵੀਨਰ ਦੀਆਂ ਦੋ ਕਾਪੀਆਂ, ਉਹਨਾਂ ਨੂੰ ਦਿਤੀਆਂ । ਉਹਨਾਂ ਹਾਰਦਿਕ ਸਤਿਕਾਰ ਨਾਲ ਪਰਵਾਨ ਕੀਤੀਆਂ ।

ਦੂਜੀ ਬੈਠਕ ਵਿਚ ਕੁਮਾਰ ਗੰਧਰਵ ਜੀ ਨੇ ਖਟ ਅਤੇ ਸਾਰੰਗ ਗੀਵਿਆ । ਅਖੀਰ ਵਿਚ ਦੋ ਭਜਨ ਭੈਰਵੀ ਦੇ ਗਾਏ । ਸਰੋਤੇ ਮੁਗਧ ਹੋਏ ਬੈਠੇ ਸਨ ।

ਅਸੀਂ ਦੋ ਵਜੇ ਸਭਾਗਾਰ ਤੋਂ ਵਾਪਸ ਆਏ ।

## ਉਸਤਾਦ ਅਮਜਦ ਦੇ ਘਰ

ਸਤਿਗੁਰੂ ਜੀ ਨੇ ਗੁਰਦੇਵ ਸਿੰਘ ਦੇ ਉਸਤਾਦ ਸ੍ਰੀ ਅਮਜਦ ਅਲੀ, ਪ੍ਰਸਿੱਧ ਸਰੋਦਵਾਦਕ ਨੂੰ ਮਿਲਣ ਜਾਣਾ ਸੀ । ਸ਼ਾਮੀਂ ੫ ਵਜੇ ਅਜਿਹਾ ਸਮਾਂ ਬਣ ਸਕਿਆ । ਘਰ ਪਹੁੰਚੇ । ਸੁੱਤੇ ਪਏ ਉਸਤਾਦ ਨੂੰ ਗੁਰਦੇਵ ਸਿੰਘ ਨੇ ਜਾ ਜਗਾਇਆ । ਅਮਜਦ ਹੁਰਾਂ ੬.੧੫ ਵਜੇ ਕਿਸੇ ਨੂੰ ਮਿਲਣ ਜਾਣਾ ਸੀ ।

ਸਤਿਗੁਰੂ ਜੀ ਦਾ ਜੀਅ ਤਾ ਉਨ੍ਹਾਂ ਨਾਲ ਦੋ ਘੰਟੇ ਬੈਠਣ ਤੇ ਸੁਣਨ-ਸੁਣਾਨ ਤੇ ਕਰਦਾ ਸੀ, ਪਰ ਵਿਚੋਲਿਆਂ ਵਲੋਂ ਟੇਲੀਫੋਨ ਤੇ ਕੰਟੈਕਟ ਕਰਦਿਆਂ ਹੀ ਕੁਵੇਲਾ ਹੋ ਗਿਆ । ਸੋ ਇਹ ਬੈਠਕ ਅੱਧਾ ਘੰਟਾ ਹੀ ਹੋ ਸਕੀ । ਸ੍ਰੀ ਸਤਿਗੁਰੂ ਜੀ ਦੀ ਪੁਸ਼ਪ ਕੰਨਿਆ ਬੀਬਾ ਜੀ, ਉਨ੍ਹਾਂ ਦੀ ਅਧਿਆਪਕਾ ਬੀਬੀ ਨਰਿੰਦਰ ਨਾਲ ਆਏ ਹੋਏ ਸਨ ਉਨ੍ਹਾਂ ਕੋਈ ਵਸਤੂ ਖਾਂ ਸਾਹਿਬ ਦੇ ਸਪੁਤਰ ਲਈ ਲਿਆਂਦੀ ਹੋਈ ਸੀ, ਉਹ ਅੰਦਰ ਜਾਕੇ ਦੇ ਆਈਆਂ ।—ਖਾਂ ਸਾਹਿਬ ਦੇ ਘਰੋਂ ਬੀਬੀ ਸੁਬਾ ਲਕਸ਼ਮੀ ਬੜੀ ਸਭਯ, ਸੁੰਦਰ ਤੇ ਸੁਸ਼ੀਲ ਦਿਸਤਰੀ ਹਨ ।

ਖਾਂ ਸਾਹਿਬ ਨਾਲ ਸਤਿਗੁਰੂ ਜੀ ਦੀ ਗੱਲਬਾਤ ਸਵਾ ਚੋਦਾਂ, ਪੌਣੀਆਂ ਚੋਦਾਂ, ਸਾਢੀਆਂ ਚੋਦਾਂ ਮਾਤਰਾਂ ਦੇ ਬੋਲਾਂ ਉਤੇ ਹੀ ਨਿਰਭਰ ਰਹੀ ।

ਅਮਜਦ ਜੀ ਕੋਲੋਂ ਇਕ ਨਿਕੜੇ ਜਿਹੀ ਸਰੋਦ, ਜੋ ਇਕ ਖਿਲੌਣਾ ਹੀ ਜਾਪਦੀ ਸੀ, ਰਿਖੀ ਰਾਮ ਐਂਡ ਸੰਨਜ਼ ਨੇ ਖਾਂ ਸਾਹਿਬ ਦੇ ਬੱਚੇ ਦੇ ਜਨਮ ਦਿਨ ਤੇ ਭੇਂਟ ਕੀਤੀ ਸੀ, ਉਹ ਸ੍ਰੀ ਸਤਿਗੁਰੂ ਜੀ ਨੇ ਹੱਥੀਂ ਪਕੜਕੇ ਵੇਖੀ, ਟੁਣਕਾਈ ਤੇ ਸਲਾਹੀ ।

ਵਾਪਸੀ ਸਮੇਂ ਸਤਿਗੁਰੂ ਜੀ ਨੇ ਉਸਤਾਦ ਅਮਜਦ ਅਲੀ ਜੀ ਦੇ ਸਲੀਕੇ, ਹਲੀਮੀ ਤੇ ਵਜਾਣ ਦੇ ਨਾਲ ਬੋਲਚਾਲ ਦੀ ਮਿਠਤ ਦੀ ਖੂਬ ਪ੍ਰਸੰਸਾ ਕੀਤੀ । ਸਤਿਗੁਰੂ ਜੀ ਨਾਲ ਖਾਂ ਸਾਹਿਬ ਦੇ ਘਰ ਗੁਏ ਸਨ—ਸ੍ਰੀ ਬੀਬਾ ਜੀ, ਬੀਬੀ ਨਰਿੰਦਰ, ਸੰਤ ਬਲਕਾਰ ਸਿੰਘ ਨਿਜੀ ਸੇਵਕ, ਸੰਤ ਮਹਿੰਦਰ ਸਿੰਘ ਪੂਰਬਾ, ਸ: ਹਰਵਿੰਦਰ ਸਿੰਘ ਹੰਸਪਾਲ, ਡਾ: ਅਮਰ ਭਾਰਤੀ, ਗੁਰਦੇਵ ਸਿੰਘ, ਹਰਭਜਨ ਸਿੰਘ ਤੇ ਲੇਖਕ ।

ਕਾਰਾਂ ਦੁਆਰਾ ਸਫਰ ਕਰਦਿਆਂ ਸਤਿਗੁਰੂ ਜੀ ਨੇ ਬਚਨ ਕੀਤਾ : ਹਰੇਕ ਮਨੁੱਖ ਵਿਚ, ਭਾਵੇਂ ਉਹ ਕਿੰਨਾ ਵੀ ਤੁੱਛ ਕਿਉਂ ਨਾ ਹੋਵੇ ਸਤਿਗੁਰੂ ਜੀ ਨੇ ਕੁਝ ਨਾ ਕੁਝ ਵਧੀਆਪਣ ਰਖਿਆ ਹੁੰਦਾ ਹੈ, ਜੋ ਹੋਰ ਕਿਸੇ ਵਿਚ ਨਹੀਂ ਹੁੰਦਾ ਜਾਂ ਘੱਟ ਹੁੰਦਾ ਹੈ ।

## ਬਾਬਾ ਗਣੇਸ਼ਾ ਸਿੰਘ ਪਖਤੂਨ

ਸਵੇਰੇ ਅੱਜ, ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਉਪਰਲੇ ਰਾਜਸੀ ਸਰਕਲ ਦੀਆਂ ਗਤੀ ਵਿਧੀਆਂ ਸਾਂਝੀਆਂ ਕਰਨ ਵਾਲਾ, ਬਾਬਾ ਗਣੇਸ਼ਾ ਸਿੰਘ ਪਖਤੂਨ ਵੀ ਆਇਆ ਸੀ ਤੇ ਉਸ ਨੇ ਥੋੜ੍ਹਾ ਸਮਾਂ ਸਤਿਗੁਰੂ ਜੀ ਨਾਲ ਲਾਇਆ ਸੀ । ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸਨੂੰ ਆਦਰ

ਦਿੰਦਿਆਂ ਮੈਨੂੰ ਦਸਿਆ : ਇਸਦਾ ਵਿਡ ਕਈ ਰਾਜਨੀ ਗੱਲਾਂ ਨਾਲ ਭਰਿਆ ਹੁੰਦਾ ਹੈ, ਜਦੋਂ ਕਦੇ ਮਿਲਦਾ ਹੈ, ਅੰਦਰਲੀਆਂ ਗੱਲਾਂਬਾਤਾਂ ਦੱਸਦਾ ਹੈ। ਜਿਨ੍ਹਾਂ ਦਿਨਾਂ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਨਾਮਧਾਰੀਆਂ ਉਤੇ ਕੋਰਾਂ ਦਾ ਕਹਿਰ ਚਲ ਰਿਹਾ ਸੀ ਉਦੋਂ ਇਸਨੇ ਸੈਂਟਰ ਦੇ ਲੀਡਰਾਂ ਵਿਚ ਜਾ ਜਾ ਸਥਿਤੀ ਸਾਫ ਕਰਨ ਦੀ ਕੋਸ਼ਸ਼ ਕੀਤੀ। ਸਾਡੇ ਪੱਖ ਨੂੰ ਠੀਕ ਤਰ੍ਹਾਂ ਪੇਸ਼ ਕੀਤਾ।

ਸਤਿਗੁਰੂ ਜੀ ਨੇ ਬਿਰਧ ਹੋਇਆਂ ਇਸਦੀ ਪੈਨਸ਼ਨ ਲਗਾ ਰਖੀ ਸੀ, ਹੋਰ ਵੀ ਵੇਲੇ ਕੁਵੇਲੇ ਮਦਦ ਹੁੰਦੀ ਰਹਿੰਦੀ ਹੈ। ਪੈਨਸ਼ਨ ਅਜੇ ਵੀ ਜਾਰੀ ਹੈ।

**੨੨ ਅਗਸਤ ੧੯੭੭**

**ਨਵੀਂ ਦਿੱਲੀ**

ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਨੇ ਰਮੇਸ਼ ਨਗਰ ਦੀ ਨਾਮਧਾਰੀ ਧਰਮਸਾਲਾ ਵਿਚ ਸੁਣਿਆ। ਮੈਂ ਆਪਣੀ ਪੋਤਰੀ 'ਪ੍ਰਤਿਭਾ' ਨਾਲ ਦਰਸ਼ਨ ਕਰਨ ਗਿਆ। ਸਤਿਗੁਰੂ ਜੀ ਵਾਰ ਦੇ ਭੋਗ ਬਾਅਦ ਪੂਸਾ ਰੋਡ ਨੂੰ ਜਾਣ ਹੀ ਲਗੇ ਸਨ ਕਿ ਕਾਰ ਵਿਚ ਬੈਠਿਆਂ, ਮੇਰੇ ਨੂੰਹ ਪੁਤ ਨੂੰ ਆਉਂਦਿਆਂ ਵੇਖ ਕੇ ਰੁਕ ਗਏ। ਬਾਰੀ ਖੋਲ੍ਹ ਕੇ ਦਰਸ਼ਨ ਦਿਤੇ। 'ਜਚਦੀ' ਸ਼ਬਦ ਸਤਿਗੁਰੂ ਜੀ ਨੇ ਮੈਨੂੰ ਇੰਜ ਕਿਹਾ ਕਿ, ਉਹ ਮਨਧੀਰ ਸਿੰਘ ਦੀ ਦਸਤਾਰ ਤੇ ਦਾਹੜੀ, ਪਤੀ ਪਤਨੀ ਦੀ ਜੋੜੀ, ਨੂੰਹ ਦੇ ਪਹਿਰੇ ਨਾਮਧਾਰੀ ਪਹਿਰਾਵੇ ਨਾਲ, ਪੂਰੀ ਤਰ੍ਹਾਂ ਅਰਥ ਦੇ ਗਿਆ।

**੧੧/੧੦ ਕੋਠੀ**

ਮੈਂ ਪੂਸਾ ਰੋਡ ਗਿਆਂ, ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਛੋਟੇ ਲੜਕੇ ਸ੍ਰੀ ਵਿਸ਼ੇਸਰ ਸਿੰਘ ਬੱਲ੍ਹ ਜੀ ੧੦.੩੦ ਵਜੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਸਤਿਗੁਰੂ ਜੀ ਨੇ ਪ੍ਰਸ਼ਾਦ ਛਕਣ ਸਮੇਂ ਉਹਨਾਂ ਨੂੰ ਵੀ ਕੋਲ ਬਹਾ ਕੇ ਛਕਾਇਆ ਤੇ ਹਾਲ-ਚਾਲ ਪੁਛਿਆ। ਬੱਲੂ ਜੀ ਨੂੰ ਕਿਤੇ ਪਿਛਲੇ ਦਿਨੀਂ ਹਾਦਸਾ ਵਾਪਰਿਆ ਸੀ। ਉਸ ਬਾਰੇ ਮੇਰੇ ਪੁਛਣ ਤੇ ਬੱਲੂ ਜੀ ਕਿਹਾ : ਸਤਿਗੁਰਾਂ ਦੀ ਕਿਰਪਾ ਹੋ ਗਈ ਹੈ। ਵਾਹ ਤਾਂ ਕੋਈ ਨਹੀਂ ਸੀ, ਪਰ ਇਕ ਵਾਰ ਬਚ ਨਿਕਲੇ ਹਾਂ।

ਅੱਜ ਕੋਠੀ ਵਿਚ ਦਰਸ਼ਨਾਰਥੀਆਂ ਦੀ ਬਾਹਲੀ ਭੀੜ ਨਹੀਂ ਸੀ। ਵਿਰਲੇ ਟਾਵੇਂ ਸਰੀਰ ਹੀ ਪਹੁੰਚੇ ਸਨ।

ਇਸ਼ਨਾਨ, ਪ੍ਰਸ਼ਾਦ ਤੇ ਵਿਸ਼ਰਾਮ ਪਿਛੋਂ ਸਤਿਗੁਰੂ ਜੀ ਲਉਢੇ ਪਹਿਰ ਚਾਰ ਵਜੇ ਹਜ਼ੂਰੀ ਸੇਵਕਾਂ ਤੇ ਖਾਸ ਖਾਸ ਪ੍ਰੇਮੀਆਂ ਨਾਲ ਪਾਲਮ ਏਅਰ ਪੋਰਟ ਲਈ ਚਲੇ। ਵੇਟਿੰਗ ਲਿਸਟ ਵਿਚ ੨੮ ਨੰ: ਤੇ ਨਾਮ ਸੀ ਪਰ ਪਾਲਮ ਤਕ ਜਾਂਦਿਆਂ ਬੰਬਈ ਲਈ ਜਹਾਜ਼ ਦੀ ਟਿਕਟ ਵਾਲੀ ਗੱਲ ਬਣ ਗਈ। ਸੰਤ ਬਲਕਾਰ ਸਿੰਘ ਨੂੰ ਨਾਲ ਲੈ ਆਪ ਜੀ ਬੰਬਈ ਵਾਸਤੇ ਪ੍ਰਸਥਾਨ ਕਰ ਗਏ।

**੩੧ ਅਗਸਤ ੧੯੭੭**

**ਨਵੀਂ ਦਿੱਲੀ ਆਗਮਨ**

ਸ੍ਰੀ ਸਤਿਗੁਰੂ ਜੀ ਨੇ ਅੱਜ ਬੰਗਲੋਰ ਤੋਂ ਹੈਦਰਾਬਾਦ ਦੇ ਰਸਤੇ ਆਉਣਾ ਸੀ। ਏਥੇ ਸ: ਸੁਰਿੰਦਰ ਸਿੰਘ ਮਨਚੰਦਾ ਦੇ ਸੰਬੰਧੀਆਂ ਦਾ ਕੋਈ ਮਸਲਾ ਸੀ ਉਸਨੂੰ ਨਜਿਠਣਾ ਵੀ ਸੀ।

ਰਾਤੀਂ ੧੦-੧੦ ਦੀ ਫਲਾਈਟ ਨੰ: ੪੦੪ ਰਾਹੀਂ ਸਤਿਗੁਰੂ ਜੀ, ਹਜ਼ੂਰੀ ਸੇਵਕ ਬਲਕਾਰ ਸਿੰਘ, ਸੇਠ ਕਿਰਪਾਲ ਸਿੰਘ ਦੇ ਲੜਕੇ ਸ੍ਰੀ ਪਵਿਤਰ ਸਿੰਘ ਅਤੇ ਸ: ਸੁਰਿੰਦਰ ਸਿੰਘ ਮਨਚੰਦਾ ਨਾਲ ਪਾਲਮ ਪਹੁੰਚ ਗਏ। ਸ: ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਗੁਰਦੇਵ ਸਿੰਘ (ਸਰੋਦ) ਸ੍ਰੀ ਹਰਭਜਨ ਸਿੰਘ (ਸਿਤਾਰ), ਸੰਤ ਸਵਰਨ ਸਿੰਘ ਸਨੇਹੀ, ਸ੍ਰੀ ਰਤਨ ਸਿੰਘ-ਗੁਰਦੀਪ ਸਿੰਘ ਢੱਡਾ ਅਤੇ ਲੇਖਕ ਪਹੁੰਚੇ ਹੋਏ ਸਾਂ ਤੇ ਏਥੇ ਅੱਗੇ ਵੀ ਪੂਸਾ ਰੋਡ ਤੋਂ ਸੇਠ ਧਰਮ ਸਿੰਘ, ਨਾਮਧਾਰੀ

ਏਜੰਸੀ ਵਾਲੇ ਸ: ਸੇਵਾ ਸਿੰਘ ਪਰਵਾਰ ਸਮੇਤ ਤੇ ਹੋਰ ਵੀ ਦਰਜਨਾਂ ਸਰੀਰ ਆਏ ਹੋਏ ਸਨ। ਸਾਡੇ ਪਾਸ ਕਿਸੇ ਕੋਲ ਵੀ ਫੁਲਹਾਰ ਨਹੀਂ ਸਨ। ਸਤਿਗੁਰੂ ਜੀ ਨੂੰ ਸਭ ਨੇ ਆਦਰ-ਪੂਰਵਕ ਨਮਸਕਾਰ ਕੀਤੀ। ਮੈਥੋਂ ਰਿਹਾ ਨਾ ਗਿਆ, ਮੈਂ ਆਖਿਆ : ਸਾਡੇ ਚੋਂ ਕੋਈ ਵੀ ਤਾਂ ਫੁਲਹਾਰ ਨਹੀਂ ਲਿਆਇਆ।

ਸਤਿਗੁਰੂ ਜੀ ਫਰਮਾਇਆ : ਕੀ ਲੋੜ ਹੈ ਹਾਰਾਂ ਦੀ, ਤੁਸੀਂ ਸਾਰੇ ਹੀ ਮੇਰੇ ਲਈ ਫੁੱਲਾਂ ਤੋਂ ਵਧਕੇ ਹੋ।

## ਪੂਸਾ ਕੋਠੀ

ਜਦੋਂ ਸਾਰੀਆਂ ਗੱਡੀਆਂ ੧੧/੧੦ ਪੂਸਾ ਰੋਡ ਪਹੁੰਚ ਗਈਆਂ ਤਾਂ ੧੦.੪੫ ਰਾਤੀਂ ਕਾਨ੍ਹਪੁਰ ਤੋਂ ਆਏ ਹੋਏ ਕੁਛ ਸਰੀਰਾਂ ਨੂੰ ਅੰਦਰ ਬੁਲਾਇਆ ਗਿਆ। ਕੋਈ ਮਨ-ਮੁਟਾਵ ਸੀ ਇਹਨਾਂ ਦਾ।

ਏਥੇ ਬੁੱਢੀ ਮਾੜੀ (ਸਰਸਾ) ਤੋਂ ਸ: ਸਾਧੂ ਸਿੰਘ ਕਿਸਾਨ, ਸੰਤ ਤਰਨ ਸਿੰਘ ਵਹਿਮੀ ਦਾ ਲੜਕਾ ਵੀ ਆਇਆ ਹੋਇਆ ਸੀ।

ਸਤਿਗੁਰੂ ਜੀ ਇਕੱਤਰ ਹੋਈਆਂ ਸੰਗਤਾਂ ਨੂੰ ਦਰਸ਼ਨ ਦੇਣ ਲਈ ਅੰਦਰੋਂ ਬਾਹਰ ਆਏ। ਕੋਈ ੨੦ ਮਿੰਟ ਨਿਸ਼ਾ ਨਾਲ ਦਰਸ਼ਨ ਦਿਤੇ। ਹੁਣ ੧੧-੨੦ ਸਨ ਰਾਤ ਦੇ। ਮੈਨੂੰ ਆਗਿਆ ਕੀਤੀ ਗਈ ਕਿ ਮੈਂ ੪-੯-੭੭ ਨੂੰ ਪ੍ਰੀਤ ਨਗਰ (ਅੰਮ੍ਰਿਤਸਰ) ਜ਼ਰੂਰ ਪਹੁੰਚਾਂ ਉਥੇ ਸ: ਗੁਰਬਖਸ਼ ਸਿੰਘ ਹੁਰਾਂ ਬਾਰੇ ਅੰਤਮ ਰਸਮ ਹੈ, ਪ੍ਰੀਤ ਨਗਰ ਵਾਲਿਆਂ ਅਤੇ ਕਾ: ਜਗਜੀਤ ਸਿੰਘ ਆਨੰਦ ਹੁਰਾਂ ਨੇ ਸਤਿਗੁਰੂ ਜੀ ਨੂੰ ਵੀ ਇਸ ਅਵਸਰ ਤੇ ਪਹੁੰਚਣ ਲਈ ਬੇਨਤੀ ਕੀਤੀ ਹੋਈ ਸੀ।

## ਕਿਰਾਇਆ

ਸੰਗਤ ਵਿਚ ਬੈਠਿਆਂ ਨਮਸਕਾਰਾਂ ਨਾਲ ਭੇਟਾ ਹੁੰਦੀ ਰਹੀ ਤਾਂ ਕਿਸੇ ਚੁਕ ਕੇ ਹੰਸਪਾਲ ਨੂੰ ਫੜਾਈ। ਸਤਿਗੁਰੂ ਜੀ ਨੇ ਫਰਮਾਇਆ : ਕਵੀ ਹੁਰਾਂ ਨੂੰ ਦੇ ਦਿਓ ਕਿਰਾਏ ਦੇ ਤੌਰ ਤੇ। ਅਤੇ ਨਾਲ ਹੀ ਤੁਕ ਪੜੀ : ਆਪੇ ਕੀਆ ਕਰਾਇਆ। ਫੇਰ ਕਿਸੇ ਸਰੀਰ ਨੇ ੧੦/- ਭੇਟਾ ਧਰੇ ਮੈਂ ਉਹ ਵੀ ਚੁਕ ਲਏ। ਸਤਿਗੁਰਾਂ ਅਗਲਾ ਹਿੱਸਾ ਪੜ੍ਹਿਆ : ਆਪੇ ਹੀ ਕਰਮ ਕਮਾਇਦਾ। ਅਤੇ ੧੦/- ਕਿਸੇ ਹੋਰ ਚਰਨਾਂ ਤੇ ਰਖੇ, ਮੈਂ ਉਹ ਵੀ ਉਠਾ ਲਏ। ਹੱਸ ਕੇ ਉਠ ਬੈਠੇ : ਕਵੀ ਹੁਰਾਂ ਨੂੰ ਬਹੁਤਾ ਕਰਾਇਆ ਨਹੀਂ ਦੇਣਾ, ਆਪਾਂ ਚਲਦੇ ਹਾਂ।

## ਉਸਤਾਦੀ ਸ਼ਾਗਿਰਦੀ

ਸਤਿਗੁਰੂ ਜੀ ਨੇ ਮੈਨੂੰ ਦਸਿਆ, ਬੰਬਈ ਵਿਚ ਜਿਨ੍ਹਾਂ ਬੱਚਿਆਂ ਨੂੰ ਵਡੇ ਉਸਤਾਦਾਂ ਸ੍ਰੀ ਹਰੀ ਪ੍ਰਸਾਦ ਚੌਰਸੀਆ, ਪੰਡਿਤ ਸ਼ਿਵ ਕੁਮਾਰ ਆਦਿ ਪਾਸ ਸ਼ਾਗਿਰਦ ਬੈਠਾਣਾ ਸੀ, ਬਿਠਾ ਆਏ ਹਾਂ। ਇਕ ਸਾਗਿਰਦ ਸੁਰਜੀਤ ਸਿੰਘ (ਦਿੱਲੀ ਤੋਂ) ਪੰ: ਰਾਮ ਨਰਾਇਣ ਜੀ ਤੋਂ ਸਾਰੰਗੀ ਸਿੱਖਣ ਲਈ ਲਾਇਆ ਏ।

ਪਤਾ ਲਗਾ ਕਿ ਹਰ ਉਸਤਾਦ ਨੂੰ ਪੰਜ ਪੰਜ ਸੌ ਭੇਟਾ ਧਰਵਾਈ। ਫਲ ਫਰੂਟ ਆਦਿ ਹੋਰ ਵੀ।

ਪੰਡਿਤ ਰਾਮ ਨਾਰਾਇਣ ਜੀ ਨੇ ਸਤਿਗੁਰੂ ਜੀ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਦਸਿਆ ਸੀ : ਮੇਰੇ ਤੇ ਤਾਂ ਮਿਹਰ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੈ। ਜਦੋਂ ਭੈਣੀ ਸਾਹਿਬ ਜਾ ਕੇ ਸਾਰੰਗੀ ਸੁਣਾਈ ਤਾਂ ਹਜ਼ੂਰ ਨੇ ਪ੍ਰਸੰਨ ਹੋ, ਨਜ਼ਰ ਭਰ ਕੇ ਮੇਰੇ ਵਲ ਤਕਿਆ ਤੇ ਸ਼ਲਾਘਾ ਕੀਤੀ। ਤਦ ਤੋਂ ਲੋਕ ਮੈਨੂੰ ਸੁਣਨ ਲਗ ਪਏ। ਮੈਂ ਤਾਂ ਇਸ ਘਰ ਦਾ ਦਾਸ ਹਾਂ।

ਇਹ ਵੀ ਪਤਾ ਲਗਾ ਕਿ ਪੰ: ਸ਼ਿਵ ਕੁਮਾਰ ਸ਼ਰਮਾ ਦੇ ਸਾਰੇ ਪਰਵਾਰ ਨੇ ਭਜਨ ਪੁਛ

ਲਿਆ ਹੈ। ਸਤਿਗੁਰੂ ਜੀ ਨੇ ਖੜੇ ਖੜੋਤਿਆਂ ਹੀ ਖੰਬਦੀ ਬਾਰੇ ਗੁਰਦੇਵ-ਹਰਭਜਨ ਸਿੰਘ ਨੂੰ ਵੀ ਦਸਿਆ। ਇਹ ਪਿਛੋਂ ਆਏ ਸਨ। ਸਤਿਗੁਰੂ ਜੀ ਅਣਥਕ ਤੌਰ ਤੇ ਤੁਰੇ ਰਹਿੰਦੇ ਹਨ। ਧਾਰਮਿਕ ਤੇ ਸਮਾਜਿਕ ਕੰਮਾਂ ਵਿਚ ਹਿੱਸਾ ਲੈਂਦਿਆਂ ਅੰਮ੍ਰਿਤ ਵੇਲੇ ੨-੩੦ ਦੇ ਉਠੇ ਹੋਏ ਹੁਣ (ਰਾਤੀਂ) ੧੧-੪੫ ਤੇ ਅੰਦਰ ਨੂੰ ਗਏ ਹਨ। ਬਿਰਾਜਣਗੇ ਕਦੋਂ, ਪਤਾ ਨਹੀਂ, ਪਰ ਅਸੀਂ ਤਾਂ ਸਿਧੇ ਘਰ ਜਾਵਾਂਗੇ।

ਸਤਿਗੁਰੂ ਜੀ ਨੇ ਸਵੇਰੇ ੭ ਵਜੇ ਅੰਮ੍ਰਿਤਸਰ ਲਈ ਜਹਾਜ਼ ਲੈਣਾ ਹੈ ਜਿਥੋਂ ਅਗੇ ਕਕੜਾਂ ਵਿਖੇ ਮੇਲੇ ਤੇ ਜਾਣਾ ਹੈ।

**੪ ਸਤੰਬਰ ੧੯੭੭**

**ਪ੍ਰੀਤ ਨਗਰ**

ਪ੍ਰੀਤ ਨਗਰ ਵਿਚ ੧੨ ਵਜੇ ਦੁਪਹਿਰ ਪਿਛੋਂ, ਆਉਣ ਵਾਲੇ ਲੋਕਾਂ ਦਾ ਤਾਂਤਾ ਬੱਝ ਗਿਆ। ਮਹਾਨ ਲੇਖਕ ਨੂੰ ਸ਼ਰਧਾਂਜਲੀ ਦੇਣ ਵਾਸਤੇ ਸਮਕਾਲੀ ਲੇਖਕ, ਸਮਾਜਕ ਹਸਤੀਆਂ ਤੇ ਰਾਜਸੀ ਪ੍ਰਸਿਧੀ ਵਾਲੇ ਲੋਕ ਜੁੜ ਬੈਠੇ।

ਆਏ ਗਏ ਦੀ ਜਲ-ਪ੍ਰਸਾਦ ਦੀ ਸੇਵਾ ਲਈ ਸਤਿਗੁਰੂ ਜੀ ਵਲੋਂ ਇਲਾਕੇ ਦੇ ਨਾਮਧਾਰੀਆਂ ਦੁਆਰਾ ਲੰਗਰ ਜਾਰੀ ਸੀ।

ਸਤਿਗੁਰੂ ਜੀ ਨੇ ਆਦਮੀ ਭੇਜਕੇ ਪਤਾ ਕੀਤਾ ਕਿ ਇਕ ਘੰਟਾ ਭਰ ਠਹਿਰਨਾ ਹੈ, ਜਦੋਂ ਮੁਨਾਸਬ ਵਕਤ ਹੋਵੇ, ਉਦੋਂ ਆਇਆ ਜਾਏ।

ਅੱਜ ਧੁੱਪ ਬੜੀ ਕਹਿਰੀ ਸੀ। ਸ਼ਾਮਿਆਨਾ ਸਜੇ ਪੰਡਾਲ ਵਿਚ ਵਿਅਕਤੀਆਂ ਨੇ ਸ: ਗੁਰਬਖਸ਼ ਸਿੰਘ ਜੀ ਦੀ ਪੰਜਾਬੀ ਬੋਲੀ, ਪੰਜਾਬੀ ਸਮਾਜ ਨੂੰ ਦੇਣ ਤੇ ਆਪਣੇ ਨਾਲ ਨਿਜੀ ਸੰਬੰਧਾਂ ਬਾਰੇ ਚਰਚਾ ਕਰਦਿਆਂ ਸ਼ਰਧਾਂਜਲੀਆਂ ਭੇਂਟ ਕੀਤੀਆਂ। ਸ੍ਰੀ ਸਤਿਗੁਰੂ ਜੀ ਵੀ ਦੋ ਵਜੇ ਪਧਾਰੇ। ਇਕ ਘੰਟਾ ਭਰ ਠਹਿਰੇ। ਆਪ ਨੇ ਸ: ਜੀ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਿਘੇ ਸੰਬੰਧਾਂ ਪਿਛੋਂ ਆਪਣੇ ਤਅਲੁਕਾਤ ਬਾਰੇ ਜ਼ਿਕਰ ਕਰਦਿਆਂ ਸਰਦਾਰ ਜੀ ਨੂੰ ਪ੍ਰੀਤ ਫਲਸਫੇ ਦਾ ਅਲਮਬਰਦਾਰ ਤੇ ਇਕ ਵਧੀਆ ਮਨੁਖ ਹੋਣ ਦੀ ਸੰਗਿਆ ਦਿਤੀ। ਅੰਤਮ ਦਿਨਾਂ ਦੀ ਨੇੜਤਾ ਦਾ ਖਾਸ ਜ਼ਿਕਰ ਸੀ।

ਕਾਮਰੇਡ ਸੋਹਣ ਸਿੰਘ ਜੋਸ਼, ਸ: ਸੋਭਾ ਸਿੰਘ ਆਰਟਿਸਟ, ਕਾ: ਅਵਤਾਰ ਸਿੰਘ ਮਲਹੋਤਰਾ, ਗਿਆਨੀ ਜ਼ੈਲ ਸਿੰਘ, ਸ: ਸਾਧੂ ਸਿੰਘ ਹਮਦਰਦ, ਡਾ: ਵਿਸ਼ਵਾ ਨਾਥ ਤਿਵਾੜੀ ਸ: ਜਗਜੀਤ ਸਿੰਘ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਗਿਆਨੀ ਪ੍ਰਤਾਪ ਸਿੰਘ ਸਾਬਕਾ ਜਥੇਦਾਰ ਅਕਾਲ ਤਖਤ, ਸ: ਕਿਰਪਾਲ ਸਿੰਘ ਜਨਤਾ ਪਾਰਟੀ ਆਦਿ ਅਨੇਕਾਂ ਜਾਣੀਆਂ ਮਾਣੀਆਂ ਸ਼ਖ਼ਸੀਅਤਾਂ ਸਰਦਾਰ ਜੀ ਨਾਲ ਸਨੇਹ ਵਿਅਕਤ ਕਰਨ ਆਈਆਂ ਸਨ।

**੭ ਸਤੰਬਰ ੧੯੭੭**

**ਸ੍ਰੀ ਭੈਣੀ ਸਾਹਿਬ**

ਏਥੇ ਅੱਜ ਕਲ ਅੱਸੂ ਦਾ ਮੇਲਾ ਜਾਂ ਪ੍ਰਯੋਗ ਮੇਲਾ ਜਾਰੀ ਹੈ। ਮੈਂ ਵੀ ਰਾਤ ਦਾ ਪਹੁੰਚ ਗਿਆ ਹਾਂ।

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਹੋਇਆ। ਭਜਨਾ ਸਿੰਘ ਭੈਣੀ ਸਾਹਿਬ ਵਾਲਿਆਂ ਦੀ ਜੋੜੀ ਕੀਰਤਨ ਕਰ ਰਹੀ ਸੀ। ਸਤਿਗੁਰੂ ਜੀ ਨੇ ਮੈਨੂੰ ਲਿਖਕੇ ਦਿਤਾ ਕਿ ਵਲਾਇਤ ਵਿਚੋਂ ਆਏ ਸ: ਰੰਧਾਵਾ ਤੇ ਸ੍ਰੀ ਗਹੀਰ ਨੂੰ ੮ ਜਾਂ ੯ ਦੇ ਦਰਮਿਆਨ ਮਿਲ ਸਕਣਗੇ, ਮੈਂ ਉਹਨਾਂ ਨੂੰ ਦੱਸ ਦਿਆਂ।

ਅੱਜ ਨਿੱਕੀ-ਨਿੱਕੀ ਕਣੀ ਦਾ ਮੀਂਹ ਵਰ੍ਹਦਾ ਰਿਹਾ। ਇਸ ਵਿਚ ਮਹਾਰਾਜ ਬੀਰ ਸਿੰਘ ਜੀ ਵੀ ਜੀਵਨ ਨਗਰੋਂ ਆ ਪਹੁੰਚੇ।

੯.੪੫ ਵਜੇ ਸਤਿਗੁਰੂ ਜੀ ਨੇ ਇੰਗਲੈਂਡ ਚੋਂ ਆਏ ਸ: ਹਰਚਰਨ ਸਿੰਘ ਰੰਧਾਵਾ ਤੇ ਸ: ਨਿਰੰਜਨ ਸਿੰਘ ਗਹੀਰ ਨੂੰ ਕੋਠੀ ਵਿਖੇ ਬੁਲਾ ਲਿਆ। ੧੦.੪੫ ਮੈਂ ਵੀ ਕੋਠੀ ਪਹੁੰਚ ਗਿਆ। ਸਤਿਗੁਰੂ ਜੀ, ਵਰਾਂਡੇ ਵਿਚ ਕੁਰਸੀ ਤੇ ਸਸ਼ੋਭਤ ਸਨ। ਸਾਹਮਣੇ ਖੱਬੇ ਮਹਾਰਾਜ ਬੀਰ ਸਿੰਘ ਜੀ ਬੈਠੇ ਹੋਏ ਸਨ। ਸ: ਗਹੀਰ, ਸ: ਨਿਰੰਜਨ ਸਿੰਘ, ਸ: ਹਰਚਰਨ ਸਿੰਘ ਰੰਧਾਵਾ, ਸ: ਸੇਵਾ ਸਿੰਘ (ਨਾਮਧਾਰੀ ਏਜੰਸੀ, ਦਿੱਲੀ—ਤੰਬੂਆਂ ਵਾਲੇ) ਸ: ਮਨਜੀਤ ਸਿੰਘ ਬਨਾਰਸ, ਸ: ਸੇਵਾ ਸਿੰਘ ਦੀ ਸਪੁਤਰੀ (ਸੁਪਤਨੀ—ਮਨਜੀਤ ਸਿੰਘ) ਅਤੇ ਇਕ ਬਜ਼ੁਰਗ ਹੋਰ ਸਾਹਮਣੇ ਬੈਠੇ ਸਨ।

## ਮਹਾਰਾਜ ਜੀ ਨੰਦੇੜ ਬਾਰੇ

ਇਸ ਸਮੇਂ ਮਹਾਰਾਜ ਜੀ ਸਤਿਗੁਰੂ ਜੀ ਨੂੰ ਆਪਣੀ ਨੰਦੇੜ-ਯਾਤਰਾ ਦਾ ਵਿਵਰਣ ਸੁਣਾ ਰਹੇ ਸਨ। ਬਾਬਾ ਨਿਧਾਨ ਸਿੰਘ ਜੀ ਦਮੇ ਦੇ ਮਰੀਜ਼ ਸਨ ਪਰ ਉਨ੍ਹਾਂ ਆ ਕੇ ਦਰਸ਼ਨ ਕੀਤੇ ਤੇ ਭੁੰਜੇ ਹੀ ਬੈਠ ਗਏ। ਮੈਂ ਫੜ ਕੇ ਉਨ੍ਹਾਂ ਨੂੰ ਆਪਣੇ ਨਾਲ ਮੰਜੇ ਉੱਤੇ ਬੈਠਾਇਆ। ਸੰਤ ਜੁਗਿੰਦਰ ਸਿੰਘ ਮੋਨੀ ਸਸਤਰਾਂ ਵਾਲੇ ਥੜੇ ਦੇ ਨਾਲ ਵਾਲੇ ਥੰਮਲੇ ਓਹਲੇ ਹੱਥ ਜੋੜ ਨਮਸਕਾਰ ਕਰਨ ਵਾਲੇ ਸਨ। ਜਦੋਂ ੬ ਸਾਲ ਪਹਿਲਾਂ ਆਪ ਜੀ ਗਏ ਸਾਓ ਉਦੋਂ ਮੋਨੀ ਸਾਹਿਬ ਦੇ ਗਲ ਚਿੱਟੇ ਕਪੜੇ ਸਨ ਪਰ ਮੇਰੇ ਗਿਆਂ ਤਾਂ ਨੀਲੇ-ਪੀਲੇ ਸਨ। ਉਹਨਾਂ ਨੇ ਹਵਨ ਵਿਚ ਪੈਣ ਵਾਲੀਆਂ ਚੀਜ਼ਾਂ ਦਾ ਵੇਰਵਾ ਪੁਛਿਆ ਸੀ।

ਮਹਾਰਾਜ ਜੀ ਗੁਟਕਾ ਭੇਜਣ ਦਾ ਵਾਅਦਾ ਕਰ ਆਏ ਸਨ।

ਸੰਤ ਨਿਧਾਨ ਸਿੰਘ ਜੀ ਦੀ ਜਗ੍ਹਾ ਅਜ ਕਲ ਸੰਤ ਹਰਨਾਮ ਸਿੰਘ ਉਨ੍ਹਾਂ ਦੇ ਡੇਰੇ ਦੇ ਇਨਚਾਰਜ ਹਨ।

ਸਤਿਗੁਰੂ ਜੀ ਬਚਨ ਕੀਤਾ : ਕਿਸੇ ਸਮੇਂ ਅਸੀਂ ਸਾਰੇ ਹੀ, ਪੰਡਿਤ ਜੀ, ਕਵੀ ਜੀ, ਭਾਰਤੀ ਜੀ ਆਦਿ ਉੱਥੇ ਦੋ ਚਾਰ ਦਿਨ ਜਾ ਕੇ ਰਹੀਏ, ਉਥੋਂ ਦੀ ਮਾਨ ਮਰਿਆਦਾ ਵੇਖੀਏ, ਸਮਝੀਏ।

ਇਸ ਬਾਰੇ ਹੋਰ ਵੀ ਕਈ ਵਿਚਾਰਾਂ ਹੋਈਆਂ।

## ਰੰਧਾਵਾ ਤੇ ਗਹੀਰ

ਉਪਰੰਤ ਸਤਿਗੁਰੂ ਜੀ ਉਠਕੇ ਅੰਦਰ ਚਲੇ ਗਏ ਤੇ ਸ: ਹਰਚਰਨ ਸਿੰਘ ਰੰਧਾਵਾ, ਸ: ਨਿਰੰਜਨ ਸਿੰਘ ਗਹੀਰ ਨੂੰ ਵੀ ਅੰਦਰ ਬੁਲਾ ਲਿਆ। ਥੋੜੇ ਸਮੇਂ ਪਿਛੋਂ ਮੈਨੂੰ ਵੀ ਸੱਦ ਲਿਆ ਗਿਆ। ਸਤਿਗੁਰੂ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਿਚ ਸਾਧ ਸੰਗਤ ਦੇ ਵੱਖ ਵੱਖ ਸੈਕਟਰਾਂ ਵਲੋਂ ਸਹਿਯੋਗ ਦੇ ਬਾਰੇ ਦੂਹਾਂ ਵਿਅਕਤੀਆਂ ਨੂੰ ਜਾਣੂੰ ਕਰਵਾਇਆ। ਖੁਲ੍ਹਾ ਚਿਰ ਗੱਲਬਾਤ ਜਾਰੀ ਰਹੀ।

## ਕਿਰਨਪਾਲ ਸਿੰਘ

ਇਸ ਤੋਂ ਪਿਛੋਂ ਇਕਾਂਤ ਵਿਚ ਵਲਾਇਤ ਵਿਚੋਂ ਆਏ ਇਕ ਨੌਜੁਆਨ ਕਿਰਨਪਾਲ ਸਿੰਘ ਨੂੰ ਬੁਲਾਇਆ ਗਿਆ। ਸਤਿਗੁਰੂ ਜੀ ਨੇ ਉਸ ਨੂੰ ਵਚਨ ਕੀਤਾ : ਸੁੱਚ ਸੰਧ ਰੱਖੋ, ਇਸ਼ਨਾਨ ਕਰੋ ਸਕੇਸੀਂ, ਅਤੇ ਬੰਬਈ ਜਾ ਕੇ ਉਸਤਾਦ ਪਾਸੋਂ ਏਨੀ ਲਗਨ ਨਾਲ ਸੰਤੂਰ ਸਿਖੋ ਕਿ ਸਾਰੇ ਜਗ੍ਹਾ ਤੇ ਤੇਰਾ, ਤੇਰੇ ਮਾਪਿਆਂ ਦਾ ਅਤੇ ਨਾਮਧਾਰੀਆਂ ਦਾ ਨਾਮ ਰੋਸ਼ਨ ਹੋਵੇ। ਬੰਬਈ ਜਾ ਕੇ ਲੰਗਰ ਪਾਣੀ ਆਪਣਾ ਬਣਾ ਕੇ ਖਾਣ ਦੀ ਆਦਤ ਪਾਓ। ਮੈਂ ਅਤੇ ਮਹਾਰਾਜ ਜੀ ਹੁਣ ਵੀ ਆਪਣੇ ਹੱਥੀਂ ਪ੍ਰਸ਼ਾਦਾ-ਦਾਲਾ ਬਣਾ ਸਕਦੇ ਹਾਂ। ਤੂੰ ਵੀ ਜਿੰਨਾ ਕੁਝ ਕਰ ਸਕੇਂ ਆਪ ਹੱਥੀਂ ਕਰ।

ਹੋ ਸਕਦਾ ਹੈ ਉਸਤਾਦ ਵੇਖੋ ਬੁਲਾ ਲਈਏ ਤੇ ਇਹ ਵੀ ਸੰਭਵ ਹੈ ਕਿ ਮਹਾਰਾਜ (ਬੀਰ ਸਿੰਘ) ਜੀ ਤੈਨੂੰ ਬੰਬਈ ਜਾ ਕੇ ਪੰ: ਸ਼ਿਵ ਕੁਮਾਰ ਜੀ ਪਾਸ ਸ਼ਾਗਿਰਦ ਬੈਠਾ ਆਉਣ।

ਬਾਹਰ ਮੀਂਹ ਬਰਸ ਰਿਹਾ ਸੀ, ਰਿਮਝਿਮ, ਰਿਮਝਿਮ।

ਸਾਢੇ ਬਾਰ੍ਹਾਂ ਵਜੇ ਦੁਪਹਿਰ ਵਲਾਇਤੋਂ ਆਏ ਸਜਣਾਂ ਨੂੰ ਸੰਤ ਲਛਮਣ ਸਿੰਘ ਫਗਵਾੜਾ ਦੀ ਗੱਡੀ ਲੁਧਿਆਣੇ ਛੱਡਣ ਚਲੀ ਗਈ। ਸ: ਰੰਧਾਵਾ ਨੇ ਮੇਰੇ ਨਾਲ ਵੀ ਬੜਾ ਹਿਤ ਸਨੇਹ ਕੀਤਾ ਅਤੇ ਜਿਸਦੀ ਮੈਂ ਸਿਫਾਰਸ਼ ਕੀਤੀ ਉਸ ਨੂੰ ਮਾਇਆ ਵੀ ਦੇ ਗਏ। ਐਸ.ਐਸ. ਰੰਧਾਵਾ ਵਲਾਇਤ ਵਿਚ ਸਤਿਗੁਰੂ ਜੀ ਦੇ ਬੜੇ ਵਿਸ਼ਵਸਤ ਸੇਵਕ ਅਤੇ ਧਰਮ ਨਿਸ਼ਠ ਵਿਅਕਤੀ ਹਨ।

ਸਤਿਗੁਰੂ ਜੀ ਇਸ਼ਨਾਨ ਪਾਣੀ ਕਰ ਪ੍ਰਸ਼ਾਦਾ ਛਕਣ ਲਈ ਚਲੇ ਗਏ।

੧ ਤੋਂ ੨ ਵਜੇ ਤਕ ਇਥੇ ਰੋਜ਼ਾਨਾ ਕਥਾ ਹੁੰਦੀ ਹੈ। ਇਹ ਕਥਾ ਕਰਦੇ ਹਨ ਪੰ: ਹਰਿਜਭਨ ਸਿੰਘ ਝੱਲਾਂ ਵਾਲੇ।

੨ ਤੋਂ ੩ ਵਜੇ ਤਕ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਮੂਹਿਕ ਨਾਮ ਸਿਮਰਨ ਹੁੰਦਾ ਹੈ। ਇਸ ਸਮੇਂ ਕੋਈ ਵਿਰਲਾ ਹੀ ਭਾਵੇਂ ਆਪਣੀ ਡਿਊਟੀ ਤੇ ਹੋਵੇ ਨਹੀਂ ਤਾਂ ਹਰ ਕਿਸੇ ਦੀ ਕੋਸ਼ਿਸ਼ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠ ਕੇ ਨਾਮ ਸਿਮਰਨ ਕਰਨ ਦੀ ਹੁੰਦੀ ਹੈ।

ਇਸ ਤੋਂ ਪਿਛੋਂ ਇਕ ਦੋ ਸ਼ਬਦਾਂ ਦਾ ਕੀਰਤਨ ਹੁੰਦਾ ਹੈ।

## ਹਜ਼ਾਰਾ ਸਿੰਘ ਜੀ ਦੀ ਅਰਜ਼

ਸੰਤ ਹਜ਼ਾਰਾ ਸਿੰਘ 'ਮਾਫੀ' ਸਤਿਗੁਰੂ ਜੀ ਪਾਸ ਸੰਗੀਤ ਬਾਰੇ ਅਰਜ਼ ਕਰਨਾ ਚਾਹੁੰਦੇ ਸਨ, ਉਹਨਾਂ ਮੈਨੂੰ ਵੀ ਨਾਲ ਖੜਨਾ ਯੋਗ ਜਾਤਾ। ਦੀਵਾਨ ਦੀ ਸਮਾਪਤੀ ਤੇ ਉਹਨਾਂ ਅਰਜ਼ ਕੀਤੀ : ਸੱਚੇ ਪਾਤਸ਼ਾਹ, ਜਿਨ੍ਹਾਂ ਬੱਚਿਆਂ ਨੇ ਸ: ਮਹਿੰਦਰ ਸਿੰਘ (ਠੁਮਰੀ ਗਾਇਕ, ਅੰਮ੍ਰਿਤਸਰ) ਪਾਸੋਂ ਗਾਉਣਾ ਸਿਖਣਾ ਹੈ ਉਹ ਚੁਣ ਲਏ ਜਾਣ। ੧੦ ਦਿਨ ਮਹਿੰਦਰ ਸਿੰਘ ਹੁਰੀਂ ਏਥੇ (ਭੈ:ਸਾ:) ਆਉਣ, ੧੫ ਦਿਨ ਬੱਚੇ ਅੰਮ੍ਰਿਤਸਰ ਜਾ ਕੇ ਲਗਾਤਾਰ ਸਿਖਣ ਤਾਕਿ ਮਹਿੰਦਰ ਸਿੰਘ ਦੀ ਖੁਸ਼ਬੋ ਬੱਚਿਆਂ ਵਿਚ ਆਉਣ ਲਗ ਪਏ। ਹਜ਼ਾਰਾ ਸਿੰਘ ਹੁਰਾਂ ਬਲਜੀਤ ਸਿੰਘ ਅਤੇ ਹਰਬੰਸ ਸਿੰਘ ਘੁੱਲੇ ਦਾ ਖਾਸ ਕਰ ਨਾਂ ਲਿਆ।

ਸਤਿਗੁਰੂ ਜੀ ਨੇ ਅੱਧੀ ਇੱਛਾ ਤਾਂ ਸਪੱਸ਼ਟ ਕਰ ਦਿਤੀ। ਨਾਲ ਹੀ ਫਰਮਾਇਆ : ਮੇਰਾ ਵਿਚਾਰ ਹੈ ਕਿ ਮਹਿੰਦਰ ਸਿੰਘ ਹੁਰੀਂ ਤੇ ਹਰਭਜਨ ਸਿੰਘ (ਸਿਤਾਰ, ਦਿੱਲੀ) ਭੈਣੀ ਸਾਹਿਬ ਆ ਕੇ ਬੱਚਿਆਂ ਨੂੰ ਸਿਖਾਣ। ਇਹ ਜ਼ਰਾ ਬੰਬਈ ਜਾ ਕੇ ਸ੍ਰੀ ਜੀਆ ਲਾਲ ਵਸੰਤ ਨੂੰ ਮਿਲਣ ਤੇ ਵੇਖਣ ਕਿ ਕਿਵੇਂ ਉਹ ੧੦×੧੨ ਫੁਟ ਦੀ ਕੋਠੜੀ ਵਿਚ ਬੱਚਿਆਂ ਨੂੰ ਵੱਖ-ਵੱਖ ਸਾਜ਼ ਅਤੇ ਰਾਗ ਸਿਖਾ ਰਿਹਾ ਹੈ। ਜੀਆ ਲਾਲ ਜੀ ਦਾ ਮਨੋਰਥ ਹੈ ਕਿ ਜਿਹੜੇ ਬੱਚੇ ਉਸ ਤੋਂ ਸਿਖ ਕੇ ਜਾਣ ਉਹ ਉਸਤਾਦ ਬਣਨ। ਹੋਰਨਾਂ ਨੂੰ ਸਾਜ਼ ਅਤੇ ਰਾਗ ਸਿਖਾ ਕੇ ਆਪਣੀ ਉਪਜੀਵਕਾ ਕਮਾਣ।

ਗੱਲਬਾਤ ਕਰਦਿਆਂ ਸਤਿਗੁਰੂ ਜੀ ਨੇ ਇਹ ਵੀ ਫਰਮਾਇਆ : ਮੈਨੂੰ ਸ: ਮਹਿੰਦਰ ਸਿੰਘ ਨੂੰ ਤੇ ਹਰਭਜਨ ਸਿੰਘ ਨੂੰ ਮਾਇਆ ਦਿੰਦਿਆਂ ਕੋਈ ਬਹੁਤਾ ਨਹੀਂ ਲਗਦਾ ਜੇ ਮੇਰੇ ਨਾਮਧਾਰੀ ਬੱਚਿਆਂ ਅੰਦਰ ਸੰਗੀਤ ਦਾ ਬੂਟਾ ਜੜ੍ਹਾਂ ਫੜ ਜਾਵੇ। ਕਈਆਂ ਨੂੰ ਇਹ ਰਕਮ ਰੜਕਦੀ ਵੀ ਹੈ ਪਰ ਇਹ ਤਾਂ ਇੰਝ ਹੈ ਜਿਵੇਂ ਕੋਈ ੭੦੦/- ਦੀ ਮੱਝ ਖਰੀਦ ਲਿਆਵੇ ਪਰ ਮਾਲਕ ਨੇ ਉਸਦਾ ਮੁੱਲ ੯੦੦/- ਮੰਗਿਆ ਹੋਇਆ ਸੀ ਇਕ ਹੋਰ ਨੂੰ ਉਹ ੬੦੦/- ਦੀ ਵੀ ਨਾ ਲਗੇ। ਇਥੇ ਦ੍ਰਿਸ਼ਟੀ ਭੇਦ ਅਤੇ ਕਦਰ-ਸਨਾਸ਼ੀ ਦਾ ਵੀ ਸੁਆਲ ਹੈ।

ਉਪਰੰਤ ਸ੍ਰੀ ਭੈਣੀ ਸਾਹਿਬ ਵਿਚ ਵੱਖ ਵੱਖ ਮਹਿਕਮਿਆਂ ਨੂੰ ਵੇਖਣ-ਪੜਤਾਲਣ ਲਈ ਕੁਝ ਸਿੰਘਾਂ ਨਾਲ ਚਲੇ ਗਏ।

ਸ਼ਾਮੀਂ ੬ ਤੋਂ ੮ ਵਜੇ ਤਕ ਹਰਿਮੰਦਰ ਵਿਚ ਮਾਲਕੌਂਸ ਵਿਚ ਸ਼ਬਦ 'ਵਿਸਰ ਗਈ ਸਭ ਤਾਤ ਪਰਾਈ' ਸੁਣਿਆ। ਪਹਿਲਾਂ ਮੰਡੀ (ਹਿਮਾਚਲ) ਦੇ ਬੱਚਿਆਂ ਰਾਜਿੰਦਰ ਸਿੰਘ ਸੁਰਿੰਦਰ ਸਿੰਘ ਤੋਂ। ਫਿਰ ਬਲਜੀਤ ਸਿੰਘ ਹੋਰਾਂ ਤੋਂ। ਦੋਵੇਂ ਠਾਕੁਰ ਜੀ ਤੇ ਹਰਿਭਜਨ ਸਿੰਘ (ਸਿਤਾਰ) ਕੋਲ ਸਨ। ਅਨੇਕਾਂ ਤਿਹਾਈਆਂ ਲਿਆਉਂਦਿਆਂ ਸਤਿਗੁਰੂ ਜੀ ਸੰਗੀਤ ਰੂਪ ਹੋਏ ਰਹੇ।

ਜਦੋਂ ਰਾਤੀਂ ਸ੍ਰੀ ਮਹਾਰਾਜ ਜੀ ਭੈਣੀ ਸਾਹਿਬ ਪਰਤੇ ਤਾਂ ਸਤਿਗੁਰੂ ਜੀ ਨੇ ਸਨੇਹੀ ਜੀ ਨੂੰ ਨਾਲ ਲੈ ਕੇ ਕਿਸੇ ਪੁਸਤਕ ਬਾਰੇ ਵਿਚਾਰ ਸਾਂਝੇ ਕੀਤੇ।

**੮ ਸਤੰਬਰ ੧੯੭੭**

**ਸ੍ਰੀ ਭੈਣੀ ਸਾਹਿਬ**

ਆਸਾ ਦੀ ਵਾਰ ਦੇ ਕੀਰਤਨ ਦੀ ਨਿੱਤ ਵਾਂਗ ੬ ਵਜੇ ਸਵੇਰੇ ਸਮਾਪਤੀ ਹੋ ਗਈ।

ਥੋੜੇ ਕੁ ਵਿਸ਼ਰਾਮ ਉਪਰੰਤ ਬਾਹਰੋਂ ਆਏ ਸੱਜਣਾਂ ਨੂੰ ਸਤਿਗੁਰੂ ਜੀ ਨੇ ਡਿਊੜੀ ਪਾਸ ਦੇ ਪਿੱਪਲ ਕੋਲ ਆ ਕੇ ਦਰਸ਼ਨ ਦਿਤੇ। ਇਕ ਸੱਜਣ ਧਰਮ ਸਿੰਘ ਰੁੜਕੀ ਖਾਸ ਤੋਂ ਸੀ। ਉਸਨੇ ਕਲਕੱਤੇ ਵਿਚ ਰਹਿੰਦੇ ਸੰਬੰਧੀਆਂ ਬਾਰੇ ਅਰਜ਼ ਕੀਤੀ ਕਿ ਉਹਨਾਂ ਦੀ ਮਾਸ-ਸ਼ਰਾਬ ਵਲੋਂ ਜ਼ਰੂਰ ਪੁੱਛ-ਗਿਛ ਹੁੰਦੀ ਰਹੇ। ਸਤਿਗੁਰੂ ਜੀ ਨੇ ਉਹਨਾਂ ਦੇ ਸਿੱਖ ਬਣਨ ਦੀ ਵਾਰਤਾ ਸੁਣਾਈ ਤੇ ਦਸਿਆ ਕਿ ਇਹ ਸਿੰਘ ਫਿਰ ਉਚੇਚੇ ਭੈਣੀ ਸਾਹਿਬ ਆ ਕੇ, ਨਾਲ ਲੈਕੇ ਆਪਣੇ ਪਿੰਡ ਚਰਨ ਪੁਆਣ ਗਏ।

## ਸਫਲ ਹੋਣ ਵਾਸਤੇ

ਉਪਰੰਤ ਸ੍ਰੀ ਹਰਭਜਨ ਸਿੰਘ (ਉਸਤਾਦ, ਸਿਤਾਰ) ਅਤੇ ਸ੍ਰੀ ਕਿਰਨਪਾਲ ਸਿੰਘ ਨੂੰ ਨਾਲ ਲੈ ਕੇ ਪੌਣੇ ਪੰਦਰਾਂ ਮਾਤਰਾਂ ਦੇ ਬੋਲ ਵਜਾਣ (ਤਬਲੇ) ਤੇ ਬਣਾਣ ਲਈ ਪਰਯੋਗ ਡੇਰੇ ਅੰਦਰ ਆ ਗਏ।

ਸਤਿਗੁਰਾਂ ਬਚਨ ਕੀਤਾ : ਜ਼ਿੰਦਗੀ ਵਿਚ ਜਿਸਨੇ ਕੁਝ ਕਰਨਾ ਹੈ ਉਹ ਕੰਡਿਆਂ ਥੋਰਾਂ ਤੋਂ ਨਾ ਡਰੇ। ਉਹ ਤਾਂ ਸਾਰੀਆਂ ਰੋਕਾਂ ਉਲੰਘਦਾ ਹੀ ਜਾਵੇ, ਜਿਵੇਂ ਵੇਗਵਾਨ ਨਦੀ ਪੱਥਰਾਂ, ਚਟਾਨਾਂ ਦੇ ਹੇਠ ਦੀ, ਉਤਦੀ ਜਾਂ ਪਾਸਿਉਂ ਦੀ ਰਾਹ ਬਣਾਂਦੀ ਤੁਰੀ ਜਾਂਦੀ ਹੈ। ਸਸਤੀ ਸਫਲਤਾ ਨਾ ਮਿਲਦੀ ਹੈ ਤੇ ਜੇ ਕਿਤੇ ਝੋਲੀ ਪੈ ਜਾਏ ਤਾਂ ਖੁੱਸਦਿਆਂ ਵੀ ਦੇਰ ਨਹੀਂ ਲਗਦੀ।

## ਕਰੋਧ ਦੇ ਰੂਬਰੂ

ਕਰੋਧ ਬਾਰੇ ਜ਼ਿਕਰ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਦੱਸਿਆ : ਕਈ ਵਾਰ ਐਸੇ ਹਾਲਾਤ ਪੈਦਾ ਹੋ ਜਾਂਦੇ ਹਨ ਕਿ ਕਰੋਧ ਹੁਰੀਂ ਆ ਧਮਕਣ। ਪਰ ਮੈਂ ਉਸ ਦੀ ਪੈੜਚਾਲ ਪਛਾਣ ਲੈਂਦਾ ਹਾਂ ਤੇ ਕੋਸ਼ਸ਼ ਰਖਦਾ ਹਾਂ ਕਿ ਆਪਣੇ ਪੈਰੋਂ ਨਹੀਂ ਉਖੜਨਾ। ਕਰੋਧ ਨੂੰ ਪੀ ਹੀ ਜਾਣਾ ਹੈ। ਪਰ ਹੁਣ ਸਤਿਗੁਰਾਂ ਦੀ ਕਿਰਪਾ ਨਾਲ ਗੁੱਸਾ ਨਹੀਂ ਆਉਂਦਾ। ਕਰੋਧੀ ਨਾਲ ਧੀਰਜ ਰਖਕੇ ਹੀ ਨਿੱਬੜੀ ਦਾ ਹੈ।

## ਸ਼ਾਮ ਦਾ ਦੀਵਾਨ

ਅੱਜ ਸ਼ਾਮ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਨੇ ਆਪਣੇ ਦਿਲਰੁਬਾ ਦੀਆਂ ਤਰਬਾਂ ਉਤੇ ਰਾਗ ਮਧੁਮੰਤੀ ਦਾ ਮਨਮੋਹਕ ਆਲਾਪ ਕੀਤਾ ਤੇ ਜਦੋਂ ਲੈਅਕਾਰੀ ਦਾ ਵੇਲਾ ਆਇਆ ਤਾਂ ਇੰਗਲੈਂਡੋਂ ਆਇਆ ਕਿਰਨਪਾਲ ਸਿੰਘ ਤਬਲੇ ਤੇ ਸੰਗਤ ਕਰਨ ਲਗਾ। ਫਿਰ ਸ੍ਰੀ ਹਰਦੀਪ ਸਿੰਘ ਪੁਤਰ ਸ੍ਰੀ ਰਣਧੀਰ ਸਿੰਘ ਨੇ ਮਧੁਮੰਤੀ ਵਿਚ ਹੀ ਹੇਠ ਲਿਖੇ ਸ਼ਬਦ ਦਾ ਪ੍ਰਭਾਵਪੂਰਣ ਗਾਇਨ ਕੀਤਾ :

ਸਾਧੋ ਰਚਨਾ ਰਾਮ ਬਨਾਈ ॥

ਇਕਿ ਬਿਨਸੇ ਇਕ ਅਸਥਿਰੁ ਮਾਨੈ
ਅਚਰਜੁ ਲਖਿਓ ਨ ਜਾਈ ॥ ੧ ॥ ਰਹਾਉ ॥
ਕਾਮ ਕਰੋਧ ਮੋਹ ਬਸਿ ਪ੍ਰਾਣੀ
ਹਰ ਮੂਰਤ ਬਿਸਰਾਈ ॥
ਝੂਠਾ ਤਨੁ ਸਾਚਾ ਕਰਿ ਮਾਨਿਓ
ਜਿਉ ਸੁਪਨਾ ਰੈਨਾਈ ॥
ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ
ਰਹਿਓ ਰਾਮ ਸਰਨਾਈ ॥

(ਆਦਿ ਗਰੰਥ, ਪੰਨਾ ੨੧੯)

ਠਾਕੁਰ ਦਲੀਪ ਸਿੰਘ ਅਤੇ ਉਦੇ ਸਿੰਘ ਜੀ ਵੀ ਦੀਵਾਨ ਵਿਚ ਦਿਲਰੁਬਾ ਵਜਾਂਦੇ ਰਹੇ। ਹਰਦੀਪ ਸਿੰਘ ਤੋਂ ਪਿਛੋਂ ਬਲਜੀਤ ਸਿੰਘ ਨੇ ਸਤਿਗੁਰੂ ਜੀ ਤੋਂ ਸਿਖੀਆਂ ਤਿਹਾਈਆਂ ਲਗਾਦਿਆਂ, ਜੁ ਭੁੱਲ ਭੁੱਲ ਜਾਂਦੀਆਂ ਸਨ, ਇਕ ਸ਼ਬਦ ਪੜ੍ਹਿਆ। ਅਵਾਜ਼ ਕੋਮਲ ਤੇ ਲੱਚਪੂਰਣ ਸੀ।

## ਸਥਿਰ ਬੁੱਧੀ ਦਾ ਕਮਾਲ

ਸ੍ਰੀ ਸਤਿਗੁਰੂ ਜੀ ਦੇ ਪਰਯੋਗ ਦਿਨਾਂ ਦੇ ਡੇਰੇ ਵਿਚ ਕਿਰਨਪਾਲ ਸਿੰਘ, ਉਸਤਾਦ ਹਰਭਜਨ ਸਿੰਘ ਅਤੇ ਮੈਂ ਸ੍ਰੀ ਸਤਿਗੁਰੂ ਜੀ ਪਾਸ ਬੈਠੇ ਸਾਂ ਕਿ ਬਚਨ ਕਰਦਿਆਂ ਆਪ ਨੇ ਇਕ ਅਨੁਭਵ ਸੁਣਾਇਆ : ਔਖੇ ਤੋਂ ਔਖੇ ਸਮੇਂ ਵਿਚ ਵੀ ਬੰਦੇ ਦੀ ਸਥਿਰ ਬੁੱਧੀ ਬੜਾ ਕੰਮ ਕਰ ਜਾਂਦੀ ਹੈ। ਮਨੁਖ ਨੂੰ ਜੇ ਪਿਆਰ ਕਰਨਾ ਅਤੇ ਸਬਰ ਨਾਲ ਉਡੀਕਣਾ ਆਉਂਦਾ ਹੋਵੇ ਤਾਂ ਪਸ਼ੂ ਪੰਛੀਆਂ ਤਕ ਨੂੰ ਸਿਧਾਅ ਸਕਦਾ ਤੇ ਵੱਸ ਵਿਚ ਕਰ ਸਕਦਾ ਹੈ।

ਸਤਿਗੁਰੂ ਜੀ ਨੇ ਜਵਾਨੀ ਵੇਲੇ ਦੀ ਇਕ ਉਦਾਹਰਣ ਦਿਤੀ : ਸਾਡੇ ਪਾਸ ਇਕ ਘੋੜਾ ਸੀ ਜੋ ਭਾਰਤ। ਅੜੀਅਲ, ਸ਼ਕਤੀਸ਼ਾਲੀ ਤੇ ਅਜੀਬ ਆਦਤਾਂ ਵਾਲਾ। ਉਹ ਆਪਣੇ ਸੇਵਕਾਂ ਦੀ ਅਵੱਗਿਆ ਕਰਦਾ। ਅਸਾਂ ਉਸਨੂੰ ਤਾਂਗੇ ਨਾਲ ਜੋਤਨ ਦਾ ਮਨ ਬਣਾਇਆ। ਤਾਂਗੇ ਨਾਲ ਜੋੜਿਆ ਤਾਂ ਕਾਲਿਆਂ ਦੇ ਖੂਹ ਕੋਲ ਜਾ ਕੇ ਖਲੋ ਗਿਆ। ਹਿੱਲਣ ਦਾ ਨਾਂ ਹੀ ਨਾ ਲਏ। ਜਿਵੇਂ ਪੱਥਰ ਦਾ ਹੋਏ। ਲਾਭ ਸਿੰਘ ਵੱਤਾ ਮੇਰੇ ਨਾਲ ਸੀ। ਕਹਿਣ ਲਗਾ, ਇਸਨੂੰ ਡਾਂਗ ਚੋਲ ਵਰਤਾਈਏ ਅਰਥਾਤ ਕੁੱਟ ਮਾਰ ਕਰੀਏ? ਮੈਂ ਕਿਹਾ : ਨਾ। ਉਡੀਕੋ, ਸਬਰ ਨਾਲ ਇੰਤਜ਼ਾਰ ਕਰੋ। ਇਸਨੂੰ ਵੀ ਭੁੱਖ ਲਗੇਗੀ। ਜਿਉਂ ਹੀ ਭੁੱਖ ਲਗੀ ਇਹ ਤੁਰੇਗਾ। ਸਿਆਣੇ ਸਬਰ ਦਾ ਫਲ ਹੀ ਮਿੱਠਾ ਕਹਿੰਦੇ ਨੇ।

'ਘੰਟੇ ਪੌਣੇ ਘੰਟੇ ਪਿਛੋਂ ਹੀ ਉਸਨੂੰ ਭੁੱਖ ਲਗ ਪਈ। ਘੋੜਾ ਤੁਰ ਪਿਆ। ਅਸੀਂ ਚੁਪ ਕਰਕੇ ਤਾਂਗੇ ਉਤੇ ਬੈਠ ਗਏ ਬਸ ਫਿਰ ਭਲੇ ਮਾਣਸਾਂ ਵਾਂਗ ਚਲ ਪਿਆ। ਜਿਧਰ ਤੋਰਿਆ ਤੁਰਿਆ।'

ਇਕ ਮਿਸਾਲ ਹੋਰ ਦਿਤੀ : ਮੇਰੇ ਪਾਸ ਐਲਸੇਸ਼ਨ ਕਿਸਮ ਦੀ ਇਕ ਕੁੱਤੀ ਸੀ, ਉਹਦਾ ਇਕ ਬੱਚਾ ਮਹਾਰਾਜ ਨਿਹਾਲ ਸਿੰਘ ਜੀ ਨੂੰ ਦਿਤਾ। ਉਹ ਕੁੱਤਾ ਮਹਾਰਾਜ ਜੀ ਦੇ ਆਖੇ ਨਾ ਲਗੇ। ਮੈਨੂੰ ਮਿਲੇ ਤਾਂ ਮਹਾਰਾਜ ਜੀ ਨੇ ਦਸਿਆ : ਕੁੱਤਾ ਆਖੇ ਨਹੀਂ ਲਗਦਾ।

'ਮੈਂ ਇਕ ਸਾਤਾ ਮਹਾਰਾਜ ਜੀ ਦੇ ਪਾਸ ਦਿੱਲੀ ਹੀ ਰਹਿਣਾ ਸੀ। ਕੁੱਤਾ ਮੈਂ ਆਪਣੀ ਸਪੁਰਦਦਾਰੀ ਵਿਚ ਲੈ ਲਿਆ। ਸਵੇਰੇ ਸੈਰ ਕਰਨ ਗਿਆਂ ਨਾਲ ਲੈ ਜਾਣਾ। ਇਕ ਚੌਕ ਵਿਚ ਕੁੱਤੇ ਨੂੰ ਬਹਾ ਜਾਣਾ, ਪਰ ਉਸ ਮੇਰੀ ਭਾਲ ਕਰਦਿਆਂ ਬੜੇ ਚਿਰ ਪਿਛੋਂ ਆ ਮਿਲਣਾ। ਇਹੋ ਉਸਦੀ ਮਰਜ਼ੀ ਉਸ ਤੋਂ ਛੁਡਵਾਣੀ ਸੀ।

'ਮੈਂ ਉਸਨੂੰ ਮਿੱਠਾ ਮਿੱਠਾ ਗੁੱਸਾ ਜਤਾਣਾ। ਉਹਨੂੰ ਉਥੇ ਹੀ ਬੈਠਣ ਲਈ ਮਜਬੂਰ ਕਰ ਦੇਣਾ। ਜਦੋਂ ਕੁੱਤੇ ਨੇ ਨਿਸਚਿਤ ਥਾਂ ਤੇ ਜਾ ਕੇ ਬੈਠ ਜਾਣਾ। ਮੈਂ ਕੋਈ ਮਿੱਠੀ ਚੀਜ਼ ਖਾਣ ਨੂੰ ਦੇ ਦੇਣੀ। ਪੰਜਵੇਂ ਦਿਨ ਉਹ ਪੱਕੀ ਤਰ੍ਹਾਂ ਆਗਿਆ ਵਿਚ ਰਹਿਣ ਲਗਾ। ਮੈਂ ਉਸਨੂੰ ਇਕ ਥਾਂ ਤੇ ਬੈਠਾਲ ਕੇ ਆਪ ਦੂਰ-ਦੂਰ ਚਲੇ ਜਾਣਾ ਜਾਂ ਨੇੜੇ ਹੀ ਓਹਲੇ ਬੈਠਕੇ ਵੇਖਣਾ, ਪਰ ਉਸਨੇ ਨਿਸਚਿਤ ਸਥਾਨ ਛਡਕੇ ਨਾ ਹਿਲਣਾ।

'ਇੰਜ ਸਬਰ ਤੇ ਉਡੀਕ ਅਤੇ ਥੋੜ੍ਹਾ ਕੁ ਢੰਗ ਬਹੁਤ ਵਡੇ ਮਸਲੇ ਹਲ ਕਰ ਸਕਦਾ ਹੈ।' ਸਤਿਗੁਰੂ ਜੀ ਨੇ ਅੰਤ ਉਤੇ ਆਖਿਆ।

## ਜਿੱਧਰ ਕੋਈ ਨ ਜਾਣੇ

ਦੀਵਾਨ ਉਪਰੰਤ ਠਾਕੁਰ ਦਲੀਪ ਸਿੰਘ-ਠਾਕੁਰ ਉਦੇ ਸਿੰਘ ਹਵਾਈ ਜਹਾਜ਼ ਦੇ ਮਾਡਲ ਨੂੰ ਉਡਾਣ ਲਈ ਬਾਹਰ ਜਾਣ ਲਗੇ ਤਾਂ ਸਤਿਗੁਰੂ ਜੀ ਨੂੰ ਵੀ ਅਰਜ ਕਰਕੇ ਨਾਲ ਲੈ ਚਲੇ। ਸਤਿਗੁਰੂ ਜੀ ਨੇ ਮੈਨੂੰ ਵੀ ਜੋਂਗੇ ਤੇ ਬਹਾ ਲਿਆ। ਅਸੀਂ ਮਾਛੀਵਾੜੇ ਦੀ ਸੜਕੇ ਜਾ ਪਏ। ਥੋੜ੍ਹੀ ਦੂਰ ਜਾ ਕੇ, ਗੱਡੀ ਰੋਕ ਕੇ ਹਵਾਈ ਜਹਾਜ਼ ਉਡਾਣ ਲਈ ਮਾਡਲ ਨੂੰ ਕਢਦਿਆਂ ਠਾਕੁਰ ਜੀ ਵਡਿਆਂ ਆਖਿਆ: 'ਏਧਰ ਇਸ ਲਈ ਆਏ ਹਾਂ ਕਿ ਏਧਰ ਸਾਨੂੰ ਕੋਈ ਜਾਣਦਾ ਨਹੀਂ।'

ਸ਼ੀਸ਼ੇ ਵਿਚੋਂ ਸਤਿਗੁਰੂ ਜੀ ਸਾਰਾ ਸਮਾਂ ਗੱਡੀ ਵਿਚ ਅਗਲੀ ਸੀਟ ਤੇ ਬੈਠੇ ਵੇਖਦੇ ਰਹੇ। ੩-੪ ਮਿੰਟ ਬਾਅਦ ਦੋ ਤਮਾਸ਼ਬੀਨ ਤੇ ਤਿੰਨ ਜ਼ਿਮੀਂਦਾਰ ਏਧਰ ਆ ਨਿਕਲੇ। ਉਨ੍ਹਾਂ ਚੋਂ ਇਕ ਨੇ ਕਿਹਾ: ਕਲ ਤਾਂ ਬੜੀ ਉਡਾਰੀ ਮਾਰਦਾ ਸੀ ਅੱਜ ਪਤਾ ਨਹੀਂ ਕੀ ਹੋ ਗਿਆ ਸੂ।

ਸਤਿਗੁਰੂ ਜੀ ਨੇ ਪਿਛਲੀ ਗੱਲ ਚੇਤੇ ਕਰਵਾਂਦਿਆਂ ਫ਼ਰਮਾਇਆ: ਵੱਡਾ ਕਾਕਾ ਕਹਿੰਦਾ ਸੀ ਏਧਰ ਸਾਨੂੰ ਕਿਸੇ ਨਹੀਂ ਜਾਣਨਾ। ਜਾਣਨ ਵਾਲੇ ਏਧਰ ਵੀ ਆ ਗਏ। ਜਾਣਨ ਜਣਾਨ ਵਾਲੇ ਦੀਆਂ ਬਾਹਾਂ ਬਹੁਤ ਲੰਮੀਆਂ ਹਨ।

## ਲਾਲ ਮੋਟਰ ਸਾਈਕਲ

ਇਸੇ ਸਮੇਂ ਇਕ ਲਾਲ ਰੰਗਾ ਮੋਟਰ ਸਾਈਕਲ ਆਇਆ। ਇਸ ਤੋਂ ਹੁਸ਼ਿਆਰਪੁਰ ਦਾ ਜਥੇਦਾਰ ਸੁਚੇਤ ਸਿੰਘ, ਇਕ ਹੋਰ ਸਿੰਘ ਅਤੇ ਸਾਬਕਾ ਹਜ਼ੂਰੀ ਸੇਵਕ ਸੰਤ ਬਲਕਾਰ ਸਿੰਘ ਉਤਰੇ। ਤਿੰਨਾਂ ਨੇ ਆ ਗੁਰੂ ਚਰਨਾਂ ਤੇ ਮਸਤਕ ਨਿਵਾਏ। ਸੁਚੇਤ ਸਿੰਘ ਨੇ ਸੇਊ ਭਰਿਆ ਲਿਫਾਫ਼ਾ ਵੀ ਨਾਲ ਮੱਥਾ ਟੇਕਿਆ। ਕੁਝ ਨ ਕੁਝ ਨਕਦ ਭੇਟਾ ਤਾਂ ਸਿੱਖਾਂ ਵਲੋਂ ਹੁੰਦੀ ਹੀ ਹੈ।

ਇਹਨਾਂ ਚੋਂ ਇਕ ਨੇ ਅਰਜ਼ ਕੀਤੀ ਕਿ ਹੁਸ਼ਿਆਰਪੁਰ ਦੇ ਫਲਾਣੇ ਪਿੰਡ ਸ਼ਾਮ ਦਾ ਦੀਵਾਨ ਜ਼ਰੂਰ ਲਗ ਜਾਏ। ਸਤਿਗੁਰੂ ਜੀ ਬਚਨ ਕੀਤਾ: ਬਲਕਾਰ ਸਿੰਘ ਤੇ ਗੁਰਮੁਖ ਸਿੰਘ (ਡਰਾਈਵਰ) ਨਾਲ ਗੱਲ ਕਰ ਲਓ। ਜੇ ਮੇਰੇ ਵਕਤ ਵਿਚ ਕੋਈ ਗੁੰਜਾਇਸ਼ ਹੋਵੇ ਤਾਂ ਜਿਵੇਂ ਇਹ ਕਹਿਣਗੇ, ਕਰ ਲਵਾਂਗੇ।

ਉਹ ਆਪਸ ਵਿਚ ਹੀ ਮਸ਼ਵਰਾ ਕਰਨ ਤੇ ਢੰਗ ਲੱਭਣ ਲਗੇ। ਸਤਿਗੁਰਾਂ ਮੈਨੂੰ ਸੰਬੋਧਨ ਕੀਤਾ: ਮੈਂ ਆਪਣੀ ਮਗਜ਼ ਖਪਾਈ ਟਾਲ ਦਿਤੀ ਹੈ। ਹੁਣ ਸਾਰੀ ਗੱਲ ਤੈਅ ਕਰਕੇ ਹੀ ਆਉਣਗੇ।

ਮੈਨੂੰ ਵੀ ਅੱਜ ਸਤਿਗੁਰੂ ਜੀ ਨਾਲ ਅਤਿ ਨੇੜਤਾ ਦਾ ਸਮਾਂ ਮਿਲਿਆ।

## ਸੇਉ-ਲਿਫ਼ਾਫ਼ਾ

ਵਾਪਸੀ ਤੇ ਸਤਿਗੁਰੂ ਜੀ ਨੇ ਇਕ ਸੇਬ ਮੈਨੂੰ ਦਿਤਾ। ਇਸ ਦੇਣ ਵਿਚ ਸਨੇਹ ਅਤੇ ਘਨਿਸ਼ਟਤਾ ਸੀ। ਫਿਰ ਵਿਨੋਦ ਨਾਲ ਸੇਉਆਂ ਵਾਲਾ ਲਿਫ਼ਾਫ਼ਾ ਮੋਢੇ ਤੇ ਪਾ ਕੇ ਪੁਰਾਣੇ ਲੋਕਾਂ ਦੇ ਮੋਢੇ ਤੇ ਗੰਢੜੀਆਂ ਲਟਕਾ ਕੇ ਚਲਣ ਵਲ ਸੰਕੇਤ ਕੀਤਾ। ਗੱਡੀ ਵਿਚ ਬੈਠੇ ਸਾਰੇ ਵਿਅਕਤੀ

ਖਿਲਖਿਲਾ ਉਠੇ ।

ਅਜਿਹੀਆਂ ਨਿਕੀਆਂ ਨਿਕੀਆਂ ਵਿਨੋਦੀਆਂ ਤਾਂ ਸਤਿਗੁਰੂ ਜੀ ਬਹੁਤ ਵਾਰ ਕਰ ਜਾਂਦੇ ਹਨ। ਕਦੀ ਵਾਰ ਦਰਸ਼ਕ ਜਾਂ ਕੰਲ ਦੇ ਉਸ ਰਮਜ਼ ਤਕ ਪਹੁੰਚਣੋਂ ਅਸਮਰਥ ਰਹਿ ਜਾਂਦੇ ਹਨ।

## ਨਰਮੇ ਦੀ ਬ੍ਰੀਡਿੰਗ

ਬਚਨ ਬਿਲਾਸ ਕਰਦਿਆਂ ਹੋਇਆਂ ਵਾਪਸੀ ਤੇ ਕੋਠੀ ਦੇ ਬਾਹਰਵਾਰ ਹੀ ਸਤਿਗੁਰੂ ਜੀ ਜਾਂਗਿਓਂ ਉਤਰ ਬੈਠੇ। ਨਰਮੇ ਦਾ ਇਕ ਖੇਤ ਕੋਠੀ ਦੇ ਨਜ਼ਦੀਕ ਹੀ ਲਗਾ ਹੋਇਆ ਹੈ। ਸੁਰਿੰਦਰ ਸਿੰਘ ਮਨਚੰਦਾ ਦੇ ਬਣ ਰਹੇ ਮਕਾਨ ਕੋਲੋਂ ਲੰਘ ਕੇ ਸਤਿਗੁਰੂ ਉਸ ਖੇਤ ਵਿਚ ਪਹੁੰਚੇ ਜਿਥੇ ਇਸਤਰੀਆਂ ਅਤੇ ਨਿਕੇ ਬੱਚੇ ਨਰਮੇ ਦੇ ਫੁੱਲਾਂ ਨੂੰ, ਫਲ ਵਿਚਲਾ ਕੋਮਲ ਮੇਰੂ ਛੱਡਕੇ, ਵਲ੍ਹੇਟੀਆਂ ਫੁੱਲ ਪੱਤੀਆਂ ਨਹੁੰਆਂ ਨਾਲ ਕੁਰੇਦ ਕੇ, ਜੋ ਵਿੰਦੂ ਮੇਰੂ ਨਾਲ ਸਨ ਉਹ ਵੀ ਝਾੜ ਕੇ ਖਾਕੀ ਲਿਫਾਫੇ ਉਪਰ ਚਾੜ੍ਹ, ਪਿੰਨ ਕਰ ਰਹੇ ਸਨ। ਮੇਰੇ ਪੁਛਣ ਤੇ ਸਤਿਗੁਰੂ ਜੀ ਨੇ ਦੱਸਿਆ : ਇਹ ਫੀਮੇਲ (ਮਾਦਾ) ਨਰਮਾ ਹੈ। ਦੂਜੇ ਖੇਤ ਵਲ ਇਸ਼ਾਰਾ ਕਰਕੇ ਸਮਝਾਇਓ ਨੇ : ਉਹ ਮੇਲ (ਨਰ) ਹੈ। ਇਹਨਾਂ ਦੀ ਬ੍ਰੀਡਿੰਗ ਕਰਨੀ ਹੈ। ਇਸ ਚੋਂ ਜੋ ਨਰਮਾ ਤਿਆਰ ਹੋਵੇਗਾ, ਉਸਦੀ ਰੂੰ ਲਾਹਿਆਂ ਉਸ ਵਿਚੋਂ ਵਧੀਆ ਨਰਮੇ ਦੇ ਬੀਜ ਨਿਕਲਣਗੇ। ਇਨ੍ਹਾਂ ਤੋਂ ਪੈਦਾ ਹੋਏ ਨਰਮੇ ਦੇ ਰੇਸ਼ੇ ਦਾ ਹੋਰ ਕਿਸੇ ਸਾਨੀ ਨਹੀਂ ਹੋਣਾ।

ਇਸ ਨਰਮੇ ਦਾ ਨਾਮ ਤਾਂ ਮੈਂ ਵੀ ਨਹੀਂ ਪੁਛ ਸਕਿਆ, ਪਰ ਇਹ ਕਾਫੀ ਚੋਖੀ ਕਾਰ ਹੈ। ਇਹਨਾਂ ਲਿਫਾਫਾ ਬੰਦ ਮੇਰੂਆਂ ਉਤੇ ਦੂਜੇ ਨਰਮੇ ਦੀ ਪਰਾਗ ਧੂੜ ਕੇ ਫਿਰ ਸਫੈਦ ਲਿਫਾਫੇ ਨਾਲ ਬੰਦ ਕਰਨਾ ਅਤੇ ਅੰਤ ਇਸ ਡੰਡੀ ਨੂੰ ਇਕ ਧਾਗਾ ਬੰਨ੍ਹ ਜਾਣਾ ਹੈ। ਤਾਕਿ ਦੂਜੇ ਫੁਲਾਂ ਤੋਂ ਇਹਨਾਂ ਦਾ ਵਖਰੇਵਾਂ ਸਪੱਸ਼ਟ ਹੋ ਸਕੇ।

**੯ ਸਤੰਬਰ ੧੯੭੭**

**ਸ੍ਰੀ ਭੈਣੀ ਸਾਹਿਬ**

ਨਿੱਤ ਵਾਂਗ ਆਸਾ ਦੀ ਵਾਰ ਦਾ ਕੀਰਤਨ ਗੁਰੂ ਕੀ ਹਜ਼ੂਰੀ ਵਿਚ ਹੋਇਆ।

ਕੁਛ ਆਰਾਮ ਕਰਨ ਪਿਛੋਂ ਮਹਾਰਾਜਾ ਬੀਰ ਸਿੰਘ ਜੀ ਚੰਡੀਗੜ੍ਹ ਚਲੇ ਗਏ।

## ਪ੍ਰਧਾਨ ਦਾ ਦੇਹਾਂਤ

ਸ: ਪ੍ਰੀਤਮ ਸਿੰਘ ਜੰਮੂ ਤਵੀ ਵਾਲੇ ਅੰਮ੍ਰਿਤ ਵੇਲੇ ੩ ਵਜੇ ਚੰਡੀਗੜ੍ਹ ਪੀ.ਜੀ.ਆਈ. ਵਿਖੇ ਪ੍ਰਾਣ ਤਿਆਗ ਗਏ ਹਨ। ਉਹ ੩੯ ਸਾਲ ਦੇ ਸਨ। ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਸਨ। ਆਪ ਕਾਂਗਰਸ ਵਲੋਂ ਪਿਛਲੀ ਵਾਰ ਜੰਮੂ ਦੇ ਮਿਉਂਸਪਲ ਕਮਿਸ਼ਨਰ ਸਨ। ਜੰਮੂ ਦੀ ਪੀਸ ਕੌਂਸਲ ਦੇ ਸਕੱਤਰ ਸਨ। ਲੋਕ-ਸੇਵਕ ਪਰ ਨਿਰਮਾਣ ਸੁਭਾਉ ਦੇ ਵਿਅਕਤੀ ਸਨ। ਨਾਮਧਾਰੀ ਪਰਵਾਰ ਚੋਂ ਹੋਣ ਕਰਕੇ ਲੋਕਾਂ ਦੇ ਕੰਮ ਬਹੁਤ ਸਵਾਰੇ। ਬੇਗਰਜ਼ ਤੇ ਮਿਲਾਪੜੇ ਸਨ।

ਕਲ੍ਹ ਨੂੰ ਉਹਨਾਂ ਦਾ ਜੰਮੂ ਵਿਖੇ ਸਸਕਾਰ ਹੋਵੇਗਾ। ਸ੍ਰੀ ਸਤਿਗੁਰੂ ਜੀ ਵੀ ਮਿਰਤਕ ਸੇਵਕ ਨੂੰ ਮਾਣ ਦੇਣ ਜੰਮੂ ਜਾਣਗੇ। ਐਸੀ ਸੰਭਾਵਨਾ ਹੈ।

### ਥਾਪੜਾ

ਸ੍ਰੀ ਸਤਿਗੁਰੂ ਜੀ ਨਾਲ ਗੱਲਬਾਤ ਕਰਦਿਆਂ ਮੈਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਲ ਜਾ ਰਿਹਾ ਸਾਂ ਕਿ ਸਤਿਗੁਰੂ ਜੀ ਨੇ ਦੱਸਿਆ : ਅੱਜ ਰਾਤੀਂ, ਪਹਿਲੀ ਵਾਰ ਜ਼ਿੰਦਗੀ ਵਿਚ, ਗੁਰੂ ਹਰੀ ਸਿੰਘ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਮੈਨੂੰ ਥਾਪੜਾ ਦਿਤਾ ਹੈ। ਇਸ ਦਾ ਭਾਵਾਰਥ ਤਾਂ ਮੈਨੂੰ ਇਹੋ ਜਾਪਦਾ ਹੈ ਕਿ ਅੱਜ ਜੋ ਮੈਂ ਆਪਣੇ ਨਾਲ ਸੰਬੰਧਤ ਇਕ ਵਿਅਕਤੀ ਨਾਲ ਬਹੁਤ ਧੀਰਜ ਭਰੇ ਵਤੀਰੇ ਨਾਲ ਗੱਲ ਕੱਥ ਕੀਤੀ ਹੈ, ਮੈਨੂੰ ਉਸੇ ਦੀ ਸ਼ਾਬਾਸ਼ੀ ਮਿਲੀ ਹੈ।

ਮੈਂ ਅੱਜ ਸਤਿਗੁਰੂ ਜੀ ਪਾਸੋਂ ਆਗਿਆ ਲੈ ਕੇ ਦਿੱਲੀ ਵਾਸਤੇ ਵਿਦਾ ਹੋ ਗਿਆ।

**੧੮ ਸਤੰਬਰ ੧੯੭੭**

**ਜੰਮੂ ਤਵੀ**

ਦਿੱਲੀਓਂ ਕਰੀਬ ੧੫ ਸੱਜਣ, ਮਿਤਰ ਪਿਆਰੇ ਸ: ਪ੍ਰੀਤਮ ਸਿੰਘ ਜੰਮੂ ਵਾਲਿਆਂ ਦੇ ਭੋਗ ਦੇ ਸਮੇਂ ਪਹੁੰਚਣ ਲਈ ਰੇਲ ਦੁਆਰਾ ਜਾ ਰਹੇ ਸਨ। ਸ: ਹਰਵਿੰਦਰ ਸਿੰਘ ਹੰਸਪਾਲ ਸਕੱਤਰ ਨਾਮਧਾਰੀ ਦਰਬਾਰ, ਸ: ਮਨਮੋਹਣ ਸਿੰਘ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ, ਸ: ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ, ਸ੍ਰੀ ਰਤਨ ਸਿੰਘ ਢੇਡਾ, ਸ੍ਰੀ ਗੁਰਭਜਨ ਸਿੰਘ (ਸਾਬਕਾ ਹਜ਼ੂਰੀ ਸਕੱਤਰ) ਸ੍ਰੀ ਜੰਗ ਬਹਾਦੁਰ ਸਿੰਘ ਤੇ ਪ੍ਰੀਤਮ ਸਿੰਘ ਕਵੀ ਆਦਿ। ਹੋਰ ਸਿੰਘ ਕਸ਼ਮੀਰ ਮੇਲ ਦੁਆਰਾ ੧੮-੯-੭੭ ਨੂੰ ਸਵੇਰੇ ਜੰਮੂ ਪੁਜੇ।

ਪ੍ਰੀਤਮ ਸਿੰਘ ਸਾਬਕਾ ਮਿਉਂਸਪਲ ਕਮਿਸ਼ਨਰ ਤੇ ਸਤਿਕਾਰਤ ਕਾਂਗਰਸੀ ਸੀ। ਪਰ ਜਦੋਂ ਇਸ ਦੇ ਸਸਕਾਰ ਦਾ ਸਮਾਂ ਆਇਆ ਤਾਂ ਨਾਮਧਾਰੀ ਹੋਣ ਦੇ ਨਾਤੇ ਕਾਂਗਰਸ, ਜਨਤਾ ਪਾਰਟੀ, ਕਮਿਊਨਿਸਟ, ਸੋਸ਼ਲਿਸਟ ਤੇ ਆਮ ਲੋਕ ਵਡੀ ਗਿਣਤੀ ਵਿਚ ਇਸਦੇ ਬਿਬਾਨ ਨਾਲ ਚਲੇ। ਅੱਜ ਭੋਗ ਦੇ ਮੌਕੇ ਵੀ ਬਹੁਤ ਸਾਰੇ ਨਾਮਧਾਰੀ ਦੂਰ ਨੇੜਿਓਂ ਇਕੱਤਰ ਹੋਏ। ਰਿਸ਼ਤੇਦਾਰ ਵੀ ਵਡੀ ਗਿਣਤੀ ਵਿਚ ਆਏ।

ਪੰਡਿਤ ਗੋਪਾਲ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਵਿਸ਼ੇਸ਼ ਤੌਰ ਤੇ ਅੱਜ ਜੰਮੂ ਭੇਜਿਆ।

੩ ਤੋਂ ੫ ਤਕ ਸ਼ਰਧਾਂਜਲੀਆਂ ਤੇ ਭੋਗ ਪੈਣਾ ਸੀ। ਅਜੇ ਚਾਰ ਕਾਂਗਰਸੀਆਂ ਤੇ ਇਕ ਕਮਿਊਨਿਸਟ ਸ: ਆਤਮਜੀਤ ਸਿੰਘ ਨੇ ਆਪਣੀ ਤਕਰੀਰ ਕੀਤੀ ਹੀ ਸੀ ਕਿ ਮੀਂਹ ਬੜੇ ਜ਼ੋਰ ਦੀ ਆ ਗਿਆ। ਮੀਂਹ ਪੈਂਦਿਆਂ ਵਿਚ ਹੀ ਹੋਰ ਸਾਰੀਆਂ ਸ਼ਰਧਾਂਜਲੀਆਂ ਛਡ ਕੇ ਸਧਾਰਨ ਪਾਠ ਦਾ ਭੋਗ ਪਾਉਣ ਦੀ ਮਜਬੂਰੀ ਆ ਪਈ।

ਸ: ਹਰਵਿੰਦਰ ਸਿੰਘ ਹੰਸਪਾਲ ਦੀ ਤਜਵੀਜ਼ ਤੇ ਸ: ਪ੍ਰੀਤਮ ਸਿੰਘ ਨਮਿਤ ਇਕ ਪਾਠ ਦਾ ਭੋਗ ਨਾਮਧਾਰੀ ਦਰਬਾਰ ਵਲੋਂ ਇਕ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਵਲੋਂ ਅਤੇ ਇਕ ਯੂ. ਕੇ. ਦੇ ਜਥੇ ਵਲੋਂ ਪਾਇਆ ਗਿਆ। ਇਕ ਪਾਠ ਦਾ ਭੋਗ ਘਰਦਿਆਂ ਵਲੋਂ ਸੀ।

ਬਹੁਤ ਸਾਰੇ ਦਿੱਲੀ ਵਾਲੇ ਰਾਤ ਦੀ ਕਸ਼ਮੀਰ ਮੇਲ ਅਤੇ ਮਦਰਾਸ ਮੇਲ ਦੁਆਰਾ ਦਿੱਲੀ ਨੂੰ ਪਰਤ ਪਏ।

**੧੯ ਸਤੰਬਰ ੧੯੭੭**

**ਸਫ਼ਰ**

ਪਰ ਮੈਂ ੧੯-੯-੭੭ ਦੇ ੪ ਵਜੇ ਜਲੰਧਰ ਲਈ ਬਸ ਫੜ ਕੇ ਕਰੀਬ ੧੦ ਵਜੇ ਰਾਤੀਂ ਜਲੰਧਰ ਦੇ ਕੋਲ ਪਿੰਡ ਰੇਰੂ ਆਣ ਉਤਰਿਆ। ਰਾਤ ਰਹਿ ਸਵੇਰੇ ੨੦-੯-੭੭ ਨੂੰ ਜਲੰਧਰ ਦੀ ਮਿੱਤਰ ਮੰਡਲੀ ਨੂੰ ਮਿਲ, ਸ੍ਰ: ਜਗਦੀਸ਼ ਸਿੰਘ ਸੰਪਾਦਕ "ਵਰਿਆਮ" ਨੂੰ ਨਾਲ ਲੈ, ਅੰਮ੍ਰਿਤਸਰ ਲਈ ਚਲ ਪਿਆ। ਏਥੇ ੨੧-੯-੭੭ ਨੂੰ ਪਹਿਲੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਮੇਲਾ ਸੀ। ਰਾਤ ਅਸੀਂ ਸ੍ਰ: ਸੂਰਤ ਸਿੰਘ ਦੀ ਕੋਠੀ ਨੰ: ੧੭, ਬਟਾਲਾ ਰੋਡ, ਹਿੰਦ ਥਰਮਾਮੀਟਰ ਦੇ ਸਾਹਮਣੇ, ਆਣ ਉਤਰੇ। ਏਥੇ ਮਹਾਰਾਜ ਬੀਰ ਸਿੰਘ ਜੀ ਭੈਣੀ ਸਾਹਿਬੋਂ ਅਤੇ ਸੇਠ ਤਰਲੋਕ ਸਿੰਘ, ਸ੍ਰ. ਹਰਵਿੰਦਰ ਸਿੰਘ ਦਿੱਲੀ ਤੋਂ ਵੀ ਪਹੁੰਚੇ ਹੋਏ ਸਨ।

**੨੧ ਸਤੰਬਰ ੧੯੭੭**

**ਅੰਮ੍ਰਿਤਸਰ**

**ਮੁਹੱਬਤਾਂ**

ਅੱਜ ਸਵੇਰੇ ਜਦੋਂ ਸ੍ਰੀ ਜਗਦੀਸ਼ ਸਿੰਘ ਆਫ "ਵਰਿਆਮ" ਤੇ ਮੈਂ ਨਹਾ ਧੋ ਕੇ ਸੈਰ

ਕਰਦਿਆਂ ਕੰਪਨੀ ਬਾਗ ਵਲੋਂ ਸ੍ਰ. ਸੂਰਤ ਸਿੰਘ ਦੀ ਕੋਠੀ ਨੂੰ ਪਰਤ ਰਹੇ ਸਾਂ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਕਾਰ ਦਾ ਪਿਛੋਂ ਸਾਡੇ ਰਿਕਸ਼ੇ ਨਾਲ ਲਗ ਕੇ ਹਾਰਨ ਖੜਕਿਆ। ਜਦੋਂ ਘਬਰਾ ਕੇ ਉੱਛਲ, ਪਿਛਾਂਹ ਨੂੰ ਝਾਤ ਮਾਰੀ ਤਾਂ ਸ੍ਰੀ ਸਤਿਗੁਰੂ ਜੀ ਦੀ ਮੁਸਕਾਨ ਨੇ ਮੋਹ ਲਿਆ। ਇਸ਼ਾਰਾ ਹੋਇਆ ਕਿ ਰਿਕਸ਼ੇ ਵਾਲੇ ਨੂੰ ਪੈਸੇ ਦੇ ਕੇ ਕਾਰ ਵਿਚ ਨਾਲ ਆ ਬੈਠੀਏ। ਕਾਰ ਵਿਚ ਚੜ੍ਹਾ ਕੇ ਕੋਠੀ ਤਕ ਨਾਲ ਲੈ ਆਏ।

ਅਗੇ ਸ੍ਰ: ਅਵਤਾਰ ਸਿੰਘ ਝਬਰ, ਨੰਬਰਦਾਰ ਅਮਰ ਸਿੰਘ ਜੀਵਨ ਨਗਰ ਤੇ ਸੰਤ ਮੱਲ ਸਿੰਘ ਸੰਤ ਨਗਰੀਏ ਆਏ ਹੋਏ ਸਨ। ਪੰਡਿਤ ਗੋਪਾਲ ਸਿੰਘ ਵੀ ਮੌਜੂਦ ਸਨ। ਫਿਰ ਹੋਰ ਵੀ ਕਈ ਸਰੀਰ ਆ ਗਏ।

## ਕਾਂਗਰਸ (ਇੰ:) ਦਾ ਪੱਖ

ਅੱਜ ਦੇ ਇਸ ਸਮੇਂ ਜਾਂ ਹੋਰ ਅਵਸਰਾਂ ਦੀਆਂ ਗੱਲਾਂਬਾਤਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਸਤਿਗੁਰੂ ਜੀ ਇੰਦਰਾ ਕਾਂਗਰਸ ਦੇ ਪੱਖੀ ਹਨ। ਸਤਿਗੁਰੂ ਜੀ ਦਸਦੇ ਹਨ ਕਿ ਉਸ ਦੇ (ਇੰਦਰਾ ਦੇ) ਸਮੇਂ 'ਚ ਦੇਸ ਦੀ ਉਸਾਰੀ ਵੀ ਹੋਈ ਹੈ ਤੇ ਦੁਨੀਆਂ ਸ਼ਾਂਤੀ ਵਾਲੇ ਖੇਤਰ ਵਲ ਵੀ ਵਧੀ ਹੈ। ਉਹਦੀ ਹਿੰਦ-ਰੂਸ ਦੋਸਤੀ ਦੀ ਭਾਵਨਾ ਤੇ ਸੰਧੀਆਂ ਵੀ ਦੇਸ਼ ਅਤੇ ਦੁਨੀਆਂ ਦੀ ਤਰੱਕੀ ਵਿਚ ਸਹਾਇਕ ਹਨ। ਅੱਜ ਵੀ ਜਦੋਂ ਅਸੀਂ ੫ ਕੁ ਮਿੰਟ ਦਾ ਰਸਤਾ ਸਤਿਗੁਰੂ ਜੀ ਦੀ ਕਾਰ ਵਿਚ ਆਏ ਤਾਂ ਆਪ ਨੇ ਇਕ ਅਖਬਾਰ ਤੇ ਨੋਟਿਸ ਲੈਂਦਿਆਂ ਦਸਿਆ : ਜਦੋਂ ਵਿਰੋਧੀ ਪਾਰਟੀਆਂ ਮਿਲਣ ਉਦੋਂ ਦੁਸ਼ਮਣ ਦੇ ਦੁਸ਼ਮਣ ਦੋਸਤ ਹੁੰਦੇ ਹਨ, ਪਰ ਜਦੋਂ ਇਹੋ ਗੱਲ ਦੂਜੇ ਪਾਸੇ ਹੋਵੇ ਤਾਂ ਰੌਲਾ ਪਾਣਾ ਸ਼ੁਰੂ ਕਰ ਦਿਤਾ ਜਾਂਦਾ ਹੈ।

## ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ

ਅੰਮ੍ਰਿਤਸਰ ਸਿਵਲ ਹਸਪਤਾਲ ਦੇ ਨਾਮਧਾਰੀ ਸ਼ਹੀਦਾਂ ਨਾਲ ਸੰਬੰਧਤ ਬੋਹੜ ਵਲ ਸ਼ਹੀਦੀ-ਦੀਵਾਨ ਦਾ ਪਿੰਡਾਲ ਸੀ। ੯.੪੫ ਦਿਨੇ ਸਤਿਗੁਰੂ ਜੀ ਦੀਵਾਨ ਵਿਚ ਪਧਾਰੇ। ਪੰਡਿਤ ਗੋਪਾਲ ਸਿੰਘ ਦੇ ਵਿਆਖਿਆਨ ਤੋਂ ਪਿਛੋਂ ਜਥੇਦਾਰ ਮੋਹਣ ਸਿੰਘ ਤੁੜ ਨੇ ੧੦ ਕੁ ਮਿੰਟਾਂ ਵਿਚ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀ ਦਿਤੀ। ਉਪਰੰਤ ਗਿ: ਪ੍ਰਤਾਪ ਸਿੰਘ ਸਾਬਕਾ ਜਥੇਦਾਰ ਅਕਾਲ ਤਖਤ ਨੇ ਸ਼ਰਧਾਂਜਲੀ ਵਿਚ ਅੰਮ੍ਰਿਤਸਰ ਦੀ ਤਾਰੀਖ ਦਸਦਿਆਂ ਕਿਹਾ ਕਿ ਲਾਹੌਰ ਦੇ ਮੁਕਾਬਲੇ ਉਤੇ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਨਗਰ ਨੂੰ ਆਬਾਦ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਸਥਾਨ ਨੂੰ ਹੋਰ ਵੀ ਮਹਾਨਤਾ ਬਖਸ਼ੀ। ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਪਹਿਲੋਂ ਸ਼ਹੀਦੀ ਪ੍ਰਾਪਤ ਕਰਕੇ ਸਿੱਖਾਂ ਨੂੰ ਕੁਰਬਾਨੀ ਤੇ ਬਲੀਦਾਨ ਵਾਸਤੇ ਪ੍ਰੇਰਨਾ ਦਿਤੀ। ਗੁਰੂ ਤੇਗ ਬਹਾਦਰ ਜੀ ਦਾ ਜਨਮ ਵੀ ਏਥੇ ਹੋਇਆ ਤੇ ਨੌਵੇਂ ਗੁਰੂ ਦਿੱਲੀ ਵਿਚ ਕੁਰਬਾਨੀ ਦੇ ਕੇ ਹਿੰਦ ਦੀ ਚਾਦਰ ਬਣੇ। ਉਨ੍ਹੀਵੀਂ ਸਦੀ ਵਿਚ ਜਦੋਂ ਸਿੱਖ ਆਪਣੇ ਧਰਮ ਤੋਂ ਪਤਿਤ ਹੋ ਰਹੇ ਸਨ ਓਦੋਂ ਉੱਤਰ-ਪੱਛਮੀ ਭਾਰਤ ਵਿਚ ਦੋ ਸੰਪਰਦਾਵਾਂ ਸਿੱਖੀ ਨੂੰ ਸੰਭਾਲਣ ਵਾਲੀਆਂ ਸਨ ਨਾਮਧਾਰੀ ਤੇ ਨਿਰੰਕਾਰੀ। ਸ੍ਰੀ ਮਾਨ ਬਾਬਾ ਰਾਮ ਸਿੰਘ ਜੀ ਨੇ ਨਾਮਧਾਰੀ ਤਹਿਰੀਕ ਦੁਆਰਾ ਮੁੜ ਸਿੱਖੀ ਨੂੰ ਸਥਾਪਤ ਕੀਤਾ। ਆਦਿ ਆਦਿ...

੧੦.੦੫ ਤੇ ਸ੍ਰ. ਪ੍ਰਕਾਸ਼ ਸਿੰਘ ਬਾਦਲ, ਮੁਖ ਮੰਤਰੀ ਪੰਜਾਬ ਦੀਵਾਨ ਵਿਚ ਉਪਸਥਿਤ ਹੋਏ। ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਬਣਾਏ ਗਏ ਸਥਾਨ ਉਤੇ ਬੈਠ ਗਏ। ਗਿਆਨੀ ਜੀ ਦੀ ਤਕਰੀਰ ਜਾਰੀ ਰਹੀ। ਗਿਆਨੀ ਜੀ ਨੇ ਨਾਮਧਾਰੀ ਸ਼ਹੀਦਾਂ ਦੁਆਰਾ ਅੰਮ੍ਰਿਤਸਰ ਵਿਚ ਹੋਏ ਵਾਕਿਆ ਦੀ ਭਾਵ ਪੂਰਤ ਜਾਣਕਾਰੀ ਦਿਤੀ।

ਉਪਰੰਤ "ਨਵਾਂ ਜ਼ਮਾਨਾ" ਦੇ ਜਨਰਲ ਮੈਨੇਜਰ ਕਾਮਰੇਡ ਕ੍ਰਿਸ਼ਨ ਭਾਰਦਵਾਜ ਨੇ

ਸ਼ਹੀਦਾਂ ਨੂੰ ਸਨਿਮਰ ਸ਼ਰਧਾਂਜਲੀ ਭੇਟ ਕੀਤੀ। ਤੱਤ ਇਹ ਸੀ ਕਿ ਕੌਮਾਂ ਨੂੰ ਜੁਝਾਰ ਬਣਾਨ ਤੇ ਜਿਉਂਦਾ ਰਖਣ ਲਈ ਸੂਰਮੇ ਆਦਮੀ ਸਦਾ ਹੀ ਸਿਰ ਦਿੰਦੇ ਆਏ ਹਨ। ਲੋੜ ਹੈ ਕਿ ਏਥੇ ਸ਼ਹਾਦਤ ਪਾਉਣ ਵਾਲਿਆਂ ਦੀ ਮੁਨਾਸਬ ਯਾਦ ਉਸਾਰੀ ਜਾਵੇ ਤੇ ਨਾਮਧਾਰੀ ਸ਼ਹੀਦਾਂ ਦੀ ਸ਼ਾਨ ਯੋਗ ਮਲੇਰ ਕੋਟਲੇ ਵਿਚ ਵੀ ਇਕ ਯਾਦਗਾਰ ਸਥਾਪਤ ਕੀਤੀ ਜਾਵੇ। ਸ੍ਰੀ ਭਾਰਦਵਾਜ ਨੇ ਕੇਂਦਰੀ ਸਰਕਾਰ ਨੂੰ ਵੀ ਸ੍ਰੀ ਬਾਦਲ ਰਾਹੀਂ ਬੇਨਤੀ ਕੀਤੀ ਕਿ ਸਾਰੇ ਦੇਸ਼ ਵਿਚ ਜਿਥੇ ਜਿਥੇ ਵੀ ਸ਼ਹੀਦ ਹੋਏ ਹਨ ਉਹਨਾਂ ਦੀਆਂ ਯਾਦਗਾਰਾਂ ਬਣਨ ਤਾਕਿ ਇਹਨਾਂ ਤੋਂ ਪ੍ਰੇਰਿਤ ਹੋ ਕੇ ਨੌਜਵਾਨ ਚੰਗੇ ਆਚਰਨ ਤੇ ਸੁੱਚੇ ਜੀਵਨ ਵਲ ਅੱਗੇ ਵਧਣ।

ਅਜੇ ਮਾਸਟਰ ਨਿਹਾਲ ਸਿੰਘ ਜੀ ਨੇ ਤਕਰੀਰ ਕਰਨੀ ਸੀ ਕਿ ਸਤਿਗੁਰੂ ਜੀ ਵਲੋਂ ਨਾਵੇਂ ਮਹੱਲੇ ਦੇ ਸ਼ਲੋਕ ਪੜ੍ਹੇ ਜਾਣ ਦੀ ਆਗਿਆ ਹੋ ਗਈ।

ਗਿਆਨੀ ਮਹਿੰਦਰ ਸਿੰਘ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰ: ਕਿਰਪਾਲ ਸਿਘ ਐਮ.ਐਲ.ਏ. ਪਰਜਾ ਸੋਸ਼ਲਿਸਟ ਪਾਰਟੀ ਅਤੇ ਹੋਰ ਕਈ ਲੀਡਰ ਆਏ ਪਰ ਭੋਗ ਪੈਣ ਤੋਂ ਬਾਅਦ ਇਕ ਤਕਰੀਰ ਸ੍ਰ: ਪ੍ਰਕਾਸ਼ ਸਿੰਘ ਬਾਦਲ ਦੇ ਮਾਣ ਵਿਚ ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ ਹੁਰਾਂ ਕੀਤੀ। ਅਸਲ ਵਿਚ ਇਹ ਇਕ ਸੁਆਗਤ ਪੱਤਰ ਸੀ।

ਫਿਰ ਵਕਤ ਮੈਨੂੰ ਦਿਤਾ ਗਿਆ। ਮੈਂ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਨਾਮਧਾਰੀ ਸਿਘਾਂ ਦੇ ਕਚਹਿਰੀ ਵਿਚ ਆਪ ਪੇਸ਼ ਹੋਣ ਵਾਲੇ ਵਾਕਿਆ ਨੂੰ ਉੱਚੀ ਆਚਰਣਕ ਸਮਰਥਾ ਵਾਲਾ ਦੱਸਕੇ ਪੁਲਿਸ ਦੀਆਂ ਅੱਜ ਤਕ ਦੀਆਂ ਵਧੀਕੀਆਂ ਦਾ ਪਿਤਾਮਾ ਮਿ: ਕ੍ਰਿਸਟੀ ਨੂੰ ਗਰਦਾਨਿਆਂ ਜੋ ਕਿ ਵਿਅਕਤੀਆਂ ਤੇ ਵੱਧ ਤੋਂ ਵੱਧ ਤਸ਼ੱਦਦ ਕਰਕੇ ਉਹਨਾਂ ਨੂੰ ਸੱਚੇ ਹੁੰਦਿਆਂ ਵੀ ਦੋਸ਼ੀ ਬਣਨ ਤੇ ਮਜਬੂਰ ਕਰ ਦਿੰਦਾ ਸੀ। ਮੈਂ ਸ: ਪ੍ਰਕਾਸ਼ ਸਿੰਘ ਬਾਦਲ ਦੇ ਜਤਨ ਦੀ ਪ੍ਰਸ਼ੰਸਾ ਕਰਦਿਆਂ ਕਿਹਾ ਕਿ ਉਹ ਨਾਮਧਾਰੀਆਂ ਨੂੰ, ਸ਼ਹੀਦੀ ਸਥਾਨ ਬਣਾਣ ਲਈ ਸਿਵਲ ਹਸਪਤਾਲ ਨਾਲ ਸੰਬੰਧਤ ਜਗ੍ਹਾ ਦੇਣ ਦਾ ਐਲਾਨ ਕਰਨਗੇ।

ਉਪਰੰਤ ਸ: ਪ੍ਰਕਾਸ਼ ਸਿੰਘ ਬਾਦਲ ਮੁਖ ਮੰਤਰੀ ਪੰਜਾਬ ਨੇ ਪੰਜਾਬੀ ਲੋਕਾਂ ਦੀ ਸ਼ਹੀਦੀਆਂ ਪਾਣ ਦੀ ਸ਼ਕਤੀ ਦੀ ਚਰਚਾ ਕਰਦਿਆਂ ਅਕਾਲੀਆਂ ਦੇ ਐਮਰਜੰਸੀ ਦੌਰਾਨ ਮੋਰਚੇ ਦੀ ਪ੍ਰਸ਼ੰਸਾ ਕੀਤੀ ਤੇ ਫੇਰ ਨਾਮਧਾਰੀਆਂ ਨੂੰ ਸ਼ਹੀਦਾਂ ਵਾਲੀ ਜਗ੍ਹਾ ਅਤੇ ਉਸਦੀ ਉਸਾਰੀ ਲਈ ਤਕੜੀ ਰਕਮ ਦੇਣ ਦਾ ਐਲਾਨ ਕੀਤਾ। ਜੈਕਾਰਿਆਂ ਨਾਲ ਇਸ ਐਲਾਨ ਦਾ ਸੁਆਗਤ ਕੀਤਾ ਗਿਆ।

ਅੰਤ ਉਤੇ ਸ੍ਰੀ ਸਤਿਗੁਰੂ ਜੀ ਨੇ ਪਰਵਚਨ ਦਿਤਾ। ਆਪ ਨੇ ਆਪਣੇ ਕਥਨ ਵਿਚ ਸ: ਬਾਦਲ ਦੇ ਸ਼ਹੀਦਾਂ ਵਾਲੇ ਸਥਾਨ ਨੂੰ ਨਾਮਧਾਰੀਆਂ ਦੇ ਅਰਪਣ ਕਰਨ ਦੀ ਪ੍ਰਸ਼ੰਸਾ ਕਰਦਿਆਂ ਐਮਰਜੰਸੀ ਨੂੰ ਆਪਣੇ ਢੰਗ ਨਾਲ ਲਿਆ। ਸਤਿਗੁਰੂ ਜੀ ਨੇ ਸੁਚੇਤ ਕੀਤਾ : ਐਮਰਜੰਸੀ ਦੇ ਸਮੇਂ ਵਾਲੀਆਂ ਜੋ, ਕਹੀਆਂ ਜਾਂਦੀਆਂ, ਜ਼ਿਆਦਤੀਆਂ ਹਨ, ਉਹ ਤਾਂ ਅੱਜ ਵੀ ਹੋ ਰਹੀਆਂ ਹਨ, ਫ਼ਰਕ ਕੀ ਹੋਇਆ ? ਸਰਕਾਰ ਲੋਕਾਂ ਦੀਆਂ ਅਸਲੀ ਮੁਸ਼ਕਲਾਂ ਵਲ ਧਿਆਨ ਦੇਵੇ।

ਇਹ ਸ਼ਹੀਦੀ ਜੋੜ ਮੇਲਾ ਜਿਸ ਵਿਚ ੨੦੦੦ ਤੋਂ ਵੱਧ ਲੋਕ ਜੁੜੇ ਹੋਏ ਸਨ, ੧੧.੩੦ ਵਜੇ ਸਮਾਪਤ ਹੋ ਗਿਆ।

## ਸਲਾਨਾ ਜਪ ਪ੍ਰਯੋਗ

ਸ੍ਰੀ ਸਤਿਗੁਰੂ ਜੀ ਏਥੋਂ ਹੀ ਬਟਾਲੇ ਵਾਸਤੇ ਆਪਣੇ ਸੇਵਕਾਂ ਨਾਲ ਕਾਰ ਦੁਆਰਾ ਤੁਰ ਪਏ। ਬਟਾਲੇ ਵਿਖੇ ਅੱਜ, ਜਥੇਦਾਰ ਅਛਰ ਸਿੰਘ ਦੀ ਚੜ੍ਹਾਈ ਉਪ੍ਰੰਤ ਉਸ ਨਮਿਤ ਭੋਗ ਪੈਣਾ ਹੈ। ਏਥੋਂ ਹੋ ਕੇ ਰਾਤ ਨੂੰ ਦੀਵਾਨ ਸਮੇਂ ਸ੍ਰੀ ਭੈਣੀ ਸਾਹਿਬ ਪਹੁੰਚਣਾ ਹੈ। ਇਹ ਮਰਿਆਦਾ ਹੈ ਕਿ ਜਦੋਂ ਸਾਲਾਨਾ ਨਿਤਨੇਮ (ਵਰਨੀਆਂ, ਭਜਨ, ਪਾਠ ਆਦਿ) ਅਰਥਾਤ ਜਪ ਪਰਯੋਗ ਹੁੰਦਾ ਹੈ, ਉਨਾਂ ਸਮਾਂ

ਸਤਿਗੁਰੂ ਜੀ ਪਰਯੋਗ ਵਾਲੇ ਸਥਾਨ ਤੇ ਹੀ ਰਹਿੰਦੇ ਹਨ। ਅਤੇ ਦੋ ਵੇਲੇ ਦੇ ਦੀਵਾਨਾਂ ਸਮੇਂ ਦਰਸ਼ਨ ਦਿੰਦੇ ਹਨ। ਬਾਹਰ ਕਿਤੇ ਵੀ ਰਾਤ ਰਹਿਣ ਦਾ ਪ੍ਰੋਗਰਾਮ ਨਹੀਂ ਬਣਦਾ, ਦੌਰੇ ਆਦਿ ਤਾਂ ਬੰਦ ਹੁੰਦੇ ਹੀ ਹਨ। ਜੇ ਕਿਸੇ ਵਿਸ਼ੇਸ਼ ਕਾਰਨ ਬਾਹਰ ਜਾਣਾ ਹੀ ਪੈ ਜਾਵੇ ਤਾਂ ਰਾਤ ਤਕ ਨਿਤਨੇਮ ਵਾਲੇ ਸਥਾਨ ਤੇ ਵਾਪਸੀ ਜ਼ਰੂਰ ਹੁੰਦੀ ਹੈ।

ਮੈਂ ਏਥੋਂ ਆਪਣੀ ਰਿਸ਼ਤੇਦਾਰੀ ਵਿਚ ਘੁੰਮਦਾ ਘੁਮਾਂਦਾ ੨੫-੯-੭੭ ਨੂੰ ਦਿੱਲੀ ਘਰ ਪਹੁੰਚਾਂਗਾ।

**੨੮ ਸਤੰਬਰ ੧੯੭੭**
**ਨਵੀਂ ਦਿੱਲੀ**

## ਇੰਦਰਾ ਜੀ ਨਾਲ ਸੰਬੰਧ

ਅੱਜ ਮੈਨੂੰ ਸੇਠ ਤ੍ਰਿਲੋਕ ਸਿੰਘ ਅਤੇ ਸ: ਹਰਵਿੰਦਰ ਸਿੰਘ ਹੰਸਪਾਲ ਤੋਂ ਪਤਾ ਲਗਾ ਕਿ ਉਹ ਜਨਤਾ ਸਰਕਾਰ ਦੀ ਕਾਇਮੀ ਤੋਂ ਬਾਅਦ ਤਿੰਨ ਵਾਰ ਸ੍ਰੀਮਤੀ ਇੰਦਰਾ ਗਾਂਧੀ ਨੂੰ ਮਿਲ ਕੇ ਆਏ ਹਨ। ਤੀਜੀ ਵਾਰ ਕੱਲ੍ਹ ਸੀ ਜਦੋਂ ਸੇਠ ਤ੍ਰਿਲੋਕ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ ਅਤੇ ਸੇਠ ਸਪੁਤਰ ਧਰਮ ਸਿੰਘ ਇੰਦਰਾ ਜੀ ਨੂੰ ਮਿਲੇ।

ਇਹਨਾਂ ਨੇ ਪੰਜਾਬ ਦੌਰੇ ਸਮੇਂ ਸ੍ਰੀਮਤੀ ਇੰਦਰਾ ਗਾਂਧੀ ਨੂੰ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਕਰਨ ਲਈ ਵੀ ਆਗ੍ਰਹਿ ਕੀਤਾ ਜਿਸਦੀ ਇੰਦਰਾ ਜੀ ਵਲੋਂ ਪ੍ਰਵਾਨਗੀ ਹੋ ਗਈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਬਕਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਕੁਸ਼ਲ ਪ੍ਰਬੰਧਕ, ਦ੍ਰਿੜ੍ਹ ਨੀਤੀਵਾਨ ਤੇ ਅਗਾਂਹ ਵਧੂ ਮਿਥਦੇ ਹਨ। ਨਹਿਰੂ ਦੀ ਪੁੱਤਰੀ ਹੋਣ ਕਾਰਨ ਤੇ ਕਾਂਗਰਸ ਪਾਰਟੀ ਦੀ ਮਖੀਆ ਹੋਣ ਦੇ ਨਾਤੇ ਸਤਿਗੁਰਾਂ ਸਦਾ ਹੀ ਇਸ ਨਾਲ ਆਪਣੀ ਸਾਂਝ ਪ੍ਰਗਟਾਈ ਹੈ।

ਸਤਿਗੁਰੂ ਜੀ ਨੇ ਉਸਦੇ ਸਾਮਰਾਜਾਂ ਖਿਲਾਫ ਡਟਵੇਂ ਸਟੈਂਡ ਨੂੰ ਉੱਤਮ ਗਿਣਿਆ ਹੈ ਤੇ ਪ੍ਰਸੰਸਾ ਕੀਤੀ ਹੈ ਕਿ ਇੰਦਰਾ ਦੇਸ ਨੂੰ ਉਸਾਰੀ ਵਲ ਲੈ ਗਈ ਹੈ।

**੩ ਅਕਤੂਬਰ ੧੯੭੭**
**ਨਵੀਂ ਦਿੱਲੀ**

ਸ: ਹਰਵਿੰਦਰ ਸਿੰਘ ਹੰਸਪਾਲ ਆਪਣੇ ਦਫਤਰ ਜਾਣ ਨੂੰ ਤਿਆਰ ਸੀ ਜਦੋਂ ਮੈਂ ਉਸ ਦੇ ਘਰ ਕੇ-੧੭ ਰਾਜੌਰੀ ਗਾਰਡਨ ਵਿਚ ਮਿਲਿਆ। ਪਰਸਪਰ ਦਿਲਚਸਪੀ ਦੀਆਂ ਗੱਲਾਂ ਤੋਂ ਇਲਾਵਾ ਜਦੋਂ ਮੈਂ ਪੁਛਿਆ : ਮਹਾਰਾਜ ਬੀਰ ਸਿੰਘ ਜੀ ਨੇ ਵੀਰਵਾਰ ੨੯.੯ ਨੂੰ ਦਿੱਲੀ ਆਉਣਾ ਸੀ, ਉਹ ਆਏ ? ਹੰਸਪਾਲ ਦੇ ਦੱਸਣ ਮੁਤਾਬਕ ਉਹ ਆਏ ਸਨ ਅਤੇ ਮਹਾਰਾਜ ਜੀ ਸੇਠ ਤ੍ਰਿਲੋਕ ਸਿੰਘ ਅਤੇ ਹੰਸਪਾਲ ਨੂੰ ਨਾਲ ਲੈਕੇ ਸ੍ਰੀ ਮੁਰਾਰਜੀ ਡੇਸਾਈ ਭਾਰਤ ਦੇ ਪ੍ਰਧਾਨ ਮੰਤਰੀ ਨੂੰ ਮਿਲਣ ਗਏ ਸਨ। ਜਦ ਤੋਂ ਮੁਰਾਰਜੀ ਪ੍ਰਧਾਨ ਮੰਤਰੀ ਬਣੇ ਮਹਾਹਰਾਜ ਜੀ ਤੋਂ ਬਿਨਾਂ ਦੂਜਿਆਂ ਦੀ ਇਹ ਤੀਜੀ ਮਿਲਣੀ ਸੀ।

## ਮੁਰਾਰਜੀ ਮਿਲਣੀ

ਸ: ਹਰਵਿੰਦਰ ਸਿੰਘ ਨੇ ਹੋਰ ਦੱਸਿਆ ਕਿ ਉਹਨਾਂ (ਮੁਖ ਵਕਤਾ ਸੇਠ ਤ੍ਰਿਲੋਕ ਸਿੰਘ ਸੀ, ਜੇ ਮਹਾਰਾਜ ਜੀ ਤੇ ਹੰਸਪਾਲ ਕੇਵਲ ਦਰਸ਼ਕ) ਮੁਰਾਰਜੀ ਨੂੰ ਮਿਲ ਕੇ ਦੱਸਿਆ ਕਿ ਸ੍ਰੀ ਜੀਵਨ ਨਗਰ ਇਲਾਕੇ ਵਿਚ ਤੇ ਖਾਸ ਕਰ ਗੁਰੂ ਘਰ ਨਾਲ ਮੁਖ ਮੰਤਰੀ ਹਰਿਆਣਾ ਚੌਧਰੀ ਦੇਵੀ ਲਾਲ ਆਦਤੀਆਂ ਕਰ-ਕਰਵਾ ਰਿਹਾ ਹੈ ਤੇ ਗੁਰੂ ਘਰ ਦੇ ਮੈਂਬਰਾਂ ਨੂੰ ਝੂਠੇ ਮੁਕੱਦਮਿਆਂ ਦੀ ਲਪੇਟ ਵਿਚ ਲਿਆ ਰਿਹਾ ਹੈ। ਪਰ ਮੁਰਾਰਜੀ ਨੇ ਏਨਾ ਹੀ ਕਿਹਾ : ਤਫਤੀਸ਼ ਕਰਾਂਗਾ। ਪਰ ਨਾਮਧਾਰੀਆਂ

ਤਾਂ ਇੰਦਰਾ ਦਾ ਸਾਥ ਦਿਤਾ ਸੀ। ਤੁਸੀਂ ਵੀ ਤਾਂ ਸਾਡਾ ਸਾਥ ਨਹੀਂ ਦਿਤਾ।

ਅਤੇ ਇਸ ਤੋਂ ਪਿਛੋਂ ਚੁਪ ਵਰਤ ਗਈ। ਮੁਰਾਰਜੀ ਨੇ ਹੁੰਗਾਰੇ ਵਜੋਂ ਹੰਸਪਾਲ ਵਲ ਤੱਕਿਆ।

ਹੰਸਪਾਲ ਨੇ ਮੇਰੇ ਧਿਆਨ ਵਿਚ ਲਿਆਂਦਾ: ਜਨਤਾ ਪਾਰਟੀ ਦੀ ਲੀਡਰਸ਼ਿਪ ਪਾਸ ਸਾਡੇ ਬਾਰੇ ਲੇਟੈਸਟ ਜਾਣਕਾਰੀ ਹੈ। ਇੰਦਰਾ ਜੀ ਦੀ ਹਾਰ ਤੋਂ ਪਿਛੋਂ ਜਦੋਂ ਅਸੀਂ ਉਸਨੂੰ ਮਿਲੇ ਮੁਰਾਰਜੀ ਦਾ ਵਤੀਰਾ ਖੁਸ਼ਕ ਸੀ। ਭਾਵੇਂ ਸੇਠ ਜੀ ਨੇ ਸਤਿਗੁਰੂ ਜੀ ਨੂੰ 'ਚੰਗੇ ਵਤੀਰੇ' ਬਾਰੇ ਹੀ ਦੱਸਿਆ ਪਰ ਲਭਦਾ ਪਿਆ ਹੈ ਕਿ ਇਹ ਲੋਕ ਸਾਡੇ ਤੇ ਅੰਦਰੋਂ ਕੌੜੇ ਹਨ। ਹੁਣ ਜਦੋਂ ਅਸੀਂ ਇੰਦਰਾ ਜੀ ਨੂੰ ਮਿਲੇ ਸਾਂ, ਧਿਆਨ ਪੂਰਵਕ ਸਾਡੀ ਗੱਲਬਾਤ ਸੁਣ ਕੇ ਉਹਨਾਂ ਕਿਹਾ ਸੀ—ਮੁਰਾਰਜੀ ਭਾਈ ਨੂੰ ਸਾਰੇ ਹਾਲਾਤ ਤੋਂ ਜਾਣੂੰ ਕਰਵਾਓ। ਅਸੀਂ ਵੀ ਮੌਜੂਦਾ ਪ੍ਰਧਾਨ ਮੰਤਰੀ ਨੂੰ ਮਿਲਣਾ ਚਾਹੁੰਦੇ ਸਾਂ।

ਅੱਜ ਦੀ ਗੱਲਬਾਤ ਤੋਂ ਪਤਾ ਲਗਾ ਕਿ ਸਾਡਾ ਇਹ ਗਰੁਪ ਵਰਤਮਾਨ ਪ੍ਰਧਾਨ ਮੰਤਰੀ ਤੋਂ ਕੋਈ ਚੰਗੀ ਭਾਵਨਾ ਨਹੀਂ ਲਿਆਇਆ। ਲੋਕਾਂ ਨੂੰ ਸਦਾਚਾਰ ਦਾ ਪਾਠ ਪੜ੍ਹਾਣ ਵਾਲਾ ਡੇਸਾਈ ਆਪ ਬਦਲੇ ਦੀ ਭਾਵਨਾ ਪ੍ਰਗਟ ਕਰਨੋਂ ਨਾ ਰਹਿ ਸਕਿਆ।

ਹੰਸਪਾਲ ਨੇ ਦਸਿਆ ਕਿ ਉਹਦਾ ਜੀ ਕਰਦਾ ਹੈ ਕਿ ਇਕ ਚਿੱਠੀ ਨਾਮਧਾਰੀ ਦਰਬਾਰ ਵਲੋਂ ਪ੍ਰਧਾਨ ਮੰਤਰੀ ਮੁਰਾਰਜੀ ਨੂੰ ਲਿਖੇ ਜਿਸ ਵਿਚ ਇਹਨਾਂ ਦੇ ਨਸ਼ਾਬੰਦੀ ਤੇ ਗਊ ਬੱਧ ਬੰਦੀ ਬਾਰੇ ਨਾਮਧਾਰੀਆਂ ਦੀ ਮਿਲਵਰਤਣ ਦੇਣ ਵਾਸਤੇ ਕਿਹਾ ਜਾਏ ਤਾਂ ਨਾਲ ਹੀ ਵੀਰਵਾਰ ਨੂੰ ਕੀਤੀ ਗੱਲਬਾਤ ਦਾ ਹਵਾਲਾ ਦੇ ਕੇ ਦਸਿਆ ਜਾਵੇ ਕਿ ਨਾਮਧਾਰੀ ਦਰਬਾਰ ਹਰ ਚੰਗੀ ਚੀਜ਼,ਜੁ ਉਸ ਦੇ ਅਸੂਲਾਂ ਅਨੁਸਾਰ ਦੇਸ਼ ਹਿਤ ਵਾਲੀ ਹੋਵੇ, ਦਾ ਕਦਰਦਾਨ ਤੇ ਮਦਦਗਾਰ ਹੈ। ਇੰਦਰਾ ਜੀ ਵਲ ਵੀ ਇਹੋ ਪਹੁੰਚ ਸੀ।

ਸ਼ਾਮ ਨੂੰ ਖ਼ਬਰ ਆਈ ਕਿ ਭਾਰਤ ਦੀ ਸਾਬਕਾ ਪ੍ਰਧਾਨ ਮੰਤਰੀ ਨੂੰ ਗਰਿਫਤਾਰ ਕਰ ਲਿਆ ਗਿਆ ਹੈ।

**੬ ਅਕਤੂਬਰ ੧੯੭੭**
**ਨਵੀਂ ਦਿੱਲੀ**

## ਦਾਰ ਜੀ ਨਮਿਤ ਭੋਗ

ਸ਼ਾਮੀਂ ੭.੩੦ ਵਜੇ ਮੈਂ ਅਤੇ ਮੇਰੀ ਸੁਪਤਨੀ ਗੁਰਬਚਨ ਕੌਰ ਕਿਸੇ ਪਰਵਾਰਕ ਮਸਲੇ ਵਿਚ ਧਿਆਨ ਕੇਂਦਰਤ ਕਰੀ ਰਮੇਸ਼ ਨਗਰ ਵਲ ਆ ਰਹੇ ਸਾਂ ਕਿ ਮਹਾਰਾਜ ਬੀਰ ਸਿੰਘ ਜੀ ਕਾਰ ਤੇ ਆਉਂਦਿਆਂ ਮਿਲ ਪਏ। ਮਹਾਰਾਜ ਜੀ ਨੇ ਕਾਰ ਰੋਕ ਕੇ ਆਪਣੇ ਸੇਵਕ ਰਣਧੀਰ ਸਿੰਘ ਨੂੰ ਭੇਜ ਮੈਨੂੰ ਬੁਲਾਇਆ। ਚਰਨ ਛੂਹੇ ਤਾਂ ਮਹਾਰਾਜ ਜੀ ਨੇ ਦੱਸਿਆ: ਅਸਾਂ ਗੱਡੀ ਨੂੰ ਬਥੇਰਾ ਥਪ-ਥਪਾਇਆ ਤੇ ਹਾਰਨ ਵੀ ਵਜਾਏ ਪਰ ਤੁਸਾਂ ਗੌਲਿਆ ਹੀ ਨਹੀਂ। ਮੈਂ ਉਤਰ ਦਿਤਾ ਕਿ ਅਸੀਂ ਇਕਾਗਰ ਚਿਤ ਹੋਏ ਕਿਸੇ ਮਸਲੇ ਤੇ ਵਿਚਾਰ ਕਰਦੇ ਚਲੇ ਆ ਰਹੇ ਸਾਂ।

ਮਹਾਰਾਜ ਜੀ ਨੇ ਰਾਜਾ ਜਨਕ ਵੇਲੇ ਸੁਖਦੇਵ ਭਗਤ ਦੀ ਚਿੱਤ-ਬ੍ਰਿਤੀ ਦੀ ਤੁਲਣਾ ਦਿੰਦਿਆਂ ਦਸਿਆ: ੨ ਮਾਰਚ ਨੂੰ ਸਤਿਗੁਰੂ ਜੀ ਭੈਣੀ ਸਾਹਿਬ ਵਿਚ ਤੁਹਾਨੂੰ ਬਹੁਤ ਯਾਦ ਕਰਦੇ ਰਹੇ। ਉਸ ਦਿਨ ਉਥੇ ਸ: ਗੁਰਬਖਸ਼ ਸਿੰਘ ਪ੍ਰੀਤਲੜੀ ਨਮਿਤ ਗੁਰੂ ਘਰ ਵਲੋਂ ਭੋਗ ਪਾਇਆ ਗਿਆ ਸੀ। ਨਵਤੇਜ ਸਿੰਘ ਅਤੇ ਹਿਰਦੇਪਾਲ ਸਿੰਘ ਤਾਂ ਸੁਪਤਨੀਆਂ ਸਮੇਤ ਸਵੇਰੇ ਹੀ ਆ ਗਏ ਪਰ ਕਾਮਰੇਡ ਜਗਜੀਤ ਸਿੰਘ ਆਨੰਦ ਅਤੇ ਉਰਮਿਲਾ ਬੀਬੀ ਦੁਪਹਿਰੇ ੧੨ ਵਜੇ ਹੀ ਆਏ। ਸਮਾਗਮ ਸ਼ਾਨਦਾਰ ਹੋ ਗਿਆ। ਇਸਨੂੰ, ਆਏ ਉਚੇਰਿਆਂ ਵੀ ਬੜਾ ਪਸੰਦ ਕੀਤਾ ਕਿਉਂਕਿ

ਬਾਹਲੀ ਭੀੜ ਵਿਚ ਤਾਂ ਇਕ ਦੂਜੇ ਪਾਸ ਚੈਨ ਨਾਲ ਬੈਠਿਆ ਵੀ ਨਹੀਂ ਜਾਂਦਾ।

ਅਤੇ ਇਸ ਸਾਧਾਰਨ ਪਾਠ ਦੇ ਭੋਗ ਸਮੇਂ ਹੋਈਆਂ ਹੋਰ ਗੱਲਾਂ-ਬਾਤਾਂ ਬਾਰੇ ਵੀ ਮਹਾਰਾਜ ਜੀ ਨੇ ਜਾਣੂੰ ਕਰਵਾਇਆ।

**੧੨ ਅਕਤੂਬਰ ੧੯੭੭**

**ਸ੍ਰੀ ਭੈਣੀ ਸਾਹਿਬ**

ਸ੍ਰੀ ਭੈਣੀ ਸਾਹਿਬ ਦੇ ਸਮਾਗਮ ਵਿਚ ਸ਼ਾਮਲ ਹੋਣ ਲਈ ਮੈਂ ਅੱਜ ੭ ਵਜੇ ਸਵੇਰੇ ਦਿੱਲੀਓਂ ਬੱਸ ਫੜੀ। ਚੰਡੀਗੜ੍ਹ ਪਹੁੰਚ ਕੇ ਪੁਰਾਣੇ ਸਾਥੀਆਂ ਨੂੰ ਮਿਲਿਆ—ਠਾਕੁਰ ਗੋਪਾਲ ਸਿੰਘ, ਕਾ: ਲਛਮਣ ਦਾਸ ਗੁਪਤਾ, ਕਾਮਰੇਡ ਬੰਤ ਬਰਾੜ, ਕਾ: ਗੋਇਲ, ਕਾ: ਮਹਿੰਦਰ ਸਾਂਬਰ। ਫਿਰ ਪੰਜਾਬ ਬੁਕ ਸੈਂਟਰ ਦੇ ਮਾਰਕਸੀ ਵਿਦਵਾਨ ਕਾ: ਸੁਰਜੀਤ ਖੁਰਸ਼ੀਦੀ ਤੇ ਕਾ: ਸ਼ਰਮਾ ਨੂੰ ਜਾ ਮਿਲਿਆ। ਸਬੱਬ ਨਾਲ ਪੰਜਾਬ ਬੁਕ ਸੈਂਟਰ ਦੇ ਕਾਮਰੇਡ ਹੰਸ ਰਾਜ ਜੈਨ ਤੇ ਕਾ: ਗਰਗ ਆਪਣੀ ਵੈਨ ਲੈ ਕੇ ਜਲੰਧਰ ਜਾ ਰਹੇ ਸਨ, ਉਹਨਾਂ ਮੈਨੂੰ ਭੈਣੀ ਸਾਹਿਬ ਤਕ ਨਾਲ ਲੈ ਚਲਣ ਲਈ ਪਿਆਰ ਦਰਸਾਇਆ। ਨਿੱਕੀਆਂ ਮੋਟੀਆਂ ਯਾਦਾਂ ਨੂੰ ਸਾਂਝਿਆਂ ਕਰਦਿਆਂ ਪਤਾ ਹੀ ਨਾ ਲਗਾ ਕਦੋਂ ਭੈਣੀ ਸਾਹਿਬ ਆ ਗਿਆ। ਇਹ ਮੈਨੂੰ ਭੈਣੀ ਸਾਹਿਬ ਉਤਾਰ ਕੇ ਆਪਣੇ ਰਾਹ ਪਏ।

ਸਤਿਗੁਰੂ ਜੀ ਦੇ ਡੇਰੇ ਗਿਆਂ ਪਤਾ ਲਗਾ ਹਜ਼ੂਰ ਕੁਵੇਲੇ ਆਉਣਗੇ। ਡੇਰੇ ਦੀ ਤਲਾਸ਼ ਵਿਚ ਮੈਨੂੰ ਸ: ਨਰਿੰਦਰ ਸਿੰਘ ਬਾਜਵਾ ਮਿਲ ਪਿਆ। ਉਸ ਤੋਂ ਮਲੂਮ ਹੋਇਆ ਕਿ ਜੀਵਨ ਨਗਰ ਇਲਾਕੇ ਦੇ ਹਾਲਾਤ ਖਰਾਬ ਹਨ। ਜਦੋਂ ਕਿਸੇ ਮੁਖ ਮੰਤਰੀ ਦੇਵੀ ਲਾਲ ਨੂੰ ਨਾਮਧਾਰੀਆਂ ਨਾਲ ਸੁਲਹ ਸਫਾਈ ਕਰਨ ਲਈ ਆਖਿਆ ਤਾਂ ਜਵਾਬ ਮਿਲਿਆ: ਹੁਣ ਹੀ ਤਾਂ ਮੌਕਾ ਹੱਥ ਲਗਾ ਹੈ। ਜੋ ਹੋ ਸਕਿਆ ਸੋ ਕਰਾਂਗੇ। ਸੌ ਦੋ ਵੇਰ ਸਤਿਗੁਰੂ ਜੀ, ਮਹਾਰਾਜ ਜੀ ਤੇ ਠਾਕੁਰ ਦਲੀਪ ਸਿੰਘ ਜੀ ਦੇ ਖਿਲਾਫ ਕੇਸ ਦਰਜ ਹੋਏ ਹਨ।

ਅਤੇ ਰਾਤ ਅਜਿਹੀਆਂ ਹੋਰ ਗੱਲਾਂ-ਬਾਤਾਂ ਕਰਦਿਆਂ ਲੰਘ ਗਈ।

**੧੩ ਅਕਤੂਬਰ ੧੯੭੭**

**ਸ੍ਰੀ ਭੈਣੀ ਸਾਹਿਬ**

ਅੱਜ ੫.੩੦ ਸਵੇਰੇ ਜਦੋਂ ਮੈਂ ਆਸਾ ਦੀ ਵਾਰ ਵਿਚ ਗਿਆ ਤਾਂ ਵਾਰ ਦਾ ਕੀਰਤਨ ਸਮਾਪਤ ਹੋ ਚੁਕਾ ਸੀ। ਸੁਣਿਆਂ ਹੈ ਅਜ ਕਲ੍ਹ 'ਵਾਰਾਂ' ਹੀ ਲਗ ਰਿਹਾ ਹੈ। ਸੰਤ ਦਰਸ਼ਨ ਸਿੰਘ ਰਾਗੀ ਦੇ ਬਿਮਾਰ ਹੋ ਜਾਣ ਕਾਰਨ ਵਾਰਾ ਨਿੱਤ ਦਾ ਕਾਰਜ ਹੋ ਗਿਆ ਹੈ। ਇਸ ਨਾਲ ਸਤਿਗੁਰੂ ਜੀ ਅਤੇ ਹੱਲੇ ਦਾ ਦੀਵਾਨ ਲਾਉਣ ਵਾਲੇ ਸਿੰਘ, ਸਿੱਧੀਆਂ ਸਿੱਧੀਆਂ ਧਾਰਨਾਂ ਨਾਲ ਮਿਲਕੇ ਕੀਰਤਨ ਕਰਦੇ ਹਨ।

ਮੇਰੇ ਦੀਵਾਨ ਵਿਚ ਪਹੁੰਚਣ ਸਮੇਂ ਪੰਡਿਤ ਗੋਪਾਲ ਸਿੰਘ ਲੈਕਚਰ ਕਰ ਰਹੇ ਸਨ। ਉਹਨਾਂ ਅਨੇਕਾਂ ਮਿਸਾਲਾਂ ਦੇ ਕੇ ਦੱਸਿਆ ਕਿ ਨਾਮਧਾਰੀ ਸੰਤ ਉਹ ਕਰਾਮਾਤਾਂ ਕਰਦੇ ਰਹੇ ਹਨ ਕਿ ਵਡੇ ਵਡੇ ਕਰਾਮਾਤੀ ਸਾਧੂ ਵੀ ਉਹਨਾਂ ਦੇ ਚਰਨੀਂ ਆ ਲਗਦੇ।

ਆਸਾ ਦੀ ਵਾਰ ਪਹਿਲਾਂ ਸੂਰਜ ਦੀ ਟਿੱਕੀ ਚੜ੍ਹਿਆਂ ਹੀ ਸਮਾਪਤ ਹੋ ਜਾਂਦੀ ਤੇ ਦੀਵਾਨ ਦਾ ਭੋਗ ਪੈ ਜਾਂਦਾ। ਪਰ ਹੁਣ ਨਾਮਧਾਰੀਆਂ ਨੂੰ ਆਪਣੇ ਪਿਛੋਕੜ ਦਾ ਗਿਆਨ ਕਰਵਾਣ ਲਈ ਪੰ: ਗੋਪਾਲ ਸਿੰਘ ਜੀ ਤੋਂ ਰੋਜ਼ ਵਾਰ ਤੋਂ ਬਾਦ ਵਖਿਆਨ ਸੁਣਿਆ ਜਾਂਦਾ ਹੈ। ਇਸ ਸਿਲਸਿਲੇ ਨੂੰ ਤਿੰਨ ਦਿਨ ਘੱਟ ਇਕ ਮਹੀਨਾ ਹੋ ਗਿਆ ਹੈ।

**ਮਿੱਠਾ-ਮਿੱਠਾ ਕੌੜਾ**

ਦੀਵਾਨ ਸਮਾਪਤੀ ਉਪਰੰਤ, ਮੈਂ ਅਜੇ ਜੋੜਾ ਹੀ ਪਾ ਰਿਹਾ ਸਾਂ, ਸਤਿਗੁਰੂ ਜੀ ਵਲੋਂ

ਸੁਨੇਹਾ ਮਿਲਿਆ ਕਿ ਉਹਨਾਂ ਦੇ ਪਿਛੇ ਪਿਛੇ ਆਵਾਂ। ਸਤਿਗੁਰੂ ਜੀ ਵਰਨੀਆਂ ਵਾਲੇ ਸਥਾਨ ਨਾਲ ਲਗਦੇ ਆਪਣੇ ਡੇਰੇ ਵਲ ਗਏ। ਜਾਂਦਿਆਂ ਨੂੰ ਮੈਂ ਡਿਠਾ ਕਿ ਠਾਕੁਰ ਦਲੀਪ ਸਿੰਘ ਇਕ ਮੋਰਨੀ ਦੀ ਉਹਦੇ ਚੂਜਿਆਂ ਨਾਲ ਫੋਟੋ ਉਤਾਰ ਰਹੇ ਸਨ। ਡੇਰੇ ਦਾ ਦੂਜੇ ਇਲਾਕੇ ਨਾਲੋਂ ਸੰਬੰਧ ਤੋੜਨ ਲਈ ਅਗੇ ਕਾਨਿਆਂ ਦੀ ਵਾੜ ਹੁੰਦੀ ਸੀ, ਪਰ ਹੁਣ ਕਰੀਬ ੮-੮ ਫੁਟ ਉੱਚੀ ਦੀਵਾਰ ਚਿਣੀ ਗਈ ਹੈ।

ਸਤਿਗੁਰੂ ਜੀ ਨੇ ਆਪਣੇ ਕਮਰੇ ਵਿਚ ਜਾ ਕੇ ਆਪਣੇ ਨਿਤਨੇਮ ਦੀ ਅਰਦਾਸ ਕੀਤੀ। ਬਾਹਰ ਆਉਂਦਿਆਂ ਜੋ ਮੈਨੂੰ ਆਖਿਆ ਉਹ ਪਿਆਰਾ-ਪਿਆਰਾ ਵੀ ਸੀ ਪਰ ਉਸ ਵਿਚ ਗਿਲਾ ਵੀ ਸੀ। ਫਰਮਾਇਆ : ਬੜੀ ਉਡੀਕ ਕਰਵਾਈ ਉ!

### ਸੰਗੀਤ ਸਿੱਖਿਆ

ਅਤੇ ਫਿਰ ਅਸੀਂ ਉਹਨਾਂ ਬੱਚਿਆਂ ਦੀਆਂ ਦੋ ਟੋਲੀਆਂ ਵਲ ਗਏ ਜੋ ਸਤਿਗੁਰੂ ਪ੍ਰਤਾਪ ਸਿਘ ਜੀ ਭਜਨ-ਮੰਦਰ ਦੇ ਵਰਾਂਡੇ ਹੇਠ, ਇਕ ਤਬਲਾ ਵਜਾ ਰਹੀ ਸੀ, ਦੂਜੀ ਹਰਮੋਨੀਅਮ ਵਜਾਂਦੀ ਤਬਲੇ ਤੋਂ ਸੰਗਤ ਲੈ ਰਹੀ ਸੀ। ਸਤਿਗੁਰੂ ਜੀ ਨੇ ਖੜੇ-ਖੜੋਤਿਆਂ ਹੀ ਉਹਨਾਂ ਨੂੰ ਸਿਖਾਏ ਸ਼ਬਦ ਦੀਆਂ ਤਿਹਾਈਆਂ ਸੁਣੀਆਂ।

ਅੱਜ ਵਾਂਗ ਸਤਿਗੁਰੂ ਜੀ ਹਮੇਸ਼ਾਂ ਹੀ ਦਰਮਿਆਨੇ ਬਾਰੀਕ ਖੱਦਰ ਦਾ ਕੁਰਤਾ-ਪਜਾਮਾ ਪਹਿਨਦੇ ਅਤੇ ਦਸਤਾਰ ਸਜਾਂਦੇ ਹਨ। ਅਗੇ ਸਤਿਗੁਰੂ ਜੀ ਚਰਨੀਂ ਜੋੜਾ ਪਹਿਨਿਆ ਕਰਦੇ ਸਨ। ਜੁ ਚਮੜੇ ਦਾ ਨਹੀਂ ਸੀ ਹੁੰਦਾ ਪਰ ਅਜ ਕਲ੍ਹ ਬਾਟੇ ਦੇ ਖਾਕੀ ਕਪੜੇ ਦੇ ਬੂਟਾਂ ਦੇ ਤਸਮਿਆਂ ਵਾਲੀ ਥਾਂ ਕਟਵਾ ਕੇ ਜੁਤੀ ਬਣਵਾ ਕੇ ਪਹਿਨੀ ਜਾਂਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਇਸੇ ਤਰ੍ਹਾਂ ਦਾ ਪਹਿਨਿਆ ਕਰਦੇ ਸਨ।

### ਜੇਬ ਦੀਆਂ ਵਸਤਾਂ

ਇਕ ਵਿਛੇ ਹੋਏ ਬੈਂਚ ਤੇ ਸਤੱਬ ਨਾਲ ਸਤਿਗੁਰੂ ਜੀ ਦੀਆਂ ਦੋਹਾਂ ਜੇਬਾਂ 'ਚੋਂ ਨਿਕਲਿਆ ਹੋਇਆ ਸਾਮਾਨ ਵੇਖਿਆ, ਮੇਰੀ ਦਿਲਚਸਪੀ ਨੋਟ ਕਰਨ ਵਿਚ ਸੀ। ਸਾਮਾਨ ਇਹ ਸੀ :

੧. ਸੁਨਹਿਰੀ ਡੱਬੀ, ਲੰਮੀ ਤੇ ਪਤਲੀ ਜਿਸ ਵਿਚ ਅੱਧੇ ਅੱਧੇ ਸ਼ੀਸ਼ੇ ਦੀ ਸੁਨਹਿਰੀ ਕਾਂਬਾਂ ਵਾਲੀ ਐਨਕ ਸੀ;
੨. ਪਿੜੀਦਾਰ ਪਾਰਕਰ ਕਲਮ;
੩. ਛੋਟੀ ਜਿਹੀ ਨੋਟ ਬੁਕ ਜਿਸ ਚੋਂ ਲੋੜ ਅਨੁਸਾਰ ਵਰਕੇ ਪਾੜ ਲਏ ਜਾਂਦੇ ਹਨ;
੪. ਪਲਾਸਟਕ ਦੀ ਛੋਟੀ ਜਲ-ਸ਼ੀਸ਼ੀ, ਜਿਸ ਨਾਲ ਵੇਲੇ ਕੁਵੇਲੇ ਹੱਥ ਧੋ ਲਏ ਜਾਂਦੇ ਹਨ;
੫. ਸਿਖਾਂ ਵਲੋਂ ਆਈਆਂ ਲਿਖਤੀ ਅਰਜ਼ਾਂ ਦੇ ਕੁਛ ਕਾਗਜ਼ ;
੬. ਬਾਰੀਕ ਸੁਚੇ ਕਪੜੇ ਦੀ ਰੁਮਾਲੀ;
੭. Meloids (ਗਲਾ ਸਾਫ ਰਖਣ ਲਈ ਮਲੱਠੀ ਦਾ ਸੋਧਿਆ ਹੋਇਆ ਸਤ।)

### ਤੇਰਾ ਭਾਣਾ ਮੀਠਾ ਲਾਗੈ

ਮੇਰੇ ਦੁਆਰਾ ਸੁਨੇਹਾ ਭੇਜਕੇ ਕਾਰ ਮੰਗਵਾਈ ਗਈ। ਪ੍ਰੋਫੈਸਰ ਇੰਦਰ ਸਿੰਘ ਡਾਲਟਨ ਗੰਜ, ਉਸਦੇ ਵਡੇ ਭਰਾ ਸੇਠ ਮਹਿੰਦਰ ਸਿੰਘ ਅਤੇ ਮੈਨੂੰ ਕਾਰ ਵਿਚ ਨਾਲ ਬਹਾਲ ਕੇ ਸਤਿਗੁਰੂ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਉਸਾਰੀ ਹੁੰਦੀ ਵੇਖਣ ਲਈ ਨਿਕਲੇ।

ਰਾਹ ਵਿਚ ਗਡੀ ਰੋਕ ਕੇ, ਪੁਰਾਣੀ ਵਰਕਸ਼ਾਪ ਵਾਲੇ ਮਕਾਨ ਨਾਲ ਲਗਦੀਆਂ ਜਾਮਣਾਂ ਹੇਠ ਇਕ ਮੰਜੀ ਉਤੇ ਮਰੋੜੇ ਜੇਹੇ ਪਏ ਸਿੰਘ ਵਲ ਧਿਆਨ ਦੁਆਂਦਿਆਂ, ਸਤਿਗੁਰੂ ਜੀ ਉਸਦੇ

ਪਿਤਾ ਸੰਤ ਸ਼ਿੰਗਾਰਾ ਸਿੰਘ (ਪਿੰਡ ਜੀਆ ਬੱਗਾ ਜ਼ਿਲ੍ਹਾ ਲਾਹੌਰ) ਨਾਲ ਬਚਨ ਕਰਨ ਲਗੇ ।

ਸਾਡੇ ਸਾਹਵੇਂ ਮੰਜੀ ਉਤੇ ਇਕ ੪੦-੫੦ ਸਾਲ ਦਾ ਆਦਮੀ ਪਿਆ ਸੀ । ਨਿੱਕੀਆਂ ਨਿੱਕੀਆਂ ਮਰੀਆਂ ਹੋਈਆਂ ਲੱਤਾਂ, ਮਰੋੜਿਆਂ ਹੋਇਆ, ਲੱਕ ਤੋਂ ਗਲ ਤਕ ਦਾ ਹਿੱਸਾ ਨਚੋੜੇ ਹੋਏ ਕਪੜੇ ਵਰਗਾ, ਟੇਢੀਆਂ ਮੇਢੀਆਂ ਅੱਖਾਂ ਵਾਲਾ ਮੂੰਹ, ਵਿੰਗ ਤੜਿੰਗੀਆਂ ਬਾਹਾਂ, ਇਹ ਸਜਣ ਨਾ ਖਲੋ ਸਕਦਾ, ਨਾ ਬੈਠ ਸਕਦਾ, ਨਾ ਰਿੜ੍ਹ ਸਕਦਾ ਅਤੇ ਨਾ ਹੀ ਬੋਲ ਸਕਦਾ ਹੈ । ਸਿਰ ਤੇ ਛੋਟੀਆਂ ਛੋਟੀਆਂ ਬਾਂਵਰੀਆਂ । ਕੋਈ ਵੀ ਅੰਗ ਇਸ ਦਾ ਸਿਧੀ ਤਰ੍ਹਾਂ ਕੰਮ ਨਹੀਂ ਦਿੰਦਾ । ਕਰੂਪ ਅਜਿਹਾ ਕਿ ਵੇਖ ਕੇ ਮਤਲੀ ਆਵੇ ।

ਸਤਿਗੁਰੂ ਜੀ ਕਾਰੋਂ ਉਤਰ ਪ੍ਰੋ: ਇੰਦਰ ਸਿੰਘ ਨੂੰ ਇਸ, ਹਰ ਪਖੋਂ ਹੀਣੇ ਮਨੁਖ ਵਲ ਤਕਾ ਕੇ ਕਹਿਣ ਲਗੇ : ਵੇਖੋ, ਇਕ ਇਹ ਹੈ ਤੇ ਇਕ ਇਸਦਾ ਪਿਤਾ ਹੈ । ਪਿਤਾ ਇਸਦਾ ਇਹ ਨਹੀਂ ਕਹਿੰਦਾ ਕਿ ਰੱਬ ਨੇ ਉਸ ਨਾਲ ਕਿੰਨਾ ਧੱਕਾ ਕੀਤਾ ਹੈ ਕਿ ਇਕ ਪੁਤਰ ਦਿਤਾ ਤੇ ਉਹ ਵੀ ਜ਼ਹਿਮਤ ਦਾ ਮਾਰਿਆ । ਉਹ ਇਸ ਸਭ ਕੁਝ ਨੂੰ ਮਨ ਦੀ ਏਸ ਦਸ਼ਾ ਨਾਲ ਬਿਆਨਦਾ ਹੈ : ਕਿਰਪਾ ਹੈ ਸਤਿਗੁਰੂ ਦੀ ਏਸ ਤੇ ਕਿ ਇਹ ਏਥੇ ਨਿਤ ਸਾਧ ਸੰਗਤ ਦੇ ਦਰਸ਼ਨ ਕਰਦਾ ਹੈ । ਭੈਣੀ ਸਾਹਿਬ ਆਏ ਸਤਿਗੁਰੂ ਵੀ ਇਸ ਨੂੰ ਦਰਸ਼ਨ ਦਿੰਦੇ ਹਨ । ਪੂਰਬਲੇ ਕਰਮਾਂ ਨੇ ਭਾਵੇਂ ਸਰੀਰ ਨੂੰ ਕਿਸੇ ਕੰਮ ਦਾ ਨਹੀਂ ਰਹਿਣ ਦਿਤਾ ਪਰ ਸੋਝੀ ਤੇ ਨੇਤਰਾਂ ਦੁਆਰਾ ਦਰਸ਼ਨ ਕਰ ਕਰ ਜੀਵਨ ਸਫਲ ਕਰ ਰਿਹਾ ਹੈ । ਸ਼ਿੰਗਾਰਾ ਸਿੰਘ ਦੋ ਵੇਲੇ ਪ੍ਰਸ਼ਾਦੇ ਦੀਆਂ ਬੁਰਕੀਆਂ ਕਰ ਕਰ ਖੁਆਂਦਾ ਹੈ । ੪੦ ਸਾਲ ਇੰਜ ਕਰਦਿਆਂ ਹੋ ਗਏ ਹਨ ਪਰ ਗਿਲਾ ਕਿਸੇ ਦੇ ਖ਼ਿਲਾਫ ਨਹੀਂ । ਇਹ ਭਾਣਾ ਹੈ ਜਿਸ ਨੂੰ ਗੁਰਮੁਖ ਮੰਨਦੇ ਹਨ ।

## ਸਿਮ੍ਰਤੀ ਮੰਦਰ

ਇਸ ਨੂੰ ਦਰਸ਼ਨ ਦੇ ਕੇ ਜਦੋਂ ਸਤਿਗੁਰੂ ਜੀ ਸਾਡੇ ਨਾਲ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਿਚ ਪੁਜੇ ਤਾਂ ਉਥੇ ੪ ਕੈਂਚੀਆਂ (ਬਹੁਤ ਵਡੇ ਆਕਾਰ ਦੀਆ) ਰੰਗ ਕਰਕੇ ਛੱਤ ਵਾਸਤੇ ਖੜੀਆਂ ਕਰ ਦਿਤੀਆਂ ਗਈਆਂ ਹੋਈਆਂ ਸਨ । ਮਾਹਿਰਾਂ ਦਾ ਖਿਆਲ ਸੀ ਕਿ ਅਜਿਹੀ ਇਕ ਕੈਂਚੀ ਮਸਾਂ ਚਹੁੰ ਦਿਨਾਂ ਵਿਚ ਫਿਟ ਹੋਇਆ ਕਰੇਗੀ । ਪਰ ਸਤਿਗੁਰੂ ਜੀ ਨੇ ਦੱਸਿਆ : ਅਸਾਂ ਪਹਿਲੀ ਦੋ ਦਿਨਾਂ ਵਿਚ, ਦੂਜੀ ਡੇਢ ਵਿਚ, ਤੀਜੀ ਇਕ ਦਿਨ ਵਿਚ ਤਿਆਰ ਕਰ ਚੜ੍ਹਾਈ ਹੈ । ਚੌਥੀ ਅੱਜ ਚੜ੍ਹ ਚੁਕੀ ਹੈ ਤੇ ਪੰਜਵੀਂ ਵੀ ਅੱਜ ਹੀ ਚੜ੍ਹ ਜਾਣੀ ਹੈ ।

ਇਸ ਵੇਲੇ ਕਰੀਬ ਦੋ ਸੋ ਆਦਮੀ ਏਥੇ ਕੰਮ ਕਰ ਰਿਹਾ ਸੀ । ਕੋਈ ਸਫਾਈ ਕਰਦਾ, ਕੋਈ ਕੈਂਚੀ ਰੰਗਦਾ, ਕੋਈ ਵੈਲਡਿੰਗ ਕਰਦਾ ਤੇ ਕੋਈ ਖਲ੍ਹਿਆਰਨ ਵਾਲੀ ਥਾਂ ਨੂੰ ਪਧਰਾਅ ਰਿਹਾ ਰਿਹਾ ਸੀ । ਸਤਿਗੁਰੂ ਜੀ ਨੇ ਸਾਡੇ ਗਿਆਨ ਵਿਚ ਵਾਧਾ ਕੀਤਾ : ਜਿਥੇ ਕੈਂਚੀਆਂ ਖਲੋਣੀਆਂ ਹਨ ਏਥੇ ੮-੮ ਫੁਟ ਡੂੰਘੀ ਤੇ ੮-੧੦ ਫੁਟ ਚੌੜੀ ਫਾਊਂਡੇਸ਼ਨ ਤਿਆਰ ਕਰਵਾਈ ਹੈ ।

ਇਸ ਮੌਕੇ ਤੇ ਸ੍ਰੀ ਮਾਤਾ ਚੰਦ ਕੌਰ ਜੀ ਏਥੇ ਕੰਮ ਕਰਵਾ ਰਹੇ ਹਨ । ਸਿੰਘਾਂ ਨੂੰ ਕੰਮ ਦੱਸ-ਦਸਵਾ ਰਹੇ ਹਨ । ਆਏ ਗਏ ਨਾਲ ਵੀ ਗੱਲਬਾਤ ਕਰ ਰਹੇ ਹਨ । ਅਨੇਕਾਂ ਨਾਮਧਾਰੀ ਸਿੰਘ ਟਰੱਕ ਤੇ ਟਰਾਲੀਆਂ ਲੈ ਕੇ ਹਾਜ਼ਰ ਹਨ । ਲੋਹੇ ਦੀਆਂ ਵੱਡੀਆਂ ਵੱਡੀਆਂ ਛੜਾਂ, ਇੰਗਲੈਂਗਨ, ਟੀ ਆਇਰਨ, ਗਾਰਡਰ ਆਦਿ, ਟਨਾਂ ਮੂੰਹੀ ਲੋਹਾ ਏਧਰ ਉਧਰ ਪਿਆ ਹੈ ਤੇ ਕੈਂਚੀਆਂ ਮੁਕੰਮਲ ਹੋਣ ਦੇ ਕਰੀਬ ਹਨ ।

ਮੇਰੇ ਪੁੱਛਣ ਤੇ ਸਤਿਗੁਰੂ ਜੀ ਨੇ ਦੱਸਿਆ : ਜਿਵੇਂ ਪਹਿਲੇ ਆਰਕੀਟੈਕਟ ਨੇ ਇਸ ਹਾਲ ਦਾ ਨਕਸ਼ਾ ਬਣਾਇਆ ਉਸ ਅਨੁਸਾਰ ਇਸ ਦੀ ਛੱਤ ਆਪਣੇ ਹੀ ਭਾਰ ਨਾਲ ਹੇਠਾਂ ਡਿਗ ਪੈਣ ਦਾ ਖ਼ਤਰਾ ਸੀ, ਫਿਰ ਅਫਰੀਕਾ (ਨੈਰੋਬੀ) ਤੋਂ ਸ: ਗੁਰਚੇਨ ਸਿੰਘ ਆਰਕੀਟੈਕਟ, ਇਕ ਹੋਰ

ਇੰਜਨੀਅਰ ਨੂੰ ਨਾਲ ਲੈ ਕੇ ਆਏ । ਉਹਨਾਂ ਦੀ ਤਜਵੀਜ਼ ਅਨੁਸਾਰ ਬੈਂਚੀਆਂ ਤਿਆਰ ਹੋ ਕੇ ਫਿਟ ਕੀਤੀਆਂ ਜਾ ਰਹੀਆਂ ਹਨ । ਇਨ੍ਹਾਂ ਉਪਰ ਹੁਣ ਪੱਧਰੀ ਛੱਤ ਪੈ ਸਕੇਗੀ, ਜਿਸ ਉਪਰ ਹਜ਼ਾਰਾਂ ਹੀ ਆਦਮੀ ਇਕਵਾਰਗੀ ਬੈਠ ਸਕਿਆ ਕਰਨਗੇ ਬੇਖਤਰ ਹੋ ਕੇ ।

### ਪ੍ਰੋ: ਇੰਦਰ ਸਿੰਘ

ਡਾਲਟਨ ਗੰਜ-ਬ੍ਰਾਦਰਜ਼ (ਸੇਠ ਕਿਰਪਾਲ ਸਿੰਘ—ਅਜੀਤ ਸਿੰਘ ਆਦਿ) ਦੇਖੇ ਫਿਰ-ਤੁਰ ਰਹੇ ਸਨ । ਪ੍ਰੋ: ਇੰਦਰ ਸਿੰਘ ਜੋ ਆਪਣੇ ਭਰਾਵਾਂ ਨਾਲ ਆ ਰਲੇ ਸਨ, ਵਲ ਮੈਨੂੰ ਤਕਾ ਕੇ ਸਤਿਗੁਰੂ ਜੀ ਆਖਿਆ : ਥਾਈਲੈਂਡ ਵਿਚ ਰਹਿੰਦੇ ਇਹਨਾਂ ਦੇ ਭਣਵਈਏ ਤਰਨ ਸਿੰਘ ਦਾ ਵੱਡਾ ਲੜਕਾ ੨੨ ਸਾਲ ਦੀ ਉਮਰ ਵਿਚ ਮੋਟਰ ਹਾਦਸੇ ਦਾ ਸ਼ਿਕਾਰ ਹੋ ਗਿਆ ਉਸ ਦੇ ਭੋਗ ਤੇ ਗਿਆ ਮੇਰੀ ਮੌਜੂਦਗੀ ਵਿਚ ਪ੍ਰੋਫੈਸਰ ਨੇ ਬਹੁਤ ਸ਼ਾਨਦਾਰ ਤੇ ਦੂਜਿਆਂ ਨੂੰ ਠੰਢ ਪਾਉਣ ਵਾਲੀ ਤਕਰੀਰ ਕੀਤੀ । ਪਰ ਮੇਰੇ ਮਗਰੋਂ ਇਹਦਾ ਰੁਖ ਕੁਝ ਕੁਝ ਬਦਲ ਗਿਆ । ਮੈਂ ਇਸ ਨੂੰ ਕਿਹਾ ਹੈ ਕਿ ਇਹ, ਜਿਸ ਪਾਰਟੀ ਨਾਲ ਸੰਬੰਧਤ ਹੈ ਉਸ ਨੂੰ ਛਡ ਦੇਵੇ । ਇਸ ਦੇ ਭਰਾਵਾਂ ਨੂੰ ਆਖਿਆ ਹੈ ਕਿ ਇਸ ਨੂੰ ਜਾਂ ਮੇਰੇ ਕੋਲ ਭੇਜ ਦਿਓ ਜਾਂ ਕਾਰੋਬਾਰ ਤੇ ਲਾਓ ।

### ਇੰਦਰਾ ਗਾਂਧੀ

ਸਤਿਗੁਰੂ ਜੀ ਨੇ ਮੇਰੇ ਨਾਲ ਸ੍ਰੀਮਤੀ ਇੰਦਰਾ ਗਾਂਧੀ ਬਾਰੇ ਜ਼ਿਕਰ ਕੀਤਾ : ਸਾਰੇ ਭਾਰਤ ਉਤੇ ਪ੍ਰਭਾਵ ਰਖਣ ਵਾਲੀ ਉਹੋ ਇਸਤਰੀ ਹੈ । ਭਾਵੇਂ ਐਮਰਜੰਸੀ ਲਗਾ ਕੇ, ਦੇਸ਼ ਦੀ ਇਕੱਤਾ ਨੂੰ ਬਚਾ ਲਿਆ । ਆਰਥਕ ਪਖੋਂ ਦੇਸ਼ ਨੂੰ ਮਜ਼ਬੂਤ ਕੀਤਾ ਹੈ । ਜੇ ਇਕ ਦੋ ਗੱਲਾਂ ਨੇ ਲੋਕਾਂ ਨੂੰ ਪਰੇਸ਼ਾਨ ਕੀਤਾ ਹੈ ਤਾਂ ਬਹੁਤੀਆਂ ਗੱਲਾਂ ਨੇ ਦੇਸ਼ ਨੂੰ ਲਾਭ ਪੁਚਾਇਆ ਹੈ । ਮੈਂ ਹੁਣ ਤਕ ਤਿੰਨ ਵਾਰ ਆਪਣੇ ਬੰਦੇ ਉਸ ਵਲ ਭੇਜੇ ਹਨ ਤੇ ਤਕੜਿਆਂ ਹੋਣ ਲਈ ਆਖਿਆ ਹੈ । ਜਿਸ ਨੇ ਦੇਸ਼ ਨੂੰ ਸ਼ਾਂਤੀ, ਸਮਰਿਧੀ ਤੇ ਭਵਿਖ ਵਿਚ ਵਿਸ਼ਵਾਸ ਦਾ ਪਰੋਗਰਾਮ ਦਿਤਾ ਹੈ, ਉਸ ਨੂੰ ਇਸ ਔਖੇ ਵੇਲੇ, ਜਦੋਂ ਕਿ ਲੋਕਾਂ ਵਕਤੀ ਤੌਰ ਤੇ ਨਾਰਾਜ਼ਗੀ ਪਰਗਟ ਕਰਕੇ ਗੱਦੀਓਂ ਲਾਹ ਦਿਤਾ ਹੈ, ਮੈਂ ਹਿਤ ਦਾ ਸਨੇਹਾ ਭੇਜਦਾ ਹਾਂ । ਨਵੀਂ ਸਰਕਾਰ ਤੋਂ ਦੇਸ਼ ਲਈ ਹਿਤ ਦੀ ਆਸ ਨਹੀਂ ।

### ਬਾ-ਸ਼ਰਤ ਫੋਟੋ

ਸ਼ਾਮ ਦੇ ਦੀਵਾਨ ਵਿਚ ਅੱਧਾ ਘੰਟਾ ਨਿਤਨੇਮ ਰਹਿੰਦਿਆਂ ਮੈਂ ਵੀ ਪਹੁੰਚ ਗਿਆ । ਨਮਸਕਾਰ ਉਪਰੰਤ ਇਸ਼ਾਰਾ ਮਿਲਿਆ ਕਿ ਸਾਹਮਣੇ ਦੀਆਂ ਸਫਾਂ ਤੇ ਬੈਠਾਂ । ਅਫਰੀਕਾ ਚੋਂ ਇਕ ਸੱਜਣ ਆਇਆ ਹੋਇਆ ਸੀ, ਉੱਚਾ ਲੰਮਾ, ਮੋਟਾ ਚੌੜਾ ਤੇ ਜੁਆਨ, ਨਿਤ ਨੇਮ ਪਿਛੋਂ ਸਤਿਗੁਰੂ ਜੀ ਦੀ ਫੋਟੋ ਲੈਣ ਬਾਰੇ ਉਸ ਮੈਨੂੰ ਪੁਛਿਆ । ਮੈਂ ਕਿਹਾ : ਕਰ ਲੈ ਕੰਮ । ਸਤਿਗੁਰੂ ਜੀ ਨੇ ਇਸ਼ਾਰਾ ਕੀਤਾ : ਦੋ ਮਿੰਟ ਅਟਕੋ—ਪਰ ਉਹ ਫੋਟੋ ਲਾਹ ਚੁੱਕਾ ਸੀ । ਜਦੋਂ ਉਹ ਜਾਣ ਲਗਾ ਸਤਿਗੁਰਾਂ ਫੋਟੋ ਲੁਹਾਈ ਤੇ ਨਾਲ ਹੀ ਆਖਿਆ : ਮੇਰੀ ਗੱਲ ਚੇਤੇ ਰਖੀਂ । ਹੁਣ ਇੰਜ ਨਹੀਂ ਕਰਨਾ । ਉਸਦੀ ਦਾੜ੍ਹੀ ਕਤਰੀ ਹੋਈ ਸੀ । ਪਰ ਉਸ ਦੀ ਮਾਂ ਨਾਮਧਾਰੀ ਵੇਸ਼ ਭੂਸ਼ਾ ਵਿਚ ਨਾਲ ਆਈ ਹੋਈ ਸੀ ।

### ਸ਼ਬਦ-ਸੰਗੀਤ

ਦਿਲਰਬਾ ਸੁਰ ਕਰਕੇ ਸਤਿਗੁਰੂ ਜੀ ਨੇ, ਰਾਗੀਆਂ ਦੇ ਸਮੇਂ ਵਿਚ, ਤਬਲੇ ਦੀ ਸੰਗਤ ਨਾਲ ਵਜਾਇਆ । ਰਾਗ ਬਾਗੇਸਰੀ ਵਿਚ ਸੁਰ ਹੋਏ ਸਾਜ਼ ਤੇ ਜਦੋਂ ਗਜ਼ ਫਿਰਿਆ ਸੁਆਦ ਦਾ ਇਕ ਮੰਡਲ ਛਾ ਗਿਆ । ਸਤਿਗੁਰੂ ਦਿਲਰੁਬਾ ਬਹੁਤ ਵਧੀਆ ਵਜਾਂਦੇ ਹਨ । ਸਾਰੀਆਂ ਅਦਾਵਾਂ, ਜੁ ਦਿਲਰੁਬਾ ਨਾਲ ਸਬੰਧਤ ਹਨ, ਸੁਰਾਂ ਤੇ ਉਂਗਲਾਂ ਰਖਣਾ, ਗਜ਼ ਫੇਰਨਾ, ਤਰਬਾਂ ਸੁਰ ਕਰਨਾ ਆਦਿ

ਅਤਿ ਸੁੰਦਰ ਹਨ । ਖੂਬਸੂਰਤੀ ਦੀਆਂ ਮਤਲਾਸ਼ੀ ਅੱਖਾਂ ਨੂੰ ਸੁਖ ਬਖਸ਼ਦੀਆਂ ਹਨ ।

ਸੰਗੀਤ ਸਿਖਦੇ ਛੋਟੇ ਬੱਚਿਆਂ ਤੋਂ ਉਸਤਾਦ ਹਰਭਜਨ ਸਿੰਘ ਦੀ ਅਗਵਾਈ ਵਿਚ ਗੁਰਬਾਣੀ ਦੇ ਸ਼ਬਦ ਸੁਣੇ । ਠਾਕੁਰ ਉਦੇ ਸਿੰਘ ਜੀ ਨੇ, ਪਹਿਲੀ ਵਾਰ ਮੇਰੇ ਸੁਣਨ ਵਿਚ ਆਈ, ਵੰਦਨਾ ਕੀਤੀ । ਉਹਨਾਂ ਸਤਿਗੁਰੂ ਜੀ ਦੀ ਆਗਿਆ ਦਾ ਪਾਲਣ ਕੀਤਾ । ਸਤਿਗੁਰੂ ਜੀ ਦੀ ਇੱਛਾ ਹੈ ਕਿ ਇਹਨਾਂ (ਭਤੀਜੇ) ਦਾ ਸੁਰ ਗਿਆਨ, ਦਿਲਰੁਬਾ ਵਾਦਨ ਤੇ ਗਾਇਨ ਵੱਧ ਤੋਂ ਵੱਧ ਸੁਰੀਲਾ ਹੋਵੇ ।

ਸਤਿਗੁਰੂ ਜੀ ਨੇ ਆਪ ਇਕ ਸ਼ਬਦ, ਜਿਸ ਦੀ ਅੰਸ ਵੇਲੇ ਮੈਨੂੰ ਅਸਥਾਈ ਚੇਤੇ ਨਹੀਂ, ਦੀ ਉਠਾਨ ਨੂੰ ਵੱਖ ਵੱਖ ਰਾਗਾਂ ਦੀਆਂ ਸੁਰਾਂ ਵਖਾਕੇ ਮੁਖ ਰਾਗ ਨਾਲ ਉਸਦਾ ਸੰਜੋਜਨ ਕੀਤਾ । ਇਸ ਸਮੇਂ ਭਾਈ ਨਿਹਾਲ ਸਿੰਘ ਦਾ ਛੋਟਾ ਚੇਲਾ ਪਿੰਕੀ, ਸੰਤ ਖਜ਼ਾਨ ਸਿੰਘ ਰਾਗੀ ਤੇ ਮਹਾਰਾਜ ਬੀਰ ਸਿੰਘ ਜੀ ਤਬਲੇ ਤੇ ਸੰਗਤ ਕਰਦੇ ਰਹੇ ।

## ਦਿਲਚਸਪੀਆਂ

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨਿੱਕੀਆਂ ਨਿੱਕੀਆਂ ਦਿਲਚਸਪੀਆਂ ਤਾਂ ਇੰਜ ਪੈਦਾ ਕਰਦੇ ਰਹਿੰਦੇ ਹਨ ਜਿਵੇਂ ਉਨ੍ਹਾਂ ਦੇ ਅੰਦਰਵਾਰ ਕਿਤੇ ਦਿਲਚਸਪੀਆਂ ਦਾ ਫੁਹਾਰਾ ਹੋਵੇ । ਗੁਰਬਾਣੀ ਦੁਆਰਾ ਸ਼ਬਦ-ਨਿਖੇਤ ਕਰਦਿਆਂ ਸੰਬੰਧਤ ਧਿਰਾਂ ਨੂੰ ਰਮਜ਼ਾਂ ਨਾਲ ਬਹੁਤ ਕੁਝ ਸਮਝਾ ਦਿੰਦੇ ਹਨ । ਜੰਮੂ ਦੇ ਇਕ ਨੌਜੁਆਨ ਸ੍ਰੀ ਚਰਨ ਸਿੰਘ (ਚੰਨੀ) ਨੂੰ ਵੇਖ, ਪ੍ਰਮਾਣ ਦਿੰਦਿਆਂ ''ਮਾਈ ਗੁਰ ਚਰਨੀ ਚਿਤੁ ਲਾਈਐ'' ਕਹਿੰਦਿਆਂ ਉਸਨੂੰ ਅਗੇ ਆਕੇ ਬੈਠਣ ਦਾ ਇਸ਼ਾਰਾ ਕੀਤਾ ।

## ਸਿਮ੍ਰਤੀ ਮੰਦਰ ਵਿਚ

ਦੀਵਾਨ ਸਮਾਪਤੀ ਉਪਰੰਤ ਮੈਂ ਆਪ ਨਾਲ ਗੱਡੀ ਵਿਚ ਬੈਠਕੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਿਚ ਗਿਆ । ਮਾਤਾ ਜੀ ਅਜੇ ਵੀ ਕੰਮ ਕਰਵਾ ਰਹੇ ਸਨ । ਮਹਾਰਾਜ ਬੀਰ ਸਿੰਘ ਜੀ ਵੀ ਪਹੁੰਚੇ ਹੋਏ ਸਨ । ਅੱਜ ਦੀ ਦੂਜੀ ਕੈਂਚੀ ਛਤ ਚੂਕੀ ਸੀ । ਸਤਿਗੁਰੂ ਜੀ ਦਾ ਕਥਨ ਸੀ : ਨਿਆਮ ਵਲੋਂ ਸਹਾਇਤਾ ਨਹੀਂ ਆਈ, ਜੀਵਨ ਨਗਰ ਇਲਾਕੇ ਨੇ ਵੀ ਮਦਦ ਨਹੀਂ ਕੀਤੀ, ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਕੰਮ ਹੋ ਰਿਹਾ ਹੈ । ਅਸੀਂ ਇਸ ਭਰੋਸੇ ਨਾਲ ਕੰਮ ਕਰ ਰਹੇ ਹਾਂ ਕਿ ਇਕ ਦਿਨ ਇਹ ਰਕਮ ਆ ਹੀ ਜਾਵੇਗੀ । ਸੰਗਤ ਚੋਂ ਅਨੇਕਾਂ ਆਦਮੀ ਚੁਪ ਕੀਤੇ ਹਜ਼ਾਰਾਂ ਰੁਪੇ ਇਸ ਯੱਗ ਵਿਚ ਪਾ ਜਾਂਦੇ ਹਨ ।

ਸਤਿਗੁਰੂ ਜੀ ਦੇ ਦੱਸਣ ਮੁਤਾਬਕ ਅਜੇ ਲੋਹੇ ਦੀ ਕੀਮਤ ਅਦਾ ਕਰਨੀ ਹੈ । ਜੇ ਮੈਂ ਭੁਲਦਾ ਨਹੀਂ ਤਾਂ ਮੈਨੂੰ ਦੱਸਿਆ ਗਿਆ ਕਿ ਮੰਦਰ-ਛੱਤ ਦੀ ਇਕ ਕੈਂਚੀ ੨੫ ਟਨ ਤਕ ਭਾਰੀ ਹੈ ।

ਸਤਿਗੁਰੂ ਜੀ ਨੇ ਕਿਸੇ ਹੋਰ ਸਿੰਘ ਨੂੰ ਦੱਸਿਆ ਕਿ ਸਵੇਰੇ ਸਿੰਘਾਂ ਦੇ ਕੰਮ ਤੇ ਲਗਣ ਸਮੇਂ ਤੇ ਸ਼ਾਮੀਂ ਕੰਮ ਤੋਂ ਹਟਣ ਸਮੇਂ ਉਹ ਜ਼ਰੂਰ ਪਹੁੰਚ ਜਾਂਦੇ ਹਨ ਤਾ ਕਿ ਕੀਤੇ ਗਏ ਕੰਮ ਦਾ ਲੇਖਾ ਜੋਖਾ ਹੋ ਸਕੇ ।

ਅੱਜ ਕਲ ਭੈਣੀ ਸਾਹਿਬ ਵਿਚ ਡੇਰਿਆਂ ਦਾ ਪ੍ਰਬੰਧਕ ਇਕ ਨੌਜੁਆਨ ਸੰਤ ਬਿਅੰਤ ਸਿੰਘ ਸੱਖਲ (ਸੰਤ ਨਗਰ, ਸਿਰਸਾ) ਹੈ । ੧੦ ਵਜੇ ਤਕ ਮੇਰੇ ਲਈ ਡੇਰੇ ਦਾ ਪ੍ਰਬੰਧ ਹੋ ਗਿਆ ।

**੧੪ ਅਕਤੂਬਰ ੧੯੭੭**
**ਸ੍ਰੀ ਭੈਣੀ ਸਾਹਿਬ**

ਅੱਜ ਸਵੇਰੇ ਦੀਵਾਨ ਵਿਚ ਮੇਰੇ ਜਾਣ ਤਕ ਪੰਡਿਤ ਗੋਪਾਲ ਸਿੰਘ ਜੀ ਦਾ ਸੰਤ ਜਿਉਣ ਸਿੰਘ ਜੀ ਸਰਹਾਲੀ ਵਾਲਿਆਂ ਤੇ ਵਿਖਿਆਨ ਹੋ ਰਿਹਾ ਸੀ । ਇਹ ਵੀ ਨਾਮਧਾਰੀ ਸਮਾਜ ਦੀ ਇਕ

ਅਨੂਠੀ ਵਿਅਕਤੀ ਹੋਏ ਹਨ। ਪੰਡਿਤ ਜੀ ਨੇ ਉਹਨਾਂ ਦੇ ਜੀਵਨ ਦੀਆਂ ਅਨੇਕਾਂ ਘਟਨਾਵਾਂ ਨੂੰ ਕ੍ਰਮਬਧ ਸੁਣਾਕੇ ਸਰੋਤੇ ਕੀਲੇ ਹੋਏ ਸਨ। ਇਹ ਆਯੋਜਨ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸੀ।

## ਸਿਮ੍ਰਤੀ ਮੰਦਰ

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਵਿਖਿਆਨ ਤੋਂ ਪਿਛੋਂ ਸਤਿਗੁਰੂ ਜੀ ਸਿਮ੍ਰਤੀ ਮੰਦਰ ਵਿਚ ਕੰਮ ਕਰਦੇ ਸੱਜਣਾਂ ਨੂੰ ਦਰਸ਼ਨ ਦੇਣ ਗਏ। ਮਾਤਾ ਜੀ ਵੀ ਉਥੇ ਸਨ। ਦੋ ਤਿੰਨ ਸੌ ਆਦਮੀ ਕੰਮ ਵਿਚ ਜੁਟਿਆ ਹੋਇਆ ਸੀ। ਜਾਪਦਾ ਇੰਜ ਹੈ ਜਿਵੇਂ ਅੱਜ ਵੀ ਦੋ ਕੈਂਚੀਆਂ ਤਿਆਰ ਹੋਕੇ ਛੱਤ ਉਤੇ ਆਪਣਾ ਸਥਾਨ ਮੱਲ ਲੈਣਗੀਆਂ।

ਸਤਿਗੁਰੂ ਜੀ ਮਾੜੇ ਤੋਂ ਮਾੜੇ ਤੇ ਤਕੜੇ ਤੋਂ ਤਕੜੇ ਸਿੱਖਾਂ ਵਲ ਧਿਆਨ ਰਖਦੇ ਹਨ। ਕਿਸੇ ਨੂੰ ਪਿਆਰ ਨਾਲ ਗਿੱਚੀਓਂ ਫੜ, ਕਿਸੇ ਨੂੰ ਮੰਢੇ ਤੋਂ ਹਿਲਾ, ਕਿਸੇ ਨੂੰ ਵਖੀ ਵਿਚ ਕੁਤਕੁਤਾ ਆਨੰਦਿਤ ਕਰ ਦਿੰਦੇ ਹਨ। ਇਹ ਸਿੱਖ ਕਿਡੇ ਸੁਭਾਗੇ ਹਨ ਜੁ ਅੱਜ ਵੀ ਪੂਰਵ ਗੁਰੂਆਂ ਦੇ ਜੀਵਨ ਨੂੰ ਵਰਤਮਾਨ ਵਿਚ ਅਨੁਭਵ ਕਰਦੇ ਹਨ। ਸ਼ਰਧਾਲੂ ਵਿਅਕਤੀਆਂ ਨੂੰ ਸਤਿਗੁਰੂ ਜੀ ਦੀਆਂ ਅਜਿਹੀਆਂ ਛੋਹਾਂ ਬਲਿਹਾਰ ਬਲਿਹਾਰ ਕਰ ਜਾਂਦੀਆਂ ਹਨ।

## ਸੰਤ ਮਹਿੰਦਰ ਸਿੰਘ

ਸਤਿਗੁਰੂ ਜੀ ਵਲੋਂ ਮੈਨੂੰ ਇਕ ਸੱਜਣ ਮਹਿੰਦਰ ਸਿੰਘ ਨਾਮ ਦਾ ਤਕਾਇਆ ਗਿਆ ਜੁ ਉਹ ਲੰਮਾ, ਚੌੜਾ ਚਕਲਾ ਤੇ ਭਰਪੂਰ ਸਿਹਤ ਦਾ ਮਾਲਕ ਹੈ। ਉਮਰੋਂ ਪੰਜਾਹ-ਪਚਵੰਜਾ ਦੇ ਲਾਗੇ। ਇਹ ਉਸ ਸੰਤ ਜਿਉਣ ਸਿੰਘ ਸਰਹਾਲੀ ਦਾ ਪੋਤਰਾ ਹੈ, ਜਿਸਦਾ ਜੀਵਨ ਪੰ: ਗੋਪਾਲ ਸਿੰਘ ਅੱਜ ਸੰਗਤ ਵਿਚ ਵਰਣਨ ਕਰ ਰਹੇ ਸਨ। ਸੰਤ ਮਹਿੰਦਰ ਸਿੰਘ ਮੰਦਰ ਉਸਾਰੀ ਦੇ ਕੰਮ ਵਿਚ ਪੂਰੀ ਤਨਦਿਹੀ ਨਾਲ ਹੱਥ ਵਟਾ ਰਹੇ ਸਨ।

## ਕਿੱਲਾ ਕਮਾਦ ਦੀ ਰਕਮ

ਸਤਿਗੁਰੂ ਜੀ ਮੈਥੋਂ ਕੁਝ ਫਾਸਲੇ ਤੇ ਸਨ। ਉਹਨਾਂ ਪਾਸ ਕੁਝ ਸਿੰਘ ਖਲੋਤੇ ਵੇਖ ਜਾਂ ਮੈਂ ਉਥੇ ਗਿਆ ਤਾਂ ਇਕ ਸਿੰਘ ਸੁਖਚੈਨ ਸਿੰਘ ਦਾ ਨਾਮ ਲੈ ਕੇ ਜਿਵੇਂ ਬਾਕੀ ਜੁ ੮-੧੦ ਸਿੰਘ ਉਥੇ ਖਲੋਤੇ ਸਨ, ਉਨ੍ਹਾਂ ਦੇ ਜ਼ਿਮੇ ਵੀ ਕੁਝ ਰਕਮ ਲਗਾ ਰਹੇ ਸਨ, ਆਪ ਜੀ ਨੇ ਕਿਹਾ : ਇਸ ਮੰਦਰ ਦੀ ਸੰਪੂਰਣਤਾ ਲਈ ਚੋਖੇ ਖਰਚੇ ਦੀ ਲੋੜ ਹੈ। ਤੁਸੀਂ ਇਕ ਇਕ ਕਿਲੇ ਕਮਾਦ ਦੀ ਕੀਮਤ ਏਥੇ ਭੇਜ ਦਿਓ। ਸਭ ਨੇ ਪਰਵਾਨਗੀ ਵਜੋਂ ਸਿਰ ਝੁਕਾਏ। ਸੰਤ ਸੁਖਚੈਨ ਸਿੰਘ ਦੇ ਜ਼ਿਮੇ ਲਗਾ ਕਿ ਉਹ ਯੂ. ਪੀ. ਵਿਚਲੇ ਇਹਨਾਂ ਤੇ ਅਜਿਹੇ ਹੋਰ ਸਿੱਖਾਂ ਦੇ ਨਾਵਾਂ ਦੀ ਸੂਚੀ ਤਿਆਰ ਕਰੇ। ਕੁਝ ਨਾਮਧਾਰੀਆਂ ਦੇ ਕੇਵਲ ਝੋਨੇ ਦੀ ਖੇਤੀ ਸੀ ਉਹਨਾਂ ਨੂੰ ਵੀ ਕਮਾਦ ਦੇ ਖੇਤ ਬਰਾਬਰ ਰਕਮ ਭੇਜਣ ਲਈ ਕਿਹਾ ਗਿਆ। ਔਸਤ ਕੀਮਤ ੨੦੦੦/- ਰੁਪਏ ਮਿਥੀ ਗਈ।

## ਸ਼ੈਲਰ ਦੀ ਗੱਲ

ਸੰਤ ਸੁਖਚੈਨ ਸਿੰਘ ਨੇ ਸਤਿਗੁਰੂ ਜੀ ਪਾਸ ਖਲੋਤੇ ਸੇਠ ਕਿਰਪਾਲ ਸਿੰਘ ਦਾ ਨਾਂ ਲੈ ਕੇ ਸਤਿਗੁਰਾਂ ਨੂੰ ਅਰਜ਼ ਕੀਤੀ : ਮੈਂ ਇਹਨਾਂ ਨੂੰ ਆਖਿਆ ਹੈ, ਇਹ ਸਾਡੇ ਇਲਾਕੇ (ਗੋਲਾ, ਗੋਕਰਨ ਨਾਥ, ਯੂ.ਪੀ.) ਵਿਚ ਸ਼ੈੱਲਰ ਲਾਣ ਤੇ ਮੁਨਾਸਬ ਕੀਮਤਾਂ ਤੇ ਝੋਨਾ ਖਰੀਦਣ। ਇਹਨਾਂ ਨੂੰ ਛੇਤੀ ਹੀ ਲਾਗਤ ਨਿਕਲ ਕੇ ਲਾਭ ਮਿਲਣ ਲਗ ਪਏਗਾ। ਸੁਖਚੈਨ ਸਿੰਘ ਨੇ ਦੱਸਿਆ ਕਿ ਉਥੋਂ ਦੇ ਸ਼ੈਲਰਾਂ ਵਾਲੇ ੫੦/- ਰੁਪਏ ਕੁਇੰਟਲ ਝੋਨਾ ਖਰੀਦਦੇ ਹਨ ਜਦੋਂ ਕਿ ਸਰਕਾਰੀ ਤੌਰ ਤੇ ੮੦/- ਭਾਅ ਮੁਕਰਰ ਹੈ। ਸ਼ੈਲਰਾਂ ਵਾਲੇ ਰਲ ਕੇ ਕਿਸਾਨਾਂ ਨੂੰ ਲੁਟਦੇ ਹਨ। ਸੁਖਚੈਨ ਸਿੰਘ ਨੇ ਕਿਹਾ : ਪਰ

ਅਸਾਂ ਨਾਮਧਾਰੀਆਂ ਤਾਂ ਫੈਸਲਾ ਕਰ ਲਿਆ ਕਿ ਇਹ ਲੁੱਟ ਨਹੀਂ ਚਲਣ ਦੇਣੀ। ਸੀਜ਼ਨ ਦੇ ਅਖੀਰ ਤੇ ਸਾਨੂੰ ੮੦/- ਕੁਇੰਟਲ ਦੇ ਕੇ ਹੀ ਸਾਥੋਂ ਗੰਨਾ ਲੈ ਸਕੇ। ਜੇ ਸੇਠ ਹੁਰੀਂ ਓਧਰ ਸ਼ੈੱਲਰ ਲਾਉਣ ਤਾਂ ਸਾਡਾ ਤੇ ਹੋਰ ਲੋਕਾਂ ਦਾ ਬੜਾ ਭਲਾ ਹੋਵੇ।

ਸਤਿਗੁਰੂ ਜੀ ਨੇ ਨਾਮਧਾਰੀ ਸੇਠ ਕਿਰਪਾਲ ਸਿੰਘ ਵਲ ਨਜ਼ਰ ਉਠਾਈ। ਉਸਨੇ 'ਸਤਿਬਚਨ' ਕਹਿਕੇ ਹਾਂ ਵਿਚ ਸਿਰ ਹਿਲਾਇਆ। ਸਤਿਗੁਰਾਂ ਪੁਛਿਆ : ਡੇਢ ਲੱਖ ਰੁਪਿਆ ਖਰਚ ਆ ਜਾਵੇਗਾ ?

'ਨਹੀਂ ਜੀ ਪੰਜ ਲੱਖ ਲਗ ਜਾਣਗੇ। ਪਰ ਚਲਦੇ ਕੰਮਾਂ ਵਿਚੋਂ ਵਿਉਂਤ ਬਣਾ ਕੇ ਹੁਕਮ ਦੀ ਪਾਲਣਾ ਕੀਤੀ ਜਾਵੇਗੀ' ਸੇਠ ਨੇ ਉੱਤਰ ਦਿਤਾ।

## ਰੀਕਾਰਡ

੯ ਤੋਂ ੧੦ ਵਜੇ ਦਿਨੇ ਮੈਂ ਸੰਤ ਅਰਜਨ ਸਿੰਘ ਮਠਾੜੂ ਭੈਣੀ ਸਾਹਿਬ ਵਾਲੇ ਤੋਂ, ਜੋ ਕਿ ਗੁਰੂ ਪਰਵਾਰ ਨਾਲ ਨਜ਼ਦੀਕੀ ਰਿਸ਼ਤੇਦਾਰੀ ਤੋਂ ਸੰਬੰਧਤ ਹੈ, ਪੁਛ ਕੇ ਰੀਕਾਰਡ ਕੀਤਾ ਕਿ ਭੈਣੀ ਸਾਹਿਬ ਕਦੋਂ ਤੇ ਕਿਵੇਂ ਵੱਸਿਆ। ਗੁਰੂ ਘਰ ਨੂੰ ਏਥੇ ਜਗਹ ਕਿਵੇਂ ਕਿਵੇਂ ਮਿਲੀ।

## ਸ਼ਰਮਿੰਦਗੀ

ਅੱਜ ਸ਼ਰਮਿੰਦਗੀ ਉਠਾਣ ਦਾ ਮੌਕਾ ਵੀ ਮਿਲਿਆ ਜਦੋਂ ਮੈਂ ਸ਼ਾਮ ਦੇ ਦੀਵਾਨ ਵਿਚ ਪਹੁੰਚਾ। ਆਪਣੀ ਘੜੀ ਮੁਤਾਬਕ ਅੱਧਾ ਘੰਟਾ ਨਿਤਨੇਮ ਵਿਚ ਰਹਿੰਦਿਆਂ ਦੀਵਾਨ ਵਿਚ ਜਾ ਰਿਹਾ ਸਾਂ। ਪਰ ਜਾਂਦਿਆਂ ਨੂੰ ਕੀਰਤਨ ਵੀ ਹੋ ਚੁੱਕਾ ਸੀ। ਸਤਿਗੁਰੂ ਜੀ ਨੇ ਇਹਨਾਂ ਸ਼ਬਦਾਂ ਨਾਲ ਮੇਰਾ ਸੁਆਗਤ ਕੀਤਾ : ਦਰੀਆਂ ਚੁਕਣ ਦਾ ਵੇਲਾ ਹੋ ਗਿਆ ਤਾ ਕਵੀ ਹੁਰਾਂ ਨੂੰ ਵੀ ਆਉਣ ਦਾ ਵਿਹਲ ਮਿਲ ਗਿਆ।

ਅਸਲ ਵਿਚ ਮੇਰੀ ਘੜੀ ਕਿਸੇ ਤਰ੍ਹਾਂ ਪੂਰਾ ਘੰਟਾ ਭਰ ਰੁਕੀ ਰਹੀ। ਕਾਫੀ ਅਹਿਸਾਸ ਹੋਇਆ ਆਪਣੀ ਗ਼ਲਤੀ ਦਾ।

ਸਤਿਗੁਰੂ ਜੀ ਦੀਵਾਨ ਦੀ ਅਰਦਾਸ ਬਾਅਦ ਕਿਸੇ ਜ਼ਰੂਰੀ ਕੰਮ ਕੋਠੀ ਚਲੇ ਗਏ।

ਅੱਜ ਕਲ੍ਹ ਜਿਥੇ ਸਿਮ੍ਰਤੀ ਮੰਦਰ ਦੀਆਂ ਕੌਂਰੀਆਂ ਪਾਉਣ ਦਾ ਕੰਮ ਬੜੇ ਜ਼ੋਰ ਸ਼ੋਰ ਨਾਲ ਚਲ ਰਿਹਾ ਹੈ ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਨਿਵਾਸ, ਗੋਲ ਛੱਪਰ ਵਿਚ ਕੁਝ ਅਖੰਡ ਪਾਠ ਵੀ ਹੋ ਰਹੇ ਹਨ। ਦੂਰੋਂ ਤੱਕਣ ਨੂੰ ਤਾਂ ੧੧-੧੨ ਇਕਠੇ ਹੀ ਪਾਠ ਹੋ ਰਹੇ ਲਗਦੇ ਹਨ।

ਸਤਿਗੁਰੂ ਜੀ ਨੂੰ ਦੁਬਾਰਾ ਮਿਲਣ ਦਾ ਸੁਅਵਸਰ ਨਹੀਂ ਮਿਲਿਆ।

## ਚੰਦ ਲੇਖਕ

ਸਬੱਬ ਨਾਲ ਅੱਜ ਅਸੀਂ ਸਤਿਜੁਗ ਦੇ ਸਾਬਕਾ ਸੰਪਾਦਕ ਤਿੰਨੋਂ ਦੀ ਗਿਣਤੀ ਵਿਚ ਇਕੱਤਰ ਹੋ ਗਏ। ਸ੍ਰ: ਰਾਜਿੰਦਰ ਸਿੰਘ ਗੁਰੂਸਰ, ਸ੍ਰੀ ਪ੍ਰੀਤਮ ਸਿੰਘ ਪੰਛੀ ਅਤੇ ਮੇਰਾ ਸਰੀਰ। ਜੁੜੇ ਬਣੇ ਰਾਤੀਂ ਸੰਤ ਜੀਤ ਸਿੰਘ ਦਰਜ਼ੀ ਦੇ ਘਰ ਚਲੇ ਗਏ। ਜਿਥੇ ਨਾਮਧਾਰੀ ਜਗਤ ਦੇ, ਗੁਰੂ ਹਰੀ ਸਿੰਘ ਜੀ ਦੇ ਸਮਕਾਲੀ ਕਵੀ ਕਾਹਲਾ ਸਿੰਘ ਜੀ ਦੇ ਸਪੁਤਰ ਸੰਤ ਬਿਸ਼ਨ ਸਿੰਘ ਨੰਗਲ ਵਾਲੇ ਡੇਰੇ ਡਾਲੀ ਬੈਠੇ ਸਨ। ਬਾਬਾ ਕਾਹਲਾ ਸਿੰਘ ਨੰਗਲ ਦੀ ਕਾਵਿ ਪੁਸਤਕ "ਸੰਤ ਖਾਲਸਾ" ਕਦੇ ਬਹੁਤੇ ਨਾਮਧਾਰੀਆਂ ਦੀ ਜ਼ਬਾਨ ਤੇ ਸੀ। ਉਹਨਾਂ ਮਲੇਰਕੋਟਲਾ, ਰਾਇਕੋਟ ਤੇ ਅੰਮ੍ਰਿਤਸਰ ਦੇ ਬੁਚੜਬੱਧ ਦੀਆਂ ਘਟਨਾਵਾਂ ਦਾ ਬੜਾ ਰੋਚਕ ਵਰਣਨ ਕੀਤਾ ਹੋਇਆ ਸੀ।

ਹੁਣ ਕਾਹਲਾ ਸਿੰਘ ਜੀ ਦੇ ਨਕਸ਼ੇ-ਕਦਮ ਤੇ ਚਲਦਿਆਂ ਯਥਾ-ਬੁਧੀ ਯਥਾ-ਸ਼ਕਤੀ ਸੰਤ

ਬਿਸ਼ਨ ਸਿੰਘ ਜੋ ਕਿ ਹਿਸਟੋਰੀਅਨ ਕਰਕੇ ਵੀ ਪ੍ਰਸਿਧ ਹਨ ਪੁਰਾਣੀ ਸਮਗਰੀ ਨੂੰ ਜੁਟਾ ਰਹੇ ਹਨ। ਉਹਨਾਂ ਸਾਨੂੰ ਆਪਣੀਆਂ ਕੁਝ ਰਚਨਾਵਾਂ ਦੇ ਦਰਸ਼ਨ ਵੀ ਕਰਵਾਏ। ਬੀਤੇ ਦੀਆਂ ਯਾਦਾਂ ਵਿਚ ਗੁਆਚਿਆਂ ਅਸੀਂ ਕੁਝ ਸਮਾਂ ਆਪਾ ਭੁਲਾਈ ਰਖਿਆ।

**੧੫ ਅਕਤੂਬਰ ੧੯੭੭**
**ਸ੍ਰੀ ਭੈਣੀ ਸਾਹਿਬ ਮੇਲਾ**

ਦੀਵਾਨ ਪਰਸੋਂ ਤੋਂ ਬਕਾਇਦਾ ਪਿੰਡਾਲ ਵਿਚ ਲਗ ਰਹੇ ਹਨ। ਅੱਜ ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਨੇ ਸੰਗੀਤ ਕਲਾਕਾਰ ਬੱਚਿਆਂ ਤੇ ਜਵਾਨਾਂ ਨਾਲ ਮਿਲ ਕੇ ਆਪ ਕੀਤਾ।

### ਆਸਾ ਦੀ ਵਾਰ

ਅੱਜ ਦੀਵਾਨ ਵਿਚ ਪੰਜ ਤਬਲੇ, ਤਿੰਨ ਦਿਲਰੁਬਾ, ਦੋ ਸਿਤਾਰਾਂ, ਇਕ ਸਰੋਦ ਤੇ ਦੋ ਹਰਮੋਨੀਅਮ ਸਨ। ਸਤਿਗੁਰੂ ਜੀ, ਮਹਾਰਾਜ ਜੀ, ਠਾਕੁਰ ਉਦੈ ਸਿੰਘ, ਸ੍ਰੀ ਗੁਰਦੇਵ ਸਿੰਘ ਸਰੋਦ, ਉਸਤਾਦ ਹਰਭਜਨ ਸਿੰਘ, ਸ: ਮਹਿੰਦਰ ਸਿੰਘ ਅੰਮ੍ਰਿਤਸਰੀ, ਸ੍ਰੀ ਧਰਮਵੀਰ ਸਿੰਘ, ਸ੍ਰੀ ਹਰਪਾਲ ਸਿੰਘ, ਸ੍ਰੀ ਚਰਨ ਸਿੰਘ ਜੰਮੂ, ਸ੍ਰੀ ਬਲਜੀਤ ਸਿੰਘ ਖਾਪੜ ਖੇੜੀ, ਸ੍ਰੀ ਸੁਖਵਿੰਦਰ ਸਿੰਘ ਦਿੱਲੀ, ਸ੍ਰੀ ਜੋਤ ਸਿੰਘ ਭੈ: ਸਾ:, ਸ੍ਰੀ ਸੁਖਦੇਵ ਸਿੰਘ ਭੈ: ਸਾ:, ਆਦਿ ਹੋਰ ਅਨੇਕਾਂ ਮਿਲ ਕੇ ਰਸ ਭਰਿਆ ਕੀਰਤਨ ਕਰਦੇ ਰਹੇ। ਸਤਿਗੁਰੂ ਜੀ ਦੱਸ ਦੱਸ ਕੇ ਸ਼ਬਦ, ਛੱਕੇ ਅਤੇ ਰਾਗ ਆਦਿ ਦੀ ਬਦਲੀ ਕਰਦੇ ਰਹੇ।

ਅੰਮ੍ਰਿਤ ਵੇਲੇ ਦੇ ਸੁਖਦ ਸ਼ਾਂਤ ਵਾਤਾਵਰਣ ਵਿਚ ਸਤਿਗੁਰੂ ਜੀ ਦੇ ਦਿਲਰੁਬਾ ਦੀਆਂ ਤਰਬਾਂ, ਗੁਰਦੇਵ ਸਿੰਘ ਦੀ ਸਰੋਦ, ਧਰਮਵੀਰ ਤੇ ਚਰਨ ਦੀ ਸਿਤਾਰ, ਤਬਲਾ ਵਾਦਕਾਂ ਦੀਆਂ ਗੂੰਜਦੀਆਂ ਥਾਪਾਂ ਨਾਲ ਸ਼ਹਿਦ ਘੁਲ ਘੁਲ ਜਾਂਦਾ ਸੀ।

ਪ੍ਰਭਾਤੋਂ ਪਹਿਲੇ ਦੇ ਸਮੇਂ ਵਿਚ ਵੀ ਸਤਿਗੁਰੂ ਜੀ ਪਾਸ ਇਕ ਛੋਟਾ ਬੈਟਰੀ-ਲੈਂਪ, ਗਰੰਥ ਸਾਹਿਬ ਜੀ ਦੀਆਂ ਦੋਵੇਂ ਜਿਲਦਾਂ ਅਤੇ ਤੁਕ ਤਤਕਰਾ ਮੌਜੂਦ ਸਨ। ਜਦੋਂ ਵੀ ਕਿਸੇ ਸ਼ਬਦ ਦੀ ਲਗ ਮਾਤਰ ਜਾਂ ਪਾਠ ਦਾ ਫ਼ਰਕ ਲਗਦਾ ਨਾਲ ਦੀ ਨਾਲ ਸੁਧੀ ਹੋ ਜਾਂਦੀ।

ਅੱਜ ਕਲ੍ਹ ਪੌਣੇ ਪੰਜ ਵਜੇ ਤਕ ਹੀ ਦੀਵਾਨ ਵਿਚ ਆ ਕੇ ਮੱਥਾ ਟੇਕਣ ਦੀ ਆਗਿਆ ਹੈ। ਜੋ ਏਦੂੰ ਪਿਛੋਂ ਆਉਣ ਉਹ ਦੂਰੋਂ ਹੀ ਸਤਿਗੁਰੂ ਜੀ ਤੇ ਸੰਗਤ ਨੂੰ ਨਮਸਕਾਰ ਕਰਕੇ ਪਿਛੇ ਬੈਠ ਜਾਂਦੇ ਹਨ। ਸਵੇਰੇ ਸਵੇਰੇ ਚਾਰ ਕੁ ਹਜ਼ਾਰ ਨਾਮਧਾਰੀ ਸਕੇਸ 'ਸ਼ਨਾਨ ਕਰੀ ਆਸਾ ਦੀ ਵਾਰ ਦਾ ਅਨੰਦਮਈ ਕੀਰਤਨ ਸੁਣ ਰਹੇ ਤੇ ਗੁਰੂ ਦਰਸ਼ਨਾਂ ਤੋਂ ਨਿਹਾਲ ਹੋ ਰਹੇ ਸਨ। ਹਜ਼ਾਰ ਕੁ ਨਰ ਨਾਰ ਆਪਣੇ ਡੇਰਿਆਂ ਵਿਚ ਤੇ ਏਨੇ ਕੁ ਹੀ ਡਿਊਟੀਆਂ ਤੇ ਹੋਣਗੇ।

ਮੈਂ ਆਪਣੇ ਬਾਲ ਸਾਥੀ ਪ੍ਰੀਤਮ ਸਿੰਘ ਪੰਛੀ ਨਾਲ ਜਦੋਂ ਦੀਵਾਨ ਵਿਚ ਪਹੁੰਚਾ, ਸਾਨੂੰ ਇਸ਼ਾਰੇ ਨਾਲ ਮੂਹਰੇ, ਰਾਗੀਆਂ ਪਾਸ, ਬੈਠਣ ਦੀ ਆਗਿਆ ਹੋਈ। ਕੋਈ ਡੇਢ ਘੰਟਾ ਅਸਾਂ ਵੀ ਕੀਰਤਨ ਦਾ ਅਨੰਦ ਲੁੱਟਿਆ। ਧਾਰਮਿਕ ਮਨੋਂਵਿਰਤੀ ਅਜਿਹੇ ਵਾਤਾਵਰਣ ਵਿਚ ਪਸੀਜਦੀ ਹੈ। ਪਦਾਰਥਵਾਦੀਆਂ ਨੂੰ ਇਸ ਅਵਸਥਾ ਦੀ ਭਾਵੇਂ ਲੋੜ ਨਾ ਭਾਸੇ ਪਰ ਸਾਤਵਿਕ ਵਿਰਤੀਆਂ ਵਾਲੇ ਲੋਕ ਤਾਂ ਅਜਿਹੇ ਮਾਹੌਲ ਤੋਂ ਸਰਸ਼ਾਰ ਹੁੰਦੇ ਹੀ ਹਨ।

ਸਤਿਗੁਰੂ ਜੀ ਆਸਾ ਦੀ ਵਾਰ ਦੇ ਕੀਰਤਨ ਨੂੰ ਬੜਾ ਦਿਲਚਸਪ ਬਣਾਈ ਰਖਦੇ ਹਨ।

### ਸੰਗੀਤ ਸਭਾ

ਦੀਵਾਨ ਦੀ ਸਮਾਪਤੀ ਸਮੇਂ ਸਤਿਗੁਰਾਂ ਆਗਿਆ ਕੀਤੀ ਕਿ ਸਾਰੇ ਹੀ ਸੰਗੀਤਕਾਰ

ਕੋਠੀ ਚਲਣ। ਕੋਈ ੮.੧੫ ਵਜੇ ਦਿਨੇ ਕੋਠੀ ਦੇ ਲਹਿੰਦੇ ਪਾਸੇ ਸਫਾਂ ਵਿਛ ਗਈਆਂ। ਸਤਿਗੁਰੂ ਜੀ ਆ ਸਸ਼ੋਭਿਤ ਹੋਏ। ਮਹਾਰਾਜ ਬੀਰ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ ਤੇ ਉਨ੍ਹਾਂ ਦੀਆਂ ਪੁੱਤਰੀਆਂ, ਬੀਬਾ ਜੀ (ਗੁਰੂ ਸਪੁੱਤਰੀ) ਬੀਬੀ ਮਹਿੰਦਰ (ਬੀਬਾ ਜੀ ਦੀ ਅਧਿਆਪਕਾ) ਤੇ ਉਸਦੀ ਭਤੀਜੀ ਤੇ ਕੁਛ ਹੋਰ ਚੋਣਵੇਂ, ਸਰੋਤਿਆਂ ਵਜੋਂ ਆ ਬੈਠੇ। ਆਮ ਕਰਕੇ ਏਥੇ ਸੰਗੀਤ ਕਲਾ ਨਾਲ ਸੰਬੰਧਤ ਵਿਅਕਤੀ ਹੀ ਹਨ।

ਸਭ ਤੋਂ ਪਹਿਲਾਂ ਪ੍ਰੋਫੈਸਰ ਜੁਗਿੰਦਰ ਬਾਵਰਾ, ਜਲੰਧਰ ਨੇ ਰਾਗ ਦੇਸ ਵਿਚ ਖਿਆਲ ਗੰਵਿਆ। ਗੁਜ਼ਾਰਾ ਸੀ ਸੁਰ ਵਲੋਂ, ਪਰ ਸੁਰ ਗਿਆਨ ਸੀ।

ਸ੍ਰੀ ਅਮਰ ਨਾਥ ਮਿਸਰਾ ਜੁ ਨਾਮਧਾਰੀ ਸਿਖਿਆਰਥੀਆਂ ਨਾਲ ਬਨਾਰਸੋਂ ਆਇਆ ਸੀ, ਇਸ ਨੌਜੁਆਨ ਨੇ ਸਿਤਾਰ ਉਤੇ ਰਾਗ ਟੋਡੀ ਤੇ ਆਪਣੀ ਮਿਹਨਤ ਦਾ ਪ੍ਰਗਟਾਵਾ ਕੀਤਾ, ਚੰਗਾ ਸੀ। ਕਈ ਕਈ ਥਾਵਾਂ ਤਾਂ ਬਹੁਤ ਵਧੀਆ ਵਿਖਾਈਆਂ ਗਈਆਂ।

ਸਤਿਗੁਰੂ ਜੀ ਨੇ ਮੇਰੇ ਕੰਨ ਵਿਚ ਆਖਿਆ : ਇਸ ਨੂੰ ਬਨਾਰਸ ਵਿਚ ਸੁਣਿਆ ਸੀ। ਮੁੰਡਾ ਹੁੰਦੜਹੇਲ ਹੈ। ਬਾਅਦ ਵਿਚ ਪਤਾ ਲਗਿਆ, ਸਤਿਗੁਰੂ ਜੀ ਵਲੋਂ ੫੦/- ਰੁ: ਮਹੀਨਾ ਨਾਲ ਇਸਦੀ ਮਦਦ ਦੋ ਸਾਲ ਤੋਂ ਚਲ ਰਹੀ ਹੈ।

ਉਪਰੰਤ ਬਾਹਰੋਂ ਆਏ ਕਲਾਕਾਰਾਂ ਨੂੰ ਸੰਬੋਧਨ ਕਰਕੇ ਬਨਾਰਸ ਵਿਚ ਪੰਡਿਤ ਕਿਸਨ ਮਹਾਰਾਜ ਦੇ ਨਾਮਧਾਰੀ ਸ਼ਾਗਿਰਦ ਸ੍ਰੀ ਸੁਖਦੇਵ ਸਿੰਘ ਤੇ ਸੁਖਵਿੰਦਰ ਸਿੰਘ ਪੱਪੂ (ਦੋਵੇਂ ਜਲੰਧਰ) ਦੀਆਂ ਤਬਲੇ ਤੇ ਸੋਲੋ ਆਈਟਮਾਂ ਸੁਣੀਆਂ, ਉਸਤਾਦ ਹਰਭਜਨ ਸਿੰਘ ਨੇ ਹਰਮੋਨੀਅਮ ਤੇ ਨਗਮਾ ਲਾਇਆ।

ਸੁਖਦੇਵ ਸਿੰਘ ਦੇ ੨੪ ਸਤੰਬਰ ੧੯੭੭ ਨੂੰ ਬਨਾਰਸ ਵਿਚ ਹੋਏ ਤਬਲੇ ਦੇ ਸੋਲੋ ਪਰੋਗਰਾਮ ਦਾ ਬਨਾਰਸ ਦੀਆਂ ਅਖਬਾਰਾਂ ਵਿਚ ਸੁਚਰਚਾ ਹੋਈ ਸੀ। ਸਤਿਗੁਰੂ ਜੀ ਨੇ ਆਪ ਜਾਣਕਾਰਾਂ ਵਿਚ 'ਸਨਮਾਰਗ' 'ਸ਼ਾਂਤੀ ਮਾਰਗ' ਅਤੇ 'ਜੇ ਦੇਸ਼' ਦੇ ਪਰਚੇ ਵੰਡੇ।

ਸਤਿਗੁਰੂ ਜੀ ਨੇ ਮੈਨੂੰ ਇਕ ਚਿਠੀ ਵਿਖਾਈ ਜਿਸ ਵਿਚ ਸ: ਅਵਤਾਰ ਸਿੰਘ ਅੰਮ੍ਰਿਤਸਰੀ ਨੇ ਇੰਗਲੈਂਡ ਤੇ ਜਰਮਨੀ ਵਿਚ ਉਸਤਾਦ ਇਮਰਤ ਖਾਂ ਸਿਤਾਰ ਵਾਦਕ ਨਾਲ ਆਪਣੇ ਸਫਲ ਪ੍ਰੋਗਰਾਮਾਂ ਦਾ ਜ਼ਿਕਰ ਕੀਤਾ ਸੀ। ਅਵਤਾਰ ਸਿੰਘ ਤਬਲਾਵਾਦਕ ਦੇ ਤੌਰ ਤੇ ਖਾਂ ਸਾਹਿਬ ਨਾਲ ਯੂਰਪ ਦੇ ਟੂਰ ਤੇ ਹੈ।

ਇਹ ਸਭਾ ੧੦.੧੫ ਵਜੇ ਸਮਾਪਤ ਹੋਈ। ਇਹਦੇ ਅੰਤ ਉਤੇ ਬਲਜੀਤ ਸੁਖਵਿੰਦਰ ਆਦਿ ਦੇ ਜੁੱਟ ਨੇ, ਸਤਿਗੁਰੂ ਜੀ ਦਾ ਸੁਰ-ਤਾਰ ਬੱਧ ਕੀਤਾ ਇਕ ਸ਼ਬਦ ਸਾਵੇਂ ੧੫ ਮਾਤਰਾ ਵਿਚ ਸੁਣਾਇਆ। ਸ਼ਬਦ ਸੀ :

ਨਾਨਕ ਧੰਨ ਧੰਨ ਧੰਨ ਜਨ ਆਏ ਤੇ ਪਰਵਾਣ।

## ਸ਼ਾਮ ਦਾ ਦੀਵਾਨ

ਸ਼ਾਮ ਦੇ ਦੀਵਾਨ ਵਿਚ ਮੈਂ, ਸ੍ਰੀ ਪ੍ਰੀਤਮ ਸਿੰਘ ਪੰਛੀ, ਸ: ਰਜਿੰਦਰ ਸਿੰਘ ਗੁਰੂਸਰ ਤੇ ਸਾਬਕਾ ਸਕਤਰ ਗੁਰਭਜਨ ਸਿੰਘ ਜੋ ਅੱਜ ਕੱਲ ਦਿੱਲੀ ਵਿਚ 'ਨਾਮਧਾਰੀ ਟਰੈਵਲਰਜ਼' ਦੇ ਨਾਂ ਨਾਲ ਕੰਮ ਕਰਦਾ ਹੈ, ਨਾਲ ਪਹੁੰਚਿਆ ਸ੍ਰੀ ਸਤਿਗੁਰੂ ਜੀ ਹਜ਼ਾਰਾਂ ਸੰਗਤਾਂ ਵਿਚ, ਜਿਵੇਂ ਤਾਰਿਆਂ ਜੜੇ ਅਕਾਸ਼ ਵਿਚ ਚੰਦਰਮਾ ਹੋਵੇ, ਪ੍ਰਕਾਸ਼ਮਾਨ ਸਨ। ਦੁਆਲੇ ਘੇਰਾ ਇਹਨਾਂ ਪ੍ਰਤਿਸ਼ਠਤ ਵਿਅਕਤੀਆਂ ਦਾ ਸੀ : ਮਹਾਰਾਜ ਬੀਰ ਸਿੰਘ,ਸੇਠ ਤ੍ਰਿਲੋਕ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ, ਪੰ: ਗੋਪਾਲ ਸਿੰਘ, ਸ: ਮਹਿੰਦਰ ਸਿੰਘ ਅੰਮ੍ਰਿਤਸਰੀ ਖਿਆਲ ਗਾਇਕ, ਸ੍ਰੀ ਗੁਰਦੇਵ ਸਿੰਘ ਸਰੋਦਵਾਦਕ, ਸੰਤ ਖਜ਼ਾਨ ਸਿੰਘ ਰਾਗੀ, ਸ: ਬਲਦੇਵ ਸਿੰਘ ਬਬਰ ਕਰੀਵਾਲਾ ; ਦੂਜੀ ਪਾਲ :

ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ, ਸੇਠ ਕਿਰਪਾਲ ਸਿੰਘ, ਪ੍ਰੋ: ਜੁਗਿੰਦਰ ਬਾਂਵਰਾ, ਸੰਪਾਦਕ 'ਵਰਿਆਮ' ਸ: ਜਗਦੀਸ਼ ਸਿੰਘ, ਦੋ ਹਿੰਦੂ ਕਲਾਕਾਰ, ਉਸਤਾਦ ਹਰਭਜਨ ਸਿੰਘ ਤੇ ਹੋਰ ਸੰਗੀਤਕਾਰ ।

ਦੀਵਾਨ ਦਾ ਵਾਤਾਵਰਣ ਕੀਰਤਨ ਦੀਆਂ ਅਨੰਦ ਦਾਇਕ ਧੁਨਾਂ ਨਾਲ ਭਰਪੂਰ ਰਿਹਾ ।

### ਵਿਦਿਅਕ ਜਥੇ ਦੀ ਮੀਟਿੰਗ

ਕੀਰਤਨ ਦੀ ਸਮਾਪਤੀ ੫.੪੫ ਸ਼ਾਮੀਂ ਹੋਈ । ਉਸੇ ਵੇਲੇ ਨਾਮਧਾਰੀ ਵਿਦਿਅਕ ਜਥੇ ਦੀ ਇਕ ਖੁਲ੍ਹੀ ਮੀਟਿੰਗ ਠਾਕੁਰ ਦਲੀਪ ਸਿੰਘ ਜੀ ਦੀ ਅਗਵਾਈ ਹੇਠ ਹੋਈ । ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਸ: ਪ੍ਰੀਤਮ ਸਿੰਘ ਜੰਮੂ ਦੇ ਸੁਰਗਵਾਸ ਹੋ ਜਾਣ ਤੇ ਪਿਛੇ ਨਿਕੇ ਨਿਕੇ ਬੱਚੇ ਤੇ ਪਤਨੀ ਦੇ ਰਹਿ ਜਾਣ ਕਾਰਨ, ਪਰਵਾਰ ਦੀ ਸਹਾਇਤਾ ਕਰਨ ਹਿਤ ਵਿਚਾਰ ਸ: ਹੰਸਪਾਲ ਨੇ ਰਖੇ । ੧੦੦੦/- ਦਿੱਲੀ ਦੇ ਵਿਦਿਅਕ ਜਥੇ ਨੇ ਦੇਣੇ ਸਨ, ੧੧੦੦/- ਹੋਰ ਜਥਿਆਂ ਤੋਂ ਇਕਤਰ ਕਰਨੇ ਸਨ, ਕਿਉਂਕਿ ਵਿਦਿਅਕ ਜਥਾ,ਰਿਸ਼ਤੇਦਾਰਾਂ ਵਲੋਂ ਸਹਾਇਤਾ ਰਕਮ ੫੦੦੦/- ਨਾਲ ਆਪਣੇ ਵਲੋਂ ਹਿੱਸਾ ਪਾਣਾ ਚਾਹੁੰਦਾ ਸੀ । ਇਸ ਬਾਰੇ ਲੱਗੀਂਦੀ ਉਗਰਾਹੀ ਹੋ ਗਈ ।

ਨਾਮਧਾਰੀ ਹੋਲਿਆਂ-ਮੇਲਿਆਂ ਦੇ ਪ੍ਰਬੰਧ ਅਤੇ ਆਕਰਸ਼ਣ ਲਈ ਵੀ ਕਈ ਵਿਚਾਰਾਂ ਹੋਈਆਂ । ਠਾਕੁਰ ਜੀ ਪਹਿਲਕਦਮੀ ਲੈ ਰਹੇ ਸਨ । ਹੋਰ ਵੀ ਅਨੇਕਾਂ ਵਿਅਕਤੀ ਮਸਲੇ ਲਈ ਗੰਭੀਰ ਸਨ ।

### ੧੬ ਅਕਤੂਬਰ ੧੯੭੭
### ਸ੍ਰੀ ਭੈਣੀ ਸਾਹਿਬ ਮੇਲਾ

ਪਰਯੋਗ ਮੇਲੇ ਦਾ ਆਖਰੀ ਦਿਨ । ਅੰਮ੍ਰਿਤ ਵੇਲੇ ੩ ਵਜੇ ਤੋਂ ਆਸਾ ਦੀ ਵਾਰ ਦਾ ਕੀਰਤਨ ਵਾਰਾ ਢੰਗ ਨਾਲ ਹੋਇਆ । ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਸੰਤ ਬਲਕਾਰ ਸਿੰਘ, ਸੰਤ ਨਗਰੀਏ ਸੰਤ ਗੁਰਮੁਖ ਸਿੰਘ, ਸੰਤ ਗੁਰਬਖਸ਼ ਸਿੰਘ, ਸੰਤ ਖਜ਼ਾਨ ਸਿੰਘ ਰਾਗੀ, ਸੰਤ ਬਲਵੰਤ ਸਿੰਘ ਡਾਲਟਨ ਗੰਜ (ਕੀਰਤਨੀਏ) ਆਦਿ ਅਨੇਕਾਂ ਸਰੀਰਾਂ ਨੇ ਰੰਗ ਬੰਨ੍ਹੀ ਰਖਿਆ । ਉੱਚੀਆਂ ਤੋਂ ਉਚੇਰੀਆਂ ਸੁਰਾਂ ਲਗੀਆਂ ।

ਸਤਿਗੁਰੂ ਜੀ ਪਲਾਸਟਕ ਦੇ ਰੰਗੀਨ ਫੁਲਾਂ ਨਾਲ ਸਜੇ ਚੰਦੋਏ ਹੇਠ ਸੁਸ਼ੋਭਤ ਸਨ । ਅੱਜ ਦੀਵਾਨ ਵਿਚ ਪਿੰਡਾਲ ਸ਼ਕਤੀ ਤੋਂ ਵੱਧ ਸੰਗਤ ਇਕਤਰ ਸੀ, ੧੦ ਤੋਂ ੧੫ ਹਜ਼ਾਰ ਦੇ ਵਿਚਾਲੇ । ਅਜ ਚੁਤਾਲੀ ਆਨੰਦ ਕਾਰਜ ਹੋਏ ਹਨ । ਦੋ ਆਦਿ ਗਰੰਥ ਸਾਹਿਬ ਦੀਆਂ ਬੀੜਾਂ ਦੇ ਨਾਲ ਭੋਗ ਦੇ ਸਲੋਕਾਂ ਲਈ ਹੋਰ ਸੈਂਚੀਆਂ ਵੀ ਆ ਗਈਆਂ ।

ਅਨੰਦ ਕਾਰਜ ਹਿਤ ਆਏ ਜੋੜਿਆਂ ਵਿਚੋਂ ਕੁਝ ਦੇ ਮਾਤਾ ਪਿਤਾ ਬੁਲਾ ਕੇ ਉਨ੍ਹਾਂ ਨੂੰ ਉਨ੍ਹਾਂ ਦੇ ਬੱਚਿਆਂ ਬਾਰੇ ਤੰਬੀਹ ਕੀਤੀ ਗਈ ਕਿ ਉਹ ਸਿਖੀ ਵਿਚ ਆਈ ਢਿਲਾਈ ਤੋਂ ਬੱਚਿਆਂ ਨੂੰ ਰੋਕਣ ।

### ਨਿਹੰਗ ਜਥਾ

ਇਕ ਨਿਹੰਗ ਜਥਾ ਜੋ ਆਪਣੇ ਆਪ ਨੂੰ ੪੦ ਮੁਕਤਿਆਂ ਦੇ ਜਥੇ ਵਿਚੋਂ ਦਸਦਾ ਹੈ, ਨਿਹੰਗ ਮੁਖੀ ਬਾਬਾ ਜੰਗ ਸਿੰਘ ਜੀ ਦੀ ਸਰਦਾਰੀ ਹੇਠ ਸਵੇਰ ਦਾ ਬੈਠਾ 'ਆਸਾ ਦੀ ਵਾਰ' ਦਾ ਕੀਰਤਨ ਸੁਣਦਾ ਰਿਹਾ, ਅਨੰਦ ਕਾਰਜ ਅਰੰਭ ਹੋਣ ਤੋਂ ਪਹਿਲਾਂ ਹੀ ਸਤਿਗੁਰੂ ਜੀ ਨੂੰ ਨਮਸਕਾਰ ਕਰ ਤੇ ਖੁਸ਼ੀਆਂ ਲੈ ਕੇ ਵਿਦਾ ਹੋਇਆ । ਇਹ ਸਜਣ ਸੂਬਾ ਅਮਰੀਕ ਸਿੰਘ ਮਹਿਤਪੁਰੀ ਦੀ ਪ੍ਰੇਰਨਾ ਨਾਲ ਆਏ ਸਨ ।

## ਪੰ: ਮਨਸਾ ਸਿੰਘ

ਪੁਰਾਣੇ ਦੇਸ਼ ਭਗਤ ਤੇ ਪੰਥ ਸੇਵਕ ਪੰ: ਮਨਸਾ ਸਿੰਘ ਕੌਮੀ, ਜਿਨ੍ਹਾਂ ਦੀ ਆਯੂ ੯੫ ਸਾਲ ਦੀ ਹੈ, ਸ੍ਰੀ ਸਤਿਗੁਰੂ ਜੀ ਦਾ ਦਰਸ਼ਨ ਕਰਨ ਆਏ। ਇਹ ਬਜ਼ੁਰਗ ਕਾਂਗਰਸ ਦੇ ਸਤਿਆ-ਗ੍ਰਹਿ ਜ਼ਮਾਨੇ ਵਿਚ, ਨਾਮਧਾਰੀ ਹੁੰਦੇ ਹੋਏ ਡਿਕਟੇਟਰ ਵੀ ਰਹੇ ਹਨ ਅਤੇ ਪੰਜਾਬ ਕਾਂਗਰਸ ਵਿਚ ਵਿਸ਼ੇਸ਼ ਸਥਾਨ ਰਖਣ ਵਾਲੇ ਵੀ। ਬਹੁਤ ਸਾਲ ਨਾਮਧਾਰੀ ਮਹਾਂਵਿਦਿਆਲਾ ਸ੍ਰੀ ਭੈਣੀ ਸਾਹਿਬ ਦੇ ਮੁਖ ਅਧਿਆਪਕ ਦੀ ਡਿਊਟੀ ਵੀ ਦਿਤੀ। ਬਿਰਧ ਅਵਸਥਾ ਵਿਚ ਹੋਣ ਕਰਕੇ ਇਹ ਸ੍ਰੀ ਭੈਣੀ ਸਾਹਿਬ ਹੀ ਆ ਟਿਕੇ ਹਨ ਅਤੇ ਇਨ੍ਹਾਂ ਦੀ ਸੇਵਾ ਦਾ ਪ੍ਰਬੰਧ ਹਰ ਪਰਕਾਰ ਕੀਤਾ ਗਿਆ ਹੋਇਆ ਹੈ। ਪੰ: ਮਨਸਾ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਮਥਾ ਟੇਕ ਹਥ ਜੋੜ ਕੇ ਅਰਜ਼ ਕੀਤੀ : ਥਾਪੜਾ ਦਿਓ। ਦੀਨ ਦਿਆਲ ਜੀ ਨੇ ਬਚਨ ਕੀਤਾ : ਤੁਹਾਨੂੰ ਹੋਰ ਕੌਣ ਥਾਪੜਾ ਦੇਵੇ, ਜਦੋਂ ਸਤਿਗੁਰੂ ਜੀ ਨੇ ਪਹਿਲਾਂ ਹੀ ਬੜੀ ਕਿਰਪਾ ਕਰ ਰਖੀ ਹੈ।

## ਸੇਵਕਾਂ ਦੀ ਫੋਟੋ

ਦੀਵਾਨ ਵਿਚ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ ਨੇ ਐਲਾਨ ਕੀਤਾ ਕਿ ਜਿਨ੍ਹਾਂ ਸਜਣਾਂ ਸਿਮ੍ਰਤੀ ਮੰਦਰ ਵਿਚ ਇਹਨੀਂ ਦਿਨੀਂ ਸੇਵਾ ਕੀਤੀ ਹੈ, ਉਹ ਉਥੇ ਮੰਦਰ ਵਿਚ ਪਹੁੰਚਣ ਉਨ੍ਹਾਂ ਦੀਆਂ ਫੋਟੋ ਲੈਣੀਆਂ ਹਨ। ਦੀਵਾਨ ਦੀ ਸਮਾਪਤੀ ਪਿਛੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਿਚ ਪਹੁੰਚਣ ਲਈ ਕਿਹਾ ਗਿਆ।

## ਸਤਿਗੁਰ ਬਚਨ

੭.੧੫ ਸਵੇਰ। ਅਨੰਦ ਕਾਰਜ ਕਰਵਾਣ ਵਾਲੇ ਜੋੜੇ ਇਕ ਵਡੇ ਸਾਰੇ ਘੇਰੇ ਵਿਚ, ਸਫੈਦ ਵਿਛਾਈ ਉਤੇ ਸਫ਼ੈਦ ਬਸਤਰ ਪਹਿਨੀਂ, ਵੇਦੀ ਨੁਮਾ, ਹਰੀਆਂ ਟਹਿਣੀਆਂ ਨਾਲ ਸਜੀਆ ਥੰਬਾਂ ਵਾਲੇ ਚੌਕੰਨ ਅੰਦਰ ਸਜੇ ਬੈਠੇ ਹਨ। ਵਿਚਾਲੇ ਹਵਨ ਕੁੰਡ ਵਿਚੋਂ ਸੁਗੰਧੀ ਯੁਕਤ ਧੂੰਆਂ ਹਲਕੀਆਂ ਹਲਕੀਆਂ ਲਹਿਰਾਂ ਨਾਲ ਏਧਰ ਓਧਰ ਹੁਲਾਰੇ ਦਿੰਦਾ ਉਠ ਰਿਹਾ ਹੈ।

ਸ੍ਰੀ ਸਤਿਗੁਰੂ ਜੀ ਨੇ ਪੰਡਾਲ ਦੇ ਸਾਰੇ ਦਰ ਬੰਦ ਕਰਵਾ ਕੇ ਪੂਰੀ ਤਰ੍ਹਾਂ ਖਾਮੋਸ਼ ਫਿਜ਼ਾ ਵਿਚ ਸੰਗਤਾਂ ਪ੍ਰਤੀ ਸੰਬੋਧਨ ਕੀਤਾ। ਸੰਖੇਪ : ਗੁਰੂ ਹਰੀ ਸਿੰਘ ਜੀ ਦੇ ਸਮੇਂ ਜੋ ਸਿੰਘ ਸਿੰਘਣੀਆਂ ਭੈਣੀ ਸਾਹਿਬ ਆਇਆ ਕਰਦੇ ਉਦੋਂ ਉਹਨਾਂ ਲਈ ਰਹਿਣ ਨੂੰ ਕੋਈ ਕੋਠਾ-ਮਠਲਾ ਨਹੀਂ ਹੁੰਦਾ ਸੀ, ਨਾ ਆਉਣ ਦੀ ਆਮ ਖੁਲ੍ਹ ਹੁੰਦੀ ਸੀ। ਪਰ ਉਹ ਹਵਾ-ਹਨੇਰੀ-ਝਖੜਾਂ ਦੀ ਪਰਵਾਹ ਨਾ ਕਰਦਿਆਂ ਤੇ ਪੁਲਿਸ ਦੀਆਂ ਜ਼ਿਆਦਤੀਆਂ ਨਾਲ ਦੋ-ਚਾਰ ਹੁੰਦੇ ਹੋਏ ਵੀ ਗੁਰੂ ਦਰਸ਼ਨਾਂ ਦੇ ਖਿਚੇ ਚਲੇ ਆਉਂਦੇ ਸਨ।

ਹੁਣ ਏਥੇ ਘਰ ਤੇ ਰਿਹਾਇਸ਼ੀ ਕਮਰੇ ਬਹੁਤ ਪੈ ਗਏ ਹਨ। ਪਰ ਸਾਡੇ 'ਅੰਦਰਲੇ' ਮਕਾਨ ਢੱਠ ਗਏ ਹਨ। ਉਦੋਂ ਭਾਵਨਾ ਪ੍ਰਧਾਨ ਸੀ, ਹੁਣ ਅਸੀਂ ਇਸ ਤੋਂ ਰਹਿਤ ਹੋ ਗਏ ਹਾਂ।

ਪਹਿਲਾਂ ਅਧਿਕਾਰੀਆਂ ਨੂੰ ਵੀ ਏਥੇ ਗੋਹਾ-ਕੂੜਾ ਕਰਦਿਆਂ ਮੁਸ਼ਕ ਨਹੀਂ ਸੀ ਆਉਂਦਾ, ਪਰ ਹੁਣ ਸਾਨੂੰ ਖੁਸ਼ਬੋਆਂ ਤੋਂ ਵੀ ਮੁਸ਼ਕ ਆਉਂਦਾ ਹੈ।

ਮਾਤਾ ਜੀਉਣ ਕੌਰ ਜੀ (ਸਤਿਗੁਰੂ ਜੀ ਦੇ ਦਾਦੀ ਜੀ) ਦੁਧ ਵਿਚ ਘੋਲਣ ਲਈ ਵੀ ਕਿਕਰ ਦੀ ਦਾਤਨ ਨਹੀਂ ਸੀ ਵਰਤਦੇ ਕਿਉਂਕਿ ਕਿਕਰ ਮਿੱਠੇ ਤੇ ਪਾਣੀ ਦੇ ਸੰਜੋਗ ਨਾਲ ਸ਼ਰਾਬ ਦੀ ਉਤਪਤੀ ਹੁੰਦੀ ਹੈ।

ਮਕਾਨ ਏਥੇ ਬੜੇ ਬਣ ਗਏ ਹਨ, ਹੋਰ ਵੀ ਬੜੇ ਬਣਨਗੇ ਪਰ ਜੇ ਅਸੀਂ ਭਜਨ ਬੰਦਗੀ ਵਲ ਧਿਆਨ ਨਾ ਦੇਈਏ ਤਾਂ ਇਹ ਕਿਸ ਕੰਮ !

(ਸਤਿਗੁਰੂ ਜੀ ਨੇ ਭਜਨ ਬੰਦਗੀ ਕਰਨ ਵਾਸਤੇ ਅਨੇਕਾਂ ਪ੍ਰਮਾਣ, ਸਾਖੀਆਂ ਤੇ ਉਕਤੀਆ ਵਰਤਦਿਆਂ ਅੱਧਾ ਘੰਟਾ ਉਪਦੇਸ਼ ਕੀਤਾ।)

ਦੀਵਾਨਾਂ ਵਿਚ ਮਾਈਆਂ ਤੇ ਸਿੰਘ ਸਾਦਾ ਤੇ ਸਫੈਦ ਬਸਤਰ ਪਹਿਨਕੇ ਆਇਆ ਕਰਨ, ਖੁਸ਼ਬੂਆਂ ਲਾਕੇ ਨਾ ਆਇਆ ਕਰਨ, ਦੰਥੇ ਤਾਂ ਭਜਨ ਬੰਦਗੀ ਦੀ ਮਹਿਕ ਹੀ ਆਉਣੀ ਚਾਹੀਦੀ ਹੈ।

## ਮਰਿਆਦਾ ਹੀਨਤਾ ਤੇ

ਇਕ ਲੜਕੇ ਦੀ ਦਾੜ੍ਹੀ ਮੁੰਨੀ ਹੋਈ ਸੀ, ਉਸ ਦਾ ਵਿਆਹ ਨਹੀਂ ਹੋਣ ਦਿਤਾ। ਉਠਾ ਦਿਤਾ ਗਿਆ ਹੈ। ਦੂਜੇ ਲੜਕੇ ਦੀ ਟ੍ਰਿਮ ਕੀਤੀ ਦਾਹੜੀ ਵੇਖ ੧੦,੦੦੦ ਰੁਪੈ ਦੀ ਜ਼ਮਾਨਤ ਲਈ ਗਈ ਹੈ।

ਸੂਚਨਾ ਮਿਲੀ ਕਿ ਕਿਸੇ ਲੜਕੇ ਦੇ ਕੇਸ ਵੀ ਕਟੇ ਹੋਏ ਹਨ: ਸਤਿਗੁਰੂ ਜੀ ਨੇ ਪਿਤਾ ਨੂੰ ਸੱਦਕੇ ਚੰਗੀ ਝਾੜ ਪਾਈ: ਇਹ ੫੨੦ ਕਿਉਂ ਕੀਤੀ ਗਈ ਜਦੋਂ ਕਿ ਉਸ ਦੇ ਕੇਸ ਕਟੇ ਹੋਏ ਸਨ, ਲੜਕਾ ਏਥੇ ਕਿਉਂ ਬਿਠਾਇਆ ਗਿਆ? ਆਗਿਆ ਹੋਈ: ਇਸ ਜੋੜੇ ਦਾ ਵਿਆਹ ਨਹੀਂ ਕੀਤਾ ਜਾਵੇਗਾ।

## ਅਰਜ਼ਾਂ ਕਰਨ ਬਾਰੇ

ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਫ਼ਰਮਾਇਆ: ਜਿਨ੍ਹਾਂ ਨੇ ਵੀ ਅਰਜ਼ਾਂ ਕਰਨੀਆਂ ਹੋਣ ਉਹ ਅਸੂ ਦੇ ਮੇਲੇ ਤੇ ਭੋਗ ਤੋਂ ਪੰਜ ਦਿਨ ਪਹਿਲਾਂ ਚਿੱਠੀ ਲਿਖਕੇ ਦੇਣ ਤੇ ਹੋਲੇ ਸਮੇਂ ਤਿੰਨ ਦਿਨ ਪਹਿਲਾਂ, ਤਾਂ ਹੀ ਉਤਰ ਦਿਤਾ ਜਾਵੇਗਾ।

## ਜੇ ਸਤਿਗੁਰੂ ਜੀ ਦੁਆਰਾ ਆਨੰਦ ਕਰਵ ਣੇ ਹੋਣ

ਸਤਿਗੁਰੂ ਜੀ ਨੇ ਸੰਗਤ ਨਾਲ ਇਕ ਇਹ ਬਚਨ ਸਾਂਝਾ ਕੀਤਾ: ਕਈ ਪਰਵਾਰ ਸਾਨੂੰ ਆਪਣੇ ਮੁੰਡੇ ਕੁੜੀਆਂ ਦੇ ਵਿਆਹ ਆਪੇ ਹੀ ਕਰਨ ਵਾਸਤੇ ਕਹਿੰਦੇ ਹਨ। ਬਾਅਦ ਵਿਚ ਸਾਨੂੰ ਜਿਨ੍ਹਾਂ ਦਾ ਅਨੰਦ ਕਰਨਾ ਹੁੰਦਾ ਹੈ ਉਹ ਲੜਕੇ ਲੜਕੀਆਂ ਵਖਾਣ ਲਈ ਆਖਿਆ ਜਾਂਦਾ ਹੈ। ਇਹ ਗੱਲ ਠੀਕ ਨਹੀਂ। ਜਦੋਂ ਲੜਕਾ ਜਾਂ ਲੜਕੀ ਵਿਆਹ ਕਰਨ ਲਈ ਸਾਡੇ ਜ਼ਿੰਮੇ ਪਾਓ ਉਦੋਂ ਸਾਡੀ ਇੱਛਾ ਪਰਵਾਨ ਕਰੋ। ਜਿਸ ਨਾਲ ਜਦੋਂ ਤੇ ਜਿਵੇਂ ਚਾਹੀਏ ਜੋੜ ਜੋੜੀਏ।

ਅੱਜ ਸਤਿਗੁਰੂ ਜੀ ਨੇ ਲਗਭਗ ਘੰਟਾ ਭਰ ਸੰਗਤ ਨੂੰ ਸੰਬੋਧਨ ਕੀਤਾ ਜਿਸ ਵਿਚ ਸਦਾਚਾਰਕ ਤੇ ਵਿਹਾਰਕ—ਹਰ ਪਰਕਾਰ ਦੇ ਬਚਨ ਕੀਤੇ ਗਏ।

੮.੧੫ ਤੇ ਲਾਵਾਂ ਫੇਰੇ ਹੋਣ ਲਗੇ। ਦੋ ਵਾਰ ਕਰਕੇ ਫੇਰੇ ਕੀਤੇ ਗਏ। ਫੇਰਿਆਂ ਸਮੇਂ ਸਤਿਗੁਰੂ ਜੀ ਨੂੰ ਆਕੇ ਮੱਥਾ ਟੇਕਣ ਦੀ ਆਗਿਆ ਨਹੀਂ ਹੁੰਦੀ। ਵਿਰਲੇ ਟਾਂਵੇਂ ਜਾਂ ਕਿਸੇ ਵਿਸ਼ੇਸ਼ ਵਿਅਕਤੀ ਨੂੰ ਹੀ ਮੱਥਾ ਟੇਕਣ ਜਾਣ ਦਿਤਾ ਜਾਂਦਾ ਹੈ।

ਅਨੰਦ ਕਾਰਜਾਂ ਦਾ ਦੂਜਾ ਦੌਰ ਸ਼ੁਰੂ ਹੋਣ ਸਮੇਂ ਸਤਿਗੁਰੂ ਜੀ ਨੇ ਸੰਗਤ ਪ੍ਰਤੀ ਆਦੇਸ਼ ਦਿਤਾ: ਅਗੇ ਤੋਂ ਨਾਮਧਾਰੀ ਲੜਕੀਆਂ ਦਾ ਅਨੰਦ ਕਾਰਜ ਤਾਂ ਹੀ ਹੋਇਆ ਕਰੇਗਾ ਜੇ ਉਹ ਕਲੀਦਾਰ ਕੁਰਤੇ ਨਾਮਧਾਰੀ ਢੰਗ ਅਨੁਸਾਰ ਹੀ ਸੁਆ ਅਤੇ ਪਹਿਨਕੇ ਆਇਆ ਕਰਨਗੀਆਂ।

ਖੁਲ੍ਹੇ, ਕਰੜ-ਬਰੜੇ ਦਾੜ੍ਹੇ ਵਾਲਾ ਲੁਧਿਆਣੇ ਦਾ ਇਕ ਸਿੱਖ ਸਤਿਗੁਰੂ ਜੀ ਦੀ ਸੇਵਾ ਵਿਚ ਆਇਆ। ਅਰਜ਼ ਕੀਤੀਓਸੁ ਕਿ ਸ੍ਰੀ ਹਜ਼ੂਰ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਇਸਦੇ ਲੜਕੇ ਦੀ ਸ਼ਾਦੀ ਨਾਮਧਾਰੀ ਮੇਲੇ ਵਿਚ ਕਰਨ ਦੀ ਪੱਕੀ ਕੀਤੀ ਸੀ ਪਰ ਉਸਦੀ ਪਤਨੀ ਤੇ ਲੜਕਾ ਜੋ ਨਾਮਧਾਰੀ ਨਹੀਂ, ਉਸਦੀ ਰਾਇ ਨਹੀਂ ਸਵੀਕਾਰਦੇ। ਕਿਵੇਂ ਕੀਤਾ ਜਾਇ! ਸਤਿਗੁਰੂ ਜੀ ਉਸਨੂੰ ਪਰਵਾਰ ਨਾਲ ਲਿਆਉਣ ਲਈ ਹੁਕਮ ਕੀਤਾ। ਬਚਨ ਮੰਨ ਕੇ ਤੁਰੰਤ ਪਤਨੀ ਤੇ ਲੜਕੇ ਨੂੰ

ਲੈ ਆਇਆ, ਸਤਿਗੁਰੂ ਜੀ ਨੇ ਬੀਤੀ ਤੇ ਬੱਚੇ ਨੂੰ ਪ੍ਰੇਮ ਨਾਲ ਸਮਝਾਇਆ। ਉਹਨਾਂ ਨਾਮਧਾਰੀ ਮੇਲੇ ਵਿਚ ਸ਼ਾਦੀ ਕਰਨੀ ਪਰਵਾਨ ਕਰ ਲਈ।

ਪ੍ਰਸਿੱਧ ਦੌੜਾਕ ਸ: ਮਿਲਖਾ ਸਿੰਘ ਡਾਇਰੈਕਟਰ ਸਪੋਰਟਸ ਪੰਜਾਬ, ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆਏ। ਆਦਰ ਦੇ ਕੇ ਸਤਿਗੁਰੂ ਜੀ ਨੇ ਆਪਣੇ ਪਾਸ ਬੈਠਾਇਆ।

ਹੁਣ ਭੋਗ ਪੈਣੇ ਸ਼ੁਰੂ ਹੋਏ ਤੇ ਨਾਲ ਹੀ ਰੋਕੇ ਗਏ ਮੱਥਾ ਟੇਕਣ ਵਾਲਿਆਂ ਨੂੰ ਨਮਸਕਾਰਾਂ ਕਰਨ ਦੀ ਖੁਲ੍ਹ ਹੋਈ। ਮੱਥਾ ਟੇਕਣ ਵਾਲੇ ਨਰ ਨਾਰਾਂ ਦੀਆਂ ਕਤਾਰਾਂ ਲਗ ਗਈਆਂ।

੮.੫੦ ਤੇ ਦਸਮ ਗਰੰਥ ਜੀ ਦੇ ਭੋਗ ਪੈਣੇ ਸ਼ੁਰੂ ਹੋਏ ਤੇ ਪੂਰੇ ੯ ਵਜੇ ਸਮਾਪਤੀ ਹੋ ਗਈ। ੧੯੦ ਪਾਠਾਂ ਦੇ ਭੋਗ ਦੀ ਅਰਦਾਸ ਕੀਤੀ ਗਈ।

## ਸ: ਮਿਲਖਾ ਸਿੰਘ

ਮੈਨੂੰ ਆਗਿਆ ਹੋਈ ਕਿ ਮੈਂ ਸ: ਮਿਲਖਾ ਸਿੰਘ ਡਾਇਰੈਕਟਰ ਸਪੋਰਟਸ ਪੰਜਾਬ ਬਾਰੇ ਪਬਲਿਕ ਨੂੰ ਕੁਝ ਜਾਣਕਾਰੀ ਦਿਆਂ ਤੇ ਸਰਦਾਰ ਜੀ ਦਾ ਸੁਆਗਤ ਕਰਾਂ ਚੰਦ ਸ਼ਬਦਾਂ ਵਿਚ। ਸੁੰਦਰ ਤੇ ਸ਼ਕਤੀਸ਼ਾਲੀ ਸ਼ਬਦਾਂ ਵਿਚ ਮੈਂ ਪ੍ਰਸਿੱਧ ਐਥਲੀਟ ਦਾ ਸੰਗਤਾਂ ਨੂੰ ਤੁਆਰਫ਼ ਕਰਵਾਇਆ: ਮਿਲਖਾ ਸਿੰਘ ਜੀ ਪੰਜਾਬ ਸਪੋਰਟਸ ਮਹਿਕਮੇ ਦੇ ਡਾਇਰੈਕਟਰ ਹਨ। ਕਾਮਨਵੈਲਥ ਵਲੋਂ ਇਹਨਾਂ ਗੋਲਡ ਮੈਡਲ ਪ੍ਰਾਪਤ ਕੀਤਾ ਹੈ। ਰੋਮ ਉਲੰਪਿਕਸ ਦਾ ੪੦੦ ਮੀਟਰ ਦਾ ਰੀਕਾਰਡ ਇਹਨਾਂ ਤੋੜਿਆ ਹੈ। ੮੦ ਮੁਲਕਾਂ ਵਿਚ ਰੇਸ ਲਗਾਕੇ ੭੯ ਵਿਚ ਫਤਹ ਹਾਸਲ ਕੀਤੀ ਹੈ। ਲਾਹੌਰ (ਪਾਕਿਸਤਾਨ) ਐਥਲੈਟਿਕ ਮੀਟ ਵਿਚ ਸਭ ਤੋਂ ਤੇਜ਼ ਦੋੜਨ ਸਦਕਾ ਪਾਕਿਸਤਾਨ ਨੇ ਇਹਨਾਂ ਨੂੰ 'ਫ਼ਲਾਇੰਗ ਸਿੱਖ' ਦਾ ਖ਼ਿਤਾਬ ਦਿਤਾ ਹੈ। ਦੇਸ਼ ਵਿਚ ਰਾਸ਼ਟਰਪਤੀ ਵਲੋਂ 'ਪਦਮ ਸ਼੍ਰੀ' ਪਦਵੀ ਬਖਸ਼ ਕੇ ਸਨਮਾਨਤ ਕੀਤਾ ਗਿਆ ਹੈ।

ਮੇਰੇ ਤੋਂ ਪਿਛੋਂ ਸ: ਮਿਲਖਾ ਸਿੰਘ ਉਠੇ। ਮੇਰੇ ਆਖੇ ਸ਼ਬਦਾਂ ਦੀ ਪ੍ਰਸ਼ੰਸਾ ਕੀਤੀ ਗਈ। ਮਨੁੱਖੀ ਇਰਾਦੇ ਦੀ ਸਿਖਰਾਂ ਛੂਹ ਸਕਣ ਦੀ ਸਮਰਥਾ ਦਾ ਜਿਕਰ ਕਰਦਿਆਂ ਉਹਨਾਂ ਭਾਰਤ ਪਾਕ ਵੰਡ ਸਮੇਂ ਗੋਲੀਆਂ ਦੀ ਵਾਛੜ ਵਿਚ ਅਨੇਕਾਂ ਮੁਰਦਿਆਂ ਵਿਚੋਂ ਆਪਣੇ, ਉਠ ਕੇ ਬਚ ਨਿਕਲਣ ਦੀ ਕਹਾਣੀ ਸੁਣਾਈ। ਫਿਰ ਜੋ ਮਿਹਨਤ ਉਹਨਾਂ ਨੂੰ ਦੋੜਨ ਵਾਸਤੇ ਕਰਨੀ ਪਈ ਉਹਦਾ ਵਿਸਥਾਰ ਦਿਤਾ। ਫੌਜ ਜਾਂ ਪੁਲਿਸ ਵਿਚ ਭਰਤੀ ਹੋ ਦੌੜਾਂ ਵਿਚ ਦਿਲਚਸਪੀ ਲੈਂਦਿਆਂ ਦੁਨੀਆਂ ਦੀ ਸਿਖਰ ਤੇ ਖਲੌਣ ਲਈ ਜਿਵੇਂ ਜਤਨ ਕੀਤੇ, ਉਹਨਾਂ ਦਸਿਆ। ਪਰ ਉਹਨਾਂ ਬੜੇ ਮਾਣ ਨਾਲ ਆਪਣੀ ਸਿੱਖੀ ਭਾਵਨਾ ਉਜਾਗਰ ਕੀਤੀ: "ਮੇਰੇ ਕੇਸ ਦਾੜ੍ਹੀ ਤੇ ਸਿੱਖ ਹੋਣ ਕਾਰਨ ਹੀ ਸਾਰੀ ਦੁਨੀਆਂ ਮੈਨੂੰ ਜਾਣਦੀ ਹੈ।"

## ਅਗਾਂਹ ਵਧਣ ਦੀ ਤਾਂਘ

ਫਿਰ ਸਤਿਗੁਰੂ ਜੀ ਨੇ ਚਾਰ ਸ਼ਬਦ ਆਖੇ। ਉਨ੍ਹਾਂ ਸ: ਮਿਲਖਾ ਸਿੰਘ ਦੀ ਹਿੰਮਤ, ਦ੍ਰਿੜ੍ਹਤਾ ਤੇ ਲਗਨ ਦੀ ਪ੍ਰਸ਼ੰਸਾ ਕਰਦਿਆਂ ਸਿੱਖ ਸੰਗਤਾਂ ਨੂੰ ਸੰਬੋਧਨ ਕੀਤਾ: ਇੰਜ ਹੀ ਪੁਰਾਣੇ ਨਾਮਧਾਰੀ ਅਕਾਲ ਪੁਰਖ ਪ੍ਰਤੀ ਪਹੁੰਚ ਰਖਦੇ ਸਨ। ਭਜਨ ਬਾਣੀ ਤੇ ਤਪ ਤਪੱਸਿਆ ਕਰਕੇ ਅਗਮ-ਨਿਗਮ ਦੀਆਂ ਜਾਨਣ ਵਾਲੇ ਹੋ ਨਿਬੜਦੇ ਸਨ। ਮਨੁੱਖ ਨੂੰ ਅਗੇ ਵਧਣ ਦੀ ਤਾਂਘ ਨੂੰ ਕਦੇ ਤਿਆਗਣਾ ਨਹੀਂ ਚਾਹੀਦਾ।

੯ ਵਜੇ ਤਕ ਮੇਲੇ ਦੇ ਅੰਤਮ ਦੀਵਾਨ ਦੀ ਸਮਾਪਤੀ ਹੋ ਗਈ।

## ਸੰਗੀਤ ਸਭਾ

ਭਾਵੇਂ ਸਵੇਰੇ ੩ ਵਜੇ ਤੋਂ ਹੀ ਆਸਾ ਦੀ ਵਾਰ ਦਾ ਕੀਰਤਨ ਸੰਗੀਤ ਨਾਲ ਸੰਬੰਧਤ ਸੀ ਪਰ ਆਪਣੇ ਸਿਖਾਂਦਰੂ ਬੱਚਿਆਂ ਨੂੰ ਸੁਣਨ ਸਮਝਣ ਲਈ ਫਿਰ ਡੇਰੇ ਵਿਖੇ ਸੰਗੀਤ ਸਭਾ ਲਈ

ਬੁਲਾਇਆ ਗਿਆ।

ਜਦੋਂ ਨੂੰ ਮੈਂ ਸਤਿਗੁਰੂ ਜੀ ਦੇ ਡੇਰੇ ਪਹੁੰਚਾ, ਬਨਾਰਸੋਂ ਆਏ ਪੰ: ਕਿਸ਼ਨ ਮਹਾਰਾਜ ਦੇ ਜਲੰਧਰੀਏ ਸ਼ਾਗਿਰਦ ਸੁਖਦੇਵ ਸਿੰਘ ਤੇ ਸੁਖਵਿੰਦਰ ਸਿੰਘ ਪੱਪੂ, ਜਗਦੀਸ਼ ਮਿਸ਼ਰਾ ਤੇ ਹੋਰ ਤਬਲਾ ਵਾਦਕ ਬੱਚੇ ਇੰਤਜ਼ਾਰ ਵਿਚ ਬੈਠੇ ਸਨ। ਸਤਿਗੁਰੂ ਜੀ ਦੇ ਆਉਣ ਨਾਲ ਮਾਹੌਲ ਵਿਚ ਇਕ ਰੌਣਕ ਆ ਗਈ।

ਸ: ਮਹਿੰਦਰ ਸਿੰਘ ਅੰਮ੍ਰਿਤਸਰੀ, ਸ: ਹਰਵਿੰਦਰ ਸਿੰਘ ਹੰਸਪਾਲ (ਦਿੱਲੀ), ਸ: ਜਗਦੀਸ਼ ਸਿੰਘ 'ਵਰਿਆਮ' ਜਲੰਧਰ, ਸ੍ਰੀ ਗੁਰਦੇਵ ਸਿੰਘ ਸਾਂਦ, ਉਸਤਾਦ ਹਰਭਜਨ ਸਿੰਘ ਆਦਿ ਕੁਝ ਚੋਣਵੇਂ ਸਜਣ ਵੀ ਬੈਠੇ ਹੋਏ ਸਨ। ਸਤਿਗੁਰੂ ਜੀ ਵੀ ਛੋਟੇ ਬੱਚਿਆਂ ਨੂੰ ਜੁ ਦੁੱਧ ਪੀਣ ਗਏ ਸਨ (ਮਾਂ ਦਾ ਨਹੀਂ ਗਾਂ ਦਾ) ਉਡੀਕਦੇ ਸੁਖਵਿੰਦਰ ਸਿੰਘ ਤੋਂ ਤਬਲਾ ਸੁਣਨ ਲਗੇ। ਉਸਤਾਦ ਦੇ ਨਗਮਾ ਲਗਣ ਨਾਲ ਪੱਪੂ (ਸੁਖਵਿੰਦਰ ਸਿੰਘ) ਨੇ ਪੰ: ਕਿਸ਼ਨ ਮਹਾਰਾਜ ਤਬਲਾ ਸਮਰਾਟ ਤੋਂ ਸਿਖੀਆਂ ਅਨੇਕਾਂ ਗਤਾਂ ਬੜੀ ਖੂਬੀ ਨਾਲ ਵਜਾਈਆਂ।

ਬੱਚੇ ਆ ਗਏ। ਬਲਜੀਤ, ਸੁਖਦੇਵ, ਸੁਖਵਿੰਦਰ (ਪਿੰਕੀ) ਤੇ ਮੋਹਨ। ਇਹਨਾਂ ਨੇ ਸਤਿਗੁਰਾਂ ਤੋਂ ਸਿੱਖੀਆਂ ਰੀਤਾਂ ਸਾਢੇ ਪੰਦਰਾਂ ਅਤੇ ਪੌਣੇ ਪੰਦਰਾਂ ਮਾਤਰਾਂ ਦੇ ਸ਼ਬਦ ਸੁਣਾਏ। ਉਸਤਾਦ ਮਹਿੰਦਰ ਸਿੰਘ ਦਾ ਸਿਖਾਇਆ ਸ਼ਬਦ "ਹਰਿ ਹਰਿ ਨਾਮ ਨਿਧਾਨ" ਅਭੰਗੀ ਕਾਨੜੇ ਵਿਚ ਸੁਣਾਇਆ ਜਿਸ ਦੀ ਉਠਾਨ ਅਤੇ ਅਵਰੋਹ ਦੀਆਂ ਐਸੀਆਂ ਸੁਰਾਂ ਸਨ ਕਿ ਨਿਆਗਰਾ ਝਰਨੇ ਦਾ ਗਿਰਨਾ ਯਾਦ ਆ ਰਿਹਾ ਸੀ। ਇਹ ਸ਼ਬਦ ਉਹਨਾਂ ਅੰਮ੍ਰਿਤਸਰ ਦੇ ੪੦੦ਵੇਂ ਸਾਲ ਦੇ ਜਸ਼ਨਾਂ ਵਿਚ ਸੁਣਾਨ ਲਈ ਸਿਖਾਇਆ ਸੀ। ਸ਼ਬਦ ਸੁਣਕੇ ਸਤਿਗੁਰੂ ਜੀ ਤੇ ਸਰੋਤੇ ਬੜੇ ਪ੍ਰਸੰਨ ਹੋਏ।

## ਚਲੋ ਬਨਾਰਸ

ਸਤਿਗੁਰੂ ਜੀ ਹੋਰ ਕਾਰਜਾਂ ਲਈ ਏਥੋਂ ਉਠਣ ਹੀ ਵਾਲੇ ਸਨ ਕਿ ਸੁਖਦੇਵ ਸਿੰਘ ਜਲੰਧਰੀ ਨੇ ਬਨਾਰਸ ਵਿਚ ਹੋ ਰਹੇ ਸੰਗੀਤ ਫੰਕਸ਼ਨ ਬਾਰੇ ਕਿਸ਼ਨ ਮਹਾਰਾਜ ਜੀ ਦੇ ਸਪੁੱਤਰ ਪੂਰਨ ਮਹਾਰਾਜ ਦੀ ਬੇਨਤੀ ਯਾਦ ਕਰਵਾਈ: ਓਥੇ ਹਜ਼ੂਰ ਨੇ ਉਦਘਾਟਨ ਕਰਨਾ ਹੈ। ਤੁਰੰਤ ਸਤਿਗੁਰੂ ਜੀ ਮੇਰੇ ਵਲ ਮੁੜੇ: ਸਰੋਤੇ ਵੀ ਨਾਲ ਲਜਾਣੇ ਹੋਏ। ਕਵੀ ਜੀ ੧੩ ਨਵੰਬਰ ਨੂੰ ਬਨਾਰਸ ਪਹੁੰਚ ਜਾਣਾ। ਉਦਾਰਤਾ ਤੇ ਉਤਸ਼ਾਹ ਦਾ ਇਹ ਹਾਲ ਕਿ ਸਤਿਗੁਰੂ ਜੀ ਤੇ ਹਜ਼ੂਰੀ ਸੇਵਕਾਂ ਦੀ ਹਵਾਈ ਟਿਕਟ ਬਿਨਾਂ ਦੋ ਹਜ਼ਾਰ ਰੁਪੈ ਦਾ ਖਰਚਾ ਤਿਆਰ ਹੋ ਗਿਆ। ਗਿਆਰਾਂ ਜਣਿਆਂ ਇਸ ਸਮਾਗਮ ਲਈ ਦਿੱਲੀਓਂ ਗੱਡੀ ਫੜਨੀ ਸੀ।

## ਸ: ਪ੍ਰੀਤਮ ਸਿੰਘ ਭਿੰਡਰ

ਮੈਂ ਸ੍ਰੀ ਕੇਹਰ ਸਿੰਘ ਹਮਰਾਹੀ, ਅਪਣੇ ਜੁਆਤਰੇ ਨੂੰ ਡੇਰਿਓਂ ਬਾਹਰ ਹੋ ਉਡੀਕਣ ਲਗਾ, ਜਦ ਉਹ ਮਿਲਿਆ ਤਾਂ ਸ: ਹੰਸਪਾਲ ਨਾਲ ਲੈ ਤੁਰਿਆ: ਕਿਸੇ ਵਿਸ਼ੇਸ਼ ਵਿਅਕਤੀ ਨੂੰ ਮਿਲਣਾ ਹੈ, ਆਓ ਚਲੀਏ।

ਸ੍ਰੀ ਭੈਣੀ ਸਾਹਿਬ ਦੇ ਰਾਮਸਰ ਇਲਾਕੇ ਵਿਚ ਸੇਠ ਤਰਲੋਕ ਸਿੰਘ ਹੁਰਾਂ ਵਾਲੇ ਮਕਾਨ ਤੇ ਚੜ੍ਹਦੀ ਨੁਕਰੇ ਮਹਾਰਾਜ ਜੀ ਵਾਲੇ ਕਮਰੇ ਦੇ ਵਰਾਂਡੇ ਵਿਚ ਸ: ਪ੍ਰੀਤਮ ਸਿੰਘ ਭਿੰਡਰ ਡੀ.ਆਈ. ਜੀ. ਦਿੱਲੀ ਜੋ ਹੁਣ ਸਸਪੈਂਡ ਕੀਤੇ ਹੋਏ ਹਨ ਤੇ ਜਨਤਾ ਪਾਰਟੀ ਵਲੋਂ ਜਿਨ੍ਹਾਂ ਤੇ ਸੁੰਦਰ ਡਾਕੂ ਨੂੰ ਕਤਲ ਕਰਨ-ਕਰਵਾਣ ਦਾ ਕੇਸ ਬਣਾਇਆ ਗਿਆ ਹੈ, ਆਪਣੀਆਂ ਦੋ ਸਪੁੱਤਰੀਆਂ ਨਾਲ ਬੈਠੇ ਹੋਏ ਸਨ। ਘੜੀ ਕੁ ਪਿਛੋਂ ਸਤਿਗੁਰੂ ਜੀ ਵੀ ਹਜ਼ੂਰੀ ਸੇਵਕਾਂ ਨਾਲ ਪਹੁੰਚ ਗਏ। ਮਹਾਰਾਜ ਜੀ ਪਹਿਲਾਂ ਹੀ ਸ: ਜੀ ਕੋਲ ਬੈਠੇ ਸਨ। ਸੇਠ ਤਰਲੋਕ ਸਿੰਘ ਸਤਿਗੁਰੂ ਜੀ ਦੇ ਨਾਲ ਆ ਗਏ।

ਸਤਿਗੁਰੂ ਜੀ ਨੇ ਸ: ਭਿੰਡਰ ਤੋਂ ਪਰਵਾਰਕ ਸੁਖਸਾਂਦ ਪੁਛੀ। ਇਸ ਗੱਲ ਤੇ ਸੰਤੁਸ਼ਟਤਾ

ਵਿਅਕਤ ਕੀਤੀ ਕਿ ਭਿੰਡਰ ਸਾਹਿਬ ਨੇ ਨਾਮਧਾਰੀ ਨਿਤਨੇਮ ਦਾ ਗੁਟਕਾ ਮੰਗਵਾਕੇ ਰੋਜ਼ਾਨਾ ਪਾਠ ਸ਼ੁਰੂ ਕੀਤਾ ਹੋਇਆ ਹੈ। ਸ: ਭਿੰਡਰ ਦੀ ਗੱਲਬਾਤ ਤੋਂ ਪਤਾ ਲਗਾ ਕਿ ਉਹਨਾਂ ਦੀ ਮਾਤਾ ਜਾਂ ਸੱਸ ਨਾਮਧਾਰੀਆਂ ਨਾਲ ਸੰਬੰਧਤ ਸਨ।

ਸਤਿਗੁਰੂ ਜੀ ਨੇ ਸ: ਭਿੰਡਰ ਦੇ ਮੁਕਦਮੇ ਬਾਰੇ ਸਥਿਤੀ ਜਾਣ ਕੇ ਫ਼ਰਮਾਇਆ : ਹੌਸਲਾ ਬੁਲੰਦ ਰਖੋ। ਮੁਸ਼ਕਲਾਂ ਵੇਲੇ ਬਹਾਦਰ ਆਦਮੀ ਹੋਰ ਵੀ ਸਬਰ, ਦ੍ਰਿੜ੍ਹਤਾ ਤੇ ਸਿਆਣਪ ਅਖਤਿਆਰ ਕਰਦੇ ਹਨ। ਹੁਣ ਸਭ ਤੋਂ ਵੱਧ ਤਕੜਾਈ ਦੀ ਲੋੜ ਹੈ। ਅਸੀਂ ਹਰ ਮੁਸੀਬਤ ਵਿਚ ਤੁਹਾਡੇ ਨਾਲ ਹਾਂ।

ਹੋਰ ਵੀ ਕਈ ਗੱਲਾਂ ਬਾਤਾਂ ਹੋਈਆਂ। ਸਤਿਗੁਰੂ ਜੀ ਦੀ ਹਰ ਔਖ ਸੌਖ ਵਿਚ ਹਮਾਇਤ ਸਪੱਸ਼ਟ ਸੀ।

ਸ: ਭਿੰਡਰ ਪ੍ਰਸ਼ਾਦ ਛਕਣ ਲਗੇ ਤਾਂ ਸਤਿਗੁਰੂ ਜੀ ਵੀ ਇਸ਼ਨਾਨ ਕਰਕੇ ਪ੍ਰਸ਼ਾਦ ਛਕਣ ਲਈ ਸੇਵਕਾਂ ਸਮੇਤ ਉਠ ਗਏ।

### ਅੰਗੂਰਾ ਵੂਲ (ਸਹਿਆਂ ਦੀ ਉੱਨ) ਦੀ ਚੱਦਰ

ਆਪਣੇ ਜੁਆਤਰੇ ਸ੍ਰੀ ਕੇਹਰ ਸਿੰਘ ਹਮਰਾਹੀ ਨੂੰ ਨਾਲ ਲੈ ਕੇ ਜਾਂ ਮੈਂ ਸਤਿਗੁਰੂ ਜੀ ਦੇ ਮੇਲੇ ਸਮੇਂ ਦੇ ਡੇਰੇ ਵਲ ਗਿਆ ਤਾਂ ਅਗੋਂ ਮੇਰੀ ਭਾਲ ਹੋ ਰਹੀ ਸੀ। ਕਿਉਂਕਿ ਮੈਂ ਸ੍ਰੀ ਹਜੂਰ ਤੋਂ ਥੋੜਾ ਵਕਤ ਮੰਗਿਆ ਹੋਇਆ ਸੀ। ਹਮਰਾਹੀ ਸਾਹਿਬ ਮੇਰੇ ਦੁਆਰਾ ਉਸ ਅੰਗੂਰਾ ਵੂਲ ਦੀ ਇਕ ਚੱਦਰ ਸ੍ਰੀ ਸਤਿਗੁਰੂ ਜੀ ਨੂੰ ਭੇਟ ਕਰਵਾਣਾ ਚਾਹੁੰਦੇ ਸਨ ਜੁ ਉਹ ਭੁੱਤਰੋਂ (ਹਿ: ਪ੍ਰ:) ਬਣਵਾਕੇ ਲਿਆਏ ਸਨ। ਸੋ ਇਹ ਗੁਰੂ ਚਰਨਾਂ ਤੇ ਸਤਿਕਾਰ ਸਹਿਤ ਭੇਟਾ ਕੀਤੀ ਗਈ। ਮੈਂ ਅਰਜ਼ ਕੀਤੀ ਕਿ ਹਮਰਾਹੀ ਮੈਨੂੰ ਨਾਲ ਖੜਨ ਲਈ ਆਗ੍ਰਹਿ ਕਰ ਰਿਹਾ ਹੈ ਕਿਉਂਕਿ ਮੇਰੀ ਲੜਕੀ ਕੁਲਵੰਤ ਕੋਰ (ਕੂਕੂ) ਮੈਨੂੰ ਬਹੁਤ ਯਾਦ ਕਰ ਰਹੀ ਹੈ। ਸਤਿਗੁਰੂ ਜੀ ਨੇ ਫੁਰਮਾਇਆ : ਮੈਂ ਵੀ ੨੨ ਜਾਂ ੨੩ ਨਵੰਬਰ ਨੂੰ ਮੰਡੀ ਜਾ ਰਿਹਾ ਹਾਂ, ਤਦ ਤਕ ਓਧਰੇ ਰਹਿਣਾ। ਫਿਰ ਰਲ ਕੇ ਵਾਪਸ ਪਰਤਾਂਗੇ।

### ਪੁਸਤਕਾਂ ਲਈ

ਏਥੇ ਹੀ ਮੈਨੂੰ ਸਤਿਗੁਰੂ ਜੀ ਦੇ ਨਿਜੀ ਸੇਵਕ ਸੰਤ ਬਲਕਾਰ ਸਿੰਘ ਨੇ ਪੁਛਿਆ : ਇਕ ਵਾਰ ਅੰਮ੍ਰਿਤਸਰ ਤੁਸੀਂ ਮਿਲੇ ਸਾਓ ਕੁਝ ਆਖਣ ਲਈ, ਇਕ ਵਾਰ ਮੈਂ ਤੁਹਾਨੂੰ ਦਿੱਲੀ ਪੁਛਿਆ ਸੀ ਉਸ ਦਿਨ ਤੁਹਾਨੂੰ ਵਿਹਲ ਨਹੀਂ ਸੀ, ਅੱਜ ਦੱਸੋ ਉਹ ਕੀ ਗੱਲ ਸੀ ਜੁ ਤੁਸਾਂ ਕਰਨੀ ਸੀ ? ਮੈਂ ਦੱਸਿਆ ਕਿ ਮੇਰੀ ਪੁਸਤਕਾਂ ਦੀ ਜ਼ਰੂਰਤ ਲਈ ਸਤਿਗੁਰੂ ਜੀ ਵਲੋਂ ੩੦੦/- ਪਰਵਾਨ ਸੀ, ਉਹ ਅਜੇ ਤਕ ਨਹੀਂ ਮਿਲਿਆ। ਤੁਰੰਤ ਇਹ ਰਕਮ ਮੇਰੇ ਹਵਾਲੇ ਕਰ ਦਿੱਤੀ ਗਈ।

### ਸ੍ਰੀ ਬੀਬਾ ਜੀ

ਅੱਜ ਦੁਪਹਿਰੇ ਥਾਈਲੈਂਡ ਦੇ ਸੇਠ ਰਾਜਪਾਲ ਸਿੰਘ ਤੇ ਉਹਦੀ ਪਤਨੀ ਨਾਲ ਹਜ਼ੂਰੀ ਸੇਵਕ ਬਲਕਾਰ ਸਿੰਘ ਨੇ ਪਥਰੀ ਦੀ ਦਵਾਈ ਦੁਆਣ ਬੀਬਾ ਜੀ ਤਕ ਭੇਜਿਆ।

ਦਵਾਈ ਵਲੋਂ ਇਨਕਾਰ ਸੀ, ਇਸ ਵੇਲੇ ਘਰ ਹੈ ਨਹੀਂ ਸੀ, ਅੰਮ੍ਰਿਤਸਰੋਂ ਮੰਗਵਾ ਕੇ ਦੇਣੀ ਸੀ। ਪਰ ਦੋ ਗੱਲਾਂ ਕਰਨ ਦਾ ਅਵਸਰ ਮਿਲ ਗਿਆ। ਜਦੋਂ ਬੀਬਾ ਜੀ ਜਨਮੇ ਸਨ ਅਖਬਾਰ ਵਿਚ ਖਬਰ ਤਕ ਨਹੀਂ ਸੀ ਲਗਣ ਦਿਤੀ ਗਈ। ਨਾਮਧਾਰੀਆਂ ਨੇ ਗੁਰੂ ਘਰ ਬਾਲ-ਜਨਮ ਜਾਣਕੇ ਦੇਸ ਵਿਦੇਸ ਵਿਚ ਲੱਡੂ ਵੰਡੇ ਸਨ। ਮੈਂ ਸਦਾ ਹੀ ਇਸ ਪੁਸ਼ਪ ਬਾਲਾ ਦਾ ਜ਼ਿਕਰ ਕਰਦਾ ਰਿਹਾ ਹਾਂ ਤਕਰੀਰ ਜਾਂ ਤਹਿਰੀਰ ਰਾਹੀਂ। ਅੱਜ ਉਹ ਜਵਾਨੀ ਦੀਆਂ ਦਹਿਲੀਜ਼ਾਂ ਤੇ ਪੈਰ ਧਰੀ ਮੈਨੂੰ ਮਿਲੇ ਸਨ—ਇਸ ਤੋਂ ਪਹਿਲੋਂ ਸ਼ਾਇਦ ਮੈਂ ਉਡਦੀ ਨਜ਼ਰੇ ਵੀ ਉਨ੍ਹਾਂ ਨੂੰ ਵੇਖਿਆ ਨਹੀਂ। ਬੀਬਾ ਜੀ ਵਿਚ ਆਪਣੇ ਗੁਰੂ-ਪਿਤਾ ਦੀਆਂ ਬਹੁਤ ਸਾਰੀਆਂ ਨਿਸ਼ਾਨੀਆਂ ਉਘੜਵੀਆਂ ਹਨ।

ਬੀਬਾ ਜੀ ਮਾਤਾ ਚੰਦ ਕੌਰ ਜੀ ਦੇ ਘਰ ੧੯ ਸਾਲਾਂ ਬਾਅਦ ਹੋਏ। ਸਤਿਗੁਰੂ ਜੀ ਆਪਣੀਆਂ ਸਰਗਰਮ ਹਲਚਲਾਂ ਵਿਚ ਗੁਸਤ, ਜਦੋਂ ਕਦੇ ਉਡੇ-ਉਡੇ ਘਰ ਆਉਂਦੇ ਹਨ ਤਾਂ ਆਪਣੀ ਬਾਲਾ ਵਿਚ ਆਪਣਾ ਆਪ ਵੇਖ ਅਨੰਦਤ ਹੋਣੋਂ ਭਲਾ ਕਿਵੇਂ ਰਹਿਣ ! ਮਾਤਾ ਜੀ ਦਾ ਤਾਂ ਧਿਆਨ-ਕੇਂਦਰ ਹੀ ਬੀਬਾ ਜੀ ਹਨ।

## ਠਾਕੁਰ ਦਲੀਪ ਸਿੰਘ ਜੀ

ਹਾਂ, ਠਾਕੁਰ ਜੀ ਦੇ ਵਿਆਹ ਬਾਰੇ ਇਸ ਵਾਰ ਜ਼ਰੂਰ ਚਰਚਾ ਸੀ, ਪਰ ਉਹ ਵੀ ਅਜੇ ਨਹੀਂ ਹੋਇਆ। ਠਾਕੁਰ ਜੀ ਦੇ ਕਮਰੇ ਵਿਚ ਮੈਨੂੰ ਜਾਣ ਦਾ, ਅੱਜ ਬਹਾਨਾ ਮਿਲ ਗਿਆ। ਅੰਦਰ ਗਿਆ ਤਾਂ ਇਕ ਵੱਡੀ ਸਾਰੀ (ਸ਼ਾਇਦ ਕਲਮੀ), ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ, ਫਰੇਮ ਕੀਤੀ ਹੋਈ ਵੇਖੀ। ਉਸ ਦੇ ਹੇਠਾਂ ਠਾਕੁਰ ਜੀ ਨੇ 'ਸਿਮਰਨ' ਵਿਚੋਂ ਇਕ ਰੁਬਾਈ ਲਿਖੀ ਹੋਈ ਸੀ।

ਸੁਖ ਵੀ ਲੰਘੇ, ਦੁਖ ਵੀ ਲੰਘਸਣ ਤੂੰ ਜੇ ਅੰਦਰ ਵਸੇਂ।
ਘਾਟਾ ਫਿਰ ਕਿਸ ਗੱਲ ਦਾ ਰਹਿਣਾ ਜੇ ਹਿਰਦੇ ਵਿਚ ਲਸੇਂ।
ਤੂੰ ਮੇਰੀ ਆਸ, ਓਟ, ਤੂੰ ਓਹਲਾ, ਤੂੰ ਮੈਂ ਮਾਣ ਪਿਆਰੇ।
ਆਪਣੇ ਪਿਆਰ ਵਿਚ ਰੱਖ ਜਿਉਂਦਾ, ਕਦੇ ਨਾ ਮੈਥੋਂ ਨੱਸੇਂ।

## ਭੂੰਤਰ ਨੂੰ

ਮੈਂ ਅਤੇ ਕੇਹਰ ਸਿੰਘ ਰਾਤ ਭੈਣੀ ਸਾਹਿਬ ਰਹੇ। ਸਵੇਰੇ ਮੈਂ ਭੂੰਤਰ ਦਾ ਰਾਹ ਲਿਆ, ਹਮਰਾਹੀ ਲੁਧਿਆਣੇ ਨੂੰ ਤੁਰਿਆ। ਸੰਤ ਪ੍ਰੀਤਮ ਸਿੰਘ ਸੁੰਦਰ ਨਗਰ ਨੇ ਆਪਣੀ ਕਾਰ ਵੱਧ ਤੋਂ ਵੱਧ ਤੇਜ਼ ਦੁੜਾ ਕੇ ਲੁਧਿਆਣਾ-ਕੁਲੂ ਬੱਸ ਖਮਾਣੋਂ ਜਾ ਕੇ ਪਕੜਾਈ। ਪਰ ਇਹ ਬੱਸ ਮੋਰਿੰਡੇ ਜਾ ਕੇ ਖਰਾਬ ਹੋ ਗਈ। ਹੋਰ ਵੀ ਕਈ ਨਾਮਧਾਰੀ ਸਵਾਰੀਆਂ ਇਸ ਤੇ ਸਨ। ਸਾਰਾ ਦਿਨ ਖੱਜਲ ਖੁਆਰੀ ਦਾ ਸੁਆਦ ਮਾਣਦਿਆਂ ਸ਼ਾਮੀ ੬ ਵਜੇ ਨਵੀਂ ਗੱਡੀ ਤੇ ਸਵਾਰ ਹੋ ੧੮-੧੦-੭੭ ਨੂੰ ਚਾਰ ਵਜੇ ਸਵੇਰੇ ਭੂੰਤਰ (ਹਿਮਾਚਲ ਪ੍ਰਦੇਸ਼) ਜਾ ਉਤਰਿਆ।

### ੨੩ ਅਕਤੂਬਰ ੧੯੭੭
### ਮੰਡੀ-ਰਵਾਲਸਰ-ਮੰਡੀ

ਸਤਿਗੁਰੂ ਜੀ ਮੰਡੀ ਆਏ ਹੋਏ ਸਨ। ਮੈਨੂੰ ਦਰਸ਼ਨ ਦੀ ਤਲਬ ਲਗੀ। ਭੂੰਤਰੋਂ ਸਵੇਰੇ ੬.੨੦ ਤੇ ਬੱਸ ਸਵਾਰ ਹੋ ੯.੨੦ ਮੰਡੀ ਪੁਜਾ। ਚਿੰਤਾ ਸੀ ਬੈਗ ਅਤੇ ਸਾਮਾਨ ਕਿਵੇਂ ਤੇ ਕਿਥੇ ਰਖਾਂਗਾ ਕਿ ਸ੍ਰੀ ਸੁਖਦੇਵ ਸਿੰਘ ਸਪੁੱਤਰ ਸੰਤ ਜਸਵੰਤ ਸਿੰਘ ਸਰਾਫ ਮਿਲ ਗਿਆ। ਘਰ ਲੈ ਆਇਆ ਸਮੇਤ ਸਾਮਾਨ। ਪ੍ਰਸ਼ਾਦ ਪਾਣੀ ਛਕਾ ਕੇ ਸਤਿਗੁਰੂ ਜੀ ਦੀ ਕੋਠੀ ਲੈ ਗਿਆ ਸਕੂਟਰ ਤੇ ਹੀ। ਕੋਠੀ ਗਿਆਂ ਓਥੋਂ ਦੇ ਮੁੰਤਜ਼ਿਮਾਂ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਰਵਾਲਸਰ ਗਏ ਹਨ। ਪੁੱਛਣ ਤੇ ਇਹ ਵੀ ਪਤਾ ਲਗਾ ਕਿ ਆਪ ਜੀ ਨਾਲ ਡਰਾਈਵਰ ਸੰਤ ਗੁਰਮੁਖ ਸਿੰਘ, ਹਜ਼ੂਰੀ ਸੇਵਕ ਬਲਕਾਰ ਸਿੰਘ, ਬੀਬਾ ਜੀ ਅਤੇ ਬੀਬੀ ਨਰਿੰਦਰ ਕੌਰ (ਉਸਤਾਨੀ) ਗਏ ਹਨ। ੨ ਵਜੇ ਵਾਪਸੀ ਹੋਵੇਗੀ।

## ਰਵਾਲਸਰ

ਸੁਖਦੇਵ ਸਿੰਘ ਨੇ ਕਿਹਾ : ਜੇ ਚਾਹੋ ਤਾਂ ਰਵਾਲਸਰ ਜਾ ਸਕਦੇ ਹਾਂ। ਮੈਨੂੰ ਹੋਰ ਕੀ ਚਾਹੀਦਾ ਸੀ। ਛੇਤੀ ਦਰਸ਼ਨ ਕਰਨ ਵਿਚ ਸੁਖਦੇਵ ਸਿੰਘ ਇਮਦਾਦੀ ਬਣਿਆ ਅਤੇ ਅਸੀਂ ਗੱਲਾਂਬਾਤਾਂ ਕਰਦੇ ੧੨.੧੫ ਦੁਪਹਿਰੇ ਰਵਾਲਸਰ ਪਹੁੰਚ ਗਏ।

ਰਵਾਲਸਰ ਮੰਡੀ ਤੋਂ ੨੪ ਕਿਲੋਮੀਟਰ ਦੇ ਫਾਸਲੇ ਤੇ ਹੈ। ਪੱਕੀ ਸੜਕ ਹੈ। ਮੌੜ ਘੇੜ

ਬਹੁਤ ਹਨ। ਹੇਠੋਂ ਤੁਰਦੀ ਸੜਕ ਵੱਖ ਵੱਖ ਪਹਾੜੀਆਂ ਨੂੰ ਕੱਟਦੀ ਰਵਾਲਸਰ ਜਾ ਪਹੁੰਚਦੀ ਹੈ। ਇਹ ਬਹੁਤ ਪੁਰਾਣਾ ਤੀਰਥ ਹੈ। ਮਹਾਤਮਾ ਬੁੱਧ ਦੇ ਪੈਰੋਕਾਰਾਂ ਦੇ ਮੰਦਰ ਹਨ। ਇਕ ਦਸਵੇਂ ਸਤਿਗੁਰਾਂ ਦਾ ਇਤਿਹਾਸਕ ਗੁਰਦੁਆਰਾ ਵੀ ਹੈ। ਲਹਿੰਦੇ ਪਾਸੇ ਹਿੰਦੂ ਮੰਦਰ ਵੀ ਲਗਦੇ ਹਨ, ਉਥੇ ਇਕ ਬੈਲ ਦਾ ਬੁੱਤ ਹੈ ਜਿਵੇਂ ਨੰਦੀ ਹੋਵੇ। ਵਿਸ਼ਾਲ ਤਾਲਾਬ ਜਲ ਭਰਪੂਰ ਹੈ। ਪਰ ਉਸ ਦੀ ਇਕ ਸੁੱਕੀ ਬਾਹੀ ਤੇ ਰੁੱਖ ਲਗਾ ਦਿਤੇ ਗਏ ਹਨ ਤੇ ਬੈਠਣ ਲਈ ਬੈਂਚ ਵੀ ਬਣਾਏ ਗਏ ਹਨ। ਤਾਲਾਬ ਦੁਆਲੇ ਛੋਟੀ ਛੋਟੀ ਫਸੀਲ ਵੀ ਹੈ। ਵੱਸੋਂ ੮੫੦ ਹੈ। ਹੱਟੀਆਂ ਕੁਝ ਸੁੰਨੀਆਂ, ਕੁਝ ਬੰਦ ਕੁਝ ਬੇਰੌਣਕ ਤੇ ਦੋ ਚਾਰ ਭਰਪੂਰ ਵੀ ਹਨ। ਅਸਾਂ ਸਕੂਟਰ ਤੇ ਚੜ੍ਹੇ ਚੜ੍ਹਾਇਆਂ ਹੀ ਪਰਕਰਮਾ ਕੀਤੀ।

## ਆਪਣੀ ਥਾਂ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੁਰਾਣੀਆਂ ਸਰੋਤਾਂ ਅਨੁਸਾਰ, ਕੁਝ ਕੀਮਤੀ ਪੁਸਤਕਾਂ, ਜ਼ਰੂਰੀ ਇਤਿਹਾਸਕ ਚੀਜ਼ਾਂ-ਵਸਤਾਂ ਸੁਰਖਿਅਤ ਰਖਣ ਲਈ, ਚਿਰ ਹੋਇਆ, ਏਥੇ ਜਗਹ ਖਰੀਦੀ। ਉਹ ਨਵੀਂ ਰਵਾਲਸਰ-ਕਲਖਰ-ਮੰਡੀ-ਜਾਣੂ ਸੜਕ ਤੇ ੩-੪ ਫਰਲਾਂਗ ਦੇ ਫਰਕ ਤੇ ਰਵਾਲਸਰ ਖਾਸ ਤੋਂ ਦੋ ਕਿਲੋਮੀਟਰ ਦੇ ਫਾਸਲੇ ਤੇ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨਾਲ ਮੈਂ ੧੯੫੯ ਵਿਚ ਵੀ ਏਸ ਜਗਹ ਤੇ ਆਇਆ ਸਾਂ।

ਫਿਰ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਏਥੇ ਹੀ ਇਕ ਹੋਰ ਥਾਂ ਖਰੀਦੀ। ਜਿਸ ਵਿਚ ਬਣੇ ਘਰ ਦੇ ਅੰਦਰ ਤਾਂ ਕੱਚੀਆਂ ਕੰਧਾਂ ਹਨ ਪਰ ਬਾਹਰ ਪੱਥਰ ਤਰਾਸ ਕੇ ਲਗਵਾਏ ਗਏ ਹਨ। ਵਰਤਮਾਨ ਸਤਿਗੁਰੂ ਜੀ ਨੇ ਇਹ ਜਗਹ ੧੯੬੫ ਈ: ਵਿਚ ਖਰੀਦੀ ਸੀ।

## ਬਾਬਾ ਸੁੰਦਰ ਸਿੰਘ ਤੇ ਮਾਈ ਗਿਆਨ ਕੌਰ

ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੀ ਖਰੀਦ ਵਿਚ ਅਜ ਕਲ ਸੰਤ ਸੁੰਦਰ ਸਿੰਘ ਤੇ ਮਾਈ ਗਿਆਨ ਕੌਰ ਵਸ ਰਹੇ ਹਨ। ਇਹ ਜੋੜਾ ਰਾਮਗੜ੍ਹੀਆ ਭਾਈਚਾਰੇ ਨਾਲ ਸੰਬੰਧਤ ਹੈ। ਲਾਇਲਪੁਰ ਦੇ ਚੱਕ ਬੁਲਾਕੀ (ਮੂਲ ਗੁਰਦਾਸਪੁਰ) ਦੇ ਸੰਤਾ ਸਿੰਘ ਜੀ ਦੇ ਸਪੁਤਰ ਸੰਤ ਸੁੰਦਰ ਸਿੰਘ ਅੱਜ ਕੱਲ ੮੦ ਸਾਲ ਦੇ ਹਨ। ੨੨ ਸਾਲ ਪਹਿਲਾਂ ਤੋਂ ਸਤਿਗੁਰੂ ਜੀ ਦੀ ਆਗਿਆ ਨਾਲ ਏਥੇ ਆਏ ਸਨ। ਇਸ ਤੋਂ ਪਹਿਲੋਂ ਇਹ ਜੋੜਾ ਸੁੰਦਰ ਨਗਰ (ਹਿਮਾਚਲ ਪ੍ਰਦੇਸ) ਵਿਚ ਕਿਰਤ ਵਿਰਤ ਕਰਦਾ ਸੀ। ਅਤੇ ਇਹ ਅੱਜ ਵੀ ਆਪਣੀ ਕਿਰਤ ਉਤੇ ਹੀ ਜਿਉਂਦਾ ਹੈ। ਬਾਬਾ ਸੁੰਦਰ ਸਿੰਘ ਲੋਕਾਂ ਦੀ ਮਕਾਨ ਉਸਾਰੀ ਲਈ ਬਾਹਰ ਜਾਂਦਾ ਹੈ। ਮੰਡੀ ਵਿਚ ਇਹਨੀਂ ਦਿਨੀਂ ਕਾਰੀਗਰਾਂ ਦੀ ਦਿਹਾੜੀ ੨੦/- ਤੋਂ ੨੫/- ਹੈ, ਪਰ ਉਮਰ ਦੇ ਤਕਾਜ਼ੇ ਕਾਰਨ ਇਹ ੧੦/- ਹੀ ਲੈ ਲੈਂਦੇ ਹਨ। ਏਥੇ ਕਦੇ ਕੋਈ ਆਇਆ ਗਿਆ ਨਹੀਂ, ਜਦੋਂ ਆਉਣ ਸਤਿਗੁਰੂ ਜੀ ਆਉਣ। ਜਦੋਂ ਸੱਚੇ ਪਾਤਸ਼ਾਹ ਏਥੇ ਦਰਸ਼ਨ ਦਿੰਦੇ ਹਨ ਉਦੋਂ ਹੋਰ ਵੀ ਸਿੱਖ-ਸਾਧਾਂ ਦੇ ਦਰਸ਼ਨ ਪ੍ਰਾਪਤ ਕਰ ਲੈਂਦੇ ਹਨ।

## ਸੰਤ ਕੇਸਰ ਸਿੰਘ

ਤੀਜਾ ਸਿੰਘ ਇਹਨਾਂ ਪਾਸ ਇਕ ਹੋਰ ਹੈ, ਨਾਬੀਨਾ ਕੇਸਰ ਸਿੰਘ। ਮੈਨੂੰ ਦਸਿਆ ਗਿਆ ਕਿ ਇਹ ਸੂਰਮਾ ਸਿੰਘ ਬੜੀ ਸੂਝ ਸਮਝ ਵਾਲਾ ਹੈ। ਸੁੰਦਰ ਨਗਰ ਕਿ ਸੁਕੇਤ ਦੁਕਾਨ ਵੀ ਕਰਦਾ ਰਿਹਾ ਹੈ। ਗੰਨੇ ਵੇਚਦਾ ਸੀ। ਪੈਸੇ ਦਾ ਖੋਟਾ ਖਰਾ ਹੋਣਾ ਪਛਾਣ ਲੈਂਦਾ ਸੀ। ਜਿਥੋਂ ਇਕ ਵਾਰ ਹੋ ਆਵੇ ਦੂਜੀ ਵਾਰ ਉਥੇ ਬਿਨਾਂ ਕਿਸੇ ਇਮਦਾਦੀ ਦੇ ਜਾ ਸਕਦਾ ਹੈ। ਇਹ ਸੱਜਣ ਸਾਲ ਦੇ ਤਿੰਨ ਸੌ ਦਿਨ ਤਾਂ ਦੌਰੇ ਤੇ ਰਹਿੰਦਾ ਹੈ। ਮੁਸ਼ਕਲ ਨਾਲ ਹੀ ੬੫ ਦਿਨ ਘਰ ਕਢਦਾ ਹੈ। ਰਿਹਾਇਸ਼

ਇਸਨੇ ਬਾਬਾ ਸੁੰਦਰ ਸਿੰਘ ਹੁਰਾਂ ਦੇ ਪਾਸ ਬਣਾਈ ਹੋਈ ਹੈ।

ਪਹਾੜੀ ਢਲਵਾਣ ਉਤੇ ਪਹਾੜੀ ਢੰਗ ਦੇ ਇਹ ਘਰ ਅਜੇ ਬਿਨਾਂ ਬਿਜਲੀ-ਬੱਤੀ ਦੇ ਹਨ। ਰਾਤ ਦੀ ਨੀਰਵਤਾ ਡਾਢੀ ਅਖਰਦੀ ਹੈ।

## ਜਥੇਦਾਰ ਪਿਆਰਾ ਸਿੰਘ—ਮਸਤਾਨੀ ਸੇਵਾ ਕੌਰ

ਸਤਿਗੁਰੂ ਜਗਜੀਤ ਸਿੰਘ ਜੀ ਦੇ ਖਰੀਦੇ ਮਕਾਨ ਵਿਚ ਜਥੇਦਾਰ ਪਿਆਰਾ ਸਿੰਘ ਹੁਸ਼ਿਆਰਪੁਰੀ ਅਤੇ ਮਸਤਾਨੀ ਸੇਵਾ ਕੌਰ ਰਹਿੰਦੇ ਹਨ।

ਸਾਡੇ ਪਹੁੰਚਣ ਤਕ ਸਤਿਗੁਰੂ ਜੀ ਪ੍ਰਸਾਦ ਪਾਣੀ ਛਕਕੇ ਵਿਰਾਜ ਚੁਕੇ ਸਨ। ਸਾਨੂੰ ਆਪ ਜੀ ਨਾਲ ਆਇਆਂ ਚੋਂ ਕੋਈ ਵੀ ਨਜ਼ਰ ਨਾ ਪਿਆ। ਜਦੋਂ ਅਸੀਂ ਇਸ ਮਕਾਨ ਵਿਚ ਸੰਤ ਪਿਆਰਾ ਸਿੰਘ ਨੂੰ ਮਿਲੇ ਤਾਂ ਉਹ ਮੇਤੇ ਚਿਰ ਪਰਿਚਿਤ ਨਿਕਲੇ। ਰੰਗ ਵਿਚ ਆਕੇ ਕਹਿਣ ਲਗੇ : ਸਤਿਗੁਰੂ ਆਉਣ ਹੀ ਤਾਂ ਤੁਸੀਂ ਵੀ ਆਓ। ਅਤੇ ਮੰਡੀ ਦੇ ਇਕ ਹੋਰ ਸਿੰਘ ਸ: ਧਨਵੰਤ ਸਿੰਘ (ਬਨਾਸਪਤੀ ਤੇ ਸੀਮਿੰਟ ਡੀਲਰ) ਵੱਲ ਵੇਖ ਕੇ ਆਖਿਆ : ਪੁਛ ਲਓ, ਸਾਡੀ ਕੋਈ ਬਾਤ ਪੁਛਦਾ ਹੈ ? ਬਾਰਾਂ ਸਾਲ ਹੋਣੇ ਹਨ ਸਾਨੂੰ ਏਥੇ ਆਇਆਂ, ਕਦੇ ਕੋਈ ਨਹੀਂ ਬਹੁੜਿਆ। ਸਤਿਗੁਰੂ ਸਚੇ ਪਾਤਸ਼ਾਹ ਆਉਣ ਤਾਂ ਭਾਵੇਂ ਕੋਈ ਨਾਲ ਆ ਜਾਵੇ।

ਸਤਿਗੁਰੂ ਦੇ ਇਹ ਪਿਆਰੇ ਘਰ-ਬਾਰ ਤੇ ਪੁੱਤ-ਪਰਵਾਰ ਛੱਡ ਆਗਿਆ ਮੰਨ ਕੇ ਇਕਾਂਤ ਵਿਚ, ਨਿਤਾਂਤ-ਇਕਾਂਤ ਵਿਚ, ਡੇਰੇ ਜਮਾਈ ਬੈਠੇ ਹਨ ਜਿਥੇ ਪਹਾੜੀਆਂ ਅਤੇ ਪਹਾੜੀ ਲੋਕਾਂ ਦਾ ਹੀ ਚੁਗਿਰਦਾ ਹੈ।

ਮਸਤਾਨੀ ਸੇਵਾ ਕੌਰ ਨੇ ਸਾਨੂੰ ਸਭ ਨੂੰ ਪ੍ਰਸ਼ਾਦਾ ਛਕਣ ਲਈ ਜ਼ੋਰ ਦਿਤਾ। ਏਥੇ ਇਕਦਮ ਨਵੇਕਲੀ ਥਾਂ ਉਤੇ ਪਰਸ਼ਾਦਾ, ਦੋ ਸਬਜ਼ੀਆਂ—ਗੋਭੀ ਤੇ ਆਲੂ ਮਟਰ—ਖੀਰ, ਹਲਵਾ-ਮਿਠਾਈ, ਬਰਫੀ, ਮੱਠੀਆਂ ਅਤੇ ਦਹੀਂ ਮੱਖਣ ਆਦਿ ਪਰੋਸ ਕੇ ਦਿਤੇ।

## ਪਹਾੜੀਆਂ ਵਿਚ ਚੰਨ

ਸਤਿਗੁਰਾਂ ਦੇ ਦਰਸ਼ਨ ਕਰਨ ਦੀ ਤਲਬ ਅੰਦਰ ਸੀ। ਅਜੇ ਗੱਲ ਹੀ ਪਏ ਕਰਦੇ ਸਾਂ ਕਿ ਸ੍ਰੀ ਹਜ਼ੂਰ ਦੇ ਬੋਲ ਦਹਿਲੀਜ਼ ਵਿਚ ਸੁਣਾਈ ਦਿਤੇ। ਸਭ ਨੇ ਚਰਨੀਂ ਹੱਥ ਲਾਇਆ। ਮੈਂ ਵੀ ਆਪਣੇ ਆਉਣ ਦੀ ਵਿਥਿਆ ਦੱਸੀ। ਸਤਿਗੁਰੂ ਜੀ ਨੇ ਮੇਰੇ ਸਾਥੀ ਸੁਖਦੇਵ ਸਿੰਘ ਦੀ ਗੱਲ੍ਹ ਤੇ ਲਾਡ ਨਾਲ ਨਿਕਤੀ ਜਿਹੀ ਚਪੇੜ ਲਾਉਂਦਿਆਂ ਉਸਨੂੰ ਪਿਆਰ ਦਿਤਾ ਅਤੇ ਨਾਲ ਹੀ ਮੈਨੂੰ ਨਾਲ ਲੈ ਕੇ ਆਉਣ ਦੀ ਦਾਦ ਵੀ।

## ਸੁਖਦ ਘੜੀ

ਸਾਡੇ ਪ੍ਰਸਾਦ ਛਕਣ ਉਪਰੰਤ ਸਤਿਗੁਰੂ ਜੀ ਦੇ ਦਰਸ਼ਨ ਸੰਤ ਸੁੰਦਰ ਸਿੰਘ-ਮਾਈ ਗਿਆਨ ਕੌਰ ਦੇ ਕਮਰਿਆਂ ਵਿਚ ਹੋਏ। ਏਥੇ ਸ੍ਰੀ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਸੇਵਕ ਸੰਤ ਬਲਕਾਰ ਸਿੰਘ ਹੁਰਾਂ ਜਦੋਂ ਸਾਡੇ ਵਰਗੇ ਨਿਮਾਣਿਆਂ-ਨਿਤਾਣਿਆਂ ਨੂੰ, ਆਪ ਹੱਥੀਂ ਕੱਟ ਕੱਟ ਅਮਰੂਦ ਦੇ ਟੁਕੜੇ ਖੁਆਏ ਤਾਂ ਸਤਿਗੁਰੂ ਦੇ ਪਿਆਰ ਨੇ ਸਾਡੇ ਤਨ ਮਨ ਵਿਚ ਇਕ ਅਨਹਦ ਝਰਨਾਟ ਛੇੜ ਦਿਤੀ। ਕਿਡੇ ਭਾਗਾਂ ਵਾਲੇ ਸਾਂ ਅਸੀਂ !

## ਹਉਂ ਨੂੰ ਮਾਤ

ਸ੍ਰੀ ਧਨਵੰਤ ਸਿੰਘ ਨੇ ਮੈਨੂੰ ਦਸਿਆ : ਇਸ ਜਗ੍ਹਾ ਟਿਊਬਵੈੱਲ ਲਾਉਣ ਦੇ ਜਤਨ ਵਿਚ ਦਿੱਲੀਓਂ ਇਕ ਸਿਆਣਾ ਆਇਆ। ਉਹ ਕਹਿੰਦਾ ਸੀ ਕਿ ਉਸਨੂੰ ਧਰਤੀ ਹੇਠਲੇ ਪਾਣੀ ਦੀਆਂ ਚਾਲਾਂ ਦਾ ਬੜਾ ਗਿਆਨ ਸੀ। ਉਹ ਟੱਪ ਹੀ ਉਥੇ ਮਾਰਦਾ ਹੈ ਜਿਥੋਂ ਪਾਣੀ ਦਾ ਸੋਮਾ ਫੁਟ ਨਿਕਲੇ। ਆਪਣੇ ਗੁਣ ਦਾ ਉਸਨੂੰ ਹਦੋਂ ਵੱਧ ਮਾਣ ਸੀ।

ਉਹ ਸਾਰਾ ਜ਼ੋਰ ਇਸ ਥਾਏਂ ਲਾ ਹਟਿਆ ਪਰ ਪਾਣੀ ਦੀ ਰਉਂ ਦਾ ਸਥਾਨ ਨਹੀਂ ਪਛਾਣ ਸਕਿਆ। ਧਨਵੰਤ ਸਿੰਘ ਹੁਰਾਂ ਦਸਿਆ : ਆਹ ਦੇਖਦੇ ਹੋ ਨਾ ਪਾਣੀ ਦੀ ਕੂਲ੍ਹ ! ਇਹ ਏਸੇ ਧਰਤੀ ਹੇਠੋਂ ਨਿਕਲ ਰਹੀ ਹੈ, ਜਿਥੇ ਦਿਆਣੇ ਦੀ ਸਾਰੀ ਚਤਰਾਈ ਦਫ਼ਨ ਹੋ ਗਈ ਸੀ। ਸਤਿਗੁਰੂ ਜੀ ਨੇ ਉਸ ਅਭਿਮਾਨੀ ਦੇ ਮਾਣ ਨੂੰ ਏਸੇ ਜਗਹ ਮਾਤ ਦਿਤੀ। ਆਪ ਟੱਪ ਲਾਕੇ ਪਾਣੀ ਦੀ ਕੂਲ੍ਹ ਵਗਾ ਦਿਤੀ।

## ਮੰਡੀ ਵਾਲਿਆਂ ਨੂੰ ਖੁਸ਼ੀਆਂ

ਜਦੋਂ ਸਤਿਗੁਰੂ ਜੀ ਦੀ ਸੇਵਾ ਵਿਚ ਅਸੀਂ ਮੁੜ ਹਾਜ਼ਰ ਹੋਏ ਤਾਂ ਆਪ ਮੰਡੀ ਵਾਲੇ ਨਾਮਧਾਰੀਆਂ ਨੂੰ ਖੁਸ਼ੀਆਂ ਬਖ਼ਸ਼ਦਿਆਂ ਧਨਵੰਤ ਸਿੰਘ-ਸੁਖਦੇਵ ਸਿੰਘ ਤੇ ਮੇਰੇ ਹੁੰਦੇ ਬਚਨ ਕੀਤਾ : ਇਸ ਵਾਰ ਮੰਡੀ ਵਾਲੇ ਸਿੰਘਾਂ ਨੇ ਵਿਤੋਂ ਵੱਧ ਛਾਲ ਮਾਰ ਦਿਤੀ ਹੈ। ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਉਸਾਰੀ ਹਿਤ ਇਹਨਾਂ ਤਨ ਮਨ ਤੇ ਧਨ ਸਹਿਤ ਵਡੀ ਸੇਵਾ ਕੀਤੀ ਹੈ ਜਦੋਂ ਕਿ ਥਾਈਲੈਂਡ ਤੇ ਜੀਵਨ ਨਗਰ ਇਲਾਕੇ ਨੇ ਅਜੇ ਤਕ ਆਪਣਾ ਭਾਗ ਨਹੀਂ ਪਾਇਆ।

## ਧਨਵੰਤ ਦੀ ਹੋਰ ਧਨ ਲਈ ਬੇਨਤੀ

ਸ: ਧਨਵੰਤ ਸਿੰਘ ਸਪੁਤਰ ਸ੍ਰੀ ਜਾਗੀਰ ਸਿੰਘ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ : ਜੇ ਹਜ਼ੂਰ ਹੁਕਮ ਕਰਨ ਤਾਂ ਇਕ ਦੁਕਾਨ ਸ਼ਿਮਲੇ ਖੋਲ੍ਹ ਲਈਏ। ਹੁਣ ਤਾਂ ਬੱਸ ਆਪ ਦੀ ਆਗਿਆ ਦੀ ਹੀ ਜ਼ਰੂਰਤ ਹੈ।

ਸਤਿਗੁਰੂ ਜੀ ਨੇ ਫ਼ਰਮਾਇਆ : ਬੜੀ ਚੰਗੀ ਗੱਲ ਹੈ ਕਰੋ ਵਿਹਾਰ ਸ਼ਿਮਲੇ ਵੀ। ਪਰ ਮੰਡੀ ਦੇ ਕਾਰੋਬਾਰ ਨੂੰ ਆਂਚ ਨਾ ਆਵੇ। ਸਿੰਘ ਨੇ ਪ੍ਰਸੰਨ ਹੁੰਦਿਆਂ ਕਿਹਾ : ਏਥੇ ਨੌਕਰਾਂ ਤੋਂ ਕੰਮ ਕਰਵਾਂਦੇ ਰਹਾਂਗੇ ਜੀ।

## ਖੂਹੀ ਦਾ ਟੱਪ

ਸ੍ਰੀ ਸਤਿਗੁਰੂ ਜੀ ਨੇ ਇਸ ਮਕਾਨ ਦੇ ਸੁਰਖਿਅਕ ਜਥੇਦਾਰ ਪਿਆਰਾ ਸਿੰਘ ਨੂੰ ਕਿਹਾ : ਤੁਸੀਂ ਮੁੜ ਖੂਹੀ ਲੁਆਣ ਦਾ ਤਰੱਦਦ ਕਰੋ। ਖੂਹ ਕਿਥੇ ਲਾਇਆ ਜਾਏ, ਇਹ ਦੱਸਣ ਲਈ ਹਜ਼ੂਰ ਦੂਜੀ ਪੌਲੀ ਵਿਚ ਉਤਰੇ ਤਾਂ ਸ: ਧਨਵੰਤ ਸਿੰਘ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ ! ਏਥੇ ਲਗਣ ਵਾਲੇ ਖੂਹ ਦਾ ਸਾਰਾ ਖਰਚਾ ਮੈਂ ਦਿਆਂਗਾ। ਕਿਰਪਾ ਕਰਕੇ ਆਪ ਟੱਪ ਉਥੇ ਹੀ ਲਾਓ ਜਾਂ ਲੁਆਓ ਜਿਥੋਂ ਜਲ ਨਿਕਲ ਹੀ ਆਉਣਾ ਹੋਵੇ।

ਸਤਿਗੁਰੂ ਜੀ ਬਚਨ ਕੀਤਾ : ਸਾਡਾ ਕੰਮ ਤਾਂ ਜਤਨ ਕਰਨਾ ਹੀ ਹੈ, ਜਿਵੇਂ 'ਕਰਹੁ ਜਤਨ ਜਿ ਹੋਇ ਮਿਹਰਵਾਨਾ !' ਫਲ ਤਾਂ ਭਗਵਾਨ ਦੀ ਇਛਾ ਤੇ ਹੀ ਹੈ। ਅਸੀ ਉੱਦਮ ਕਿਉਂ ਤਿਆਗੀਏ।

ਸਚੇ ਪਾਤਸ਼ਾਹ ਜੀ ਨੇ ਧਨਵੰਤ ਸਿੰਘ ਹੁਰਾਂ ਨੂੰ ਆਖਿਆ : ਜਦੋਂ ਅਵਸਰ ਮਿਲੇ, ਅਰਦਾਸ ਕਰਕੇ, ਜਥੇਦਾਰ ਪਿਆਰਾ ਸਿੰਘ ਤੋਂ ਹੀ ਟੱਪ ਲੁਆ ਲੈਣਾ।

ਸ: ਧਨਵੰਤ ਸਿੰਘ ਨੇ ਪਿਆਰਾ ਸਿੰਘ ਹੁਰਾਂ ਨੂੰ ੫-੭ ਤਕੜੇ ਸਰੀਰਾਂ ਵਾਲੇ ਮਜ਼ਦੂਰ ਹੱਥਾਂ ਹੇਠ ਰਖਣ ਲਈ ਪੱਕੀ ਕੀਤੀ।

## ਕੀ ਨਾਮ ?

ਭਾਵੇਂ ਗੁਰੂ ਸਪੁਤਰੀ ਬੀਬਾ ਜੀ ੧੪-੧੫ ਸਾਲਾਂ ਦੇ ਹੋ ਗਏ ਸਨ ਪਰ ਮੈਂ ਅਜੇ ਉਨ੍ਹਾਂ ਦੇ ਨਾਮ ਤੋਂ ਅਣਭਿਜ ਸਾਂ। ਅੱਜ ਰਵਾਲਸਰ ਦੀ ਏਸੇ ਧਰਤੀ ਤੇ ਮੈਂ ਸਤਿਗੁਰੂ ਜੀ ਨੂੰ ਬੀਬਾ ਜੀ ਦਾ ਨਾਮ ਪੁਛਿਆ। ਸਤਿਗੁਰੂ ਜੀ ਨੇ ਇਹਨਾਂ ਸ਼ਬਦਾਂ ਨਾਲ ਗੱਲ ਮੁਕਾ ਦਿਤੀ : ਸਾਹਿਬ ਕੌਰ।

## ਮੰਡੀ ਨੂੰ

ਦੀਨ ਦਿਆਲ ਜੀ ਤੇ ਨਾਲ ਆਏ, ਕਾਰ ਦੁਆਰਾ ਇਕ ਵਜੇ ਦੁਪਹਿਰੇ ਮੰਡੀ ਨੂੰ

ਰਵਾਨਾ ਹੋਏ । ਸੁਖਦੇਵ ਸਿੰਘ ਅਤੇ ਮੈਂ ਜਦੋਂ ਸਕੂਟਰ ਤੇ ਵਾਪਸੀ ਲਈ ਜਾ ਰਹੇ ਸਾਂ ਤਾਂ ਪਹਾੜੀ ਸੜਕਾਂ ਦੀ ਅਗਲੀ ਲਹਾਈ ਤੇ ਸਤਿਗੁਰੂ ਜੀ ਕਾਰਹੈੱਡ ਵਿਚੋਂ ਬਾਹਰ ਨਿਕਲ ਆਲਾ ਦੁਆਲਾ ਵੇਖਦੇ ਨਜ਼ਰ ਆਏ । ਜਾਪਦਾ ਸੀ ਜਿਵੇਂ ਉਹ ਕਾਰ ਵਿਚ ਖੜ੍ਹੇ ਹੀ ਜਾ ਰਹੇ ਹੋਣ । ਉਹਨਾਂ ਦੀ ਕਾਰ ਦੀ ਛੱਤ ਵਿਚ ਅਗੇ ਪਿਛੇ ਹੋਣ ਵਾਲਾ ਇਕ ਹਿੱਸਾ ਹੈ ਜਿਸ ਨਾਲ ਸ਼ੁਧ ਹਵਾ ਕਾਰ ਵਿਚ ਪਰਵੇਸ਼ ਕਰਦੀ ਰਹਿੰਦੀ ਹੈ ਤੇ ਖੁਲ੍ਹੇ ਅਸਮਾਨ ਦਾ ਦ੍ਰਿਸ਼ ਨਜ਼ਰ ਆਉਂਦਾ ਰਹਿੰਦਾ ਹੈ ।

### ਸਖ਼ਤ ਢਿਡ

ਰਵਾਲਸਰ ਸਤਿਗੁਰੂ ਨਿਵਾਸ ਵਿਚ ਜਦੋਂ ਅਸੀਂ ਪਰਸ਼ਾਦ ਛਕ ਰਹੇ ਸਾਂ ਤਾਂ ਇਕ ਵਾਰ ਸਤਿਗੁਰੂ ਜੀ ਸਾਨੂੰ ਦਰਸ਼ਨ ਦੇਣ ਆਏ ਸਨ । ਓਦੋਂ ਮੈਂ ਦ੍ਰਵਤ ਹਿਰਦੇ ਨਾਲ ਅਰਜ਼ ਕੀਤੀ ਸੀ : ਦੀਨ ਦਿਆਲ ! ਬੜਾ ਚੰਗਾ ਕਰਦੇ ਜੋ ਇਹਨਾਂ ਦੂਰ-ਦਰਾਜ਼ ਰਹਿੰਦੇ ਇਕਲਾਪੇ ਸਰੀਰਾਂ ਨੂੰ ਇਸ ਤਰ੍ਹਾਂ ਆ ਨਿਵਾਜਦੇ ਹੋ । ਸਤਿਗੁਰੂ ਜੀ ਬਚਨ ਕੀਤਾ : ਕਵੀ ਜੀ, ਇਹਨਾਂ ਦਾ ਪ੍ਰੇਮ ਮੰਨੂੰ ਕਿਥੇ ਕਿਥੇ ਨਹੀਂ ਲੈ ਜਾਂਦਾ । ਇਹੋ ਜਿਹੇ ਪ੍ਰੇਮੀ ਜੀਉੜਿਆਂ ਲਈ ਸਫਰ ਕਰਦੇ ਕਈ ਵਾਰ ਮੇਰਾ ਪੇਟ ਬੜਾ ਸਖ਼ਤ ਹੋ ਜਾਂਦਾ ਹੈ ।

### ਸ਼ਾਮ ਦਾ ਦੀਵਾਨ

ਅੱਜ ਸ਼ਾਮ ਦਾ ਦੀਵਾਨ ਮੰਡੀ ਦੀ ਨਾਮਧਾਰੀ ਧਰਮਸਾਲਾ ਵਿਚ ਹੈ । ਸਤਿਗੁਰੂ ਜੀ ਏਥੇ ਕਲ ਸ਼ਾਮੀ ੬ ਵਜੇ ਦੇ ਆਏ ਹੋਏ ਹਨ । ਸਵੇਰੇ 'ਆਸਾ ਦੀ ਵਾਰ' ਦਾ ਕੀਰਤਨ ਸ੍ਰੀ ਹਜ਼ੂਰ ਦੇ ਸੰਹੋਂ ਹੀ ਹੋਇਆ । ਅੱਜ ਸ਼ਾਮ ਦੇ ਦੀਵਾਨ ਵਿਚ ਪਹਿਲਾਂ ਇਕ ਘੰਟਾ ਸਮੂਹਿਕ ਨਾਮ ਸਿਮਰਨ, ਅਤੇ ਫਿਰ ਇਕ ਸ਼ਬਦ ਦੇ ਕੀਰਤਨ ਉਪਰੰਤ ਹੀ ਅਰਦਾਸ ਹੋ ਗਈ ।

### ਨਾਮਧਾਰੀ ਵਿਦਿਅਕ ਜਥਾ

ਉਪਰੰਤ ਧਰਮਸਾਲਾ ਵਿਚ ਹੀ ਨਾਮਧਾਰੀ ਵਿਦਿਅਕ ਜਥੇ ਦੇ ਨੌਂ ਬੱਚਿਆਂ ਨੇ ਸਤਿਗੁਰੂ ਜੀ ਨੂੰ ਸੰਗੀਤ ਸੁਣਾਇਆ । ਤਿੰਨ ਬੱਚਿਆਂ ਨੇ ਪ੍ਰਭਾਵਸ਼ਾਲੀ ਲੈਕਚਰ ਦਿਤੇ । ਮੈਨੂੰ ਵੀ ਆਗਿਆ ਹੋਈ ਕਿ ਬੱਚਿਆਂ ਨੂੰ ਨਾਮਧਾਰੀ ਅਦਬ-ਅਦਾਬ ਬਾਰੇ ਕੁਝ ਦੱਸਾਂ । ਮੈਂ ੧੦ ਮਿੰਟ ਤਕ ਕਈ ਏਧਰ-ਓਧਰ ਦੀਆਂ ਗੱਲਾਂ ਕੀਤੀਆਂ ।

ਫਿਰ ੧੦ ਕੁ ਮਿੰਟ ਸਤਿਗੁਰੂ ਜੀ ਨੇ ਬੱਚਿਆਂ ਦੀ ਹੌਸਲਾ ਅਫਜ਼ਾਈ ਲਈ ਲਾਏ, ਸੰਗਤ, ਬੱਚੇ ਅਤੇ ਖੁਦ ਸ੍ਰੀ ਸਤਿਗੁਰੂ ਜੀ ਇਸ ਘੜੀ ਆਨੰਦ ਦੇ ਹੁਲਾਰਿਆਂ ਵਿਚ ਸਨ ।

ਸੰਗੀਤ ਸਭਾ ਬਾਦ ਮੈਨੂੰ ਆਗਿਆ ਹੋਈ ਕਿ ਮੈਂ ਸਵੇਰੇ ਪਹਿਲੀ ਬਸ ਲੈ ਕੇ ਹੀ ਮਨਾਲੀ ਪਹੁੰਚ ਜਾਵਾਂ ।

**੨੫ ਅਕਤੂਬਰ ੧੯੭੭**
**ਮਨਾਲੀ**

ਮੈਂ ਰਾਤ ਸੇਠ ਗਿਆਨ ਸਿੰਘ ਹੁਰਾਂ ਵਲ ਕਟੀ । ਸਵੇਰੇ ੬-੩੦ ਵਜੇ ਇਸ਼ਨਾਨ ਕਰ ਲਿਆ ਤਾਂ ਗਿਆਨ ਸਿੰਘ ਜੀ ਨੇ ਬਸ ਅੱਡੇ ਦਾ ਰਾਹ ਵਿਖਾ ਦਿਤਾ । ਮੈਨੂੰ ਸਟੈਂਡਿੰਗ ਟਿਕਟ ਹੀ ਮਿਲ ਸਕਦਾ ਸੀ । ੧੦੭ ਮੀਲ ਖੜੇ ਖਲੋਤੇ ਪਹਾੜੀ ਸਫਰ ਕਰਨ ਦੀ ਮੇਰੀ ਵਾਹ ਨਹੀਂ ਸੀ । ਮੈਂ ਕੁੱਤਰ ਤਕ ਦਾ ਟਿਕਟ ਲੈ ਕੇ ਪਹਿਲੀ ਬੱਸ ਦੀ ਭੀੜ ਵਿਚ ਪੈਰ ਅੜਾ ਕੇ ਖਲੋ ਗਿਆ ।

ਕੁੱਤਰ ਆਪਣੇ ਬੱਚਿਆਂ (ਧੀ-ਜੁਆਈ) ਪਾਸ ਉਤਰ, ਨਾਸ਼ਤਾ ਕਰ, ਲੜੀਂਦੇ ਕਪੜੇ ਲੈ, ੯-੩੦ ਦੀ ਬਸ ਫੜ ੧੨-੩੦ ਮਨਾਲੀ ਜਾ ਉਤਰਿਆ ।

ਮਨਾਲੀ ਸੈਰ ਸਪਾਟੇ ਅਤੇ ਇਕਾਂਤ ਮਾਣਨ ਦੀ ਖੂਬਸੂਰਤ ਜਗਹ ਹੈ । ਦੂਰ ਦੀਆਂ ਪਹਾੜੀ ਚੋਟੀਆਂ ਬਰਫ ਨਾਲ ਚਮਕਦੀਆਂ, ਨੇੜੇ ਦੇ ਪਹਾੜਾਂ ਤੇ ਢਲਾਨਾਂ ਕੰਢੇ ਉਗੇ ਦਿਆਰ ਤੇ ਚੀਲਾਂ ਦੇ

ਸੰਘਣੇ ਜੰਗਲ, ਭਰਪੂਰ ਹਰਿਆਲੀ: ਚੜ੍ਹਦੇ ਪਾਸੇ ਬਿਆਸ ਦਾ ਡੂੰਘੀ ਚਾਲੇ ਗੁਜ਼ਰਨਾ, ਕੁਦਰਤ ਦਾ ਮਨ-ਮੋਂਹਦਾ ਨਜ਼ਾਰਾ। ਪਹਾੜਾਂ ਦੀ ਗੋਦ ਵਿਚ ਨਿੱਕਾ ਜਿਹਾ ਸ਼ਹਿਰ ਮਨਾਲੀ। ਜਦੋਂ ਮੈਂ ੧੯੬੩ ਵਿਚ ਦੂਜੀ ਵਾਰ ਏਥੇ ਆਇਆ ਸਾਂ ਉਦੋਂ ਤਾਂ ਕਾਫੀ ਵਿਰਲਾ ਵਿਰਲਾ ਸੀ, ਪਰ ਅਜ ਤਾਂ ਬੜੀ ਰੌਣਕ ਸੀ। ਕੁਲੂ ਵਿਚ ਤਾਂ ਅਜ ਕਲ ਦੁਸਹਿਰਾ ਹੋਣ ਕਾਰਨ ਭੀੜ ਭਾੜ ਸੀ ਪਰ ਏਥੇ ਸੈਲਾਨੀਆਂ ਦਾ ਮੌਸਮ ਹੋਣ ਕਾਰਨ ਕਾਫੀ ਚਹਿਲ ਪਹਿਲ ਸੀ।

## ਕੋਠੀ ਮਨਾਲੀ

ਸਾਡੇ ਸਤਿਗੁਰੂ ਜੀ ਸਦਾ ਹੀ ਕੁਦਰਤ ਨਾਲ ਆਪਣੇ ਆਪ ਨੂੰ ਸਰਸ਼ਾਰ ਰਖਦੇ ਹਨ। ਭਲਾ ਮਨਾਲੀ ਕਿਵੇਂ ਨ ਮੋਹ ਲੈਂਦੀ! ਸਤਿਗੁਰੂ ਜੀ ਦੇ ਅਨਿਨ ਪ੍ਰੇਮੀ ਸੇਠ ਤਰਲੋਕ ਸਿੰਘ ਵੀ ਉੱਚੀਆਂ ਸਿਫਤਾਂ ਦੇ ਮਾਲਕ ਹਨ। ਦੋਹਾਂ ਨੂੰ ਹੀ ਮਨਾਲੀ ਨੇ ਮਨਾ ਲਿਆ ਤੇ ਸੇਠ ਹੁਰਾਂ ਬਿਆਸ ਦੇ ਚੜ੍ਹਦੇ ਕੰਢੇ ਪਿੰਡ ਦਦੌਰਾ ਦੀ ਧਰਤੀ ਦਾ ਇਕ ਟੁਕੜਾ ਖਰੀਦ ਲਿਆ। ਬਿਆਸ ਦੀ ਗਹਿਰਾਈ ਦੇ ਨਾਲ ਪਾਰਲੇ ਕੰਢੇ ਉੱਚੀਆਂ ਉੱਚੀਆਂ ਚੀਲਾਂ ਦਾ ਜੰਗਲ, ਉਰਲੇ ਕੰਢੇ ਸੇਉਆਂ ਦੀ ਪੌਣੇ ਚਾਰ ਵਿਘੇ ਬਗੀਚੀ ਵਿਚ ਸੁਖਦਾਈ ਸਥਾਨ. ਰੁਹਤਾਂਗ ਵਾਲੀ ਸੜਕ ਤੇ ਮਨਾਲੀ ਦਾ ਬਿਆਸ ਉਤਲਾ ਪੁਲ ਲੰਘ ਕੇ ਜਗਤ ਸੁਖ ਵਾਲੀ ਸੜਕੇ ਪਿਆਂ ਡੇਢ ਫਰਲਾਂਗ ਦੇ ਫਾਸਲੇ ਤੇ ਇਹ ਜ਼ਮੀਨ ਹੈ। ੧੦੦ ਤੋਂ ਵੱਧ ਸੇਉਆਂ ਦਾ ਬੂਟਾ, ਜੁ ਸਲਾਨਾ ੧੩੦੦੦/- ਵਟਾ ਸਕਦਾ ਹੈ, ਸੇਠ ਤ੍ਰਿਲੋਕ ਸਿੰਘ ਹੁਰਾਂ ੧੯੬੭ ਵਿਚ ਖਰੀਦਿਆ ਸੀ। ਅੱਜ ਕੱਲ ਇਸ ਥਾਂ ਵਿਚ ਤਿੰਨ ਮਕਾਨ ਹਨ।

ਪਹਿਲਾ ਲੱਕੜ ਦੀਆਂ ਦੀਵਾਰਾਂ ਦਾ ਖੁਲ੍ਹਾ ਸਥਾਨ ਹੈ ਜਿਸ ਨੂੰ ਤਿੰਨ ਕਮਰੇ ਅਤੇ ਇਕ ਵਰਾਂਡੇ ਵਿਚ ਵਿਭਕਤ ਕੀਤਾ ਗਿਆ ਹੈ। ਗੁਸਲਖਾਨਾ ਟੱਟੀ ਨਾਲ ਹੈ। ਦੋ ਕਮਰਿਆਂ ਵਿਚਲੀ ਦੀਵਾਰ ਇੱਛਾ ਅਨੁਸਾਰ ਲਾਂਭੇ ਵੀ ਕੀਤੀ ਜਾ ਸਕਦੀ ਹੈ।

ਦੂਜਾ ਵਖਰਾ, ਕਮਰਾ-ਵਰਾਂਡਾ ਲੰਗਰ ਵਾਸਤੇ ਹੈ। ਇਸ ਦੀ ਉਪਰਲੀ ਛੱਤ ਉਤੇ ਰਿਹਾਇਸ਼ੀ ਜਗਹ ਹੈ। ਇਹ ਵਰਾਂਡੇ ਦੇ ਲੰਗਰ ਉਤੇ ਬਣਿਆਂ ਹੋਣ ਕਰਕੇ ਕਾਫੀ ਖੁਲ੍ਹਾ ਕਮਰਾ ਹੈ।

ਇਕ ਤੀਜੀ ਜਗਹ ਵਿਸ਼ਾਲ ਤੇ ਸੁੰਦਰ ਕੋਠੀ ਹੈ ਜੁ ਅਜਕਲ ਸਤਿਗੁਰੂ ਜੀ ਦੀ ਰਿਹਾਇਸ਼ ਲਈ ਤਿਆਰ ਰਹਿੰਦੀ ਹੈ।

ਮੇਰੇ ਏਥੇ ਪਹੁੰਚਣ ਤੇ ਸ: ਰਣਧੀਰ ਸਿੰਘ ਪਟਵਾਰੀ ਮਿਲਿਆ: ਜੁ ਸਤਿਗੁਰੂ ਜੀ ਦਾ ਚਿਰੋਕਣਾ ਸੇਵਕ, ਸੇਠ ਤ੍ਰਿਲੋਕ ਸਿੰਘ ਹੁਰਾਂ ਦਾ ਕਾਰਿੰਦਾ ਤੇ ਮੇਰਾ ਮਿੱਤਰ ਹੈ। ਇਹੋ ਸੱਜਣ ਸੇਠ ਜੀ ਦੇ ਗੁੜਗਾਵਾਂ ਫਾਰਮ ਦਾ ਵੀ ਮੁੰਤਜ਼ਿਮ ਹੈ।

## ਗੱਲਾਂ ਪਿਆਰ ਦੀਆਂ

ਸਤਿਗੁਰੂ ਜੀ ਨਵੀਂ ਤੇ ਵੱਡੀ ਕੋਠੀ ਚੋਂ ਦੋ ਵਜੇ ਹੇਠਾਂ ਉਤਰੇ। ਮੇਰੀ ਨਮਸਕਾਰ ਪਰਵਾਨ ਕਰਦਿਆਂ ਨਾਲ ਲੈ ਤੁਰੇ ਇਸ ਕੋਠੀ ਦੇ ਕਮਰੇ ਵਖਾਣ। ਇਹ ਆਪ ਦੀ ਉਦਾਰਤਾ ਤੇ ਪਿਆਰ ਹੀ ਸਨ ਕਿ ਕੱਲੇ ਕੱਲੇ ਕਮਰੇ ਦਾ ਆਪ ਬੂਹਾ ਖੋਲ੍ਹ ਮੈਨੂੰ ਝਾਤ ਪੁਆਈ। ਗਰਾਊਂਡ ਫਲੋਰ ਦੇ ਤੌਰ ਤੇ, ਏਥੋਂ ਦੇ ਮੁਸਤਕਿਲ ਰਖਵਾਲੇ ਜੋ ਸਿੰਘ ਨੇਪਾਲੀ ਵਾਸਤੇ ਦੋ ਕਮਰੇ ਤੇ ਗੁਸਲਖਾਨਾ, ਪਸ਼ੂਆਂ ਲਈ ਤੇ ਸਟੋਰ ਵਾਸਤੇ ਹੇਠ ਖੁਲ੍ਹਾ ਦਾਲਾਨ ਹੈ। ਉਪਰਲੀ ਛੱਤ ਤੇ ੬ ਕਮਰੇ ਹਨ। ਚਾਰ ਉੱਤਰ ਦੀ ਤਰਫ, ਦੋ ਦੱਖਣ ਵਲ। ਵਿਚਦੀ ਗਲਿਆਰਾ। ਦੋ ਕਮਰੇ ਟੱਟੀ ਗੁਸਲਖਾਨੇ ਨਾਲ ਜੁੜਵੇਂ ਹਨ। ਦੱਖਣ ਵਲ ਦੇ ਪੂਰਬੀ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਦਾ ਮੰਜਾ ਬਿਸਤਰਾ ਤੇ ਕੁਝ ਲੋੜੀਂਦਾ ਚੋਣਵਾਂ ਸਾਮਾਨ ਪਿਆ ਸੀ। ਇਸਦਾ ਗੁਸਲਖਾਨਾ ਤਕਾਂਦਿਆਂ ਸਤਿਗੁਰੂ ਜੀ ਕਹਿਣ ਲਗੇ: ਇਹ ਮੇਰੇ ਕੱਲੇ ਦੇ ਇਸ਼ਨਾਨਯੋਗ ਹੈ। ਏਥੇ ਮੈਨੂੰ ਕਿਸੇ ਸਹਾਇਕ ਦੀ ਲੋੜ ਨਹੀਂ ਪੈਂਦੀ। ਦੱਖਣ ਪੱਛਮੀ ਕਮਰੇ ਵਿਚ ਬੀਬਾ ਜੀ ਦਾ ਡੇਰਾ ਸੀ।

ਤੀਜੀ ਛੱਤ ਵਿਚ ਤਿਕੋਨ ਹੈ। ਜਿਸਦਾ ਦੁਆਲਾ ਫਰੋਸਡ ਸ਼ੀਸ਼ਿਆਂ ਦਾ ਹੈ। ਇਹ ਜਗਹ ਦਿਨੇ ਖੜੀ ਨਿੱਘੀ ਰਹਿੰਦੀ ਹੈ।

## ਬਿਆਸ ਦੇ ਕਿਨਾਰੇ ਮਾਹੀ ਦੇ ਦੀਦਾਰੇ

ਸਤਿਗੁਰੂ ਜੀ ਨੇ ਮੈਨੂੰ ਨਾਲ ਲਿਆ ਅਤੇ ਸੰਤ ਕਿਰਪਾਲ ਸਿੰਘ ਭੱਬਰ ਤੇ ਡਰਾਈਵਰ ਗੁਰਮੁਖ ਸਿੰਘ ਸਮੇਤ ਕੋਠੀ ਦੇ ਖੇਤਰ ਦੇ ਨਾਲ ਲਗਦੇ ਬਿਆਸ ਦਰਿਆ ਕੰਢੇ ਪਹੁੰਚੇ। ੧੫੦ ਪੌੜੀਆਂ ਉਤਰਕੇ ਵੱਡੇ ਵੱਡੇ ਪੱਥਰਾਂ ਵਿਚਦੀ ਲੰਘਦੇ ਸਤਿਗੁਰੂ ਅਸਲੋਂ ਦਰਿਆ ਦੇ ਵਹਿਣ ਕੋਲ ਚਲੇ ਗਏ। ਉੱਤਰ ਵਾਲੇ ਪਾਸੇ, ਜਿਧਰੋਂ ਬਿਆਸ ਜਲ ਵਹਿੰਦਾ ਆ ਰਿਹਾ ਸੀ ੧੦੦ ਕਦਮ ਦੇ ਫਾਸਲੇ ਉਤੇ ਜਲ ਸਤਹ ਦੀ ਏਨੀ ਉਚਾਈ ਸੀ ਕਿ ਏਥੇ ਬੈਠਿਆਂ ਸਾਡੇ ਸਿਰ ਉਸਦੇ ਬਰਾਬਰ ਸਨ।

ਇਕ ਵੱਡੇ ਸਪਾਟ ਪੱਥਰ ਤੇ ਗੁਰਮੁਖ ਸਿੰਘ ਵਲੋਂ ਇਕ ਖੇਸ ਤੇ ਇਕ ਚੱਦਰ ਚੌਹਰੇ ਕਰਕੇ ਲੰਮੇ ਰੁਖ ਵਿਛਾਈ ਗਈ। ਸਤਿਗੁਰੂ ਜੀ ਇਸ ਉਪਰ ਬੈਠ ਗੁਰਮੁਖ ਸਿੰਘ ਤੋਂ ਸਰ੍ਹੋਂ ਤੇਲ ਦੀ ਮਾਲਿਸ਼ ਕਰਵਾਣ ਲਗੇ। ਪਹਿਲਾਂ ਗੋਡਿਆਂ ਤਕ, ਫਿਰ ਕਮਰ ਤੇ ਪਿੱਠ ਛਾਤੀ ਦੀ ਮਾਲਿਸ਼ ਕੀਤੀ ਗਈ। ਸੰਤ ਕਿਰਪਾਲ ਸਿੰਘ ਲਹਿੰਦੇ ਪਾਸੇ ਬੈਠ ਬਸਤਰ ਧੋਂਦੇ ਰਹੇ।

ਇਸ ਸਾਰੇ ਸਮੇਂ ਵਿਚ ਸਤਿਗੁਰੂ ਜੀ ਨੇ ਮੇਰੇ ਨਾਲ ਵਾਰਤਾਲਾਪ ਜਾਰੀ ਰਖਿਆ। ਸੱਬਬ ਨਾਲ ਸੇਠ ਤਰਲੋਕ ਸਿੰਘ ਬਾਰੇ ਗਲਬਾਤ ਛਿੜ ਪਈ।

ਸਤਿਗੁਰਾਂ ਫਰਮਾਇਆ : ਉਹਨਾਂ ਦੇ ਖਰਚੇ ਅਤੇ ਪਰਵਾਰ ਬਹੁਤ ਵੱਡਾ ਹੈ। ਪਹਿਲਾਂ ਉਹ ਸੁਦਰਸ਼ਨ ਸਿੰਘ ਪਰਵਾਰ ਵਲ ਧਿਆਨ ਦਿੰਦੇ ਰਹੇ। ਹੁਣ ਉਹਨਾਂ ਆਪਣੇ ਬੱਚਿਆਂ ਵਲ ਧਿਆਨ ਕੀਤਾ ਹੈ। ਮੁਨਾਸਬ ਉਮਰ ਦੇ ਬੱਚਿਆਂ ਨੂੰ ਕਾਰੋਬਾਰ ਖੋਲ੍ਹਕੇ ਦੇਣੇ ਹਨ, ਇਸ ਲਈ ਵੀ ਪਦਾਰਥ ਚਾਹੀਦਾ ਹੈ। ਅਮਰੀਕਾ ਵਿਚ ਪੇਨਸਿਲਵੇਨੀਆ ਸਟੇਟ ਅੰਦਰ ੧੬੦ ਏਕੜ ਜਗਹ ਖਰੀਦੀ ਹੋਈ ਹੈ ਜਿਸ ਵਿਚ ਕੈਂਪਿੰਗ ਦਾ ਪਰਬੰਧ ਹੈ। ਸਕੂਲਾਂ ਕਾਲਜਾਂ ਦੇ ਬੱਚੇ ਛੁੱਟੀਆਂ ਵਿਚ ਉਸ ਜਗਹ ਦੀ ਵਰਤੋਂ ਕਰਦੇ ਹਨ। ਉਸ ਵਿਚ ਇਕ ਬਿਲਡਿੰਗ ਅੰਦਰ ਵੱਡਾ ਸਾਰਾ ਹਾਲ, ਤਕੜਾ ਖੁਲ੍ਹਾ ਕਿਚਨ, ਇਨ ਡੋਰ, ਆਊਟ ਡੋਰ ਖੇਡਾਂ ਅਤੇ ਵਰਕਸ਼ਾਪ ਹੈ, ਜਿਸਦੀ ਟੈਕਨੀਕਲ ਬੱਚਿਆਂ ਨੂੰ ਜ਼ਰੂਰਤ ਹੁੰਦੀ ਹੈ। ਇਸ ਜਾਇਦਾਦ ਵਿਚ ਇਕ ਵਿੱਕੀ ਏਕੜ ਦੀ ਵਿਸ਼ਾਲ ਝੀਲ ਹੈ, ਇਹ ਕੁਦਰਤੀ ਝੀਲ ਹੈ। ਪਾਣੀ ਦੀ ਗਹਿਰਾਈ ੬੦ ਫੁੱਟ ਤਕ ਚਲੀ ਜਾਂਦੀ ਹੈ। ਲਾਂਚਿੰਗ ਵਗੈਰਾ ਵੀ ਏਥੇ ਹੋ ਜਾਂਦੀ ਹੈ। ਇਸ ਦਾ ਪਾਣੀ ਸਵਾਸਥ-ਕਰ ਹੈ। ਏਥੇ ਇਕ ਅਮਰੀਕਨ ਇਸਤਰੀ ਯੋਗ-ਸਿਖਿਆ ਲਈ ਵੀ ਰਖੀ ਹੋਈ ਹੈ। ਇਸ ਤੋਂ ਬਿਨਾਂ ਨਿਊਯਾਰਕ ਦੇ ਮੈਨਹੈਟਨ ਇਲਾਕੇ ਵਿਚ ਇਕ ਬੰਗਲਾ ਵੀ ਖਰੀਦਿਆ ਹੋਇਆ ਹੈ। ਆਪਣੀ ਰਿਹਾਇਸ਼ ਤੋਂ ਬਿਨਾਂ ਇਹ ਜਗਹ ਕਰਾਏ ਚੜ੍ਹੀ ਹੋਈ ਹੈ।

ਹੁਣ ਸੇਠ ਹੁਰਾਂ ਆਪਣੇ ਜੁਆਨ ਹੋ ਰਹੇ ਬੱਚਿਆਂ ਨੂੰ ਮੁਨਾਸਬ ਕਾਰੋਬਾਰਾਂ ਵਿਚ ਫਿਟ ਕਰਨ ਲਈ ਧਿਆਨ ਕੇਂਦਰਤ ਕੀਤਾ ਹੋਇਆ ਹੈ।

## ਦੂਰ ਜਾਂ ਨੇੜੇ

ਮਾਲਿਸ਼ ਤੋਂ ਵਿਹਲੇ ਹੋ ਬਿਆਸ ਜਲ ਵਿਚ ਇਸ਼ਨਾਨ ਕਰਨ ਲਈ ਚਲੇ ਤਾਂ ਇਸ਼ਨਾਨ ਕਰਨ ਵਾਲੇ ਵੱਡੇ ਪੱਧਰੇ ਪੱਥਰ ਤੇ ਇਕ ਪਾਸੇ ਜਲ-ਚਿੜੀ ਦੀਆਂ ਕੁਝ ਵਿੱਠਾਂ ਨਜ਼ਰ ਪਈਆਂ। ਸਤਿਗੁਰੂ ਜੀ ਨੇ ਗੁਰਮੁਖ ਸਿੰਘ ਨੂੰ ਕਿਹਾ ਕਿ ਉਹ ਜੋ ਸਿੰਘ (ਕੋਠੀ ਰਾਖਾ) ਨੂੰ ਕਹਿ ਕੇ ਇਹ ਜਗਹ ਸਾਫ ਕਰਵ ਦੇ।

ਪਰ ਗੁਰਮੁਖ ਸਿੰਘ ਨੇ ਰੇਤ ਨਾਲ ਜਗਹ ਰਗੜ, ਬੁਕਾਂ ਨਾਲ ਪਾਣੀ ਪਾ, ਥਾਂ ਸਾਫ਼ ਕਰ ਦਿਤੀ। ਸਤਿਗੁਰਾਂ ਵੇਖ ਕੇ ਮੈਨੂੰ ਆਖਿਆ : ਇਹ ਗੱਲਾਂ ਹਨ ਜਿਨ੍ਹਾਂ ਨਾਲ ਆਦਮੀ ਨੇੜੇ ਜਾਂ ਦੂਰ ਹੁੰਦਾ ਹੈ। ਗੁਰਮੁਖ ਸਿੰਘ ਮੇਰਾ ਹੁਕਮ ਜੋ ਸਿੰਘ ਨੂੰ ਵੀ ਸੁਣਾ ਸਕਦਾ ਸੀ, ਮੈਂ ਤਾਂ ਇਹੋ ਆਖਿਆ ਸੀ ਨ, ਪਰ ਉਸਨੇ ਮਹਿਸੂਸ ਕੀਤਾ ਹੈ ਕਿ ਇਹ ਕੁਚੱਜ ਹੁਣ ਹੋਰ ਸਮਾਂ ਨਜ਼ਰ ਨਾ ਪਏ।

## ਵਿਉਂ ਤੇ ਵਿਉਂਤ

ਏਥੇ ਬੈਠਿਆਂ ਹੀ ਸੰਤ ਤਰਨ ਸਿੰਘ ਵਹਿਮੀ ਪਰਵਾਰ ਦੀ ਗੱਲ 'ਛਿੜ ਪਈ। ਸਤਿਗੁਰਾਂ ਬਚਨ ਕੀਤਾ : ਉਹਨਾਂ ਦਾ ਸੁਖਦਾਈ ਵਸੇਬਾ ਤਾਂ ਬਧੀ ਮਾੜੀਓਂ ਜ਼ਮੀਨ ਵੇਚ ਕੇ ਕਿਸੇ ਹੋਰ ਥਾਂ ਜਾ ਖਰੀਦਣ ਨਾਲ ਹੀ ਠੀਕ ਤਰ੍ਹਾਂ ਚਲੇਗਾ। ਨਹੀਂ ਤਾਂ ਜੱਟਾਂ ਦੀ ਦੁਸ਼ਮਣੀ ਅਨੇਕਾਂ ਕਤਲਾਂ ਦੀ ਜਣਨੀ ਹੁੰਦੀ ਹੈ।

ਮੈਂ ਡਫਰਕਿਆਂ ਦੇ ਨਿਹਾਲ ਸਿੰਘ ਤੇ ਹਵੇਲੀ ਵਾਲੇ ਪਰਵਾਰਾਂ ਦੀ ਦੁਸ਼ਮਣੀ ਤੇ ਕਤਲ ਦੀ ਕਹਾਣੀ ਸੁਣਾਈ ਜਿਸ ਅਨੁਸਾਰ ਭਲਿਆਂ ਸਮਿਆਂ ਵਿਚ ਦੋ-ਦੋ ਕਤਲ ਤੇ ਡੇਢ ਲੱਖ ਰੁਪਿਆ ਮੁਕੱਦਮਿਆਂ ਵਿਚ ਖਰਚ ਹੋ ਗਿਆ ਸੀ।

ਗੁਰਮੁਖ ਸਿੰਘ ਡਰਾਈਵਰ ਨੇ ਕੋਲੋਂ ਆਖਿਆ : ਗਰੀਬ ਨਿਵਾਜ, ਸਾਧੂ ਸਿੰਘ, (ਵਹਿਮੀ ਜੀ ਦਾ ਵੱਡਾ ਲੜਕਾ) ਤਾਂ ਤਿਆਰ ਹੈ, ਪਰ ਉਹ ਸਾਰੀ ਜ਼ਮੀਨ ਖਰੀਦੇ ਕਿਹੜਾ ?

ਸਤਿਗੁਰੂ ਜੀ : ਮੈਨੂੰ ਤਾਂ ਨਹੀਂ ਸੁ ਦੱਸਿਆ !

ਮੈਂ ਆਪਣੇ ਪਿੰਡ ਦੀ ਕਹਾਣੀ ਸੁਣਾਦਿਆਂ ਆਖਿਆ ਸੀ : ਜੱਟ ਵਿਉਂ ਵਿਚ ਆਏ ਪਿਛੇ ਨਹੀਂ ਹਟਦੇ, ਮਰਨ ਮਾਰਨ ਦਾ ਨੁਕਸਾਨ ਭਾਵੇਂ ਕਿੰਨਾ ਕਰ ਬਹਿਣ। ਸਤਿਗੁਰਾਂ ਮੇਰੇ ਸ਼ਬਦ 'ਵਿਉਂ' ਨੂੰ ਨੋਟ ਕਰਦਿਆਂ ਫੁਰਮਾਇਆ : ਜੇ ਪਿਛੇ 'ਤੱਤਾ' ਲਗ ਜਾਏ ਤਾਂ ਸਾਰੀਆਂ ਗੱਲਾਂ ਠੀਕ ਢੰਗ ਨਾਲ ਹੋ ਜਾਂਦੀਆਂ ਹਨ। ਅਰਥਾਤ 'ਵਿਉਂ' ਦੀ ਥਾਂ ਜੇ 'ਵਿਉਂਤ' ਹੋ ਜਾਏ ਤਾਂ ਨਤੀਜੇ ਸਦਾ ਚੰਗੇ ਨਿਕਲਦੇ ਹਨ। ਮੈਂ ਆਪ ਜੀ ਵਲ ਵੇਖ ਕੇ ਮੁਸਕਰਾਇਆ ਕਿ ਗੱਲ ਕਿੰਨੀ ਜਲਦੀ ਪਕੜੀ ਤੇ ਪੂਰਨ ਕੀਤੀ ਹੈ। ਆਪ ਜੀ ਨੇ ਨਾਲ ਹੀ ਕਹਿਆ : ਮੈਂ ਜੋ ਸਿੰਘ ਬਾਰੇ ਪੁੱਛਿਆ ਸਵੇਰੇ ਤਾਂ ਦੱਸਿਆ ਗਿਆ ਕਿ ਉਹ 'ਹਾਰ' ਲੈਣ ਗਿਆ ਹੈ। ਮੈਂ ਆਖਿਆ—ਹਾਰ ਤਾਂ ਸਾਡੀ ਗੱਡੀ ਬਥੇਰੇ ਪੈਦਾ ਕਰਦੀ ਆਉਂਦੀ ਹੈ ਸਿਰਫ ਮਗਰੋਂ 'ਨੰਨਾ' ਲਾਹੁਣ ਦੀ ਲੋੜ ਹੁੰਦੀ ਹੈ। ਪਰ ਸਮਝੇ ਕਿਹੜਾ ?

## ਕਾਮਨਾਵਾਂ ਦਾ ਹੜ੍ਹ

ਸ੍ਰੀ ਸਤਿਗੁਰੂ ਜੀ ਨੇ ਦੱਸਿਆ : ਪਉੜੀਆਂ ਨੂੰ ਦਰਿਆ ਵਲ ਉਤਾਰਨ ਤੇ ਬਹੁਤ ਖਰਚ ਆਇਆ ਹੈ। ਅਸੀਂ ਪੱਥਰ ਦੇ ਪੁਸ਼ਤੇ ਤਾਰ-ਜਾਲਾਂ ਨਾਲ ਤਿਆਰ ਕਰਵਾਏ ਤਾਕਿ ਸਾਡੇ ਵਾਲੇ (ਕੋਠੀ ਵਾਲੇ) ਪਾਸੇ ਨੂੰ ਖੋਰ ਨਾ ਲਗੇ। ਪਰ ਇਕ ਸਮੇਂ ਪਾਣੀ ਦਾ ਬਹਾਉ ਏਨਾ ਤੇਜ਼ ਆਇਆ ਕਿ ਪੁਸ਼ਤੇ-ਪਸ਼ਤੇ ਸਭ ਰੋੜ੍ਹ ਕੇ ਲੈ ਗਿਆ।

ਉਹ ਤਾਰ-ਜਾਲ ਕੋਲ ਹੀ ਪਿਆ ਸੀ ਮੁਚਕਿਆ ਤੇ ਮੁੜਿਆ ਪਿਆ। ਸਤਿਗੁਰਾਂ ਮੁੜ ਕਾਇਮ ਕੀਤੇ ਪੁਸ਼ਤ ਵਲ ਮੇਰੀ ਝਾਤ ਪੁਆਈ। ਸੱਚੇ ਪਾਤਸ਼ਾਹ ਜੀ ਨੇ ਇਸੇ ਗੱਲ ਨੂੰ ਉਦਾਹਰਣ ਰੂਪ ਵਿਚ ਲੋਕੋ ਸਮਝਾਇਆ : ਭਾਵੇਂ ਅਸੀਂ ਕਈ ਵਾਰ ਆਪਣੀ ਖੋਰ ਨੂੰ ਰੋਕਣ ਲਈ ਸਿਆਣਪਾਂ ਨਾਲ ਪੁਸ਼ਤੇ ਬੰਨ੍ਹਦੇ ਹਾਂ ਪਰ ਕਾਮਨਾਵਾਂ ਦਾ ਹੜ੍ਹ ਕਈ ਵਾਰ ਏਨਾ ਜ਼ੋਰ ਦੀ ਆ ਜਾਂਦਾ ਹੈ ਕਿ ਸਭ ਸਿਆਣਪਾਂ ਤੇ ਰੋਕਾਂ ਰੁੜ੍ਹ ਜਾਂਦੀਆ ਹਨ।

## ਝੂਲਣੇ ਪੁਲ ਦੀ ਇੱਛਾ

ਇਸ ਕੋਠੀਓਂ ਬਿਆਸ ਪਾਰ ਮਨਾਲੀ ਵਾਲੇ ਪਾਸੇ ਇਕ ਚੀਲ੍ਹਾਂ ਦਾ ਘਣਾ ਜੰਗਲ ਹੈ। ਦੋਥੇ ਦੁਪਹਿਰੇ ਵੀ ਉਹਦੀ ਛਾਵੇਂ ਹੋਇਆਂ ਠੰਢ ਲਗਣ ਲਗ ਪੈਂਦੀ ਹੈ। ਮੈਂ ਉਸ ਜੰਗਲ ਦੀ

ਖੂਬਸੂਰਤੀ ਵਲ ਸਤਿਗੁਰੂ ਜੀ ਦਾ ਧਿਆਨ ਦਿਵਾਇਆ। ਸਤਿਗੁਰਾਂ ਇੱਛਾ ਪਰਗਟ ਕੀਤੀ ਕੱਠੀਓਂ ਜੰਗਲ ਵਲ ਨੂੰ ਇਕ ਝੂਲਣਾ ਪੁਲ ਤਿਆਰ ਕਰਵਾਣਾ ਹੈ ਤਾਕਿ ਜਦੋਂ ਜੀ ਕਰੇ ਜੰਗਲ ਵਿਚ ਘੁੰਮ-ਫਿਰ ਤੇ ਉਠ-ਬੈਠ ਆਈਏ। ਇਹ ਸੰਘਣਾ ਤੇ ਹਰਿਆਲਾ ਉਚੀਆਂ ਚੀਲਾਂ ਦਾ ਜੰਗਲ ਅੱਖਾਂ ਅਤੇ ਮਨ ਨੂੰ ਬੜਾ ਸੁਖ ਦਿੰਦਾ ਹੈ।

## ਬਾਰੂਦ ਦੀ ਲੋੜ

ਦਰਿਆ ਦਾ ਰੋੜ੍ਹ ਬਹੁਤ ਤੇਜ਼ ਸੀ। ਪੰਰ ਊਖਾੜ ਉਖਾੜ ਧਰਦਾ ਸੀ। ਸਤਿਗੁਰੂ ਜੀ ਇਸ਼ਨਾਨ ਕਰਨ ਵਾਸਤੇ ਹੋਰ ਉਤਲੇ ਪਾਸੇ ਨੂੰ ਗਏ। ਇਥੇ ਪੱਥਰਾਂ ਵਿਚ ਘਿਰਿਆ ਪਾਣੀ ਬੜੀ ਹਲੀਮੀ ਨਾਲ ਵਹਿ ਰਿਹਾ ਸੀ। ਇਸ਼ਨਾਨ ਕਰਕੇ ਵਾਪਸ ਨਿਸਚਿਤ ਸਿਲਾ ਤੇ ਆ ਗਏ। ਏਸ ਵਹਿਣ ਵਿਚ ੩-੪ ਵੱਡੇ-ਵੱਡੇ ਪੱਥਰ ਹਨ ਜੋ ਪਾਣੀ ਨੂੰ ਰੋਕ ਪਾਂਦੇ ਹਨ। ਸਤਿਗੁਰੂ ਜੀ ਦਾ ਵਿਚਾਰ ਹੈ ਕਿ ਕਿਸੇ ਸਮੇਂ ਬਾਰੂਦ ਨਾਲ ਇਹਨਾਂ ਨੂੰ ਉਡਾ ਕੇ ਵਹਿਣ ਡੂੰਘੇਰਾ ਕਰ ਦੇਣਾ ਏ। ਇਸ ਤਰ੍ਹਾਂ ਕਰਨ ਨਾਲ ਕੱਠੀ ਵਾਲੇ ਪਾਸੇ ਨੂੰ ਢਾਹ ਦਾ ਖਤਰਾ ਵੀ ਨਾ ਰਹੇਗਾ।

## ਤਰੀਕਾ

ਸੇਵਕ ਸੰਤ ਕਿਰਪਾਲ ਸਿੰਘ ਨੇ ਹੱਥ ਸੁੱਚੇ ਜਲ ਨਾਲ ਸਾਫ ਕਰਕੇ ਸਤਿਗੁਰਾਂ ਲਈ ਲਿਆਂਦੇ ਬਸਤਰਾਂ ਚੋਂ ਪਹਿਲਾਂ ਇਕ ਖੱਦਰ ਦਾ ਪਰਨਾ ਦਿਤਾ। ਸਤਿਗੁਰੂ ਜੀ ਨੇ ਉਸ ਨਾਲ ਕੇਸ ਨਚੋੜੇ ਤੇ ਉਹ ਪਰਨਾ ਕੇਸਾਂ ਤੇ ਵਲ੍ਹੇਟ ਲਿਆ। ਫਿਰ ਦੂਜਾ, ਖੱਦਰ ਦਾ ਪਰਨਾ ਦਿਤਾ ਗਿਆ। ਉਸ ਨਾਲ ਪਿੰਡਾ ਪੂੰਝਿਆ, ਫਿਰ ਜੰਘਾਂ ਤੇ ਚਰਨ ਅਤੇ ਉਸਨੂੰ ਲੱਕ ਦੁਆਲੇ ਵਲ ਕੇ ਕਛਹਿਰਾ ਬਦਲਿਆ। ਉਪਰੰਤ ਉਸੇ ਪਰਨੇ ਨਾਲ ਦੋਬਾਰਾ ਚਰਨ ਤੇ ਪਉਏ ਸੁਕਾ ਕੇ ਹੱਥ ਧੋਕੇ ਬਨਿਆਨ ਪਹਿਨੀ, ਉਪਰ ਕੁਰਤਾ ਤੇ ਦੂਜੇ ਸਿਰ ਵਾਲੇ ਸਾਫੇ ਨਾਲ ਕੇਸ ਦੁਬਾਰਾ ਸੰਖਤਾ ਕਰਕੇ ਚੱਦਰ ਉਪਰ ਲਈ ਤੇ ਮੈਨੂੰ ਹੁਕਮ ਹੋਇਆ ਕਿ ਉਹ ਘੰਟਾ ਭਰ ਅਟਕ ਕੇ ਆਉਣਗੇ ਹੁਣ ਮੈਂ ਜਾਵਾਂ।

ਸਤਿਗੁਰੂ ਜੀ ਨੇ ਜਲ ਦੇ ਕਿਨਾਰੇ ਬੈਠ ਕੇ ਇਕ ਘੰਟਾ ਨਾਮ ਸਿਮਰਨ ਕੀਤਾ।

## ਮਨਾਲੀ ਦੇ ਬਾਜ਼ਾਰ ਵਿਚ

ਕੋਈ ੫ ਕੁ ਵਜੇ ਸ਼ਾਮੀਂ ਸੱਚੇ ਪਾਤਸ਼ਾਹ ਕੁਝ ਸਿੱਖਾਂ ਨੂੰ ਨਾਲ ਲੈ ਕੇ ਕਾਰ ਤੇ ਮਨਾਲੀ ਦੇ ਬਾਜ਼ਾਰ ਵਿਚ ਗਏ। ਮੈਂ ਅਤੇ ਸਰਦਾਰਰਣ ਧੀਰ ਸਿੰਘ ਪਟਵਾਰੀ ਪਹਿਲਾਂ ਹੀ ਪੈਦਲ ਪਹੁੰਚੇ ਹੋਏ ਸਾਂ। ਬਾਜ਼ਾਰ ਚੋਂ ਇਕ ਹੀਟਰ ਅਤੇ ਹੀਟਰ ਸਪੇਅਰ ਖਰੀਦੇ ਗਏ। ਮੰਡੀ ਵਾਲੇ ਸ: ਹਰਭਜਨ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਦਾ ਲੜਕਾ ਡਾ: ਸਰਨਜੀਤ ਪਾਲ ਸਿੰਘ ਵੀ ਏਥੇ ਸੀ। ਗੁਰੂ ਚਰਨਾਂ ਵਿਚ ਆਇਆ। ਸੂ: ਜਗਦੀਸ਼ ਸਿੰਘ ਭੁੱਤਰ ਵੀ ਹਾਜ਼ਰ ਸੀ।

ਬਾਜ਼ਾਰ ਛੱਡਣ ਤੋਂ ਪਹਿਲਾਂ ਸਤਿਗੁਰੂ ਜੀ ਨੇ ਚਲਦੇ ਫਿਰਦਿਆਂ ਸਭ ਸਿੰਘਾਂ ਨੂੰ ਸਰਦਾਰ ਕੇਹਰ ਸਿੰਘ ਰਾਖ ਵਾਲੇ ਦੀ ਸਾਖੀ ਸੁਣਾਈ।

## ਪਿੰਡ ਰਾਖ ਦੀ ਕਥਾ

ਪਿੰਡ ਰਾਖ ਜੋ ਦਰਿਆ ਸਤਿਲੁਜ ਦੇ ਬੇਟ ਵਿਚ ਭੈਣੀ ਸਾਹਿਬ ਤੋਂ ਉਤਰ ਦਿਸ਼ਾ ਵਲ ੫ ਕਿਲੋਮੀਟਰ ਦੇ ਫਾਸਲੇ ਤੇ ਹੈ। ਇਸ ਦੇ ਇਕ ਵਾਸੀ ਸਰਦਾਰ ਕੇਹਰ ਸਿੰਘ ਗੁਰੂ ਘਰ ਦੇ ਬੜੇ ਪ੍ਰੀਤਵਾਨ ਤੇ ਪਿਛੋਂ ਜਾਕੇ ਮੁਖਤਾਰਿ ਆਮ ਹੋਏ ਹਨ। ਉਹਨਾਂ ਦਾ ਪਹਿਲਾ ਜੀਵਨ ਜਾਗੀਰਦਾਰਾਂ ਵਾਲੀਆਂ ਅੱਯਾਸ਼ੀਆਂ ਤੇ ਧੱਕੇ ਧੋੜੇ ਵਾਲਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਆਦਮੀ ਤੇ ਮਿਹਰ ਦੀ ਨਜ਼ਰ ਕਰ ਦਿਤੀ ਤੇ ਇਸ ਦਾ ਸਾਰਾ ਚਰਿਤਰ ਹੀ ਬਦਲ ਕੇ ਰਖ ਦਿਤਾ।

ਸੰਬੰਧਾਂ ਵਲੋਂ ਸਰਦਾਰ ਕੇਹਰ ਸਿੰਘ ਰਾਖ (ਜ਼ਿਲਾ ਲੁਧਿਆਣਾ) ਵਲ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਾਮਾ, ਸੂਬਾ ਮੀਹਾਂ ਸਿੰਘ ਜੀ ਦੀ ਲੜਕੀ ਸੀ। ਰਾਖਵਾਲਾ ਸਰਦਾਰ ਸ਼ਕਲੋਂ ਸੂਰਤੋਂ ਸੁਹਣਾ ਤਾਂ ਸੀ ਪਰ ਸ਼ਿਕਾਰ ਅਤੇ ਮਾਸ-ਸ਼ਰਾਬ ਆਦਿ ਦਾ ਚਸਕਾਲੂ

ਵੀ ਤਕੜਾ ਸੀ।

ਇਕ ਵਾਰ ਉਸ ਨੇ ਸੂਰ ਦਾ ਸ਼ਿਕਾਰ ਕੀਤਾ। ਬੇਟ ਦੀ ਦਲਦਲੀ ਤੇ ਉੱਚੀ ਨੀਵੀਂ ਧਰਤੀ ਤੋਂ ਕਾਹੀ ਦਭ ਆਦਿ ਵਾਲੀਆਂ ਥਾਵਾਂ ਤੇ ਸੂਰ-ਵਾਧਾ ਵੀ ਆਮ ਸੀ। ਤਕੜੇ ਸੂਰ ਨੂੰ ਮਾਰ ਕੇ, ਇਕ ਦਿਨ ਇਸ ਇਲਾਕੇ ਵਿਚ ਗਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵੀ ਆਪਣੀ ਤਾਕਤ ਦੇ ਜੌਹਰ ਵਖਾਏ। ਸਤਿਗੁਰੂ ਜੀ ਨੇ ਉਸੇ ਦਿਨ ਤੋਂ ਸਰਦਾਰ ਨੂੰ ਸਿੱਧੇ ਰਾਹ ਪਾਣ ਦਾ ਮਨ ਬਣਾ ਲਿਆ।

ਥੋੜੇ ਕੁ ਦਿਨਾਂ ਪਿਛੋਂ ਸਰਦਾਰ ਕੇਹਰ ਸਿੰਘ ਆਪਣੀ ਢਾਣੀ ਨਾਲ ਸ਼ਰਾਬ ਨਾਲ ਰੱਜਕੇ, ਜਾਂਦੀ ਵਾਰ ਫੇਰ ਪੀਣ ਦੇ ਖਿਆਲ ਨਾਲ ਕੁਝ ਬੋਤਲਾਂ ਰਾਹ ਵਿਚ ਦੱਬ ਕੇ, ਭੈਣੀ ਸਾਹਿਬ ਆਇਆ। ਏਥੋਂ ਆਪਣੇ ਮੇਲੀਆਂ ਗੇਲੀਆਂ ਨੂੰ ਮਿਲ ਕੇ ਜਾਣ ਲਗਾ ਤਾਂ ਸਬੱਬ ਨਾਲ ਢਾਣੀ ਦੇ ਯਾਰ ਅੱਗਤ ਪਿੱਛੜ ਹੋ ਗਏ। ਨਾਲ ਰਹਿ ਗਿਆ ਤਾਏ ਕਿ ਚਾਚੇ ਦਾ ਪੁਤ ਭਰਾ ਨੰਦ ਸਿੰਘ ਤੇ ਹੋਣੀ ਵੇਖੋ ਕਿ ਉਹ ਵੀ ਕਿਧਰੇ ਉਹਲੇ ਹੋ ਗਿਆ।

ਹੁਣ ਕੇਹਰ ਸਿੰਘ ਕੱਲਾ ਕਾਰਾ, ਵਾਹੋਦਾਹੀ ਰਾਖ ਨੂੰ ਜਾ ਰਿਹਾ ਸੀ। ਪਰ ਘੜੀ ਮੁੜੀ ਉਸ ਨੂੰ ਪਿਛੋਂ ਕਿਸੇ ਦੇ ਆਉਣ ਦੀ ਪੈਛੜ ਸੁਣੇ। ਜਦੋਂ ਵੀ ਉਸ ਪਿਛਾਂਹ ਭਉਂਕੇ ਵੇਖਿਆ ਉਸ ਨੂੰ ਆਪਣੇ ਕੰਨਾਂ ਦਾ ਵਿਗਾੜ ਲਗਿਆ। ਮਗਰ ਤਾਂ ਕੋਈ ਵੀ ਨਹੀਂ ਸੀ। ਅੰਤ ਉਸ ਨੂੰ ਪੈਛੜ ਨੇ ਪਾਗਲ ਬਣਾ ਦਿਤਾ। ਪੂਰਾ ਸੁਚੇਤ ਹੋ ਕੇ ਵੇਖਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਘੋੜੇ ਤੇ ਸਵਾਰ ਪੰਜ ਸਲੋਤਰ ਧਾਰੀ ਸਿੰਘਾਂ ਨਾਲ ਆ ਰਹੇ ਦਿੱਸੇ।

ਸਤਿਗੁਰੂ ਕ੍ਰੋਧਤ ਸਨ, ਜਿਵੇਂ ਉਹ ਕੇਹਰ ਸਿੰਘ ਦਾ ਪਿਛਾ ਕਰ ਰਹੇ ਹੋਣ। ਕੇਹਰ ਸਿੰਘ ਨੇ ਘਬਰਾਕੇ ਅਗੇ ਨੂੰ ਦੌੜ ਲਾਈ ਪਰ ਪੈਛੜ ਤਾਂ ਪਿੱਛੇ ਹੀ ਪਿੱਛੇ ਸੀ। ਸਰਦਾਰ ਅੱਗੇ ਅੱਗੇ ਤੇ ਪਿੱਛੇ ਪਿੱਛੇ ਪੈਛੜ। ਪਤਾ ਨਹੀਂ ਕਿੰਨੇ ਮੀਲ ਸਰਕੜੇ-ਕਾਹੀ ਦੇ ਬੇ-ਓੜਕੇ ਜੰਗਲ ਵਿਚ ਦੁੜਕਣਾ ਪਿਆ। ਡਿਗਦਿਆਂ ਢਹਿੰਦਿਆਂ ਸਰਦਾਰ ਦੇ ਕਪੜੇ ਪਾਟ ਗਏ, ਸਰੀਰ ਪੱਛਿਆ ਗਿਆ। ਕੋਈ ੫-੭ ਮੀਲ ਦੌੜ ਲਗੀ। ਅੰਤ ਸਰਦਾਰ ਉਸੇ ਥਾਂ ਆ ਪਹੁੰਚਾ ਜਿਥੇ ਸੂਰ ਮਾਰਿਆ ਗਿਆ ਸੀ।

ਸਤਿਗੁਰੂ ਜੀ ਤੇ ਸਿੰਘ ਤਾਂ ਏਥੇ ਰੁਕ ਗਏ। ਸਰਦਾਰ ਹਫ ਕੇ ਢਹਿ ਪਿਆ। ਸਤਿਗੁਰੂ ਜੀ ਗੁੱਸੇ ਵਿਚ ਆ ਬਚਨ ਕੀਤਾ: ਦੱਸ, ਤੇਰੇ ਨਾਲ ਵੀ ਸੂਰ ਵਾਲਾ ਕਾਰਾ ਕਰੀਏ? ਸਰਦਾਰ ਘਬਰਾਇਆ ਹੋਇਆ ਮਾਫੀਆਂ ਮੰਗੇ ਤੇ ਲਿਲਕੜੀਆਂ ਕਢੇ: ਬਖਸ਼ ਲਓ ਹੁਣ, ਫੇਰ ਨਹੀਂ ਇੰਜ ਕਰਦਾ। ਪ੍ਰਾਰਥਨਾ ਦੇ ਨਾਲ ਮਨ ਵੀ ਸ਼ੁਧ ਹੁੰਦਾ ਗਿਆ ਤੇ ਅਤ ਉਹ ਦ੍ਰਿਸ਼ ਵੀ ਅਲੋਪ ਹੋ ਗਿਆ।

ਹੁਣ ਘੋੜਿਆਂ ਦੀ ਪੈਛੜ ਦੂਰ ਤੋਂ ਦੂਰ ਹੁੰਦੀ ਜਾਪਦੀ ਸੀ। ਸਰਦਾਰ ਝਟ ਉਠਿਆ ਤੇ ਮਗਰੇ ਮਗਰ ਹੋ ਤੁਰਿਆ। ਅਗੇ ਉਸ ਪੈਛੜ ਤੋਂ ਡਰ ਲਗਦਾ ਸੀ ਹੁਣ ਉਹ ਪੈਛੜ ਧੂਹਾਂ ਪਾਉਣ ਲਗੀ। ਚਲਦਿਆਂ ਚਲਦਿਆਂ ਰੋਪੜ ਨਹਿਰ ਦਾ ਕਿਨਾਰਾ ਆ ਗਿਆ। ਤੇ ਏਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਡੇਰਾ ਸੀ।

ਸੇਵਾਦਾਰ ਨਜ਼ਰ ਪਿਆ ਤਾਂ ਪੁਛਿਆ: ਸਤਿਗੁਰੂ ਜੀ ਕਿਥੇ ਹਨ? ਉਸ ਦੱਸਿਆ: ਦੌਰਾ ਗੁਜਰਾਂ ਵਾਲੇ ਜ਼ਿਲੇ ਵਿਚ ਹੈ। ਸਰਦਾਰ ਆਖੇ: ਕਿਉਂ ਝੂਠ ਬੋਲਦਾ ਏਂ ਗੁਰੂ ਕਾ ਸਿੰਘ ਬਣਕੇ, ਉਹ ਤਾਂ ਮੇਰੇ ਸਾਹਵੇਂ ਹੁਣੇ ਆਏ ਹਨ। ਏਧਰ ਹੀ ਅੰਦਰ ਲੰਘੇ ਹਨ।

ਪਰ ਓਰੇ ਕਿਤੇ ਤਾਂ ਸਤਿਗੁਰਾਂ ਦੀ ਉੱਘ ਸੁੱਘ ਨਹੀਂ ਸੀ।

ਇਸ ਆਕਰਸ਼ਣ ਵਿਚ ਸਰਦਾਰ ਇਕ ਸਾਲ ਰਿਹਾ। ਬਹੁਤ ਮਸਤੀ ਭਰੀ ਅਵਸਥਾ ਸੀ। ਸ਼ਰਾਬ, ਮਾਸ, ਸ਼ਿਕਾਰ, ਚਾਰ ਯਾਰੀ ਸਭ ਕਿਸੇ ਨੂੰ ਤਿਆਗ ਸਰਦਾਰ ਕੇਹਰ ਸਿੰਘ ਕਿਸੇ ਹੋਰ ਦੁਨੀਆਂ ਵਿਚ ਅਪੜ ਗਿਆ। ਸਾਲ ਪਿਛੋਂ ਅਮਲ ਟੁੱਟਾ। ਫਿਰ ਭੈਣੀ ਸਾਹਿਬ ਜਾ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ: ਓਹੋ ਰੰਗ ਦੇਵੋ। ਸਤਿਗੁਰੂ

ਜੀ ਨੇ ਲਾਡ ਨਾਲ ਇਕ ਚਟੋਕੀ ਗੱਲ੍ਹ ਤੇ ਮਾਰੀ। ਸਾਲ ਭਰ ਦੀ ਮਸਤੀ ਫਿਰ ਮਿਲ ਗਈ। ਸਰਦਾਰ ਜੀ ਬੇ-ਖੁਦੀ ਦੇ ਆਲਮ ਵਿਚ ਗੜੁੰਦ ਰਹੇ।

ਸਰਦਾਰ ਕਿਹਰ ਸਿੰਘ ਹੁਰੀਂ ਦਸਿਆ ਕਰਦੇ ਸਨ ਕਿ ਇਸ ਸਾਲ ਤਾਂ ਸਤਿਗੁਰੂ ਜੀ ਦੇ ਦੌਰੇ ਗਿਆਂ ਵੀ ਉਹਨਾਂ ਨੂੰ ਰਾਖ ਜਾਂ ਜਿਥੇ ਚਾਹੁਣ ਸਤਿਗੁਰਾਂ ਦੇ ਦਰਸ਼ਨ ਹੁੰਦੇ ਰਹਿੰਦੇ। ਤੇ ਦੌਰੇ ਵਿਚ ਵਾਪਰਦੇ ਹਾਲਾਤ ਪਤਾ ਲਗਦੇ ਰਹਿੰਦੇ।

ਜਦੋਂ ਤੀਜੀ ਵਾਰ ਗੱਲ੍ਹ ਤੇ ਚਪੇੜ ਲਾਉਣ ਦੀ ਬੇਨਤੀ ਕੀਤੀ ਤਾਂ ਜਵਾਬ ਮਿਲਿਆ : ਸਭ ਕੁਝ ਤੇਰੇ ਵਾਸਤੇ ਹੀ ਨਹੀਂ, ਹੋਰ ਵੀ ਲੋਕ ਹਨ, ਜਿਨ੍ਹਾਂ ਨੂੰ ਲੋੜ ਹੈ।

ਫਿਰ ਸੁਚੇਤ ਅਵਸਥਾ ਵਿਚ ਆ ਕੇ ਸਤਿਗੁਰੂ ਜੀ ਦੇ ਅਜਿਹੇ ਘੁੱਟ ਕੇ ਚਰਨ ਫੜੇ ਕਿ ਦੁਰਾਈ ਕਦੇ ਜਾਪੀ ਵਿਆਪੀ ਨਹੀਂ। ਅਨੇਕਾਂ ਸਾਲ ਗੁਰੂ ਘਰ ਦੀ ਮੁਖਤਾਰੀ ਕੀਤੀ ਅਤੇ ਅੰਤ ਸਮੇਂ ਜੀਵਨ ਨਗਰ ਇਲਾਕੇ, ਆਪਣੇ ਬੱਚਿਆਂ ਵਿਚ, ਸਤਿਗੁਰੂ ਜੀ ਨੂੰ ਹਿਰਦੇ ਵਿਚ ਵਸਾਇਆਂ, ਪ੍ਰਾਣਾਂ ਦਾ ਤਿਆਗ ਕੀਤਾ।

## ਧਿਆਨ ਦਾ ਨਿੱਘ

ਜਦੋਂ ਸਤਿਗੁਰੂ ਜੀ ਦੁੱਬਾਰਾ ਕੋਠੀ ਆਏ ਤਾਂ ਮੈਂ ਅਤੇ ਸ੍ਰ: ਰਣਧੀਰ ਸਿੰਘ ਪਟਵਾਰੀ ਵੀ ਨਾਲ ਸਾਂ। ਆਪਣੇ ਨਿਵਾਸ ਤੇ ਅਰਾਮ ਲਈ ਜਾਂਦਿਆਂ ਸੰਤ ਦਲੀਪ ਸਿੰਘ ਆਦਿ ਜ਼ਿੰਮੇਵਾਰਾਂ ਨੂੰ ਮੇਰੇ ਧਿਆਨ ਦੀ ਪੱਕੀ ਕੀਤੀ ਗਈ : ਕਵੀ ਹੁਰਾਂ ਨੂੰ ਹੇਠਾਂ ਉੱਤੇ ਲਈ ਵਧੀਆ ਵਸਤਰ ਦੇਣੇ। ਗੱਲ ਏਨੇ ਵਿਚ ਹੀ ਨਾ ਮੁੜੀ, ਰਾਤੀਂ ੯-੩੦ ਕੁ ਵਜੇ ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ ਵੀ ਮੇਰੀ ਮੁੱਠੀ ਚਾਪੀ ਕਰਨ ਆ ਲਗੇ। ਮੈਂ ਭਲਾ ਕਿਥੇ ਇਸ ਯੋਗ ਸਾਂ ਪਰ ਸਤਿਗੁਰੂ ਜੀ ਤੇ ਆਪ ਦੇ ਧਿਆਨ ਨੇ ਮੈਨੂੰ ਇਸ ਸਰਦ ਇਲਾਕੇ ਵਿਚ ਵੀ ਨਿੱਘਾ ਨਿੱਘਾ ਕਰ ਦਿਤਾ।

## ਸ੍ਰ: ਰਣਧੀਰ ਸਿੰਘ ਪਟਵਾਰੀ

ਰਾਤੀਂ ਪਟਵਾਰੀ ਰਣਧੀਰ ਸਿੰਘ ਨੇ, ਜਿਸਦੀ ਉਮਰ ਇਸ ਵੇਲੇ ੪੦-੪੫ ਦੀ ਹੋਵੇਗੀ, ਸਤਿਗੁਰੂ ਜੀ ਦੇ ਨੇੜੇ ਹੋਣ ਦੀ ਕਹਾਣੀ ਸੁਣਾਈ। ਰਣਧੀਰ ਸਿੰਘ ਪਿੰਡ ਲਲੌੜੀ (ਖੰਨੇ ਦੇ ਨਜ਼ਦੀਕ) ਦਾ ਜੰਮ ਪਲ ਹੈ। ਜਦੋਂ ਸ੍ਰੀ ਭੈਣੀ ਸਾਹਿਬ ਦੀ ਜ਼ਮੀਨ ਲਈ ਕੈਰੋਂ ਸਰਕਾਰ ਵਲੋਂ ਬਹੁਤ ਜ਼ੋਰ ਪਾਇਆ ਜਾ ਰਿਹਾ ਸੀ (੧੯੬੧ ਈ:) ਉਸ ਸਾਲ ਇਸੇ ਦੀ ਪਟਵਾਰਗੀ ਨੇ ਯਥਾ ਸ਼ਕਤੀ ਰਖਣ ਵਿਚ ਸਹਾਇਤਾ ਕੀਤੀ ਸੀ। ਤਦ ਤੋਂ ਇਸਨੂੰ ਗੁਰੂ ਘਰ ਦੀ ਅਤਿ ਨੇੜਤਾ ਪ੍ਰਾਪਤ ਹੈ।

ਰਣਧੀਰ ਸਿੰਘ ਨੇ ਦਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਸਦਾ ਹੀ ਉਸ ਤੇ ਮਿਹਰਬਾਨ ਰਹੇ ਹਨ।

## ਸ੍ਰੀ ਜੈ ਸਿੰਘ—ਬਸੰਤੀ

ਆਪਣੀ ਲੰਮੀ ਕਥਾ ਬਿਆਨਦਿਆਂ ਪਟਵਾਰੀ ਸਾਹਿਬ ਨੇ ਇਹ ਵੀ ਦਸਿਆ ਕਿ ਮਨਾਲੀ ਕੋਠੀ ਦੀ ਆਮ ਜ਼ਿੰਮੇਵਾਰੀ ਭਾਵੇਂ ਉਸਦੀ ਹੈ ਪਰ ਇਸ ਦੀ ਸੰਭਾਲ ਵਲ ਧਿਆਨ ਸ੍ਰੀ ਜੈ ਸਿੰਘ ਪਤਨੀ ਬਸੰਤੀ ਜੁ ਲੌਹਲੀ ਹੈ, ਤੇ ਜਿਸਦੇ ਉਦਮ ਦੀ ਉਹ ਬਹੁਤ ਤਾਰੀਫ਼ ਕਰਦਾ ਹੈ, ਰੱਖਦੀ ਹੈ। ਇਸਨੂੰ ਸੇਵਾ ਫਲ ਵਜੋਂ ੧੬੦/- ਮਹੀਨਾ ਤੇ ਰਿਹਾਇਸ਼ ਆਦਿ ਮਿਲਦੇ ਹਨ। ਸ੍ਰੀ ਜੈ ਸਿੰਘ ਦੀ ਮਦਦ ਸਤਿਗੁਰੂ ਜੀ ਵਲੋਂ ਅਧਿਆਤਮਕ ਹੁੰਦੀ ਹੈ। ਉਹ ਜੋ ਵੀ ਕਾਰੋਬਾਰ ਕਰਦਾ ਹੈ, ਆਲੂ, ਲੁਗਾਣ, ਵੇਚਣ ਜਾਂ ਜੜੀ ਬੂਟੀ ਦੀ ਤਜਾਰਤ ਆਦਿ, ਉਸ ਵਿਚ ਉਸ ਨੂੰ ਭਰਪੂਰ ਲਾਭ ਹੋ ਜਾਂਦਾ ਹੈ, ਉਹ ਲਾਹੁਲ ਵਿਚ ਚਾਰ ਏਕੜ ਜ਼ਮੀਨ ਦਾ ਮਾਲਕ ਵੀ ਹੈ। ਜੈ ਸਿੰਘ ਦੀ ਸਤਿਗੁਰੂ ਜੀ ਤੇ

ਅਗਾਧ ਸ਼ਰਧਾ ਹੈ। ਸ਼ਕਲੋਂ ਉਹ ਮੁੰਨਿਆਂ-ਤੱਛਿਆ, ਗੋਰਾ ਨਿਛੋਹ ਪਹਾੜੀਆ ਹੈ ਪਰ ਉਸਨੂੰ ਭਜਨ ਦਸਕੇ ਮਾਸ ਸ਼ਰਾਬ ਆਦਿ ਤੋਂ ਰਹਿਤ ਕਰ ਉਸਦਾ ਨਾਮ ਜੈ ਸਿੰਘ ਰੱਖ ਦਿੱਤਾ ਹੈ। ਪਟਵਾਰੀ ਨੇ ਗੱਲਾਂ ਬਹੁਤ ਸੁਣਾਈਆਂ ਜੁ ਸਾਰੀਆਂ ਕਲਮ ਬੱਧ ਕਰਨ ਵਾਲੀਆਂ ਸਨ ਪਰ ਮੈਨੂੰ ਤਾਂ ਨੀਂਦ ਨੇ ਘੇਰ ਰਖਿਆ ਸੀ। ਅੱਜ ਸਵੇਰੇ ੩.੩੦ ਦਾ ਜਾਗਿਆ ਹੋਇਆ ਸਾਂ।

**੨੫ ਅਕਤੂਬਰ ੧੯੭੭**
**ਮਨਾਲੀ (ਹਿਮਾਚਲ ਪ੍ਰਦੇਸ਼)**

## ਆਸਾ ਦੀ ਵਾਰ

ਏਥੇ ਠੰਢ ਬਹੁਤ ਹੈ। ਰਾਤੀਂ ਮੇਰੇ ਬਿਸਤਰੇ ਵਾਲੇ ਮੰਜੇ ਉਤੇ ਹੇਠਾਂ ਉਪਰ ਦੋ ਲੇਫ ਅਤੇ ਵਿਛਾਈ-ਚਾਦਰਾਂ। ਮੇਰੇ ਉਤੇ ਇਕ ਤਕੜਾ ਲੇਫ ਤੇ ਇਕ ਭਾਰੀ ਕੰਬਲ ਸੀ। ਫਿਰ ਵੀ ਵਿਰਲ ਵੇਖ ਸਰਦੀ ਹਮਲਾ ਕਰ ਦਿੰਦੀ।

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਅਜਿਹੇ ਵਿਚ ਵੀ ਅੰਮ੍ਰਿਤ ਵੇਲੇ, ਆਪਣੇ ਨੇਮ ਅਨੁਸਾਰ ਉਠੇ, ਜੰਗਲ ਜਾ, ਮਾਲਸ਼ ਕਰ, ਠੰਡੇ ਜਲ ਨਾਲ ਸਕੇਸ਼ ਇਸ਼ਨਾਨ ਕੀਤਾ। ਆਸਾ ਦੀ ਵਾਰ ਦਾ ਕੀਰਤਨ ਵੀ ਆਪ ਹੀ ਆਰੰਭ ਕੀਤਾ ਕਿਉਂਕਿ ਸੰਤ ਬਲਕਾਰ ਸਿੰਘ ਸਰੀਰੋਂ ਢਿੱਲਾ-ਮੱਠਾ ਹੋਣ ਕਰਕੇ ਵੇਲੇ ਸਿਰ ਤਿਆਰ ਨਹੀਂ ਸੀ ਹੋ ਸਕਿਆ। ਮੈਂ ਵੀ ਮਸਾਂ ਕਿਤੇ ੫.੩੦ ਵਜੇ ਗਰਮ ਪਾਣੀ ਨਾਲ ਇਸ਼ਨਾਨ ਕਰ ਸਕਿਆ।

ਨੀਂਦ ਖੁਲ੍ਹਣ ਤੋਂ ਹੀ ਦਰਿਆ ਬਿਆਸ ਦੇ ਵਹਿਣ ਦਾ ਇਕਤਾਰਾ ਨਿਰੰਤਰ ਕੰਨੀਂ ਪੈ ਰਿਹਾ ਸੀ। ਅਸਮਾਨ ਘਟਾਟੋਪ ਬੱਦਲਾਂ ਨਾਲ ਘਿਰਿਆ ਪਿਆ ਸੀ। ਰਾਤੀਂ ਵਰਖਾ ਵੀ ਭਰਪੂਰ ਹੋ ਗਈ ਲਗਦੀ ਸੀ। ਸਾਰਾ ਵਾਤਾਵਰਣ ਅ-ਸੁਖਾਵਾਂ ਠੰਢਾ ਸੀ। ਸੀਤ ਹੱਡੀਆਂ ਵਿਚ ਦੀ ਲੰਘਦੀ ਪ੍ਰਤੀਤ ਹੁੰਦੀ।

## ਦਰਸ਼ਨ

ਮੈਂ ਕੁਝ ਲਿਖਾ-ਪੜ੍ਹੀ ਤੋਂ ਬਾਅਦ ਕੱਪੜੇ ਪਹਿਨ ਰਿਹਾ ਸਾਂ ਕਿ ਸ੍ਰੀ ਸਤਿਗੁਰੂ ਜੀ ਮੈਨੂੰ ਨਿਵਾਜਣ ਆ ਗਏ। ਪਜਾਮੇ ਦੀ ਇਕੋ ਲੱਤ ਅੜਾਈ ਸੀ ਕਿ ਸਤਿਗੁਰੂ ਮੇਰੀ ਸਥਿਤੀ ਵੇਖ ਜ਼ਰਾ ਓਹਲੇ ਹੋ ਗਏ। ਤਿਆਰ ਹੋ ਕੇ ਜਾ ਮੱਥਾ ਟੇਕਿਆ। ਸਤਿਗੁਰੂ ਜੀ ਨੇ ਮੇਰੀ ਸੁਖ-ਸੁਵਿਧਾ ਪੁੱਛੀ, ਮੈਂ ਤਾਂ ਸੰਤੁਸ਼ਟ ਹੀ ਸਾਂ। ਫਿਰ ਮੈਨੂੰ ਆਪ ਪੁੱਛਣ ਆ ਗਏ ਇਹਦਾ ਕੀ ਮੁੱਲ ਸੀ!

ਵਾਤਾਵਰਣ ਬਰਫ਼-ਠੰਢਾ ਹੋਈ ਜਾ ਰਿਹਾ ਸੀ। ਨਿੱਕੇ ਨਿੱਕੇ ਕਈ ਬਚਨ ਕਰਕੇ ਸਤਿਗੁਰੂ ਆਪਣੇ ਨਿਵਾਸ ਨੂੰ ਚਲੇ ਗਏ। ਫਿਰ ਬਰਸਾਤ ਨੂੰ ਲੋੜ੍ਹਾ ਆ ਗਿਆ। ਮੀਂਹ ਛੱਜੀਂ ਖਾਰੀਂ। ਜਿਵੇਂ ਅਸਮਾਨ ਦੇ ਲੰਗਾਰ ਲੱਥ ਗਏ ਹੋਣ!

ਰਣਧੀਰ ਸਿੰਘ ਨੇ ਦਸਿਆ ਕਿ ਹੁਣ ਪਹਾੜਾਂ ਦੀਆਂ ਚੋਟੀਆਂ ਉਤੇ, ਅਤੇ ਚੋਟੀਆਂ ਹੇਠ ਉਗੀਆਂ ਚੀਲਾਂ ਦਿਆਰਾਂ ਤੇ ਬਰਫ਼ ਜੰਮ ਗਈ ਹੋਵੇਗੀ। ਇਸ ਵੇਲੇ ਸਭ ਕੰਮ ਕਾਰ ਰੁਕੇ ਪਏ ਹਨ। ਸਭ ਲੋਕ ਬਿਸਤਰਿਆਂ ਦਾ ਨਿੱਘ ਮਾਣ ਰਹੇ ਹਨ।

## ਚਲਣ ਦਾ ਕਰ ਸਾਜ

ਸ੍ਰੀ ਜੈ ਸਿੰਘ, ਰਣਧੀਰ ਸਿੰਘ, ਦਲੀਪ ਸਿੰਘ ਤੇ ਜਥੇਦਾਰ ਸੇਵਾ ਸਿੰਘ ਹੁਰਾਂ ਦੇ ਉਦਮ ਨਾਲ ਜਿਵੇਂ ਕਿਵੇਂ ੧੧.੩੦ ਵਜੇ ਲੰਗਰ ਤਿਆਰ ਹੋ ਗਿਆ। ਪ੍ਰਸ਼ਾਦ ਛਕਣ ਹੀ ਲੱਗੇ ਸਾਂ ਕਿ ਸੰਤ ਬਲਕਾਰ ਸਿੰਘ ਨੇ ਆ ਦਸਿਆ; ਸੱਚੇ ਪਾਤਸ਼ਾਹ ਜੀ ਨੇ ਦੋ ਵਜੇ ਦੇ ਕਰੀਬ ਚਲਣਾ ਹੈ।

ਤੁਸਾਂ ਜਾਣਾ ਹੈ ਤਾਂ ਅੱਡੇ ਤੱਕ ਕਾਰ ਜਾ ਰਹੀ ਹੈ। ੧੨.੩੦ ਵਜੇ ਅੱਡਿਓਂ ਮੰਡੀ ਨੂੰ ਬੱਸ ਮਿਲ ਜਾਵੇਗੀ।

ਮੀਂਹ ਪੈਂਦੇ ਵਿਚ ਹੀ, ਕਾਰ ਵਿਚ ਬੈਠ ਕੇ, ਸੰਤ ਬਲਕਾਰ ਸਿੰਘ, ਜਥੇਦਾਰ ਸੇਵਾ ਸਿੰਘ ਅਤੇ ਲੇਖਕ ਕੁੱਲੂ ਜਾਂਦੀ ਬੱਸ ਤੇ ਸਵਾਰ ਜਾ ਹੋਏ। ਬੱਸ ਕੁੱਲੂ ਨੂੰ ਤੁਰੀ ਜਾ ਰਹੀ ਸੀ, ਬਰਸਾਤ ਹੋਈ ਜਾ ਰਹੀ ਸੀ। ਨਦੀ ਨਾਲੇ ਭਰਪੂਰ ਵਹਿੰਦੇ ਬਿਆਸਾ ਵਿਚ ਖਤਮ ਹੋਈ ਜਾ ਰਹੇ ਸਨ। ਦਰਿਆ ਦੇ ਨਾਲ ਨਾਲ ਉਚੇਰੇ ਪਰਬਤਾਂ ਦੀ ਵੱਖੀ ਤੇ ਵੱਡੀ ਸੜਕ ਤੇ ਜਾਂਦਿਆਂ, ਪਾਰਲੇ ਪਾਰ ਦੀ ਨਿਮੋਝੂਣ ਹਰਿਆਲੀ ਤੇ ਝਰਨਿਆਂ ਦਾ ਦ੍ਰਿਸ਼ ਤਕਦਿਆਂ ੨.੩੦ ਵਜੇ ਤੱਕ ਕੁੱਲੂ ਪਹੁੰਚ ਗਏ।

## ਦੁਸਹਿਰਾ ਕੁੱਲੂ ਦਾ

ਅੱਜ ਕਲ ਏਥੇ ਦੁਸਹਿਰੇ ਦੀਆਂ ਰੌਣਕਾਂ ਹਨ। ਦੇਵਤਿਆਂ ਦੀਆਂ ਪਿੱਤਲ ਜਾਂ ਚਾਂਦੀ ਦੀਆਂ ਮੂਰਤੀਆਂ ਉਠਾਈ ਦੂਰ ਪਿੰਡਾਂ ਦੇ ਸ਼ਰਧਾਲੂ ਪਹਾੜੀਏ, ਏਥੇ ਢੁਕੇ ਹੋਏ ਹਨ। ਇਕ ਮੈਦਾਨ ਵਿਚ ਵੱਖ ਵੱਖ ਕਿਸਮਾਂ ਦੀਆਂ ਦੁਕਾਨਾਂ ਸਜ ਰਹੀਆਂ ਹਨ। ਮੇਲੇ ਦੇ ਮਾਹੌਲ ਨੂੰ ਪੁਰ ਰੌਣਕ ਬਨਾਉਣ ਲਈ ਪਹਾੜ ਦੀਆਂ ਸਾਰੀਆਂ ਬਾਹੀਆਂ ਤੋਂ ਲੋਕਾਂ ਨੂੰ ਢੋਣ ਲਈ ਸਪੈਸ਼ਲ ਬੱਸਾਂ ਲੱਗੀਆਂ ਹੋਈਆਂ ਹਨ।

## ਅੱਗੇ ਹੀ ਅੱਗੇ

ਕੁੱਲੂਓਂ ੩.੪੫ ਦੀ ਬੱਸ ਮਸਾਂ ਹੀ ਲੈ ਸਕੇ। ਉਸ ਵਿਚ ਵੀ ਬੈਠਣ ਦੀਆਂ ਸੀਟਾਂ ਨਾ ਮਿਲੀਆਂ। ਬਲਕਾਰ ਸਿੰਘ ਬੁਖਾਰ ਨਾਲ ਬੇਹਾਲ, ਅਸੀਂ ਦੋਵੇਂ ਬੁੱਢੇ ਖੋਲੇ। ਕਿਸੇ ਨਾ ਕਿਸੇ ਤਰ੍ਹਾਂ ਅਸੀਂ ੬.੧੫ ਵਜੇ ਸ਼ਾਮੀ ਮੰਡੀ ਪਹੁੰਚ ਗਏ।

ਸਾਡੇ ਗੱਡੀਓਂ ਲਥਦਿਆਂ ਤੇ ਅੱਗੇ ਚੱਲਣ ਦੀ ਤਿਆਰੀ ਕਰਦਿਆਂ ਨੂੰ ਸਤਿਗੁਰੂ ਜੀ ਵੀ ਆ ਪਹੁੰਚੇ। ਐਨ ਪਿਛੋਂ ਆ ਕੇ ਗੱਡੀ ਰੁਕੀ ਤੇ ਹਾਰਨ ਵੱਜਿਆ। ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਹੱਸਦੇ ਹੱਸਦੇ ਬਾਰੀ 'ਚੋਂ ਮੁੱਖ ਕੱਢ ਕੇ ਆਖਿਆ : ਤੁਸਾਂ ਤਾਂ ਸਾਡੇ ਆਉਣ ਦਾ ਸੁਨੇਹਾ ਦੇਣਾ ਸੀ।

ਜਦੋਂ ਅਸਾਂ ਆਪਣੀਆਂ ਮੁਸ਼ਕਲਾਂ ਦੱਸ ਹਜ਼ੂਰ ਦੀ ਦੇਰੀ ਦਾ ਕਾਰਨ ਪੁਛਿਆ ਤਾਂ ਬਚਨ ਕੀਤਾ : ਕੁੱਲੂ ਵਿਚ ਨਾਮਧਾਰੀ ਸਿੰਘਾਂ ਨੇ ਆਪਣੀਆਂ ਦੁਕਾਨਾਂ ਦੇ 'ਚਰਨ ਪਾਉਣ' ਲਈ ਆਗ੍ਰਿਹ ਕੀਤਾ ਤੇ ਸਾਨੂੰ ਕੁਝ ਸਮਾਂ ਲੱਗ ਗਿਆ। ਫਿਰ ਭੂੰਤਰ ਵੀ ਕੇਹਰ ਸਿੰਘ-ਕੁੱਕੂ (ਮੇਰੇ ਜੁਆਤਰੇ) ਨੂੰ ਮਿਲ ਕੇ ਆਏ ਹਾਂ।

ਮੈਂ ਤਾਂ ਏਥੇ ਹੀ ਦਿੱਲੀ ਜਾਣ ਦੀ ਆਗਿਆ ਲੈ ਲਈ।

**੩੧ ਅਕਤੂਬਰ ੧੯੭੭**
**ਨਵੀਂ ਦਿੱਲੀ**

## ਸ੍ਰੀ ਆਨੰਦ ਸਵਾਮੀ ਜੀ ਦਾ ਦਿਹਾਂਤ

ਕੇ-੧੭ ਰਾਜੋਰੀ ਗਾਰਡਨ ਵਿਚ ਸ੍ਰ: ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਣ ਗਿਆ ਤਾਂ ਉਸ ਦਸਿਆ ਕਿ ਬੀਤੇ ਦਿਨ (ਐਤਵਾਰ, ੩੦-੧੦-੭੭) ਸ੍ਰੀ ਆਨੰਦ ਸਵਾਮੀ ਜੀ ਦਾ ਸਤ੍ਹਾਰੀਆ ਸੀ, ਜਿਸਤੇ ਉਨ੍ਹਾਂ ਨੇ ਸ੍ਰੀ ਸਤਿਗੁਰੂ ਜੀ ਦੀ ਆਗਿਆ ਤੇ ਪ੍ਰਤੀਨਿਧਤਾ ਕੀਤੀ। ਸੇਠ ਤ੍ਰਿਲੋਕ ਸਿੰਘ ਉਸ ਦੇ ਨਾਲ ਸਨ।

ਮਹਾਸ਼ਾ ਖੁਸ਼ਹਾਲ ਚੰਦ ੬੫ ਸਾਲ ਦੀ ਉਮਰੇ ਸਨਿਆਸ ਲੈ ਕੇ ਆਨੰਦ ਸਵਾਮੀ ਬਣ ਗਏ

ਸਨ। ਸਵਾਮੀ ਜੀ ਬਣ ਕੇ ਆਰੀਆ ਸਮਾਜ ਦੀ ਹੀ ਸੇਵਾ ਕਰਦੇ ਰਹੇ। ਰੋਜ਼ਾਨਾ ਮਿਲਾਪ ਮਹਾਸ਼ਾ ਜੀ ਨੇ ਹਿੰਦੀ ਤੇ ਉਰਦੂ ਵਿਚ ਜਾਰੀ ਕੀਤਾ ਸੀ। ਅੱਜਕਲ੍ਹ ਸ੍ਰੀ ਰਣਬੀਰ (ਮਹਾਸ਼ਾ ਜੀ ਦਾ ਵੱਡਾ ਸਪੁੱਤਰ) ਤਾਂ ਦਿੱਲੀਓਂ 'ਮਿਲਾਪ' ਛਾਪ ਰਹੇ ਹਨ ਤੇ ਛੋਟਾ ਸ੍ਰੀ ਯਸ਼, ਮਿਲਾਪ (ਉਰਦੂ), ਹਿੰਦੀ ਮਿਲਾਪ ਜਲੰਧਰੋਂ ਪ੍ਰਕਾਸ਼ਤ ਕਰ ਰਿਹਾ ਹੈ।

ਹੰਸਪਾਲ ਨੇ ਦਸਿਆ ਕਿ ਜੇ ਕੇਂਦਰ ਵਿਚ ਕਾਂਗਰਸ ਰਾਜ ਹੁੰਦਾ ਤਾਂ ਬਹੁਤ ਵੱਡੀ ਗਿਣਤੀ ਵਿਚ ਮੁਖੀ ਲੋਕਾਂ ਨੇ ਆਉਣਾ ਸੀ ਪਰ 'ਜਨਤਾ ਪਾਰਟੀ' ਦੇ ਰਾਜ ਵਿਚ ਵੀ ਕਾਫੀ ਹਸਤੀਆਂ ਏਥੇ ਪਹੁੰਚੀਆਂ। ਗਿਆਨੀ ਜ਼ੈਲ ਸਿੰਘ, ਜਥੇਦਾਰ ਸੰਤੋਖ ਸਿੰਘ, ਸ੍ਰੀ ਬੁਖਾਰੀ, ਸ੍ਰਦਾਰ ਕੰਙੜ ਆਦਿ ਦੇ ਨਾਮ ਵੀ ਗਿਣਾਏ ਜੋ ਕਿ ਆਨੰਦ ਸਵਾਮੀ ਜੀ ਨੂੰ ਸ਼ਰਧਾਂਜਲੀਆਂ ਦੇਣ ਆਏ।

## ੨ ਨਵੰਬਰ ੧੯੭੭
## ਨਵੀਂ ਦਿੱਲੀ

### ਖਜ਼ਾਨਾ ਗੁਰੂ ਕਾ

ਨਾਮਧਾਰੀ ਸ਼ਾਪਿੰਗ ਸੈਂਟਰ, ਕਰੋਲ ਬਾਗ ਵਿਚ, ਨਾਮਧਾਰੀ ਟਰੈਵਲਜ਼ ਦੇ ਸ੍ਰੀ ਗੁਰਭਜਨ ਸਿੰਘ ਨੂੰ ਮਿਲਣ ਦਾ ਮੌਕਾ ਮਿਲਿਆ। ਇਹ ਸੱਜਣ ਅੱਜ ਤੋਂ ਛੇ ਮਹੀਨੇ ਪਹਿਲਾਂ ਸ੍ਰੀ ਸਤਿਗੁਰੂ ਜੀ ਦਾ ਨਿੱਜੀ ਸਕੱਤਰ ਸੀ। ਵਿਸ਼ੇਸ਼ ਤੌਰ ਤੇ ਮੈਂ ਜਾਣਕਾਰੀ ਲਈ ਕਿ ਸਤਿਗੁਰੂ ਜੀ ਨੂੰ ਜੋ ਚੜ੍ਹਾਵਾ ਚੜ੍ਹਦਾ ਹੈ, ਉਸ ਨੂੰ ਕੌਣ ਗਿਣਦਾ, ਕੌਣ ਰਖਦਾ ਹੈ ਤੇ ਉਸਦਾ ਹਿਸਾਬ ਕਿਤਾਬ ਕਿਵੇਂ ਹੁੰਦਾ ਹੈ।

ਸ੍ਰੀ ਗੁਰਭਜਨ ਸਿੰਘ ਨੇ ਦਸਿਆ ਕਿ ਜੋ ਰਕਮ ਮੱਥਾ ਟਿਕਦੀ ਹੈ ਉਸ ਨੂੰ ਅੱਜਕਲ੍ਹ ਤਾਂ ਸੰਤ ਬਲਕਾਰ ਸਿੰਘ ਜਾਂ ਸੰਤ ਮਹਿੰਦਰ ਸਿੰਘ ਪੂਰਬਾ (ਦੋਵੇਂ ਹਜ਼ੂਰੀ ਸੇਵਕ) ਗਿਣਦੇ ਅਤੇ ਰਖਦੇ ਹਨ। ਸਤਿਗੁਰੂ ਜੀ ਨੇ ਕਦੇ ਨਹੀਂ ਪੁਛਿਆ ਕਿ ਅੱਜ ਕਿੰਨੀ ਭੇਟਾ ਹੋਈ ਹੈ। ਉਹ ਤਾਂ ਸਿਰਫ ਜਦੋਂ ਕਿਸੇ ਨੂੰ ਖਾਸੀ ਰਕਮ ਦੇਣੀ ਹੋਵੇ ਓਦੋਂ ਪੁਛਦੇ ਹਨ : ਕਿੰਨੇ ਕੁ ਪੈਸੇ ਕੋਲ਼ ਹਨ। ਜਾਂ ਫਿਰ ਹੁਕਮ ਕਰ ਦਿੰਦੇ ਹਨ : ਇਸ ਆਦਮੀ ਨੂੰ ਇੰਨੇ ਪੈਸੇ ਦੇ ਦਿਓ।

ਸਭ ਪ੍ਰਕਾਰ ਦੇ ਖਰਚ, ਸਤਿਗੁਰੂ ਜੀ ਨਾਲ ਜਾਣ ਆਉਣ ਸਮੇਂ ਮੁਖੀ ਸੇਵਕ ਹੀ ਕਰਦੇ ਹਨ। ਕਦੇ ਵਿਸ਼ੇਸ਼ ਵਡੇ ਖਰਚ ਸਮੇਂ ਹੀ ਸਤਿਗੁਰੂ ਜੀ ਕੋਲ ਹੁੰਦੀ ਰਕਮ ਦੀ ਜਾਣਕਾਰੀ ਲੈਂਦੇ ਹਨ। ਸ੍ਰੀ ਹਜ਼ੂਰ ਜਦੋਂ ਦੇ ਗੁਰ ਗੱਦੀ ਤੇ ਵਿਰਾਜਮਾਨ ਹੋਏ ਹਨ ਉਨ੍ਹਾਂ ਰੁਪੈ ਪੈਸੇ ਆਦਿ ਨੂੰ ਹੱਥ ਤਕ ਨਹੀਂ ਲਾਇਆ।

ਏਨਾ ਵੱਡਾ ਵਿਸ਼ਵਾਸ ਸਤਿਗੁਰੂ ਅਤੇ ਸਿੱਖਾਂ ਵਿਚਾਲੇ ! ਧੰਨ ਸਤਿਗੁਰੂ ! ਧੰਨ ਸਿੱਖ !!

### ਸਹਿਣਸ਼ੀਲਤਾ

ਮੈਨੂੰ ਵੀ ਇਕ ਵਾਕਿਆ ਯਾਦ ਆਇਆ ਆਪਣੇ ਸ਼ਾਹ ਬਣਨ ਦਾ। ਵਿਗਿਆਨ ਭਵਨ, ਨਵੀਂ ਦਿੱਲੀ ਵਿਚ ਅਮਨ ਕੌਂਸਲ ਵਲੋਂ ਕੋਈ ਸਮਾਗਮ ਸੀ। ਉਸ ਦਿਨ ਦੀ ਮੇਰੀ ਇਕ ਗਲਤੀ ਵੀ ਮੈਨੂੰ ਯਾਦ ਹੈ। ਪਹਿਲਾਂ ਗਲਤੀ ਦੱਸ ਲਵਾਂ।

ਸਤਿਗੁਰੂ ਜੀ ਨੂੰ ਮੈਂ ਵਿਸ਼ੇਸ਼ ਵਿਅਕਤੀਆਂ ਦੀ ਥਾਵੇਂ ਜਾ ਬੈਠਾਇਆ। ਆਪਣੇ ਵਲੋਂ ਸ੍ਰ: ਗੁਰਬਖ਼ਸ਼ ਸਿੰਘ ਪ੍ਰੀਤਲੜੀ ਤੇ ਇਕ ਹੋਰ ਸਿੱਖ ਦੇ ਨਾਲ ਦੀ ਸੀਟ ਲਈ ਤਾ ਕਿ ਕੋਈ ਨਾਖੁਸ਼ਗਵਾਰੀ ਨਾ ਵਾਪਰ ਜਾਵੇ। ਪਰ ਸਰਦਾਰ ਜੀ ਤਾਂ ਛੇਤੀ ਹੀ ਉਠ ਕੇ ਚਲੇ ਗਏ। ਉਨ੍ਹਾਂ ਦੀ ਥਾਂ ਜੋ ਹੋਰ ਆਦਮੀ ਆ ਕੇ ਬੈਠਾ ਉਹ ਚੇਨ ਸਮੋਕਰ ਸੀ। ਉਹ ਸਿਗਰਟਾਂ ਫੂਕੀ ਗਿਆ ਤੇ ਧੂੰਆਂ

ਛੱਡੀ ਗਿਆ। ਮੈਂ ਪਿਛੇ ਛੇਵੀਂ ਕਤਾਰ ਵਿਚ ਬੈਠਾ ਪਰੇਸ਼ਾਨ ਤਾਂ ਹੁੰਦੀ ਗਿਆ ਪਰ ਜਾ ਕੇ ਕੁਝ ਨਾ ਕੀਤਾ।

ਸਭਾ ਸਮਾਪਤੀ ਤੇ ਜਾ ਕੇ ਖਿਮਾਂ ਮੰਗੀ ਕਿ ਮੇਰੇ ਕਾਰਨ ਹਜ਼ੂਰ ਨੂੰ ਦੋ ਘੰਟੇ ਕਿਸ ਬੇਸੁਆਦੀ ਦਾ ਸਾਹਮਣਾ ਕਰਨਾ ਪਿਆ। ਸਤਿਗੁਰੂ ਜੀ ਹੱਸ ਕੇ ਕਹਿਣ ਲੱਗੇ : ਪਸ਼ੇਮਾਨੀ ਦੀ ਕੀ ਲੋੜ ! ਉਸ ਆਦਮੀ ਨੂੰ ਮੇਰੇ ਬਾਰੇ ਕੁਝ ਵੀ ਪਤਾ ਨਹੀਂ ਸੀ, ਉਹ ਆਪਣੀ ਲੋੜ ਅਨੁਸਾਰ ਧੂੰਆਂ ਛਕਦਾ ਰਿਹਾ, ਮੈਂ ਆਪਣੇ ਆਪ ਨੂੰ ਬੇਸੁਆਦੀ 'ਚੋਂ ਸੁਆਦ ਦੀ ਤਲਾਸ਼ ਵਿਚ ਲਾਈ ਰਖਿਆ।

### ਮੋਹੀ ਸ਼ਾਹੀ

ਏਵੇਂ ਸਤਿਗੁਰੂ ਜੀ ਪ੍ਰਸਿਧ ਸੰਗੀਤਕਾਰ ਓਅੰਕਾਰ ਠਾਕਰ ਜੀ ਨੂੰ ਮਿਲ ਕੇ ਬਾਹਰ ਆਏ ਤਾਂ ਸਤਿਗੁਰਾਂ ਪੁਛਿਆ : ਕੋਈ ਪੈਸੇ ਕੋਲ ਹੈ ਜੇ ? ਮੈਂ 'ਹਾਂ' ਕੀਤੀ ਤੇ ਪੁਛਿਆ : ਕੀ ਲੋੜ ? ਹਜ਼ੂਰ ਨੇ ਦਸਿਆ : ਆਪਣੀ ਗੱਡੀ ਦੇਖੋ ਹੈ ਨਹੀਂ। ਗੁਲਜ਼ਾਰ ਸਿੰਘ (ਉਸ ਵੇਲੇ ਦਾ ਹਜ਼ੂਰੀ ਸੇਵਕ) ਸਾਨੂੰ ਰੁਝਿਆ ਜਾਣ ਕਿਤੇ ਲੈ ਗਿਆ ਹੈ, ਆਪਾਂ ਟੈਕਸੀ ਲਈਏ ਤੇ ਘਰ ਚਲੀਏ।

ਇਕ ਨਿਮਾਣਾ-ਨਿਤਾਣਾ ਆਦਮੀ ਕਿੰਨੀ ਪ੍ਰਸੰਨਤਾ ਅਨੁਭਵ ਕਰ ਰਿਹਾ ਹੋਵੇਗਾ, ਜ਼ਰਾ ਅੰਦਾਜ਼ਾ ਲਾਓ।

**੫ ਨਵੰਬਰ ੧੯੭੭**
**ਨਵੀਂ ਦਿੱਲੀ**

### ਹਾਕੀ ਟੀਮ

ਸ੍ਰੀ ਸਤਿਗੁਰੂ ਜੀ ਦੇ ਭਾਈ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਵਡੇ ਸਪੁੱਤਰ ਠਾਕੁਰ ਦਲੀਪ ਸਿੰਘ ਜੀ ਹਾਕੀ ਖਿਡਾਰੀਆਂ ਦੀ ਨਾਮਧਾਰੀ ਟੀਮ ਹਰਿਆਣੇ ਵਲੋਂ ਪ੍ਰਤੀਨਿਧਤਾ ਕਰਨ ਲਈ ਲੈ ਕੇ ਆਏ ਹੋਏ ਹਨ। ਜਵਾਹਰ ਲਾਲ ਨਹਿਰੂ ਜੂਨੀਅਰ ਹਾਕੀ ਟੂਰਨਾਮੈਂਟ ਵਿਚ ਚੈਂਪੀਅਨਸ਼ਿਪ ਪ੍ਰਾਪਤ ਕਰਨ ਦੀ ਲਗਨ ਹੈ। ਕੋਈ ੧੬ ਕੁ ਜਣੇ ਹਾਕੀ ਖਿਡਾਰੀ ਦਸੇ ਜਾਂਦੇ ਹਨ। ਇਹਨਾਂ ਦੀ ਰਿਹਾਇਸ਼ ੧੧/੧੦ ਪੂਜਾ ਰੋਡ ਵਿਖੇ ਹੈ। ਦਿੱਲੀ ਦੀ ਨਾਮਧਾਰੀ ਸੰਗਤ ਵਲੋਂ ਰਾਸ਼ਨ ਆਦਿ ਦਾ ਪ੍ਰਬੰਧ ਹੈ। ਜਿਵੇਂ ਸ੍ਰ: ਵਜ਼ੀਰ ਸਿੰਘ ਪੰਜਾਬੀ ਬਾਗ਼ ਵਲੋਂ ਇਕ ਬੋਰੀ ਕਣਕ ਦਾ ਆਟਾ, ਸ੍ਰ: ਹੰਸਪਾਲ ਵਲੋਂ ੫ ਕਿ: ਗ੍ਰਾ: ਦੇਸੀ ਘਿਓ ਦਾ ਟੀਨ। ਐਤਵਾਰ ਤੋਂ ਆਈ ਹੋਈ ਟੀਮ ਵਾਸਤੇ ਹੋਰ ਵੀ ਸੱਜਣਾਂ ਉਚੇਚ ਕੀਤਾ ਹੋਵੇਗਾ, ਪਰ ਮੇਰੇ ਇਲਮ ਵਿਚ ਨਹੀਂ।

### ਸ਼ਿਵਾ ਜੀ ਸਟੇਡੀਅਮ ਵਿਚ

ਅੱਜ ਇਸ ਹਰਿਆਣਾ ਜਮਾ ਨਾਮਧਾਰੀ ਹਾਕੀ ਟੀਮ ਦਾ ਮੁਕਾਬਲਾ ਬੈਂਗਲੋਰ ਦੀ ਟੀਮ ਨਾਲ ਸੀ। ੨੫-੩੦ ਨਾਮਧਾਰੀ ਖੇਡ-ਸ਼ੌਕੀਨ ਪਹੁੰਚੇ ਹੋਏ ਸਨ। ਨਾਮਧਾਰੀ ਬੱਚੇ ਵਧੀਆ ਖੇਡੇ। ਬੈਂਗਲੋਰ ਦੀ ਟੀਮ ਸਿਰ ੮ ਗੋਲ ਕਰ ਦਿਤੇ। ਹਾਫ ਟਾਈਮ ਤਕ ੫ ਗੋਲ ਕੀਤੇ ਜਾ ਚੁਕੇ ਸਨ। ਠਾਕਰ ਉਦੇ ਸਿੰਘ (ਮਹਾਰਾਜਾ ਬੀਰ ਸਿੰਘ ਜੀ ਦੇ ਛੋਟੇ ਸਪੁੱਤਰ) ਅੱਜ ਹੀ ਆਏ ਹਨ। ਇਹਨਾਂ ਦੀ ਸਰਦਾਰੀ ਹੇਠ ਹੀ ਇਹ ਟੀਮ ਤਿਆਰੀ ਕਰਦੀ ਰਹੀ ਸੀ।

ਅੱਜਕਲ੍ਹ ਸਤਿਗੁਰੂ ਜੀ ਨੇ ਇਸ ਟੀਮ ਦੇ ਕਪਤਾਨ ਠਾਕਰ ਉਦੇ ਸਿੰਘ ਨੂੰ ਖੁਲ੍ਹਾ ਖਰਚ ਕਰਨ ਦੇ ਅਧਿਕਾਰ ਦਿਤੇ ਹੋਏ ਹਨ ਅਤੇ ਠਾਕੁਰ ਜੀ ਵਿਸ਼ੇਸ਼ ਕੋਚਾਂ ਦੁਆਰਾ ਬੱਚਿਆਂ ਨੂੰ ਹਾਕੀ-ਟਰੇਨਿੰਗ ਦਿਵਾ ਰਹੇ ਹਨ।

ਦੋਵੇਂ ਠਾਕੁਰ ਵੀ ਅੱਜ ਦੀ ਕਾਰਗੁਜ਼ਾਰੀ ਤੋਂ ਬਹੁਤ ਪ੍ਰਸੰਨ ਹਨ।

## ਇਕ ਤਲਖ਼ ਯਾਦ

ਮੈਨੂੰ ਨਾਮਧਾਰੀ ਹਾਕੀ ਟੀਮ ਦੀ ਜੇਤੂ ਪੁਜੀਸ਼ਨ ਤਕ ਕੇ ਖੁਸ਼ੀ ਵੀ ਹੋਈ ਤੇ ਮੇਰੇ ਮਸਤਕ ਦੇ ਪਰਦੇ ਤੇ ਇਕ ਤਲਖ਼ ਯਾਦ ਵੀ ਉਘੜੀ।

੧੯੭੧ ਦੀ ਗੱਲ ਹੈ। ਨਾਮਧਾਰੀ ਸੰਗਤ ਆਪਣਾ ਸ਼ਤਾਬਦੀ ਹੋਲਾ ਅਨੰਦਪੁਰ ਸਾਹਿਬ ਵਿਖੇ ਮਨਾ ਰਹੀ ਸੀ। ਏਥੇ ਸ੍ਰੀ ਜੀਵਨ ਨਗਰ ਨਾਮਧਾਰੀ ਟੀਮ ਨੇ ਕਿਸੇ ਹਾਈ ਸਕੂਲ ਦੇ ਬੱਚਿਆਂ ਨਾਲ ਟੱਕਰ ਲਈ ਸੀ। ਸਾਡੀ ਟੀਮ ਕਛਿਹਰੇ ਬੁਨਿਆਨਾਂ ਪਹਿਨੀ ਖੇਡ ਰਹੀ ਸੀ। ਸਿੱਖ ਕੁਮੈਂਟੇਟਰ ਨੂੰ ਇਹ ਗੱਲ ਬੜੀ ਭੱਦੀ ਲੱਗ ਰਹੀ ਸੀ ਕਿ ਗੁਰੂ ਕੇ ਸਿੰਘ, ਜਿਥੇ ਸਿੱਖਾਂ ਨੂੰ ਪਹਿਲੀ ਵਾਰ ਅੰਮ੍ਰਿਤ ਛਕਾ ਕੇ ਕਛਹਿਰੇ ਦੇ ਧਾਰਨੀ ਬਣਾ ਕੇ ਸਿੰਘ ਸਜਾਇਆ ਗਿਆ ਸੀ, ਤਿੰਨ ਸੌ ਸਾਲ ਪਿਛੋਂ ਉਹੋ ਜਿਹੇ ਕਛਹਿਰੇ ਪਾ ਕੇ ਸਿੱਖੀ ਦਾ ਪ੍ਰਗਟਾਵਾ ਕਰਨ। ਨਾਮਧਾਰੀ ਬਚਿਆਂ ਲਈ ਇਹ ਤਜਰਬਾ (ਏਥੇ ਖੇਡਣ ਦਾ, ਖੇਡ ਦਾ ਮੈਨੂੰ ਪਤਾ ਨਹੀਂ ਸੀ ਕਿਉਂਕਿ ਮੈਂ ਦੂਰ ਜਾਂਦਿਆਂ ਹੋਇਆਂ ਕੇਵਲ ਕੁਮੈਂਟਰੀ ਸੁਣ ਰਿਹਾ ਸਾਂ) ਨਵਾਂ ਹੋਣ ਕਰਕੇ ਉਹ ਵੀ ਕੋਈ ਵਧੀਆ ਪ੍ਰਗਟਾਵਾ ਨਹੀਂ ਸਨ ਕਰ ਰਹੇ। ਪਰ ਸਿਆਣੇ ਕੁਮੈਂਟੇਟਰ ਨੇ, ਆਪਣੀ ਸਾਰੀ ਸਿਆਣਪ ਗੁਰੂ ਚਰਨਾਂ ਵਿਚ ਰੱਖ, ਆਪ ਸਾਰਾ ਸਮਾਂ ਓਪਰੇ ਖਿਡਾਰੀਆਂ ਨੂੰ ਟਿੱਚਰਾਂ ਕਰਨ 'ਤੇ ਹੀ ਲਗਾਇਆ।

ਅੱਜ ਜੀਅ ਕਰਦਾ ਸੀ ਉਹ ਸਿੱਖ ਸਰਦਾਰ ਏਥੇ ਹੋਵੇ ਤੇ ਵੇਖੇ ਕਿ ਉਹਨਾਂ ਹੀ ਕਛਹਿਰੇ ਬੁਨਾਇਨਾਂ ਨਾਲ ਕਿਵੇਂ ਦਿੱਲੀ ਵਿਚ ਫਤਹਿ ਹਾਸਲ ਕੀਤੀ ਜਾ ਰਹੀ ਸੀ। ਜਿਸ ਵਿਸ਼ਵਾਸ ਤੇ ਦ੍ਰਿੜ੍ਹਤਾ ਨਾਲ ਨਾਮਧਾਰੀ ਟੀਮ ਨੇ ਅੱਜ ਖੇਡਿਆ ਉਹ ਸਭ ਲਈ ਫਖ਼ਰ ਯੋਗ ਸੀ।

## ਕੈਂਸਲੇਸ਼ਨ

ਮੈਚ ਤੋਂ ਵਾਪਸੀ ਸਮੇਂ ਸ: ਹੰਸਪਾਲ ਨੇ ਦਸਿਆ ਕਿ ਉਸ ਨੂੰ ਅੱਜ ਸਤਿਗੁਰੂ ਜੀ ਦੇ ਦਰਨ-ਦਰਸ਼ਨ (ਟੇਲੀਫੋਨ ਤੇ) ਹੋਏ ਸਨ ਤੇ ਸ੍ਰੀ ਹਜ਼ੂਰ ਨੇ ਬਨਾਰਸ ਵਿਚ ਪੂਰਨ ਮਹਾਰਾਜ ਦੀ ਸੰਗੀਤ ਕਾਨਫਰੰਸ ਦੇ ਉਦਘਾਟਨ ਦੇ ਪ੍ਰੋਗਰਾਮ ਨੂੰ ਇਹਨਾਂ ਵਲੋਂ ਖ਼ਤਮ ਕਰਨ ਲਈ ਆਗਿਆ ਹੋਈ ਸੀ। ਇਸ ਦਾ ਕਾਰਨ ਬਨਾਰਸ ਵਿਚ ਜਨਤਾ-ਕਾਂਗਰਸ ਦੇ ਦੰਗੇ ਤੇ ਉਹਨਾਂ ਦਾ ਸ਼ਹਿਰੀ ਜ਼ਿੰਦਗੀ ਤੇ ਪ੍ਰਭਾਵ ਹੋ ਸਕਦਾ ਸੀ। ਸ੍ਰੀ ਪੂਰਨ ਮਹਾਰਾਜ ਨੇ ਅਜਿਹੇ ਸਮੇਂ ਸੰਗੀਤ ਕਾਨਫਰੰਸ ਨੂੰ ਨਾ ਕਰਨਾ ਹੀ ਯੋਗ ਜਾਤਾ ਹੋਵੇਗਾ।

**੧੦ ਨਵੰਬਰ ੧੯੭੭**

**ਅੰਮ੍ਰਿਤਸਰ-ਦੀਵਾਲੀ**

ਦਿੱਲੀਓਂ ਜਦੋਂ ਪੰਜਾਬ ਦੇ ਕਿਸੇ ਵੀ ਥਾਂ ਜਾਣਾ ਹੋਵੇ ਦੋ ਤਿੰਨ ਦਿਨ ਵਧ ਲੈ ਕੇ ਤੁਰੀਦਾ ਹੈ ਕਿ ਰਿਸ਼ਤੇਦਾਰੀ ਉਤੇ, ਸੱਜਣਾਂ ਮਿੱਤਰਾਂ ਉਤੇ ਆਪਣੇ ਜੀਉਂਦੇ ਹੋਣ ਦਾ ਪ੍ਰਭਾਵ ਪਾ ਆਈਏ।

ਅੰਮ੍ਰਿਤਸਰ ਭਾਵੇਂ ਅੱਜ ਹੀ ਪਹੁੰਚਣਾ ਸੀ ਪਰ ਘਰੋਂ ਮੈਂ ੬-੧੧-੭੭ ਦਾ ਨਿਕਲਿਆ ਹੋਇਆ ਸਾਂ। ਪੁਰਾਣੇ ਸਾਥੀਆਂ ਨਾਲ 'ਨਵਾਂ ਜ਼ਮਾਨਾ' ਵਿਚ ਮੁਲਾਕਾਤਾਂ ਕਰਨੀਆਂ ਸਨ, ਸਰਦਾਰ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਨੂੰ ਮਿਲਣਾ ਸੀ। ੬ ਤਰੀਖ ਨੂੰ ਜਲੰਧਰ ਪਹੁੰਚ ਗਿਆ।

ਕਾ: ਕ੍ਰਿਸ਼ਨ ਭਾਰਦਵਾਜ, ਕਾ: ਬਲਜੀਤ ਪੰਨੂੰ, ਕਾ: ਸੁਰਜਨ ਜ਼ੀਰਵੀ, ਬਾਬਾ ਬੰਨੋਆਣਾ ਅਤੇ ਸ੍ਰੀ ਚੱਢਾ ਆਦਿ ਨੂੰ ਮਿਲ, ਦ੍ਰਿਸ਼ਟੀ ਦੇ ਮਾਲਕ-ਸੰਪਾਦਕ ਸ੍ਰੀ ਬਰਜਿੰਦਰ ਸਿੰਘ ਹਮਦਰਦ ਨਾਲ ਭਾ ਮੁਲਾਕਾਤ ਕੀਤੀ। ਸੰਪਾਦਕ 'ਵਰਿਆਮ' ਨੇ ਮੇਰੇ ਨਾਲ ਅੰਮ੍ਰਿਤਸਰ ਜਾਣਾ ਸੀ ਪਰ ਉਸ ਦੇ ਪਤਾ ਜਥੇਦਾਰ ਨੱਥਾ ਸਿੰਘ ਭਾਟੀਆ ਹਸਪਤਾਲ ਵਿਚ ਜੀਵਨ ਮਰਨ ਦੇ ਸੰਘਰਸ਼ ਵਿਚ ਪਏ ਹੋਏ

ਸਨ, ਸੋ ਉਹ ਮੇਰਾ ਸਾਥ ਨਾ ਕਰ ਸਕੇ ਤੇ ਮੈਂ ਅੱਜ ੧੧ ਵਜੇ ਤਕ ਸ੍ਰ: ਸੂਰਤ ਸਿੰਘ ਨਾਮਧਾਰੀ ਦੀ ਕੋਠੀ ਪਹੁੰਚ ਗਿਆ।

ਸਤਿਗੁਰੂ ਜੀ ਆਏ ਹੋਏ ਸਨ। ਆਪ ਜੀ ਪ੍ਰਸ਼ਾਦ ਪਾਣੀ ਛਕਣ ਲਈ ਇਸ਼ਨਾਨ ਕਰ ਰਹੇ ਸਨ। ਡਰਾਈਵਰ ਸੰਤ ਗੁਰਮੁਖ ਸਿੰਘ ਨੇ ਮੇਰੇ ਪੁੱਛਣ ਤੇ ਸਤਿਗੁਰੂ ਜੀ ਦਾ ਬੀਤੇ ਦਿਨਾਂ ਦਾ ਪ੍ਰੋਗਰਾਮ ਦਸਿਆ :

੪-੧੧-੭੭ ਸ੍ਰੀ ਭੈਣੀ ਸਾਹਿਬ

੫-੧੧-੭੭ ਸ੍ਰੀ ਜੀਵਨ ਨਗਰ (ਸਰਸਾ-ਹਰਿਆਣਾ)

੬-੧੧-੭੭ ਸ੍ਰੀ ਭੈਣੀ ਸਾਹਿਬ

੭-੧੧-੭੭ ਆਸਾ ਦੀ ਵਾਰ ਦਾ ਕੀਰਤਨ ਪੱਦੀ ਖਾਲਸਾ (ਜਲੰਧਰ) ਸ਼ਾਮ ਦਾ ਦੀਵਾਨ ਫਗਵਾੜਾ

੭-੧੧-੭੭ ਅੰਮ੍ਰਿਤਸਰ ਪਹੁੰਚ।

ਇਸ਼ਨਾਨ ਉਪਰੰਤ ਦਰਸ਼ਨਾਂ ਦਾ ਅਵਸਰ ਮਿਲਿਆ—ਗਲ ਰੇਸ਼ਮੀ ਕੁਰਤਾ, ਹਰੇ ਕਰਨ ਲਈ ਕੇਸਾਂ ਤੇ ਖੱਦਰ ਦੀ ਦਸਤਾਰ। ਹੋਰ ਵੀ ਦਰਸ਼ਕਾਂ ਨੇ ਦੂਰੋਂ ਨਮਸਕਾਰ ਕੀਤੀ ਤੇ ਲਿਆਂਦੀ ਹੋਈ ਭੇਟਾ ਅੱਗੇ ਰੱਖੀ।

ਸਤਿਗੁਰੂ ਜੀ ਮੇਰੇ ਇੰਜ ਦਿੱਲੀਓਂ ਅੰਮ੍ਰਿਤਸਰ ਆ ਜਾਣ ਉਤੇ ਡਾਢੇ ਪ੍ਰਸੰਨ ਹੋਏ। ਸਤਿਗੁਰੂ ਜੀ ਦੇ ਬਚਨਾਂ ਤੋਂ ਪਤਾ ਲਗਾ ਕਿ ਆਪ ਅੰਮ੍ਰਿਤਸਰ ਰਹਿਣ ਵਾਲੇ ਦਿਨਾਂ 'ਚੋਂ ਝੁੱਟੀ ਮਾਰ ਕੇ ਪ੍ਰੀਤ ਨਗਰ ਵੀ ਹੋ ਆਏ ਹਨ। ਪ੍ਰੀਤ ਨਗਰ ਵਾਲਿਆਂ ਦਰਸ਼ਨ ਇੱਛਾ ਨਾਲ ਚਿੱਠੀਆਂ ਲਿਖੀਆਂ ਸਨ।

ਸ੍ਰ: ਸਨਮੁਖ ਸਿੰਘ ਚਮਕ ਰਾਮਗੜ੍ਹੀਆ ਫੈਡਰੇਸ਼ਨ ਦੇ ਲੀਡਰ ਨੂੰ ਵੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਸਤਿਗੁਰੂ ਜੀ ਨੇ 'ਚਮਕ' ਹੁਰਾਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪੰਡਿਤ ਜਵਾਹਰ ਲਾਲ ਨਹਿਰੂ ਨਾਲ ਮੁਲਾਕਾਤ, ਅਤੇ ਜਦੋਂ ਖੁਦ ਸਤਿਗੁਰੂ ਜੀ, ਸ੍ਰ: ਚਮਕ, ਸ੍ਰੀ ਜਗਜੀਵਨ ਰਾਮ ਅਤੇ ਸ੍ਰ: ਪ੍ਰਤਾਪ ਸਿੰਘ ਕੈਰੋਂ ਨਾਲ ਮਿਲੇ ਸਨ ਉਸ ਵੇਲੇ ਦੇ ਹਾਲਾਤ ਤੇ ਉਠਣ ਬੈਠਣ ਦੀ ਸਥਿਤੀ ਪੁੱਛੀ। ਸਤਿਗੁਰੂ ਜੀ ਆਪਣੇ ਮੁਸੱਵਰ ਦਰਿਆਮ ਸਿੰਘ ਜੀ ਤੋਂ ਇਸ ਸਬੰਧੀ ਇਕ ਕਲਮੀ ਚਿੱਤਰ ਤਿਆਰ ਕਰਵਾਉਣਾ ਚਾਹੁੰਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਇਹ ਵੀ ਦਸਿਆ : ਫੋਨ ਦੁਆਰਾ ਦਿੱਲੀ ਕਿਹਾ ਗਿਆ ਹੈ ਕਿ ਯਤਨ ਕੀਤਾ ਜਾਇ ਜੇ ੧੩-੧੪ ਨਵੰਬਰ ਨੂੰ ਦਿੱਲੀ ਸ੍ਰੀ ਜਗਜੀਵਨ ਰਾਮ ਨਾਲ ਮਿਲਣ ਦਾ ਵਕਤ ਤੈਅ ਕੀਤਾ ਜਾ ਸਕੇ ਤਾਂ ਕਿ ਉਹਨਾਂ ਤੋਂ ਪਤਾ ਕਰੀਏ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਕੀ ਕੀ ਬਚਨ ਹੋਏ।

## ਸ੍ਰ: ਗੁਰਚਰਨ ਸਿੰਘ ਰੇਲਵੇ ਡਰਾਈਵਰ

ਇਸ ਮੌਕੇ, ਸ੍ਰ: ਗੁਰਚਰਨ ਸਿੰਘ ਰੇਲਵੇ ਡਰਾਈਵਰ, ਜੋ ਅੱਜਕੱਲ ਅੰਮ੍ਰਿਤਸਰ ਹੀ ਕੰਮ ਕਰਦ ਹਨ, ਵੀ ਦਰਸ਼ਨ ਕਰਨ ਆਇਆ ਹੋਇਆ ਸੀ। ਸਤਿਗੁਰੂ ਜੀ ਨੇ ਮੈਨੂੰ ਜਾਣਕਾਰੀ ਦਿੱਤੀ : ਸ੍ਰ: ਗੁਰਚਰਨ ਸਿੰਘ ਦੇ ਪਿਤਾ ਸੰਤ ਪਿਆਰਾ ਸਿੰਘ ਪਿਛੋਂ ਥੈਂਕਾ ਚੀਮਾ ਜ਼ਿਲ੍ਹਾ ਗੁਜਰਾਂਵਾਲਾ ਦੇ ਹਨ। ਇਹ ਬੜੇ ਨੇਮ ਦੇ ਪੱਕੇ ਹਨ। ਅੱਜ ਵੀ ਜਦੋਂ ਕਿਤੇ ਕੰਮ ਕਾਰ ਤੇ ਜਾਂਦੇ ਹਨ ਆਪਣਾ ਸੁੱਚਾ ਜਲ ਅਤੇ ਖਾਣਾ ਬਣਾ ਕੇ ਨਾਲ ਲੈ ਜਾਂਦੇ ਹਨ। ਇਸੇ ਲਈ ਉਹ ਮੇਰੇ ਚੇਤੇ ਵਿਚ ਰਹਿੰਦੇ ਹਨ ਤੇ ਹੁਣੇ ਇਹ ਧਿਆਨ ਵਿਚ ਆ ਰਿਹਾ ਸੀ ਕਿ ਉਹਨਾਂ ਦੇ ਲੜਕੇ ਦਾ ਮੁਹਾਂਦਰਾ ਹੀ ਨਾ ਭੁੱਲ ਜਾਏ। ਸੋ ਇਸ ਨੂੰ ਉਚੇਚਾ ਬੁਲਾਇਆ ਹੈ।

ਸਤਿਗੁਰਾਂ ਨੇ ਸ੍ਰ: ਗੁਰਚਰਨ ਸਿੰਘ ਨੂੰ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਦੀ ਪੱਕੀ ਕਰਕੇ ਉਸ ਦੇ ਖਾਣ ਪੀਣ ਦੇ ਪਰਹੇਜ਼ ਬਾਰੇ ਪੁਛਿਆ।

ਸਤਿਗੁਰੂ ਜੀ ਦੇ ਨਾਲ ਸ੍ਰੀ ਮਾਤਾ ਚੰਦ ਕੌਰ ਜੀ, ਬੇਬੇ ਦਲੀਪ ਕੌਰ ਜੀ (ਮਹਾਰਾਜ ਬੀਰ ਸਿੰਘ ਦੇ ਘਰੋਂ) ਬੀਬਾ (ਸਾਹਿਬ ਕੌਰ) ਜੋ ਗੁਰੂ ਸਪੁਤਰੀ ਤੇ ਬੀਬੀ ਨਰਿੰਦਰ ਕੌਰ (ਜੁ ਏਸੇ ਘਰ ਦੀ ਧੀ ਹੈ) ਆਏ ਹੋਏ ਹਨ। ਸੇਵਕਾਂ ਦੇ ਤੌਰ ਤੇ ਸ੍ਰੀ ਮਹਿੰਦਰ ਸਿੰਘ ਪੂਰਬਾ ਅਤੇ ਸੰਤ ਕਿਰਪਾਲ ਸਿੰਘ ਝੱਬਰ (ਕਰੀਵਾਲਾ) ਨਾਲ ਹਨ।

## ਧਰਮਵੀਰ ਸਿੰਘ ਤੋਂ

ਸ੍ਰੀ ਧਰਮਵੀਰ ਸਿੰਘ ਪੋਤਰਾ ਸ੍ਰ: ਸੂਰਤ ਸਿੰਘ ਤੋਂ ਪਤਾ ਲਗਾ ਕਿ ਸਤਿਗੁਰੂ ਜੀ ੮ ਨਵੰਬਰ ਤੋਂ ਏਥੇ ਹਨ। ਅੰਮ੍ਰਿਤਸਰ ਵਿਖੇ ਹੋ ਰਹੇ ੮ ਨਵੰਬਰ ਤੋਂ, ਪ੍ਰਬੰਧਕਾਂ ਦੇ ਸੱਦੇ 'ਤੇ, ਵੇਦਾਂਤ ਸੰਮੇਲਨ ਵਿਚ ਵੀ ਸ਼ਾਮਲ ਹੋਏ ਹਨ। ਸਤਿਗੁਰੂ ਜੀ ਨੇ ਇਕੋ ਸਭਾ ਵਿਚ ਦਰਸ਼ਨ ਦਿੱਤੇ। ਇਸ ਸੰਸਥਾ ਦੇ ਮੁਖੀ ਆਪ ਦਾ ਹਾਰਦਿਕ ਸਤਿਕਾਰ ਕਰਦੇ ਹਨ।

ਧਰਮਵੀਰ ਸਿੰਘ ਨੇ ਇਹ ਵੀ ਦਸਿਆ ਕਿ ਏਥੇ ਕਰਨਲ ਗੁਪਤੇ ਦੇ ਨਿਰਦੇਸ਼ਨ ਹੇਠ ਅੰਮ੍ਰਿਤਸਰ ਦੇ ੪੦੦ ਸਾਲਾ ਸਥਾਪਨਾ ਦਿਵਸ ਦੇ ਸਬੰਧ ਵਿਚ ਸਾਂਗ ਐਂਡ ਡਰਾਮਾ ਡਵੀਜ਼ਨ ਵਲੋਂ ਇਕ ਡਰਾਮਾ ਵਿਖਾਇਆ ਜਾ ਰਿਹਾ ਹੈ ਜਿਸ ਵਿਚ ਅੰਮ੍ਰਿਤਸਰ ਦੇ ਇਤਿਹਾਸ ਨੂੰ ਦੱਸਦਿਆਂ ਨਾਮਧਾਰੀ ਸਿੰਘਾਂ ਨੂੰ ਫਾਹੇ ਗਲ ਪਾ ਸ਼ਹੀਦ ਹੁੰਦਿਆਂ ਵੀ ਵਿਖਾਇਆ ਗਿਆ ਹੈ।

## ਬੀਬਾ ਜੀ ਵਲੋਂ ਸੇਵਾ

ਅੱਜ ਮੈਨੂੰ ਪ੍ਰਸ਼ਾਦ ਪਾਣੀ ਛਕਾਣ ਦੀ ਖੇਚਲ ਸ੍ਰੀ ਸਤਿਗੁਰੂ ਜੀ ਦੀ ਪੁੱਤਰੀ ਬੀਬਾ ਸਾਹਿਬ ਕੌਰ ਜੀ ਨੇ ਆਪ ਕੀਤੀ। ਸਾਦਾ, ਸੁਥਰੇ ਤੇ ਸਾਫ਼ ਬਰਤਨਾਂ ਵਿਚ ਇਕ ਦਾਲ, ਦੋ ਸਬਜ਼ੀਆਂ, ਚਾਵਲ, ਫੁਲਕੇ ਅਤੇ ਗੁਲਾਬ ਜਾਮਣੂ ਪਰੋਸੇ ਗਏ। ਉਹਨਾਂ ਇਕ ਦੋ ਵਾਰ ਆ ਕੇ 'ਹੋਰ ਲੋੜ' ਪੁੱਛੀ। ਸ੍ਰੀ ਸਤਿਗੁਰੂ ਜੀ ਦੀ ਵਿਸ਼ੇਸ਼ ਕ੍ਰਿਪਾ, ਪਿਆਰ ਅਤੇ ਉਦਾਰਤਾ ਕਾਰਨ ਹੀ ਉਹਨਾਂ ਦੀ ਸਪੁਤਰੀ ਮੇਰੇ ਪ੍ਰਤੀ ਸੇਵਾ ਭਾਵਨਾ ਲੈ ਕੇ ਆਏ।

ਪ੍ਰਸ਼ਾਦ ਛਕਣ ਉਪਰੰਤ ਸਤਿਗੁਰੂ ਜੀ ਦੇ ਦਰਸ਼ਨ ਫੇਰ ਹੋਏ। ਖੱਦਰ ਦੇ ਪਰਨੇ ਨਾਲ ਕੇਸ ਢੱਕੀ, ਕੁਰਤਾ ਕਛਹਿਰਾ ਪਹਿਨੀਂ, ਦੀਵਾਰ ਨਾਲ ਢਾਸਣਾ ਲਾਈ ਬਦਨ ਕਰਨ ਲੱਗੇ : ਮੈਂ ਸਰਮੁਖ ਸਿੰਘ 'ਚਮਕ' ਹੁਰਾਂ ਨੂੰ ਕਹਿ ਆਇਆ ਸਾਂ ਕਿ ਹਫਤੇ ਦੇ ਅੰਦਰ ਅੰਦਰ ਤੁਹਾਡੇ ਪਾਸ ਕਿਸੇ ਲੇਖਕ ਨੂੰ ਭੇਜਾਂਗਾ ਜੋ ਵੇਰਵਾ ਲੈ ਜਾਵੇਗਾ। ਇਸ ਲਈ ਤੁਸੀਂ ਹੀ ਕੱਲ੍ਹ ਜਾ ਕੇ ਉਹਨਾਂ ਕੋਲੋਂ ਸਭ ਕੁਝ ਨੋਟ ਕਰ ਲੈਣਾ।

## ਉਦਾਰਤਾ ਦੀ ਸਿਖਰ

ਸਤਿਗੁਰੂ ਜੀ ਨੇ ਦੱਸਿਆ : ਲੱਖਾਂ ਰੁਪੈਆਂ ਦੇ ਹੇਠਾਂ ਹਾਂ। ਕਈ ਵਾਰ ਸੋਚਿਆ ਹੈ ਕਿ ਅੱਗੋਂ ਤੋਂ ਦੂਜਿਆਂ ਦੀਆਂ ਜ਼ਿੰਮੇਵਾਰੀਆਂ ਆਪਣੇ ਸਿਰ ਲੈਣੋਂ ਪਰਹੇਜ਼ ਕਰਾਂ ਪਰ ਜਦੋਂ ਕੋਈ ਲੋੜਵੰਦ ਸਾਹਵੇਂ ਆ ਹੱਥ ਬੰਨ੍ਹ ਖਲੋਂਦਾ ਹੈ ਤਾਂ ਮੇਰੀ ਦ੍ਰਿੜ੍ਹਤਾ ਦੇ ਬੰਨ੍ਹ ਟੁਟ ਜਾਂਦੇ ਹਨ। ਉਦੋਂ ਇਹੋ ਜੀਅ ਕਰਦਾ ਹੈ ਭਾਵੇਂ ਕਿਵੇਂ ਹੋਵੇ, ਕਿਸੇ ਕੋਲੋਂ ਵੀ ਮੰਗ ਕੇ ਪ੍ਰਾਰਥੀ ਦੀ ਲੋੜ ਪੂਰੀ ਕਰ ਦਿਆਂ।

ਸਤਿਗੁਰੂ ਜੀ ਨੇ ਮੇਰਾ ਬਾਜ਼ਾਰ ਜਾਣਾ ਸੁਣ ਕੇ ਮੈਨੂੰ "ਨਰਾਇਣ ਹਰੀ ਉਪਦੇਸ਼" ਦੀਆਂ ਚਾਰ ਕਾਪੀਆਂ ਖਰੀਦ ਲਿਆਉਣ ਲਈ ਆਗਿਆ ਕੀਤੀ। ਮੈਂ ਬਾਜ਼ਾਰ ਵਾਪਸੀ ਤੇ ਆ ਕੇ ਦੱਸਿਆ ਕਿ ਮਾਰਕੀਟ ਵਿਚ ਇਕੋ ਕਾਪੀ ਵੇਖੀ ਹੈ ਜਿਸ ਦਾ ਵਿਕਰੇਤਾ ੭.੫੦ ਦੀ ਥਾਂ ਪੂਰੇ ੪੦

ਰੁਪਏ ਮੰਗਦਾ ਹੈ। ਪਰ ਬਾਜ਼ਾਰ ਤੋਂ ਪਤਾ ਲੱਗਾ ਹੈ ਕਿ ਇਹ ਮੁੜ ਛਪ ਰਹੀ ਹੈ। ਤਾਂ ਸਤਿਗੁਰੂ ਜੀ ਨੇ ਉਡੀਕ ਕਰਨ ਲਈ ਕਿਹਾ।

ਮੇਰੇ ਦੱਸਣ ਤੇ ਕਿ ਡਾ: ਸਾਹਿਬ ਸਿੰਘ ਦਾ ਟੀਕਾ (ਆਦਿ ਗਰੰਥ) ੧੦ ਜਿਲਦਾਂ ਵਿਚ ਵਿਚ ੩੦੦/= ਦਾ ਮਿਲਦਾ ਹੈ, ਮੈਨੂੰ ਮੇਰੇ ਲਈ ਖਰੀਦ ਲੈਣ ਦਾ ਬਚਨ ਕੀਤਾ।

## ਧਰਮਸਾਲਾ ਨੂੰ

੪ ਵਜੇ ਲਉਢੇ ਵੇਲੇ ਨਾਮਧਾਰੀ ਧਰਮਸਾਲਾ ਵਿਚ ਸਮੂਹਿਕ ਨਾਮ ਸਿਮਰਨ ਹੋਣਾ ਸੀ। ਉਸ ਵਿਚ ਸ਼ਾਮਲ ਹੋਣ ਲਈ ਸਤਿਗੁਰੂ ਜੀ ਚਲੇ ਤਾਂ ਆਪ ਨੇ ਨਿਤਨੇਮ ਦੀ ਅਰਦਾਸ ਕਰ ਲਈ ਹੋਈ ਸੀ। ਮੈਨੂੰ ਨਾਲ ਚਲਣ ਦਾ ਇਸ਼ਾਰਾ ਕੀਤਾ। ਆਪ ਜੀ ਦੀ ਮਰਸੀਡੀਜ਼ ਕਾਰ ਸੂਕਦੀ ਆਈ। ਪਰ ਸੰਤ ਕਲਿਆਣ ਸਿੰਘ ਦੇ ਘਰ, ਸੁਲਤਾਨ ਵਿੰਡ ਗੇਟ ਪਾਸ, ਰੁਕ ਕੇ ਜਦੋਂ ਧਰਮਸਾਲਾ ਜਾਣ ਲਈ ਸੇਵਕਾਂ ਨਾਲ ਪੈਦਲ ਚਲੇ ਤਾਂ ਗੰਦੀਆਂ, ਬੂ ਦਾਰ ਤੇ ਤੰਗ ਗਲੀਆਂ ਦਾ ਸਾਹਮਣਾ ਕਰਨਾ ਪਿਆ। ਸਥਾਪਨਾ ਦਿਵਸ ਤੇ ਕੀਤਾ ਗਿਆ ਖਰਚ ਭੇਡਿਆਂ-ਬੁੰਗਿਆਂ ਤੇ ਹੀ ਲਗ ਗਿਆ ਜਾਪਦਾ ਹੈ। ਏਧਰਲੇ ਪਾਸੇ ਗੰਦ ਦਾ ਟਿਕਾਣਾ ਨਹੀਂ, ਹਰਿਮੰਦਰ ਦਾ ਆਲਾ ਦੁਆਲਾ ਸਵੱਛ ਤੇ ਵਿਸ਼ਾਲ ਹੋਣਾ ਜ਼ਰੂਰੀ ਹੈ।

ਲੋਕਾਂ ਵਲੋਂ ਅੱਜ ਵੀ ਕਾਫੀ ਰੌਣਕ ਹੈ।

ਨਾਮਧਾਰੀ ਧਰਮਸਾਲਾ ਵਿਚ ਪੰ: ਗੋਪਾਲ ਸਿੰਘ ਦੇ ਕੀਰਤਨ ਬਾਅਦ ਨਾਮ ਸਿਮਰਨ ਜਾਰੀ ਸੀ। ਸਤਿਗੁਰੂ ਜੀ ਵਿਸ਼ੇਸ਼ ਚੰਦੋਏ ਵਾਲੇ ਆਸਣ ਤੇ ਜਾ ਬਿਰਾਜਮਾਨ ਹੋਏ। ਦਰਸ਼ਨ ਅਭਿਲਾਸ਼ੀਆਂ ਦੀਆਂ ਕਤਾਰਾਂ, ਨਮਸਕਾਰ ਕਰ ਭੇਟਾ ਧਰਨ ਲਈ ਅਰੁਕ ਰੂਪ ਵਿਚ ਚਲ ਪਈਆਂ।

ਇਕ ਬੀਬੀ ਨੇ ਸੱਚੇ ਪਾਤਸ਼ਾਹ ਜੀ ਦੇ ਬੈਠਦਿਆਂ ਹੀ ਕੋਈ ਸਵੈਰਚਨਾ ਦਾ ਸ਼ਬਦ ਪੜ੍ਹਨਾ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਨੇ ਇਸ਼ਾਰੇ ਨਾਲ ਰੋਕ ਦਿੱਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਰੇਕਾਰਡ ਉਪਦੇਸ਼ ਨਾਮ ਸਿਮਰਨ ਕਰਦੀ ਸੰਗਤ ਦੇ ਕੰਨਾਂ ਦੁਆਰਾ ਹਿਰਦਿਆਂ ਵਿਚ ਉਤਰਨ ਲੱਗਾ।

## ਉਗਰਾਹੀ ਬੰਦੀ

ਮੇਰੇ ਪ੍ਰਸਾਦ ਛਕਣ ਉਪਰੰਤ ਸਤਿਗੁਰੂ ਜੀ ਨਾਲ ਹੋਈ ਵਾਰਤਾਲਾਪ ਵਿਚ ਆਪ ਨੇ ਦੱਸਿਆ: ਅੱਜ ਕੱਲ ਅੰਮ੍ਰਿਤਸਰ ਦੇ ਮੇਲਿਆਂ, ਦੀਵਾਲੀ ਤੇ ਵੈਸਾਖੀ ਲਈ ਇਲਾਕੇ ਵਿਚੋਂ ਉਗਰਾਹੀ ਬੰਦ ਕਰ ਦਿੱਤੀ ਹੈ। ਜੋ ਇਹਨਾਂ ਮੇਲਿਆਂ ਤੇ ਖਰਚ ਹੋਵੇਗਾ ਉਸ ਦਾ ਪ੍ਰਬੰਧ ਆਪਣੇ ਜ਼ਿੰਮੇ ਲੈ ਲਿਆ ਹੈ। ਇੰਜ ਹੀ ਸੰਤ ਕੇਸਰ ਸਿੰਘ ਜੀ ਮਹਾਵੇ ਵਾਲਿਆਂ ਦੇ ਪੋਤਰੇ ਸੰਤ ਕਿਰਪਾਲ ਸਿੰਘ ਹੁਰਾਂ ਦੇ ਮੇਲਿਆਂ ਬਾਰੇ ਜੋ ਖਰਚ ਹੋਵੇਗਾ ਗੁਰੂ ਘਰ ਕਰੇਗਾ।

## ਸ਼ਬਦ ਕੀਰਤਨ

ਨਿਤਨੇਮ ਦੀ ਅਰਦਾਸ ਪਿੱਛੋਂ ਸਤਿਗੁਰੂ ਜੀ ਨੇ ਦਿਲਰੁਬਾ ਸੁਰ ਕੀਤਾ। ਧਰਮਵੀਰ ਨੇ ਸਿਤਾਰ ਦੀਆਂ ਤਾਰਾਂ ਕੱਸੀਆਂ। ਹਰਪਾਲ ਸਿੰਘ (ਦੋਵੇਂ ਅੰਮ੍ਰਿਤਸਰੀ) ਦੇ ਤਬਲਾ ਵਾਦਨ ਨਾਲ ਮੁਲਤਾਨੀ ਦੀਆਂ ਸੁਰਾਂ ਵਾਤਾਵਰਣ ਵਿਚ ਗੂੰਜ ਉਠੀਆਂ। ਸਤਿਗੁਰੂ ਜੀ ਦਿਲਰੁਬਾ ਦੀਆਂ ਤਰਬਾਂ ਉਤੇ ਉਂਗਲੀ-ਨਹੁੰਆਂ ਨਾਲ ਕਲਾ ਪ੍ਰਦਰਸ਼ਨ ਕਰਦੇ ਹਨ। ਜੰਮੂ ਦਾ ਸ੍ਰੀ ਚਰਨ ਸਿੰਘ ਸਿਤਾਰ-ਵਾਦਕ ਵੀ ਹਾਜ਼ਰ ਹੈ ਤੇ ਏਸੇ ਸ਼ਹਿਰ ਦੇ ਸ੍ਰ: ਪ੍ਰੀਤਮ ਸਿੰਘ ਜੰਮੂ ਕਸ਼ਮੀਰ ਰੇਡੀਓ ਆਰਟਿਸਟ ਦੇ ਲੜਕੇ ਅਮਰਜੀਤ ਸਿੰਘ, ਬਲਬੀਰ ਸਿੰਘ (ਵਾਇਲਨ ਤੇ ਤਬਲਾਵਾਦਕ) ਵੀ ਆਏ ਹੋਏ ਹਨ।

ਸਾਹਮਣੇ ਰਾਗੀਆਂ ਵਾਲੇ ਪਾਸੇ ਭਾਈ ਨਿਹਾਲ ਸਿੰਘ ਬ੍ਰਿਧ ਤਬਲਾਵਾਦਕ ਤੇ ਸੁਖਦੇਵ ਸਿੰਘ, ਬਲਜੀਤ ਸਿੰਘ ਸ਼ਬਦ ਪੜ੍ਹਨ ਲਈ ਹਾਜ਼ਰ ਹਨ। ਸ੍ਰੀ ਮਾਤਾ ਚੰਦ ਕੌਰ ਜੀ ਦਾ ਭਤੀਜਾ ਅਸਲੋਂ ਛੋਟਾ ਜਿਹਾ ਲੜਕਾ ਅਮਰ ਸਿੰਘ ਤੇ ਵੱਡਾ ਭਤੀਜਾ ਸ੍ਰੀ ਬਲਦੇਵ ਸਿੰਘ ਤਬਲਾ ਲਈ ਬੈਠਾ ਹੈ। ਸਤਿਗੁਰੂ ਜੀ ਨੇ ਜੱਟਾਂ ਤੇ ਫਿਰ ਮਾਲਵੇ ਦੇ ਜੱਟਾਂ ਵਿਚ ਜੁ ਖੇਤੀ ਬਾੜੀ ਵਿਚ ਅਭਿੰਨ ਰੂਪ ਨਾਲ ਜੁੱਟੇ ਰਹਿੰਦੇ ਹਨ, ਸੰਗੀਤ ਬੀਜ ਦਿਤਾ ਹੈ। ਸੰਤ ਬਲੀ ਸਿੰਘ ਦੇ ਇਹ ਲੜਕੇ ਸਤਿਗੁਰਾਂ ਦੀ ਸੇਵਾ ਵਿਚ ਸੰਗੀਤ ਸਿਖਿਆ ਲਈ ਅਰਪਿਤ ਹਨ।

ਅੰਮ੍ਰਿਤਸਰ ਦੇ ਹੀ ਸ੍ਰ: ਬੂਟਾ ਸਿੰਘ ਲੋਹੇ ਵਾਲੇ ਦੇ ਵੱਡੇ ਲੜਕੇ ਨੇ ਬਾਗੇਸ਼ਰੀ ਦੇ ਇਕ ਸ਼ਬਦ ਨਾਲ ਆਰੰਭ ਕੀਤਾ, ਫਿਰ ਭੈਣੀ ਸਾਹਿਬ ਦੇ ਬੱਚਿਆਂ ਨੇ "ਹਰਿ ਹਰਿ ਨਾਮ ਨਿਧਾਨ ਹੈ" ਨਾਲ ਨਿਹਾਲ ਕੀਤਾ। ਇਸ ਤੋਂ ਪਹਿਲਾਂ ਇਕ ਸ਼ਬਦ ਮਾਰੂ ਵਿਚ ਵੀ ਗੰਵਿਆਂ ਗਿਆ।

ਦੀਵਾਨ ਉਪਰੰਤ ਸਤਿਗੁਰੂ ਜੀ ਨੇ ਜਲਪਾਨ ਕੀਤਾ ਤੇ ਸੰਗਤ ਲੰਗਰ ਦੇ ਖੁਲ੍ਹੇ ਗੱਫੇ ਲਾਣ ਲੱਗੀ।

## ਸੰਗੀਤ ਲਈ ਕੋਸ਼ਿਸ਼ਾਂ

ਸ਼ਾਮੀ ੭ ਕੁ ਵਜੇ ਡੇਰੇ ਨੂੰ ਚਲੇ ਤਾਂ ਸਤਿਗੁਰੂ ਜੀ ਨੇ ਮੈਨੂੰ ਵੀ ਨਾਲ ਲੈ ਲਿਆ। ਸ੍ਰ: ਸੂਰਤ ਸਿੰਘ ਦੀ ਕੋਠੀ ੧੭, ਬਟਾਲਾ ਰੋਡ, ਡੇਰੇ ਵਿਖੇ ਆ ਕੇ ਸ੍ਰ: ਪ੍ਰੀਤਮ ਸਿੰਘ ਜੰਮੂ ਤਵੀ ਨੂੰ ਬੁਲਾਇਆ। ਆਪ ਸਾਹਵੇਂ ਵਿਛੀ ਮੰਜੀ ਤੇ ਬੈਠ ਗਏ। ਸਤਿਗੁਰੂ ਜੀ ਨੇ ਸ੍ਰ: ਪ੍ਰੀਤਮ ਸਿੰਘ ਦੇ ਲੜਕਿਆਂ ਅਮਰਜੀਤ ਤੇ ਬਲਬੀਰ ਬਾਰੇ ਸਪੱਸ਼ਟ ਕੀਤਾ : ਅੱਜ ਮੇਰਾ ਮਨ ਹੈ ਕਿ ਇਹਨਾਂ ਬੱਚਿਆਂ ਨੂੰ ਦਿੱਲੀ ਭੇਜ ਕੇ ਵੱਡੇ, ਗੁਣੀ ਕਲਾਕਾਰਾਂ ਤੋਂ ਸੰਗੀਤ ਦੀ ਤਾਲੀਮ ਦਿਵਾਵਾਂ। ਹੁਣ ਤਕ ਨੂੰ ਇਹ ਦਿੱਲੀ ਪਹੁੰਚ ਗਏ ਹੁੰਦੇ ਪਰ ਸਾਡਾ ਜਗਦੀਸ਼ ਸਿੰਘ (ਜਲੰਧਰ) ਕੁਝ ਘਰੋਗੀ ਕਾਰਨਾਂ ਕਰਕੇ ਵਿਹਲਾ ਨਹੀਂ ਹੋ ਸਕਿਆ। ਬੱਚਿਆਂ ਨੂੰ ਦਿੱਲੀ ਭੇਜਣ ਲਈ ਤਿਆਰ ਰਖੋ।

ਪ੍ਰੀਤਮ ਸਿੰਘ ਹੁਰਾਂ ਮਜਬੂਰੀ ਦੱਸੀ : ਛੇ ਕੁ ਮਹੀਨੇ ਹੋਰ ਲੱਗ ਜਾਣਗੇ। ਵੱਡਾ ਕਾਲਜ ਜਾਂਦਾ ਹੈ, ਛੋਟੇ ਨੇ ਦਸਵੀਂ ਪ੍ਰਵਾਨ ਚੜ੍ਹਾਣੀ ਹੈ।

ਸਤਿਗੁਰਾਂ ਫ਼ਰਮਾਇਆ : ਵੇਖੋ, ਮੈਂ ਚਾਹੁੰਦਾ ਹਾਂ ਕਿ ਅਮਰਜੀਤ ਨੂੰ ਸ੍ਰ: ਪਿਆਰਾ ਸਿੰਘ ਦਾ ਸ਼ਾਗਿਰਦ ਬੈਠਾਵਾਂ ਤੇ ਛੋਟੇ ਨੂੰ ਸ੍ਰੀ ਪ੍ਰੇਮ ਵਲਭ ਤੋਂ ਤਬਲੇ ਦੀ ਸਿੱਖਿਆ ਦਿਵਾਵਾਂ। ਤੁਸੀਂ ਛੇ ਮਹੀਨੇ ਹੋਰ ਨਾ ਉਡੀਕ ਕਰਵਾਓ। ਕਿਸੇ ਮੌਕੇ ਸਾਡੇ ਪਾਸ ਹਾਲਾਤ ਹੀ ਐਸੇ ਨਹੀਂ ਹੁੰਦੇ ਕਿ ਮਰਜ਼ੀ ਕਰ ਸਕੀਏ, ਕਿਸੇ ਸਮੇਂ ਉਸਤਾਦ ਨਹੀਂ ਮਿਲਦੇ। ਅੱਜ ਤਾਂ ਸਭੋ ਕੁਝ ਹੋ ਸਕਦਾ ਹੈ। ਦਿੱਲੀ ਵਿਚ ਰਹਿਣ ਤੇ ਰੋਟੀ ਪਾਣੀ ਦੇ ਖਰਚ ਦਾ ਪ੍ਰਬੰਧ ਕਰ ਲਿਆ ਗਿਆ ਹੈ। ਜਿਸ ਪੜ੍ਹਾਈ ਦਾ ਵਿਗੋਚਾ ਹੋਵੇਗਾ ਉਸ ਲਈ ਟਿਊਸ਼ਨਾਂ ਰਖਵਾ ਲਵਾਂਗੇ।

ਪ੍ਰੀਤਮ ਸਿੰਘ ਜੀ ਨੇ ਦੱਸਿਆ ਕਿ ਉਹਨਾਂ ੧੨-੧੧-੭੭ ਨੂੰ ਐਚ. ਐਮ. ਵੀ. ਦੇ ਰਿਕਾਰਡਿੰਗ ਲਈ ਜਾਣਾ ਹੈ, ਤਦ ਦਿੱਲੀ ਵਿਚ ਹੀ ਹੋਰ ਵਿਚਾਰ ਕਰ ਲੈਣਗੇ।

## ਨਵਤੇਜ ਲਈ ਤੇਹ

ਇਕ ਗੱਲ ਯਾਦ ਆਈ। ਅੱਜ ਜਦੋਂ ਦੀਵਾਨ 'ਚੋਂ ਫਾਰਗ ਹੋ ਸਤਿਗੁਰੂ ਜੀ ਸੰਤ ਕਲਿਆਣ ਸਿੰਘ ਦੇ ਘਰ ਆਪਣੀ ਗੱਡੀ ਪਾਸ ਪਹੁੰਚੇ ਤਾਂ ਸ੍ਰ: ਨਵਤੇਜ ਸਿੰਘ ਪ੍ਰੀਤ ਲੜੀ, ਪ੍ਰੀਤ ਨਗਰ ਹਜ਼ੂਰ ਦੀ ਇੰਤਜ਼ਾਰ ਵਿਚ ਸੀ। ਨਮਸਕਾਰ ਕਰਨ ਉਪਰੰਤ ਜੋ ਕਿਸੇ ਸਿੱਖ ਨਾਲ ਗੱਲਬਾਤ ਹੋਈ ਉਸਦਾ ਤੱਤ ਇਹ ਸੀ ਕਿ ਨਵਤੇਜ ਹੁਰਾਂ ਦੀ ਕੋਠੀ ਦੀ ਮੁਰੰਮਤ ਲਈ ਸਿਆਣੇ ਕਾਰੀਗਰ ਦੀ

ਲੌਤ ਸੀ। ਸਤਿਗੁਰੂ ਜੀ ਨੇ ਅੰਮ੍ਰਿਤਸਰ ਦੇ ਹੀ ਜਾਪਦੇ ਕਿਸੇ ਜ਼ਿੰਮੇਵਾਰ ਸਿੱਖ ਨੂੰ ਨਵਤੇਜ ਹੁਰਾਂ ਦੀ ਕੋਠੀ ਤੇ ਆਉਣ ਵਾਲੇ ਖਰਚਿਆਂ ਦਾ ਅਨੁਮਾਨ ਲਾ ਕੇ ਨਵਤੇਜ ਤੇ ਇਹਨਾਂ ਨੂੰ ਦੱਸਣ ਦੀ ਆਗਿਆ ਕੀਤੀ।

## ਪੌਣੀਆਂ ਪੰਦਰਾਂ

ਏਥੇ, ਕੋਠੀ ਵਿਚ, ਬਲਜੀਤ ਸਿੰਘ ਅਤੇ ਸੁਖਦੇਵ ਸਿੰਘ ਬੱਚਿਆਂ ਤੋਂ ਸਤਿਗੁਰੂ ਜੀ ਵਲੋਂ ਆਪ ਰਾਗ ਅਤੇ ਤਾਲ ਬੱਧ ਕੀਤਾ ਸ੍ਰੀ ਦਸਮ ਗਰੰਥ ਸਾਹਿਬ ਦਾ ਇਕ ਕਬਿਤ ਜਿਸ ਦਾ ਤੁਕਾਂਤ 'ਬਾਸੁ ਰੀ', 'ਬਾਸ ਰੀ' (ਵਾਸਾ), 'ਬਾਸ ਰੀ' (ਖੁਸ਼ਬੋ) ਤੇ 'ਬਾਸੁਰੀ' ਹੈ ਨੂੰ ਆਪ ਨੇ ਪੌਣੀਆਂ ਪੰਦਰਾਂ ਮਾਤਰਾਂ ਵਿਚ ਆਪ ਸੁਣਿਆ ਤੇ ਪਿਛੋਂ ਆਏ ਸ੍ਰ: ਪ੍ਰੀਤਮ ਸਿੰਘ ਜੰਮੂ ਅਤੇ ਸ੍ਰ: ਬੂਟਾ ਸਿੰਘ ਅੰਮ੍ਰਿਤਸਰੀ ਨੂੰ ਸੁਣਵਾਇਆ।

## ਭੂੰਡ ਪਟਾਕੇ ਦੀਵਾਲੀ ਦੇ

ਇਸ ਸੰਗੀਤ ਸਭਾ ਪਿਛੋਂ, ਸੰਗੀਤ ਸਿਖਦੇ ਬੱਚਿਆਂ ਅਤੇ ਸਪੁਤਰੀ ਬੀਬਾ ਜੀ ਦੀ ਖੁਸ਼ੀ ਵਾਸਤੇ ਦੀਵਾਲੀ ਦੇ ਭੂੰਡ ਪਟਾਕੇ, ਫੁਲਝੜੀਆਂ ਅਨਾਰਾਂ ਆਦਿ ਦੇ ਚਲਾਣ ਅਤੇ ਵੇਖਣ ਲਈ ਕੋਠੀ ਦੀ ਛੱਤ ਉਪਰ ਚੜ੍ਹ ਗਏ ਜਿਥੇ ਸ੍ਰੀ ਮਾਤਾ ਜੀ, ਬੇਬੇ ਜੀ, ਬੀਬੀ ਪ੍ਰੀਤਮ ਕੌਰ ਢੱਟੀਆਂ, ਬੀਬੀ ਸਵਰਨ ਕੌਰ, ਬੀਬੀ ਨਰਿੰਦਰ, ਬੀਬਾ ਜੀ, ਦੀਪੀ ਆਦਿ ਬੀਬੀਆਂ, ਹਰਪਾਲ ਸਿੰਘ, ਧਰਮਵੀਰ ਸਿੰਘ, ਮਹਿੰਦਰ ਸਿੰਘ ਪੂਰਬਾ ਤੇ ਕੁਝ ਛੋਟੇ ਬੱਚੇ ਦੀਵਾਲੀ ਦੀ ਆਤਸ਼ਬਾਜ਼ੀ ਦਾ ਅਨੰਦ ਲੈ ਰਹੇ ਸਨ। ਵਿਨੋਦ ਵਜੋਂ ਬੀਬਾ ਜੀ ਸ੍ਰ: ਅਵਤਾਰ ਸਿੰਘ ਦੀ ਵੱਡੀ ਲੜਕੀ ਨੂੰ ਆਤਸ਼ਬਾਜ਼ੀ ਚਲਾਉਂਦਿਆਂ ਡਰਾ ਰਹੇ ਸਨ ਤੇ ਸਤਿਗੁਰੂ ਜੀ ਉਸਨੂੰ ਓਹਲਾ ਦੇ ਕੇ ਬਚਾ ਰਹੇ ਸਨ। ਕਿਸੇ ਤਾਰ ਉਤੇ ਆਤਸ਼ਬਾਜ਼ੀ ਦੀ ਰੇਲ ਚਲਾ ਦਿਤੀ ਜਿਸ ਤੋਂ ਹਰੇਕ ਨੇ ਬੜੀ ਪ੍ਰਸੰਨਤਾ ਅਨੁਭਵ ਕੀਤੀ। ਇਸ ਸਮੇਂ ਸਤਿਗੁਰੂ ਜੀ ਬੱਚਿਆਂ ਨਾਲ ਬੱਚੇ ਬਣੇ ਖੁਸ਼ੀਆਂ ਦੇ ਅਤੇ ਲੈ ਰਹੇ ਸਨ। ੯-੩੦ ਵਜੇ ਰਾਤੀਂ ਖੇਡ-ਮੱਲ੍ਹ ਕਰਕੇ ਸਭ ਨੂੰ ਨਾਲ ਲੈ ਉਤਰੇ ਤਾਕਿ ਸਵੇਰੇ ਆਸਾ ਦੀ ਵਾਰ ਸਮੇਂ ਵੇਲੇ ਸਿਰ ਤਿਆਰ ਹੋ ਸਕਣ।

ਸਭਨਾਂ ਦੇ ਸੌਣ ਬਹਿਣ ਦਾ ਪ੍ਰਬੰਧ ਆਪ ਵੇਖਿਆ।

**੧੧ ਨਵੰਬਰ ੧੯੭੭ ਸ਼ੁਕਰਵਾਰ**

**ਅੰਮ੍ਰਿਤਸਰ**

## ਆਸਾ ਦੀ ਵਾਰ

੩.੩੦ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸਾਲਾ ਵਿਚ ਆਰੰਭ ਹੋ ਗਿਆ। ਜੰਮੂ ਵਾਲੇ ਪ੍ਰੀਤਮ ਸਿੰਘ ਵਾਇਲਨ, ਬਲਜੀਤ ਸਿੰਘ ਹਰਮੋਨੀਅਮ, ਹਰਪਾਲ ਤਬਲਾ, ਭਾਈ ਨਿਹਾਲ ਸਿੰਘ ਤਬਲਾ ਲੈ ਕੇ ਭਾਗ ਲੈ ਰਹੇ ਸਨ, ਜਥੇਦਾਰ ਦਲੀਪ ਸਿੰਘ ਸੰਤ ਨਗਰ, ਸੰਤ ਬਲੀ ਸਿੰਘ ਦਾ ਲੜਕਾ ਅਮਰ ਸਿੰਘ ਵੀ ਇਹਨਾਂ ਨਾਲ ਬੈਠੇ ਸਨ।

ਦੂਜੇ ਪਾਸੇ ਸ੍ਰੀ ਸਤਿਗੁਰੂ ਜੀ ਆਪ ਦਿਲਰੁਬਾ ਤੇ ਧਰਮਵੀਰ ਸਿੰਘ ਸਿਤਾਰ ਨਾਲ, 'ਅੰਮ੍ਰਿਤ ਵੇਲੇ ਬੋਲਿਆ ਬੰਬੀਹਾ' ਵਾਲੀ ਗੱਲ ਕਰ ਰਹੇ ਸਨ। ਸਤਿਗੁਰੂ ਜੀ ਵਾਲੇ ਪਾਸੇ ਪੰਡਿਤ ਗੋਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ੍ਰੀ ਦਲੀਪ ਸਿੰਘ ਲੁਧਿਆਣਾ, ਸੰਤ ਅਪਾਰ ਸਿੰਘ ਬੀੜ, ਜਥੇਦਾਰ ਸਵਰਨ ਸਿੰਘ ਭੈਣੀ ਸਾਹਿਬ, ਸੰਤ ਕਿਰਪਾਲ ਸਿੰਘ ਭੱਕਰ ਤੇ ਸੰਤ ਦਾਨ ਸਿੰਘ ਢੁਲਕਦੀਆ ਰੌਣਕ ਵਧਾ ਰਹੇ ਸਨ। ਦੀਵਾਨ ਸਥਾਨ ੫ ਵਜੇ ਤਕ ਭਰਪੂਰ ਹੋ ਗਿਆ। ਇਸਤਰੀਆਂ ਪੁਰਸ਼ ਸਕੇਸ਼ ਇਸ਼ਨਾਨ ਕਰੀ ਭਜਨ ਕਰ ਰਹੇ, ਕੀਰਤਨ ਸੁਣ ਰਹੇ ਅਤੇ ਗੁਰੂ ਦਰਸ਼ਨਾਂ ਨਾਲ ਅੱਖੀਆਂ

ਠਾਰ ਰਹੇ ਸਨ। ਨਾਲ ਦੇ ਕਮਰਿਆਂ ਦੀ ਛੱਤ ਉਤੇ ਵੀ ਸੰਗਤ ਬੈਠੀ ਗੁਰਬਾਣੀ ਦਾ ਕੀਰਤਨ ਸੁਣ ਰਹੀ ਸੀ। ਸਤਿਗੁਰੂ ਜੀ ਆਪ ਕੀਰਤਨ ਦੀ ਅਗਵਾਈ ਕਰ ਰਹੇ ਹਨ। "ਜਿਨੀ ਮੈਂਡਾ ਲਾਲ ਰੀਝਾਇਆ" ਸ਼ਬਦ ਨੇ ਰੰਗ ਬੰਨ੍ਹਿਆ ਹੋਇਆ ਸੀ ਜਦੋਂ ਮੈਂ ਪਹੁੰਚਾ।

ਦੀਵਾਨ ਵਿਚ ਸਤਿਗੁਰੂ ਜੀ ਤੋਂ ਸੱਜੇ ਪਾਸੇ ਹਵਨ ਹੋ ਰਿਹਾ ਹੈ। ਵਿਆਹ ਕਰਵਾਣ ਵਾਲੇ ਜੋੜੇ ਵੀ ਕੋਲ ਬੈਠੇ ਸ਼ੋਭਾ ਦੇ ਰਹੇ ਹਨ। ਸਾਰੀ ਸਥਿਤੀ ਦੈਵੀ ਪ੍ਰਭਾਵ ਪਾ ਰਹੀ ਹੈ।

ਦਰਸ਼ਨ ਪ੍ਰੇਮੀ ਆਦਰ ਸਤਿਕਾਰ ਭਰੇ ਚੁਪ ਕੀਤੇ, ਨੀਵੀਆਂ ਨਜ਼ਰਾਂ ਨਾਲ ਸਤਿਗੁਰੂ ਜੀ ਨੂੰ ਨਮਸਕਾਰ ਕਰ ਭੇਟਾ ਧਰ ਪ੍ਰਬੰਧਕਾਂ ਦੇ ਸੁਝਾਅ ਅਨੁਸਾਰ ਬੈਠੀ ਜਾ ਰਹੇ ਹਨ। ਦਿਨ ਚੜ੍ਹੇ ਤਕ ਕੋਠਿਆਂ ਦੀਆਂ ਛੱਤਾਂ ਬਨੇਰਿਆਂ ਤੇ ਕਾਫ਼ੀ ਭੀੜ ਜੁੜ ਗਈ ਹੈ। ਨਾਮਧਾਰੀ ਅਨੰਦ ਮਰਿਆਦਾ ਦੀ ਸਾਦਗੀ ਵੇਖਣ ਲਈ। ੬ ਵੱਜ ਗਏ ਹਨ। ਰੰਗ ਬਰੰਗੇ ਕੱਪੜਿਆਂ ਵਾਲੇ ਲੋਕ ਵੀ ਏਧਰ ਨੂੰ ਖਿੱਚੇ ਚਲੇ ਆ ਰਹੇ ਹਨ। ਦਿਨ ਦਾ ਚੜ੍ਹਾਅ ਹੋ ਰਿਹਾ ਹੈ ਪਰ ਇਕ ਢੀਠ ਜਿਹਾ ਤਾਰਾ ਅਜੇ ਵੀ ਮੇਰੇ ਸਾਹਵੇਂ ਆਪਣੀ ਹੋਂਦ ਦਰਸਾ ਰਿਹਾ ਹੈ।

## ੧੦ ਅਨੰਦ ਕਾਰਜ

੬.੩੦ ਹੋ ਗਏ ਹਨ। ਕੀਰਤਨ ਚਲਦਿਆਂ ਹੀ ਸਤਿਗੁਰੂ ਜੀ ਨੂੰ ਦਿਤੀ ਗਈ ਅਨੰਦ ਕਾਰਜਾਂ ਦੀ ਸੂਚੀ ਗਹੁ ਨਾਲ ਪੜ੍ਹੀ ਗਈ ਹੈ। ਜਿਥੇ ਕੋਈ ਸ਼ੰਕਾ ਵਾਲੀ ਗਲ ਜਾਪੀ ਹੈ ਪੰਡਿਤ ਗੋਪਾਲ ਸਿੰਘ ਹੁਰਾਂ ਤੋਂ ਤਸਦੀਕ ਕਰਵਾਈ ਗਈ ਹੈ। ਵਿਆਹੇ ਜਾਣ ਵਾਲੇ ਜੋੜਿਆਂ ਦੀ ਗਿਣਤੀ ੧੦ ਤਕ ਪੁਜ ਗਈ ਹੈ।

੬.੪੫ ਜੈਕਾਰੇ ਦੀ ਗੂੰਜ ਵਿਚ ਅੱਗੇ ਅੱਗੇ ਜਲ ਛਿੜਕਦਿਆਂ, ਕੜਾਹ ਪ੍ਰਸ਼ਾਦ ਦੀ ਦੇਗ ਸਿਰ ਤੇ ਉਠਾਈ ਤੇ ਸ੍ਰੀ ਗਰੰਥ ਸਾਹਿਬ ਸਿਰ ਉਤੇ ਚੁਕੀ ੪-੫ ਸਰੀਰ ਦੀਵਾਨ ਵਿਚ ਦਾਖਲ ਹੁੰਦੇ ਹਨ। ਸੰਗਤ ਉਠ ਕੇ ਸਤਿਕਾਰ ਵਿਚ ਖਲੋ ਜਾਂਦੀ ਹੈ। ਸਤਿਗੁਰੂ ਜੀ ਵੀ ਪ੍ਰਸ਼ਾਦ ਅਤੇ ਗੁਰਬਾਣੀ ਦੇ ਅਦਬ ਵਿਚ ਉਠ ਖਲੋਤੇ ਹਨ। ਪਰ ਰਾਗੀ ਸਿੰਘ ਆਪਣੇ ਥਾਂ ਬੈਠੇ ਜਿਉਂ ਕਾ ਤਿਉਂ ਕੀਰਤਨ ਕਰ ਰਹੇ ਹਨ। ਪਵਿੱਤਰ ਵਸਤਾਂ ਦੇ ਥਾਂ ਸਿਰ ਸੁਸ਼ੋਭਤ ਕਰਨ ਨਾਲ ਹੀ ਸੰਗਤਾਂ ਅਤੇ ਸਤਿਗੁਰੂ ਜੀ ਯਥਾ ਸਥਾਨ ਬੈਠ ਹਨ।

੬.੪੭ ਹੁੰਦਿਆਂ ਹੀ ਸਤਿਗੁਰੂ ਜੀ ਨੇ ਹਸਤ ਕਮਲ ਸੁੱਚੇ ਕਰਕੇ ਨਾਮਧਾਰੀ ਨਿਤਨੇਮ ਦੇ ਗੁਟਕੇ ਤੋਂ ਚੰਡੀ ਦੀ ਵਾਰ ਦਾ ਪਾਠ ਕਰਨਾ ਅਰੰਭ ਕਰ ਦਿੱਤਾ ਹੈ। ਓਧਰ ਅੰਮ੍ਰਿਤ ਛਕ ਚੁਕੇ ਦਸੇ ਜੋੜਿਆਂ ਨੂੰ ਗੰਢ ਚਤਰਾਵੇ ਬਾਅਦ ਉਠਾ ਕੇ, ਹਵਨ ਕੁੰਡ ਦੁਆਲੇ ਪਰਕਰਮਾ ਕਰਦਿਆਂ ਆਦਿ ਗਰੰਥ ਜੀ ਤੋਂ ਲਾਵਾਂ ਵਾਲੀਆਂ ਤੁਕਾਂ ਸਿੰਘ ਉਚਾਰਨ ਲਗ ਪਏ ਹਨ। ਇਸ ਰਸਮ ਲਈ ੧੦ ਪਾਠੀ ਸਿੰਘਾਂ ਨੇ ਲਾਵਾਂ ਦਾ ਪਾਠ ਹੇਕ ਲਾ ਕੇ ਕੀਤਾ ਹੈ। ਏਨੇ ਚਿਰ ਵਿਚ ਸਤਿਗੁਰੂ ਜੀ ਨੇ ਵੀ ਪਾਠ ਕਰ ਕਰ ਲਿਆ ਹੈ। ਫਿਰ ਪੰਜ ਸਧਾਰਨ ਪਾਠਾਂ ਵਾਸਤੇ ਭੋਗ ਦੇ ਸਲੋਕ ਪੜ੍ਹੇ ਜਾਣ ਦੀ ਆਗਿਆ ਹੁੰਦੀ ਹੈ।

ਸਭ ਕੰਮ ਸ਼ਾਂਤੀ ਪੂਰਨ ਤੇ ਸੁਵਿਵਸਥਤ ਢੰਗ ਨਾਲ ਪਰਵਾਨ ਚੜ੍ਹ ਗਿਆ ਹੈ।

## ਨਾਮਕਰਨ

ਲਾਲ ਸਿੰਘ-ਹਰੀ ਸਿੰਘ ਨਾਮੀ ਦੋ ਸੱਜਣਾਂ ਨੇ ਇਕ ਬੱਚੇ ਨੂੰ ਸਤਿਗੁਰੂ ਜੀ ਪਾਸ ਲਿਆ-ਨਮਸਕਾਰ ਕਰਵਾ ਬੱਚੇ ਦੇ ਨਾਮ ਰੱਖਣ ਦੀ ਬੇਨਤੀ ਕੀਤੀ। ਸਤਿਗੁਰਾਂ ਪੰਡਤ ਜੀ ਨੂੰ ਆਗਿਆ ਕੀਤੀ। 'ਗੁਰਬਖਸ਼ ਸਿੰਘ' ਨਾਮ ਰਖਿਆ ਗਿਆ।

## ਮੰਡੀ ਦੀ ਰੀਸ ਕਰੋ

ਦੀਵਾਨ ਦੀ ਅਰਦਾਸ ਉਪਰੰਤ ਵਾਕ ਲਿਆ ਗਿਆ ਤੇ ਫਿਰ ਸਤਿਗੁਰੂ ਜੀ ਨੇ ਅੰਮ੍ਰਿਤਸਰ ਦੇ ਵਿਦਿਅਕ ਜਥੇ ਨੂੰ ਮੰਡੀ (ਹਿਮਾਚਲ) ਦੇ ਵਿਦਿਅਕ ਜਥੇ ਦੀ ਰੀਸ ਕਰਨ ਲਈ ਪ੍ਰੇਰਿਆ ਜਿਸ ਨੇ ਫੈਸਲਾ ਕੀਤਾ ਹੈ ਕਿ ਅਗੋਂ ਤੋਂ ਉਸਦੇ ਮੈਂਬਰ ਨਾਮ ਦੇ ਪਿਛੇ ਆਪਣੀਆਂ ਗੋਤਾਂ ਨਹੀਂ ਲਾਇਆ ਕਰਨਗੇ ਸਗੋਂ ਗੋਤਾਂ ਦੀ ਥਾਂ 'ਨਾਮਧਾਰੀ' ਸ਼ਬਦ ਵਰਤਿਆ ਕਰਨਗੇ। ਦੂਜੀ ਗੱਲ ਉਹਨਾਂ ਵਿਆਹ ਕਰਵਾਣ ਵਾਲੇ ਜੋੜਿਆਂ ਲਈ ਪੰਜ ਗੁਰਬਾਣੀ ਦਾ ਪੜ੍ਹੇ ਹੋਣਾ ਜ਼ਰੂਰੀ ਕਰ ਦਿੱਤਾ ਹੈ।

ਏਥੋਂ ਵਿਹਲੇ ਹੋ ਸਤਿਗੁਰੂ ਜੀ ਸੰਤ ਕਲਿਆਣ ਸਿੰਘ ਦੇ ਘਰ ਤਕ ਪੈਦਲ ਆਏ। ਬਹੁਤ ਸਾਰੇ ਸਿੰਘ ਸਤਿਕਾਰ ਵਿਚ ਨਾਲ ਸਨ। ਗੱਡੀ ਦਾ ਇਕ ਚੱਕਰ ਕੋਠੀ ੧੭ ਨੰ: ਤਕ ਲਗਣ ਕਾਰਨ ਸੱਚੇ ਪਾਤਸ਼ਾਹ ਬੱਸ ਅੱਡੇ ਵਲ ਨੂੰ ਸੰਗਤ ਨਾਲ ਬਚਨ ਕਰਦਿਆਂ ਹੀ ਤੁਰੇ।

## ਸ੍ਰ: ਸਰਮੁਖ ਸਿੰਘ 'ਚਮਕ' ਦੁਆਰਾ

ਬਲੰਦਪੁਰ ਦੇ ਇਕ ਨੌਜਵਾਨ ਜੋਗਿੰਦਰ ਸਿੰਘ ਨੂੰ ਆਗਿਆ ਹੋਈ ਕਿ ਉਹ ਮੇਰੇ ਨਾਲ ਸ੍ਰ: ਸਰਮੁਖ ਸਿੰਘ ਚਮਕ ਹਰਾਂ ਦੀ ਗਲਬਾਤ ਟੇਪ ਕਰ ਲਿਆਵੇ।

ਜਦੋਂ ਸੰਤ ਕਲਿਆਣ ਸਿੰਘ ਦਾ ਲੜਕਾ ਸੁਰਿੰਦਰ ਸਿੰਘ ਅਤੇ ਜੁਗਿੰਦਰ ਸਿੰਘ ਮੇਰੇ ਨਾਲ ਅਜੀਤ ਨਗਰ ਅੰਮ੍ਰਿਤਸਰ ਵਿਖੇ ਸ੍ਰ: ਚਮਕ ਪਾਸ ਗਏ ਤਾਂ ਚਮਕ ਸਾਹਿਬ ਮੈਨੂੰ ਮਿਲਕੇ ਪ੍ਰਸੰਨ ਤਾਂ ਬੜੇ ਹੋਏ, ਮੇਰੇ ਆਉਣ ਦੀ ਮਾਕੂਲਤਾ ਵੀ ਸਮਝੀ ਪਰ ਨਾਲ ਹੀ ਫਗਵਾੜਾ ਵਿਖੇ ਹੋ ਰਹੇ ਵਿਸ਼ਵ ਕਰਮਾ ਸਮਾਗਮ ਤੇ ਆਪਣਾ ਹੁਣ ਜਾਣਾ ਵੀ ਜ਼ਰੂਰੀ ਦਸਿਆ।

ਪਰ ਜੋ ਕੁਝ ਮੇਰੇ ਨਾਲ ਸੁਭਾਵਕ ਗਲਬਾਤ ਦੌਰਾਨ ਉਹਨਾਂ ਕਿਹਾ ਉਸ 'ਚੋਂ ਇਹ ਨੋਟ ਕਰਨਾ ਬਣਦਾ ਹੀ ਸੀ। ੧੯੪੬ ਵਿਚ ਸਿੱਖਾਂ ਦਾ ਇਕ ਡੈਪੂਟੇਸ਼ਨ ਮਹਾਤਮਾ ਗਾਂਧੀ ਜੀ ਨੂੰ ਮਿਲਣ ਵਰਧਾ ਗਿਆ। ਉਸਦੇ ਮੈਂਬਰਾ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਤੋਂ ਇਲਾਵਾ ਸ: ਸਰਮੁਖ ਸਿੰਘ ਚਮਕ, ਸ੍ਰ: ਊਧਮ ਸਿੰਘ ਨਾਗੋਕੇ, ਸ: ਹਰਨਾਮ ਸਿੰਘ ਤੇ ਇਕ ਹੋਰ ਸੱਜਣ ਸਨ। ਮਾਸਟਰ ਤਾਰਾ ਸਿੰਘ ਕਾਂਗਰਸ ਨਾਲ ਗਲਬਾਤ ਤੋੜੀ ਬੈਠ ਸਨ। ਇਨ੍ਹਾਂ ਸਿੱਖਾਂ ਵਲੋਂ ਫਿਰ ਮਿਲਣ ਦੀ ਕੋਸ਼ਿਸ਼ ਹੋਈ ਸੀ। ਮਾਸਟਰ ਜੀ ਵਲੋਂ ਪੰਡਤ ਨਹਿਰੂ ਦੇ ਨਾਮ ਇਕ ਪੱਤਰ ਵੀ ਲੈ ਲਿਆ ਗਿਆ ਕਿ ਇਹ ਸਾਰੇ ਸਿੱਖ ਸਮਾਜ ਦੇ ਪ੍ਰਤੀਨਿਧ ਹਨ। ਇਹਨਾ ਦਾ ਫੈਸਲਾ ਜਾ ਕੀਤੀ ਹੋਈ ਗੱਲ ਮੋੜੀ ਨਹੀਂ ਜਾਏਗੀ।

ਉਸ ਵੇਲੇ ਵਰਧਾ ਵਿਚ ਕਾਂਗਰਸ ਵਰਕਿੰਗ ਕਮੇਟੀ ਦੀ ਮੀਟਿੰਗ ਚਲ ਰਹੀ ਸੀ। ਇਸ ਸਮੇਂ ਆਚਾਰੀਆ ਕ੍ਰਿਪਲਾਨੀ ਕਾਂਗਰਸ ਦੇ ਪ੍ਰਧਾਨ ਸਨ। ਸ: ਪਟੇਲ, ਮੌਲਾਨਾ ਆਜ਼ਾਦ ਅਤੇ ਪੰਡਤ ਜਵਾਹਰ ਲਾਲ ਨਹਿਰੂ ਮੌਕੇ ਤੇ ਉਪਸਥਿਤ ਸਨ। ਮਹਾਤਮਾ ਗਾਂਧੀ ਜੀ ਨੂੰ ਵਿਸ਼ੇਸ਼ ਤੌਰ ਤੇ ਬੁਲਾਇਆ ਗਿਆ ਕਿਉਂਕਿ ਉਹ ਮੈਂਬਰ ਨਹੀਂ ਸਨ। ਇਹਨਾ ਦੇ ਰੂਬਰੂ ਗਲਬਾਤ ਹੋਈ। (ਕੀ ਤੇ ਕਿਵੇਂ ਗਲਬਾਤ ਹੋਈ। ਇਹ ਟੇਪ ਰੀਕਾਰਡ ਕਰ ਲਿਆ ਜਾਵੇਗਾ।)

ਗੱਲਬਾਤ ਕਰਦਿਆਂ ਸ: ਸਰਮੁਖ ਸਿੰਘ 'ਚਮਕ' ਨੇ ਜੋ ਇਸ ਵੇਲੇ ੭੫ ਸਾਲਾਂ ਦੇ ਤੇ ਸਿਹਤ ਵਲੋਂ ਠੀਕ ਠਾਕ ਹਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਦੋ ਅਜ਼ਮਤਾਂ ਦੱਸੀਆਂ :

### ਅਜ਼ਮਤਾਂ

(੧) ਇਕ ਦੀਵਾਲੀ ਦੇ ਮੌਕੇ, ਸਤਿਗੁਰੂ ਪ੍ਰਤਾਪ ਸਿੰਘ ਜੀ ਆਸਾ ਦੀ ਵਾਰ ਦੇ ਕੀਰਤਨ ਪਿਛੋਂ, ਦੀਵਾਨ 'ਚੋਂ ਉਠ ਰਹੇ ਸਨ ਕਿ ਮੈਂ ਵੀ ਦਰਸ਼ਨਾਂ ਲਈ ਪਹੁੰਚ ਗਿਆ। ਹਜ਼ੂਰ ਕਹਿਣ

ਲਗੇ : ਮੈਂ ਤੁਹਾਡੇ ਘਰ ਹੀ ਚਲਿਆ ਸਾਂ। ਮੈਂ ਆਨੰਦ ਵਿਭੋਰ ਹੋ ਅਰਜ਼ ਕੀਤੀ, ਚਲੋ ਫਿਰ, ਬੜੀ ਕ੍ਰਿਪਾ ਕਰ ਰਹੇ ਹੋ। ਤਾਂ ਸਤਿਗੁਰਾਂ ਜ਼ੋਰ ਦਿਤਾ ਕਿ ਮੈਂ ਦੀਵਾਨ ਵਿਚ ਹੀ ਬੈਠਾਂ ਉਹ ਆਪ ਘਰੋਂ ਹੋ ਆਉਣਗੇ। ਮੈਂ ਬਹੁਤ ਮੁਸ਼ਕਲ ਨਾਲ ਘਰ ਜਾਣ ਦੀ ਆਗਿਆ ਲਈ।

ਮੇਰੀ ਪਤਨੀ ਤੇ ਲੜਕੀ ਟਾਈਫਾਈਡ ਨਾਲ ਪਈਆਂ ਸਨ। ਉਹਨਾਂ ਉਠ ਕੇ ੫/- ਅਤੇ ਰੇਜਾ (ਘਰ ਕੱਤੇ ਖੱਦਰ ਦਾ ਥਾਨ) ਰੱਖ ਕੇ ਗੁਰੂ ਚਰਨਾਂ ਤੇ ਨਮਸਕਾਰ ਕੀਤੀ। ਧੰਨ ਭਾਗ ਸਮਝੇ। ਸਤਿਗੁਰਾਂ ਨੇ ਮੇਰੇ ਘਰ ਨੂੰ ਆਪਣਾ ਦੱਸ ਕੇ, ਮੈਨੂੰ ਨਿਵਾਜਦਿਆਂ ਰੁਪਏ ਅਤੇ ਰੇਜਾ ਵਾਪਸ ਕਰ ਦਿਤਾ ਤੇ ਨਾਲ ਹੀ ਫਰਮਾਇਆ : ਇਹ ਤਾਂ ਦੋਵੇਂ ਮਰੀਜ਼ ਹੀ ਠੀਕ ਨੇ। ਤੁਸੀਂ ਕੁੜੀਓ ਅੱਜ ਸ਼ਾਮੀ ਮੱਕੀ ਦੇ ਪਰਸ਼ਾਦੇ ਤੇ ਮਾਂਹ ਦਾ ਦਾਲਾ ਬਣਾ ਕੇ ਆਪ ਖਾਓ ਤੇ ਚਮਕ ਜੀ ਨੂੰ ਵੀ ਖੁਆਓ। ਤੁਸੀਂ ਤਕੜੀਆਂ ਓ ਚਿੰਤਾ ਨਾ ਕਰੋ।

ਭਾਵੇਂ ਮੈਨੂੰ ਕਿੰਨਾ ਚਿਰ ਭਰਮ ਰਿਹਾ ਕਿ ਇਹ ਗੱਲ ਡਾਕਟਰਾਂ ਦੀ ਮਰਜ਼ੀ ਤੋਂ ਉਲਟ ਹੈ ਪਰ ਲਉਂਦੇ ਵੇਲੇ ਤਕ ਸਤਿਗੁਰੂ ਜੀ ਦੀ ਆਗਿਆ ਪਰਵਾਨ ਕੀਤੀ ਗਈ। ਬਚਨ ਪੂਰਾ ਹੋ ਗਿਆ। ਦੋਵੇਂ ਮਾਵਾਂ ਧੀਆਂ ਰਾਜ਼ੀ ਹੋ ਗਈਆਂ। ਪ੍ਰਸ਼ਾਦੇ ਪੱਕੇ ਅਸਾਂ ਰੱਜ ਕੇ ਖਾਧੇ। ਇਸ ਤੋਂ ਪਿਛੋਂ ਬੁਖਾਰ ਕਦੇ ਨਹੀਂ ਚੜ੍ਹਿਆ।

(੨) ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਸਾਡੇ ਘਰ ਦਰਸ਼ਨ ਦਿੱਤੇ। ਸਹਿਜ ਭਾਅ, ਚੁਪੀਤਿਆਂ ਹੀ ਸਾਡੇ ਏਸੇ ਮਕਾਨ ਵਿਚ ਆ ਪਹੁੰਚੇ। ਉਸ ਦਿਨ ਸਬੱਬ ਨਾਲ ਸਤਿਗੁਰੂ ਜੀ ਦੇ ਚਰਨੀਂ ਜੁਰਾਬਾਂ ਨਹੀਂ ਸਨ। ਜੋੜੇ ਵਿਚੋਂ ਕਢਕੇ ਨੰਗੇ ਚਰਨ ਫਰਸ਼ ਤੇ ਰਖ ਦਿਤੇ ਤੇ ਵਿਛੇ ਮੰਜੇ ਉਪਰ ਬੈਠ ਗਏ। ਸਾਡੀ ਸੁਖ ਸਾਂਦ ਪੁਛ ਉਠ ਕੇ ਚਲੇ ਗਏ। ਸਾਡੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਅਗਲੇ ੧੯-੨੦ ਦਿਨ ਫ਼ਰਸ਼ ਤੋਂ ਸਤਿਗੁਰਾਂ ਦੇ ਚਰਨ ਚਿੰਨ੍ਹ ਲੁਪਤ ਨਾ ਹੋਏ। ਉਸ ਥਾਂ ਨੂੰ ਅਸਾਂ ਸਦਾ ਹੀ ਫਰਸ਼ ਦੇ ਨਾਲ ਪਾਣੀ ਡੋਲ੍ਹ ਪੋਚਾ ਮਾਰ ਸਾਫ ਕੀਤਾ ਪਰ ਉਹ ਨਿਸ਼ਾਨ ਬਣੇ ਹੀ ਰਹੇ। ਪਤਾ ਨਹੀਂ ਉਨ੍ਹਾਂ ਕੈਸਾ ਸਰੀਰ ਰਖਿਆ ਹੋਇਆ ਸੀ।

**੧੩ ਨਵੰਬਰ ੧੯੭੭ ਐਤਵਾਰ**

**ਨਵੀਂ ਦਿਲੀ**

## ਬੱਚਿਆਂ ਤੋਂ ਆਸਾ ਦੀ ਵਾਰ

ਸਵੇਰੇ ੫-੩੦ ਵਜੇ ਜਦੋਂ ਮੈਂ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਖੇ ਪੁੱਜਾ ਤਾਂ ਅਗੇ ਦੇਵਲੋਕ ਦਾ ਦ੍ਰਿਸ਼ ਨਜ਼ਰ ਪਿਆ। ਸਫੈਦ ਉਜਲੇ ਬਸਤਰਾਂ ਨਾਲ ਇਸਤਰੀਆਂ ਪੁਰਸ਼ ਇਕ ਤਜਵੀਜ਼ ਸੰਗ ਬੈਠੇ ਛੋਟੇ ਛੋਟੇ ਬੱਚਿਆਂ ਦੀ ਮਧੁਰ ਆਵਾਜ਼ ਵਿਚ ਆਸਾ ਦੀ ਵਾਰ ਦਾ ਕੀਰਤਨ ਸੁਣ ਰਹੇ ਸਨ। ਸ੍ਰੀ ਸਤਿਗੁਰੂ ਜੀ ਕੀਰਤਨਕਾਰਾਂ ਸਾਹਵੇਂ ਚੰਦੋਏਦਾਰ ਆਸਣ ਤੇ ਸ਼ੋਭਦੇ ਬੱਚਿਆਂ ਨੂੰ ਇਸ਼ਾਰੇ ਕਰ ਕਰ ਸ਼ਬਦ ਅਤੇ ਰਾਗਾਂ ਲਈ ਅਗਵਾਈ ਦੇ ਰਹੇ ਸਨ।

ਰਾਗੀ ਹਰਭਜਨ ਸਿੰਘ (ਉਸਤਾਦ ਤੇ ਸਿਤਾਰ ਵਾਦਕ ਸ਼ਬਦ ਵੀ ਏਸੇ ਹਰਭਜਨ ਸਿੰਘ ਲਈ ਵਰਤੇ ਜਾਣਗੇ) ਦੀ ਨਿਗਰਾਨੀ ਵਿਚ ਇਹ ਬੱਚੇ ਉਸ ਤੋਂ ਸੰਗੀਤ ਸਿਖਿਆ ਲੈ ਰਹੇ ਹਨ। ਆਸਾ ਦੀ ਵਾਰ ਵਿਚ ਸ਼ਲੋਕਾਂ ਦੇ ਨਾਲ ਛੱਕੇ ਅਤੇ ਸ਼ਬਦ ਵੱਖ ਵੱਖ ਰਾਗਾਂ ਤੇ ਤਾਲਾਂ ਵਿਚ ਗੰਵੇਂ ਜਾਂਦੇ ਹਨ।

ਸਤਿਗੁਰੂ ਜੀ ਦੇ ਨਜ਼ਦੀਕ ਬੈਠਣ ਦਾ ਅਵਸਰ ਮਿਲਿਆ।

ਸਮਾਪਤੀ ਦੇ ਕਰੀਬ ਮੈਂ ਸ੍ਰੀ ਹਜ਼ੂਰ ਨੂੰ ਸ੍ਰੀ ਜਗਦੀਸ਼ ਸਿੰਘ ਵਲੋਂ ਲਿਆਂਦਾ ਮਾਸਿਕ ਪਤ੍ਰ "ਵਰਿਆਮ" ਭੇਟ ਕੀਤਾ।

ਸਤਿਗੁਰੂ ਜੀ ਨੇ ਸ੍ਰੀ ਗੁਰਦੇਵ ਸਿੰਘ (ਸਰੋਦ) ਨੂੰ ਲਿਖਤੀ ਇਸ਼ਾਰਾ ਕੀਤਾ ਕਿ ਉਹ ਮਿਸ਼ਰਾ ਬੰਧੂਆਂ ਸ੍ਰੀ ਰਾਜਨ ਸਾਜਨ ਨੂੰ ੧੧/੧੦ ਪੂਸਾ ਰੋਡ ਵਿਖੇ ਲਿਆਵੇ। ਮੈਨੂੰ ਵੀ ੭-੩੦ ਤਕ ਕੋਠੀ ਪੁਜਣ ਦੀ ਆਗਿਆ ਹੋਈ।

## ਸਰੋਦ ਸਮਰਾਟ ਦੇ ਘਰ

ਕੋਠੀ ਪੁਜਿਆਂ ਪਤਾ ਲਗਾ ਕਿ ਗਾਇਕ ਰਾਜਨ-ਸਾਜਨ ਦਿੱਲੀਓਂ ਬਾਹਰ ਹਨ। ਤੈ ਸ਼ੁਦਾ ਪ੍ਰੋਗਰਾਮ ਅਨੁਸਾਰ ੯ ਵਜੇ ਦਿਨੇ ਉਸਤਾਦ ਅਮਜਦ ਅਲੀ ਵੱਲ ਜਾਣਾ ਸੀ। ਦੋ ਗੱਡੀਆਂ ਵਿਚ ਅਸੀਂ ਖਾਂ ਸਾਹਿਬ ਦੀ ਕੋਠੀ ਵਲ ਚਲੇ। ਸੇਠ ਜੀ ਦੀ ਕਾਰ, ਜਿਸਨੂੰ ਸੇਠ ਸਪੁਤਰ ਸ਼ੇਰ ਸਿੰਘ ਚਲਾ ਰਿਹਾ ਸੀ, ਵਿਚ ਸਤਿਗੁਰੂ ਜੀ ਤੇ ਹਜ਼ੂਰੀ ਸੇਵਕ ਪੂਰਬਾ ਪਿਛੇ ਅਤੇ ਅੱਗੇ ਗੁਰਦੇਵ ਸਿੰਘ ਤੇ ਮੈਂ ਬੈਠ ਕੇ ਚਲੇ।

ਸਤਿਗੁਰੂ ਜੀ ਪਿਛਲੀ ਸੀਟ ਤੇ ਲੇਟ ਗਏ। ਆਪ ਨੇ ਦਸਿਆ : ਜਦੋਂ ਸਵੇਰੇ ਉਠਣ ਲਗੋ ਨੀਂਦ ਦੀ ਕਮੀ ਜਾਪੇ ਉਦੋਂ ਦਿਨੇ ਕੁਝ ਸਮਾਂ ਵਿਸ਼ੇਸ਼ ਆਰਾਮ ਦੀ ਲੋੜ ਰਹਿੰਦੀ ਹੈ। ਅਤੇ ਪਰਸੋਂ ਦੇ ਅਸੀਂ ਚੱਲ-ਸੁ-ਚੱਲ ਵਿਚ ਹੀ ਰਹੇ ਹਾਂ।

ਪੰਚਸ਼ੀਲ ਐਨਕਲੇਵ ਵਿਚ ਖਾਂ ਸਾਹਿਬ ਦੀ ਕੋਠੀ ਪੁੱਜੇ। ਉਹ ਸਤਿਗੁਰੂ ਜੀ ਤੋਂ ਸਨਿਮਰ ਆਗਿਆ ਲੈ ਟੈਲੀਫੋਨ ਸੁਣਨ ਲਈ ਗਏ, ਅਸੀਂ ਉਨ੍ਹਾਂ ਦੇ ਸੰਗੀਤ-ਕਮਰੇ ਵਿਚ ਬੈਠੇ। ਸਤਿਗੁਰੂ ਜੀ ਵਿਸ਼ੇਸ਼ ਗਲੀਚੇ ਉਤੇ ਵਿਛੇ ਆਸਣ ਤੇ ਸੁਸ਼ੋਭਤ ਹੋਏ।

ਫੋਨ ਸੁਣਕੇ ਆਏ ਉਸਤਾਦ ਅਮਜਦ ਅਲੀ, ਨੇ ਵਾਰਤਾਲਾਪ ਕਰਦਿਆਂ ਸੰਗੀਤਕਾਰ ਨਾਲ ਸੰਬੰਧਤ ਇਕ ਲਤੀਫ਼ਾ ਸੁਣਾਇਆ :

## ਲਤੀਫ਼ਾ

ਕਿਤੇ ਵਿਆਹ ਸ਼ਾਦੀ ਦੇ ਅਵਸਰ ਤੇ ਫਿਲਮੀ ਗੀਤ ਗਾਉਣ ਵਾਲਿਆਂ ਦੀ ਮੰਡਲੀ ਆਈ ਹੋਈ ਸੀ। ਉਹ ਲੋੜ ਜਾਂਞੀਆਂ ਦੀ ਫ਼ਰਮਾਇਸ਼ ਤੇ ਵੱਖ ਵੱਖ ਫਿਲਮਾਂ ਦੇ ਗੀਤ ਸੁਣਾ ਰਹੇ ਸਨ। ਪਰ ਇਕ ਸਰੋਤਾ ਅਸਲੋਂ ਚੁਪ ਕੀਤਾ ਸਭ ਕੁਝ ਸੁਣ ਰਿਹਾ ਸੀ। ਉਹ ਨਾ ਫ਼ਰਮਾਇਸ਼ ਪਾ ਰਿਹਾ ਸੀ ਨਾ ਦਾਦ ਦੇ ਰਿਹਾ ਸੀ।

ਸੰਗੀਤ ਮੰਡਲੀ ਵਿਚੋਂ ਕਿਸੇ ਪੁਛਿਆ : ਕੀ ਗੱਲ ਹੈ ਤੁਸੀਂ ਨਾ ਫ਼ਰਮਾਇਸ਼ ਕਰ ਰਹੇ ਹੋ, ਨਾ ਦਾਦ ਹੀ ਦੇ ਰਹੇ ਹੋ ? ਚੁੱਪ ਸਰੋਤੇ ਨੇ ਕਿਹਾ : ਚਲੋ ਚਲੋ, ਠੀਕ ਹੈ ਜੁ ਕਰ ਰਹੇ ਹੋ। ਗੀਤਕਾਰਾਂ ਜ਼ੋਰ ਦਿਤਾ : ਤੁਸੀਂ ਵੀ ਕੁਛ ਆਖੋ ਜੁ ਅਸੀਂ ਸੁਣਾਈਏ। ਧੀਰਜ ਭਰਿਆ ਸਰੋਤਾ ਬੋਲਿਆ : ਚੰਗਾ, ਜੇ ਜੀ ਕਰਦਾ ਜੇ ਤਾਂ 'ਮਾਲਕੌਂਸ' ਸੁਣਾ ਦਿਓ। ਉੱਤਰ ਮਿਲਿਆ : ਅਫਸੋਸ ਹੈ, ਅਸਾਂ ਅਜੇ ਮਾਲਕੌਂਸ ਨਾਂ ਦੀ ਫਿਲਮ ਨਹੀਂ ਵੇਖੀ।

ਸਾਡੇ ਨਾਲ ਤੁਰੇ ਦੂਜੀ ਗੱਡੀ ਵਾਲੇ ਅੱਧਾ ਘੰਟਾ ਲੇਟ ਪੁਜੇ। ਇਹ ਸਨ : ਉਸਤਾਦ ਹਰਭਜਨ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ (ਹਰਮੋਨੀਅਮ) ਸੁਖਵਿੰਦਰ ਸਿੰਘ (ਤਬਲਾ), ਮੋਹਣ ਸਿੰਘ, ਸੁਰਿੰਦਰ ਸਿੰਘ (ਅਸਲੋਂ ਛੋਟਾ) ਸ੍ਰੀ ਪ੍ਰੇਮ ਸਿੰਘ ਰਾਜੌਰੀ, ਸੰਤ ਗੁਰਦੀਪ ਸਿੰਘ ਰਮੇਸ਼ ਨਗਰ।

## ਸੰਗੀਤ ਸਭਾ

ਇਹਨਾਂ ਵਿਚੋਂ ਪਹਿਲਾ ਛਡ ਕੇ ਬਾਕੀ ਪੰਜਾਂ ਨੇ ਸ੍ਰੀ ਸਤਿਗੁਰੂ ਜੀ ਤੇ ਖਾਂ ਸਾਹਿਬ ਦੀ ਸੇਵਾ ਵਿਚ ਰਾਗ ਯਮਨ ਤਾਲ ਪੌਣੇ ਪੰਦਰਾਂ ਮਾਤਰਾਂ ਵਿਚ ਨਿਬੱਧ ਸ੍ਰੀ ਦਸਮੇਸ਼ ਜੀ ਦਾ ਇਕ ਕਬਿਤ 'ਕਰੁਣਾ ਨਿਧਾਨ' ਸੁਣਾਇਆ। ਕਬਿੱਤ ਇਸ ਪਰਕਾਰ ਹੈ :

ਕਰੁਣਾ ਨਿਧਾਨ ਵੇਦ ਕਹਤ ਬਖਾਨ ਜਾਂਕੀ
ਬੀਚ ਤੀਨ ਲੋਕ ਫੈਲ ਰਹੀ ਹੈ ਸੁ ਬਾਸੁ[1] ਰੀ।
ਦੇਵਨ ਕੀ ਕੰਨਿਆ ਤਾਕੀ ਧੁਨਿ ਸੁਨ ਸ੍ਰੋਨਨ[2] ਮੈ
ਧਾਈ ਧਾਈ ਆਵੈਂ ਤਜ ਕੇ ਸੁਰਗ ਬਾਸੁ[3] ਰੀ।
ਹੁਇ ਕੈ ਪ੍ਰਸੰਨ ਰੂਪ ਰੰਗ ਕੋ ਨਿਹਾਰ ਕਹਿਓ
ਰਚਿਓ ਹੈ ਬਿਧਾਤਾ ਇਹ ਰਾਗਨ ਕੋ ਬਾਸੁ[4] ਰੀ।
ਰੀਝੇ ਸਭ ਗਨ, ਉਡਗਨ[5] ਭੇ ਮਗਨ
ਜਬ ਬਨ ਉਪਬਨ ਮੇ ਬਜਾਈ ਕਾਨ੍ਹ ਬਾਂਸੁ ਰੀ[6]।

ਸਰੋਦ ਸਮਰਾਟ ਉਸਤਾਦ ਅਮਜਦ ਇਹ ਬੰਦਸ਼ ਤੇ ਮਾਤਰਾ ਵਿਚ ਪੌਣ ਦੀ ਇਹ ਸਥਿਤੀ ਵੇਖ ਕੇ ਬੜੇ ਪ੍ਰਸੰਨ ਹੋਏ। ਸਤਿਗੁਰਾਂ ਨੇ ਇਸ ਦੀਆਂ ਤਿਹਾਈਆਂ ਏਨੀਆਂ ਯੁਕਤੀਬੱਧ ਕੀਤੀਆਂ ਹੋਈਆਂ ਹਨ ਕਿ ਸਮਝਦਾਰ ਸਰੋਤੇ ਮੁਗਧ ਹੋ ਉਠਦੇ ਹਨ।

ਫਿਰ ਬੱਚਿਆਂ ਵਲੋਂ ਨਾਇਕੀ ਕਾਨੜੇ ਵਿਚ ਇਕ ਸ਼ਬਦ ਸੁਣਾਇਆ ਗਿਆ, ਹਰਿ ਹਰਿ ਨਾਮ ਨਿਧਾਨ ਹੈ। ਪੂਰਾ ਸ਼ਬਦ :

ਹਰਿ ਹਰਿ ਨਾਮੁ ਨਿਧਾਨੁ[7] ਹੈ ਗੁਰਮੁਖਿ ਪਾਇਆ ਜਾਇ।
ਜਿਨ ਧੁਰਿ ਮਸਤਕਿ ਲਿਖਿਆ ਤਿਨ ਸਤਿਗੁਰ ਮਿਲਿਆ ਆਇ।
ਤਨੁ ਮਨੁ ਸੀਤਲ ਹੋਇਆ ਸਾਂਤਿ ਵਸੀ ਮਨਿ ਆਇ।
ਨਾਨਕ ਹਰਿ ਹਰਿ ਚਉਦਿਆ[8] ਸਭੁ ਦਾਲਦੁ ਦੁਖੁ ਲਹਿ ਜਾਇ।

(ਕਾਨੜੇ ਕੀ ਵਾਰ, ਮਹਲਾ ੪)

ਬਲਜੀਤ ਤੇ ਸੁਖਦੇਵ ਦੀਆਂ ਸੁਰਾਂ ਅਤੇ ਸੁਖਵਿੰਦਰ ਪਿੰਕੀ ਦਾ ਪਖਾਵਜ ਮਨ ਮੋਹ ਲੈਣ ਵਾਲਾ ਸੀ। ਖਾਂ ਸਾਹਿਬ ਨੇ ਸੁਰਿੰਦਰ ਬਾਰੇ ਪੁਛਿਆ। ਸਤਿਗੁਰੂ ਜੀ ਨੇ ਦਸਿਆ : ਇਹ ੭ ਸਾਲ ਦਾ ਲੜਕਾ ਸੁਖਦੇਵ-ਸੁਖਵਿੰਦਰ ਦਾ ਤੀਜਾ ਭਾਈ ਹੈ। ਖਾਂ ਸਾਹਿਬ ਮੁਸਕਰਾ ਪਏ : ਫਿਰ ਤਾਂ 'ਤਿਹਾਈ'[9] ਲਗ ਗਈ।

ਹਾਸਾ ਮਚ ਗਿਆ।

ਅਜ ਵਿਸ਼ੇਸ਼ ਆਕਰਸ਼ਕ ਲਗਦੇ ਖਾਂ ਸਾਹਿਬ ਨੇ ਇਹਨਾਂ ਬੰਦਸ਼ਾਂ ਦੀ ਖੂਬ ਪ੍ਰਸ਼ੰਸਾ ਕੀਤੀ। ਗੁਰਦੇਵ ਸਿੰਘ ਦੇ ਆਗ੍ਰਹਿ ਤੇ ਅਮਜਦ ਅਲੀ ਜੀ ਨੇ ਕਿਹਾ : ਇਹਨਾਂ ਦਾ ਪ੍ਰੋਗਰਾਮ ਟੀ. ਵੀ. ਤੇ ਕਰਵਾਵਾਂਗੇ।

---

1. ਸੁਗੰਧੀ, ਖੁਸ਼ਬੂ। 2. ਕੰਨਾਂ ਵਿਚ। 3. ਬਸੇਰਾ, ਨਿਵਾਸ। 4. ਸਮੂਹ, ਜੋੜ। 5. ਤਾਰੇ। 6. ਬੰਸਰੀ, ਮੁਰਲੀ। 7. ਨਿਧੀ, ਭੰਡਾਰ, ਖਜ਼ਾਨਾ। 8. ਕਹਿੰਦਿਆਂ, ਆਖਦਿਆਂ। 9. ਸੰਗੀਤ ਵਿਚ ਦੋ ਤਿੰਨ ਸ਼ਬਦਾਂ ਨੂੰ ਲੈਅ ਬੱਧ ਗਾ ਕੇ ਸਮ ਉਤੇ ਤਿੰਨ ਵਾਰ ਆ ਡਿੱਗਣ ਨੂੰ 'ਤਿਹਾਈ ਲਗਾਣਾ' ਕਹਿੰਦੇ ਹਨ।

## ਬੰਗਲੌਰ ਤੋਂ ਫੋਨ

੧੦.੩੫ ਦਿਨ ਦੇ ਹੋ ਗਏ। ਮਹਾਰਾਜ ਬੀਰ ਸਿੰਘ ਜੀ ਦਾ ਬੈਂਗਲੌਰ ਫਾਰਮ ਤੋਂ, ਏਥੇ ਬੈਠਿਆਂ ਹੀ, ਫੋਨ ਆ ਗਿਆ। ਕਾਫੀ ਉੱਚੀ ਉੱਚੀ ਗੱਲਬਾਤ ਹੋ ਰਹੀ ਸੀ : ਕਾਰ ਖਰਾਬ ਹੋ ਗਈ ਹੈ :...ਗੈਸ ਪਲਾਂਟ ਸੜ ਗਿਆ ਹੈ।...ਬਾਰਸ਼ ਹੋ ਗਈ ਹੈ।...ਛੋਟਾ ਤਾਲਾਬ ਭਰ ਗਿਆ ੧੭ ਨੂੰ ਰਾਤੀਂ ਹੈਦਰਾਬਾਦ ਠਹਿਰਾਂਗਾ।...੧੮ ਨੂੰ ਸਵੇਰੇ ੯ ਵਜੇ ਦਿੱਲੀ ਪਹੁੰਚ ਜਾਵਾਂਗਾ।

ਸਤਿਗੁਰੂ ਜੀ ਨੇ ਆਪਣਾ ਪ੍ਰੋਗਰਾਮ ਦੱਸਿਆ : ਡਾਲਟਨ ਗੰਜ ਵਾਲੇ ਮਹਿੰਦਰ ਸਿੰਘ ਦਾ ਸਾਲਾ ਚੜ੍ਹਾਈ ਕਰ ਗਿਆ ਹੈ ਸੁ ੧੪ ਨੂੰ ਡਾਲਟਨ ਗੰਜ ਜਾਵਾਂਗਾ।...੧੬ ਤਕ ਵਾਪਸ ਭੈਣੀ ਸਾਹਿਬ...੧੯ ਨੂੰ ਫਿਰ ਦਿੱਲੀ ਪਹੁੰਚਾਂਗਾ, ੭੬...ਦਾ ਪਾਸਪੋਰਟ ਕਿਥੇ ਹੈ ?

ਜਵਾਬ ਮਿਲਿਆ : ਸ੍ਰੀ ਜੀਵਨ ਨਗਰ ਹੈ।

ਸਤਿਗੁਰੂ ਜੀ ਨੇ ਸਾਰਿਆਂ ਨੂੰ ਸਤਿ ਸ੍ਰੀ ਅਕਾਲ ਆਖ ਚੋਂਗਾ ਰਖ ਦਿਤਾ।

## ਹਾਰਦਿਕ ਨੇੜਤਾ

ਸੱਚੇ ਪਾਤਸ਼ਾਹ ਜੀ ਨੇ ਆਪਣੀ ਰੀਝ ਮੈਨੂੰ ਦੱਸੀ : ਜੀ ਕਰਦਾ ਹੈ ਖਾਂ ਸਾਹਿਬ ਦਾ ਇਸ ਮਤਲਬ ਲਈ ਕਮਰਾ ਇਸ ਤੋਂ ੩-੪ ਗੁਣਾ ਵੱਡਾ ਹੋਣਾ ਚਾਹੀਦਾ ਹੈ ਤੇ ਮਕਾਨ ਵੀ ਉਨ੍ਹਾਂ ਦਾ ਆਪਣਾ ਹੋਵੇ। ਮੈਂ ਕਿਹਾ : ਜਿਵੇਂ ਚਾਹੋਗੇ, ਹੋ ਜਾਵੇਗਾ।

ਮੈਂ ਖਾਂ ਸਾਹਿਬ ਨੂੰ ਉਹਨਾਂ ਦੇ ਲੜਕੇ ਦਾ ਨਾਮ ਪੁਛਿਆ। ਉਹਨਾਂ ਦਸਿਆ : ਅਮਾਨ। ਮਤਲਬ ਅਮਨ ਅਮਾਨ। ਇਸ ਲੜਕੇ ਦੇ ਹੋਣ ਸਮੇਂ ਸਤਿਗੁਰੂ ਜੀ ਦੀ ਖਾਂ ਸਾਹਿਬ ਘਰ ਲੜਕਾ ਹੋਣ ਦੀ ਤੀਬਰ ਇੱਛਾ ਸੀ। ਏਸੇ ਲਈ ਮੈਂ ਕਿਹਾ ਸੀ : ਜਿਵੇਂ ਚਾਹੋਗੇ ਤਿਵੇਂ ਹੋ ਜਾਵੇਗਾ।

ਭਾਈ ਨਿਹਾਲ ਸਿੰਘ ਪਖਾਵਜੀ ਜੋ ਇਸ ਸਮੇਂ ਵੀ ਨਾਲ ਸੀ, ਆਪਣੇ ਸ਼ਾਗਿਰਦ ਪਿੰਕੀ ਦਾ ਕੰਮ ਤੇ ਸੰਭਾ ਵੇਖ ਕੇ ਹੋਰ ਵੀ ਨਿਹਾਲ ਹੋ ਉਠਦਾ ਹੈ। ਨਿਹਾਲ ਸਿੰਘ ਨੇ ਵੀ ਤਬਲੇ ਦੇ ਕੁਝ ਬੋਲ ਸੁਣਾਏ। ਸੁਖਵਿੰਦਰ ਨੇ ਵੀ ਜ਼ਬਾਨੀ ਸੁਣਾਏ।

ਖਾਂ ਸਾਹਿਬ ਨੇ ਬੇਨਤੀ ਕੀਤੀ ਕਿ ਕਲਕਤੇ ਵਿਚ ੨੫ ਤੋਂ ੩੧ ਦਸੰਬਰ ੧੯੭੭ ਨੂੰ ਉਸਤਾਦ ਹਾਫਿਜ਼ ਅਲੀ ਖਾਂ ਮਿਊਜ਼ਿਕ ਫੈਸਟੀਵਲ ਵਿਚ ਕਿਸੇ ਸੁਵਿਧਾ ਵਾਲੇ ਦਿਨ ਸ੍ਰੀ ਸਤਿਗੁਰੂ ਜੀ ਜ਼ਰੂਰ ਦਰਸ਼ਨ ਦੇਣ। ਸਤਿਗੁਰੂ ਜੀ ਨੇ ਖੁਸ਼ੀ ਦਾ ਇਜ਼ਹਾਰ ਕਰਦਿਆਂ ਗਦਗਦ ਕੰਠ ਫੁਰਮਾਇਆ : ਮੇਰਾ ਜੀ ਕਰਦਾ ਹੈ, ਮੈਂ ਸਾਰੇ ਦਿਨ ਓਥੇ ਰਹਾਂ ਅਤੇ ਖੂਬ ਸੁਣਾਂ।

## ਰਜ਼ਾ ਵਿਚ ਸੁਖ

ਗੱਲਬਾਤ ਦੌਰਾਨ ਸਤਿਗੁਰੂ ਜੀ ਨੇ ਖਾਂ ਸਾਹਿਬ ਨੂੰ ਦਸਿਆ : ਬੈਂਗਲੌਰ ਫਾਰਮ ਦੀ ਖ਼ਰੀਦ ਸਮੇਂ, ਬਿਆਨਾ ਦਿਤੇ ਹੋਣ ਬਾਅਦ ੧੩ ਮਹੀਨੇ ਤਕ ਰਜਿਸਟਰੀ ਨਹੀਂ ਹੋ ਸਕੀ। ਤਦ ਤਕ ਜ਼ਮੀਨ ਮਾਲਕਾਂ ਨੇ ਸਾਨੂੰ ਫ਼ਾਰਮ ਵਿਚ ਦਾਖਲ ਨਾ ਹੋਣ ਦਿਤਾ ਪਰ ਆਪ ਸਾਡੇ ਨਾਲ ਤੈਅ ਸ਼ੁਦਾ ਸੌਦੇ ਵਿਚੋਂ ਕਿੰਨਾ ਸਾਰਾ ਸਾਮਾਨ ਉੜਾ ਲਿਆ। ਰਜਿਸਟਰੀ ਹੋ ਜਾਣ ਪਿਛੋਂ ਸਾਡੇ ਬੰਦੇ ਸ਼ਕਾਇਤ ਲਿਆਏ ਕਿ ਆਹ ਵੀ ਨਹੀਂ, ਔਹ ਵੀ ਲੈ ਗਏ। ਮੇਰਾ ਇਕੋ ਉੱਤਰ ਸੀ : ਜੋ ਸਤਿਗੁਰੂ ਦੀ ਰਜ਼ਾ ਹੈ ਓਸੇ ਵਿਚ ਸੁਖ ਹੈ। ਉਹ ਚੀਜ਼ਾਂ ਉਹਨਾਂ ਦੀਆਂ ਹੀ ਹੋਣਗੀਆਂ ਤਾਂ ਹੀ ਲਿਜਾ ਸਕੇ ਨੇ, ਨਹੀਂ ਤਾਂ ਬੇਮਤਲਬੇ ਰਜਿਸਟਰੀ ਲਟਕਾਅ ਦਾ ਕਾਰਨ ਹੀ ਨਾ ਬਣਦਾ।

੧੦.੫੦ ਵਜੇ ਵਾਪਸੀ ਲਈ ਸਤਿਗੁਰੂ ਜੀ ਚਲੇ ਤਾਂ ਅਮਜਦ ਅਲੀ ਜੀ ਨੇ ਡਰਾਇੰਗ ਰੂਮ ਵਿਚ ਬੈਠਣ ਦੀ ਅਰਜ਼ ਕੀਤੀ। ਸੋਫ਼ੇ ਉਤੇ ਬੈਠਣ ਤੇ ਖਾਂ ਸਾਹਿਬ ਦੀ ਸੁਪਤਨੀ, ਸਾਲੇ ਦੀ ਪਤਨੀ

ਅਤੇ ਸੱਸ ਸਤਿਗੁਰਾਂ ਦੇ ਦਰਸ਼ਨਾਂ ਲਈ ਆਈਆਂ। ਖਾਂ ਸਾਹਿਬ ਦੀ ਪਤਨੀ ਨੂੰ ਤਾਂ ਸਤਿਗੁਰੂ ਜੀ ਪਹਿਲਾਂ ਹੀ ਜਾਣਦੇ ਸਨ। ਖਾਂ ਸਾਹਿਬ ਨੇ ਦਸਿਆ ਕਿ ਉਹਨਾਂ ਦੀ ਸੱਸ ਨੂੰ ਹਾਰਟ ਟ੍ਰਬਲ (ਦਿਲ ਦਾ ਰੋਗ) ਹੈ ਤੇ ਇਹ ੮ ਕੁ ਦਿਨਾਂ ਦੇ ਏਥੇ ਆਏ ਹੋਏ ਹਨ।

੧੧ ਵਜੇ ਵਾਪਸੀ ਲਈ ਚਲੇ ਤਾਂ ਖਾਂ ਸਾਹਿਬ ਕੋਠੀ ਦੇ ਗੇਟ ਤਕ ਵਿਦਾ ਕਰਨ ਆਏ। ਆਉਂਦੀ ਵੇਰ ਸਤਿਗੁਰਾਂ ਹਰਭਜਨ ਸਿੰਘ (ਉਸਤਾਦ) ਨੂੰ ਵੀ ਆਪਣੇ ਵਾਲੀ ਗੱਡੀ ਵਿਚ ਬੈਠਾ ਲਿਆ। ਨਿਕੇ ਨਿਕੇ ਬਚਨ ਕਰਦਿਆਂ ੧੧/੧੦ ਪੂਸਾ ਰੋਡ ਆ ਗਏ।

## ੧੧/੧੦ ਪੂਸਾ ਰੋਡ

ਕੋਠੀ ਪੂਸਾ ਰੋਡ ਵਿਚ ਕਾਫ਼ੀ ਸੰਗਤ ਉਡੀਕ ਕਰ ਰਹੀ ਸੀ। ਹਰੇਕ ਵਿਤ ਤੇ ਸ਼ਰਧਾ ਮੁਜਬ ਰਕਮਾਂ ਰਖ ਰਖ ਮੱਥਾ ਟੇਕ ਲਾਹਮੇ ਹੋ ਬੈਠੀ ਜਾਂਦਾ। ਦਰਸ਼ਨ ਭੇਟ ਉਪਰੰਤ ਅਰਜ਼ਾਂ ਕਰਨ ਵਾਲਿਆਂ ਦੀ ਵਾਰੀ ਆਈ। ਉਂ ਸਤਿਗੁਰੂ ਜੀ ੧੧ ਵਜੇ ਤਕ ਪ੍ਰਸਾਦਾ ਛਕ ਲੈਂਦੇ ਹਨ ਅਤੇ ਥੋੜ੍ਹਾ ਚਿਰ ਆਰਾਮ ਕਰਨ ਲਈ ਇਕਾਂਤ ਚਲੇ ਜਾਂਦੇ ਹਨ ਪਰ ਅਜ ਕੁਝ ਬੇਨਤੀਕਾਰਾਂ ਲਈ ਸਮਾਂ ਦੇਣਾ ਹਜ਼ੂਰ ਨੇ ਪਰਵਾਨ ਕਰ ਲਿਆ।

## ਅਰਜੋਈਆਂ

ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਸਭ ਤੋਂ ਪਹਿਲਾਂ ਸੰਤ ਮੰਗਲ ਸਿੰਘ ਚੰਡੀਗੜ੍ਹ ਦੇ ਭਤੀਜੇ ਨੇ ਬੇਨਤੀ ਕੀਤੀ ਕਿ ਉਸਦੀ ਭੈਣ ਦੀ ਸ਼ਾਦੀ...ਪਰਵਾਰ ਵਲ ਕਰਨੀ ਹੈ, ਆਗਿਆ ਦਿਤੀ ਜਾਵੇ। ਸਤਿਗੁਰੂ ਜੀ ਨੇ ਫਰਮਾਇਆ : ਹਰਵਿੰਦਰ ਸਿੰਘ (ਹੰਸਪਾਲ) ਨੂੰ ਦੋਹਾਂ ਪਾਸਿਆਂ ਤੋਂ ਤਸੱਲੀ ਕਰਵਾ ਦਿਓ ਤੇ ਭੈਣੀ ਸਾਹਿਬ ਵਿਆਹ ਕਰੋ। ਦਿੱਲੀ ਵਿਚ ਗਲਤ ਢੰਗ ਪ੍ਰਚਲਤ ਹੋ ਜਾਣ ਕਾਰਨ, ਵਿਆਹ ਕਰਨੇ ਬੰਦ ਕੀਤੇ ਹੋਏ ਹਨ।

ਇਕ ਹੋਰ ਸੱਜਣ ਥਾਈਲੈਂਡ ਤੋਂ ਬੇਨਤੀ ਕਰਨ ਆਇਆ। ਸਤਿਗੁਰਾਂ ਮੈਨੂੰ ਦੱਸਿਆ : ਇਹ ਇਕ ਸਾਹਿਤ ਰਸੀਏ ਨਾਮਧਾਰੀ ਦਾ ਲੜਕਾ ਹੈ। ਇਸਨੂੰ ਸ਼ਰਾਬ ਪੀਣ ਦੀ ਆਦਤ ਸੀ। ਸ਼ਰਾਬ ਇਹਦੀ ਜ਼ਿੰਦਗੀ ਤੋਂ ਉਤਦੀ ਹੋ ਵਗੀ ਸੀ। ਇਹਨੂੰ ਬਚਾਣ ਵਾਸਤੇ ਮੈਂ ਉਦਾਰਤਾ ਵਰਤੀ। ਇਹ ਰੋਜ਼ ਆਪਣੀ ਡੋਜ਼ ਘਟਾਂਦਾ ਜਾਵੇ। ਮੇਰੀ ਕੋਸ਼ਿਸ਼ ਇਸ ਨੂੰ ਆਪਣੇ ਪਾਸ ਲਿਆਉਣ ਦੀ ਸੀ। ਹੁਣ ਇਹ ਦੂਜੀ ਗਲਤੀ ਕਰ ਆਇਆ ਹੈ।

ਅਤੇ ਉਸ ਸਿੰਘ ਨਾਲ ਸਭ ਪਰਕਾਰ ਦੀ ਗੱਲਬਾਤ ਕਰਕੇ, ਕੁਝ ਗੱਲਾਂ ਵਲੋਂ ਉਹਨੂੰ ਤਾੜਨਾ ਕਰਕੇ ਉਸਦੀ ਸਹਾਇਤਾ ਲਈ ਦੂਜੀ ਧਿਰ ਨੂੰ ਬੁਲਾ ਕੇ ਪੱਕੀ ਕੀਤੀ। ਮੈਨੂੰ ਸੱਚੇ ਪਾਤਸ਼ਾਹ ਜੀ ਨੇ ਦੱਸਿਆ : ਅੱਜ ਇਸ ਦੇ ਮਾਫ਼ੀ ਮੰਗਣ ਦਾ ਅਸਲ ਕਾਰਨ ਇਹ ਗਰਜ਼ ਸੀ।

## ਸੱਚੀ ਸੰਤਾਈ

ਭਾਵੇਂ ੧੨ ਵਜ ਢੁਕੇ ਸਨ ਤੇ ਲਾਂਗਰੀ ਅਤੇ ਇਸ਼ਨਾਨ ਕਰਵਾਣ ਵਾਲੇ ਸੇਵਕ ਬੜੀ ਬੇਸਬਰੀ ਨਾਲ ਆ-ਆ ਝਾਤੀਆਂ ਮਾਰ ਰਹੇ ਸਨ ਪਰ ਸਤਿਗੁਰੂ ਜੀ ਨੇ ਇਕ 'ਵਿਸ਼ੇਸ਼ ਸੰਤ' ਬਣ ਰਹੇ ਨੌਜਵਾਨ ਨਾਲ, ਉਹਦੇ ਹਿਤਚਿੰਤਕਾਂ ਦੇ ਕੋਲ ਬੈਠਿਆਂ ਕਾਫੀ ਸਮਾਂ ਖਰਚ ਕੀਤਾ। ਉਹਨੂੰ ਦਸਿਆ ਕਿ ਗੁਰਮਤ ਵਿਚ ਆਡੰਬਰ ਤੇ ਪਾਖੰਡ ਹੀਨ ਭਜਨ ਕਰਨ ਵਾਲੇ ਨੂੰ ਸੰਤ ਮੰਨਿਆ ਗਿਆ ਹੈ। ਵਿਖਾਵੇ ਦੇ ਜਤਨ ਛਡ ਕੇ ਕੇਂਦਰ ਨੂੰ ਪਰਵਾਨ ਕਰਕੇ ਚਲਣਾ ਹੀ ਸਾਡੇ ਵਿਚ ਸੰਤਾਈ ਹੈ। ਪੌਣੇ ਘੰਟੇ ਦੇ ਜਤਨ ਉਸ ਨੂੰ ਸੁਰ ਕਰਨ ਵਿਚ ਕਾਮਯਾਬ ਹੋ ਗਏ।

### ਨਵ ਜੀਵ ਦਇਆ ਮੰਡਲ

ਜਦੋਂ ਮੈਨੂੰ ਹਰਵਿੰਦਰ ਸਿੰਘ ਹੰਸਪਾਲ ਹੁਰਾਂ ਇਹ ਕਹਿ ਕੇ ਯਾਦ ਕੀਤਾ ਕਿ "ਏਥੇ ਤਾਂ ਕਵੀ ਹੁਰੀ ਚਾਹੀਦੇ ਸਨ" ਮੈਂ ਜਾ ਵੱਜਾ। ਪ੍ਰਸ਼ਾਦ ਛਕ ਕੇ, ਦੂਜੇ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਪਲੰਘ ਤੇ ਪਾਸੇ ਪਰਨੇ ਪਏ ਸਨ। ਆਪ ਜੀ ਨੇ ਹੰਸਪਾਲ ਦੇ ਕਹਿਣ ਤੇ 'ਨਵ ਜੀਵ ਦਇਆ ਮੰਡਲ' ਦੀ ਸੋਵੀਨਾਰ ਪੁਸਤਕਾਂ ਵਾਸਤੇ ਗਰੰਥ ਸਾਹਿਬ ਜੀ ਵਿਚੋਂ ਮਾਸ-ਸ਼ਰਾਬ ਦੇ ਵਿਰੋਧ ਵਿਚ ਮੈਨੂੰ ਇਕ ਇਕ ਤੁਕ ਕਈ ਸ਼ਬਦਾਂ ਦੀ ਲਿਖਾਈ ਤਾ ਕਿ ਗਰੰਥ ਸਾਹਿਬ ਜੀ ਵਿਚੋਂ ਪਤਾ ਕਰਕੇ ਉਸਦਾ ਅਸਲੋਂ ਸ਼ੁਧ ਪਾਠ ਲਿਖਦਿਆਂ।

ਇਸ ਸਮੇਂ ਸਤਿਗੁਰੂ ਜੀ ਪਾਸ ਹੇਠ ਲਿਖੇ ਸਰੀਰ ਬੈਠੇ ਹੋਏ ਸਨ : ਸਾਬਕਾ ਸਕੱਤਰ ਗੁਰਭਜਨ ਸਿੰਘ, ਸ: ਸੁਰਿੰਦਰ ਸਿੰਘ ਮਨਚੰਦਾ, ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ, ਸੰਤ ਮਹਿੰਦਰ ਸਿੰਘ ਹਜ਼ੂਰੀ ਸੇਵਕ, ਸੰਤ ਗੁਰਮੁਖ ਸਿੰਘ ਹਜ਼ੂਰੀ ਕਾਰ ਚਾਲਕ। ਗੱਲਾਂਬਾਤਾਂ ਦੌਰਾਨ ਅਸ਼ੋਕਾ ਬਿਸਕੁਟ ਫੈਕਟਰੀ ਦੇ ਮਾਲਿਕ ਸ੍ਰ: ਕਰਤਾਰ ਸਿੰਘ ਜੀ ਵੀ ਆ ਪਹੁੰਚੇ। ਸਤਿਗੁਰੂ ਜੀ ਨੂੰ ਨਮਸਕਾਰ ਕੀਤੀ।

### ਟੋਹ ਦਾ ਮੁੱਲ

ਵਿਨੋਦ ਨਾਲ ਸਤਿਗੁਰੂ ਜੀ ਨੇ ਸ੍ਰ: ਕਰਤਾਰ ਸਿੰਘ ਦੇ ਕੁਰਤੇ ਦੀਆਂ ਦੂਹਾਂ ਜੇਬਾਂ ਨੂੰ ਟੋਹਿਆ। ਯਾਦ ਕਰਵਾਇਆ : ਇਕ ਦਿਨ ਇਹਨਾਂ ਦੇ ਪਿਤਾ ਦੀ ਜੇਬ ਨੂੰ ਮੈਂ ਚਲਦੀ ਗੱਲੇ ਟੋਹ ਬੈਠਾ ਤਾਂ ਇਕ ਹਜ਼ਾਰ ਰੁਪਇਆ ਜੁ ਉਸ ਵਕਤ ਉਸਦੀ ਜੇਬ ਵਿਚ ਸੀ, ਕੱਢ ਕੇ ਮੇਰੇ ਅੱਗੇ ਰੱਖ ਦਿਤਾ। ਮੈਂ ਬਥੇਰਾ ਵਰਜਿਆ ਕਿ ਇਸ ਟੋਹ ਟੁਹਾਈ ਦਾ ਮਤਲਬ ਤੁਹਾਡੇ ਨਾਲ ਵਿਨੋਦ ਤੋਂ ਬਿਨਾਂ ਕੁਝ ਨਹੀਂ। ਪਰ ਉਹ ਕਹਿਣ ਲੱਗਾ—ਇਹ ਹੈਨ ਹੀ ਤੁਹਾਡੇ। ਤੁਹਾਡੇ ਲਈ ਹੀ ਲੈ ਕੇ ਤੁਰਿਆ ਸਾਂ।

ਕਰਤਾਰ ਸਿੰਘ ਜੀ ਨਾਲ ਹੋਰ ਇਕਰਾਰ ਵੀ ਲਏ-ਦਿਤੇ, ਉਹਨਾਂ ਆਪਣੀ ਲੜਕੀ ਦੀ ਸ਼ਾਦੀ ਬਾਰੇ ਵੀ ਆਗਿਆ ਮੰਗੀ। ਦੂਜੇ ਘਰ ਬਾਰੇ ਜਾਣ ਕੇ ਆਗਿਆ ਦਿੱਤੀ। ਆਨੰਦ ਕਾਰਜ ਭੈਣੀ ਸਾਹਿਬ ਜਾ ਕੇ ਕਰਨ ਲਈ ਕਿਹਾ ਗਿਆ।

### ਨਵ ਜੀਵ ਦਇਆ ਮੰਡਲ

'ਨਵ ਜੀਵ ਦਇਆ ਮੰਡਲ' ਦੇ ਪੈਟਰਨ ਬਣਾਨ ਬਾਰੇ ਹਰਵਿੰਦਰ ਸਿੰਘ ਹੁਰਾਂ ਪੁਛਿਆ ਤਾਂ ਹਜ਼ੂਰ ਨੇ ਇਕ ਸਰਦਾਰ ਕਰਤਾਰ ਸਿੰਘ, ਦੂਜਾ ਸੰਤ ਲਾਭ ਸਿੰਘ—ਰਜਿੰਦਰ ਸਿੰਘ ਹੈਦਰਾਬਾਦ ਦਾ ਨਾਮ ਲਿਆ। ਸੇਠ ਤ੍ਰਿਲੋਕ ਸਿੰਘ ਹੁਰਾਂ ਨਾਲ ਪੈਟਰਨਸ਼ਿਪ ਬਾਰੇ ਜਦੋਂ ਹੰਸਪਾਲ ਹੁਰਾਂ ਗੱਲ ਕੀਤੀ ਤਾਂ ਸੇਠ ਹੁਰਾਂ ਪੱਕੀ ਪੈਟਰਨਸ਼ਿਪ ਦੀ ਪ੍ਰਵਾਨਗੀ ਕੀਤੀ ਤਾ ਕਿ ਹਰ ਕੰਮ ਵਿਚ ਦਖਲ ਹੋ ਸਕੇ। ਸ੍ਰੀ ਗੁਰਭਜਨ ਸਿੰਘ ਨੇ ਦਸਿਆ ਕਿ ਸਤਿਗੁਰੂ ਜੀ ਪੱਕੀ ਕਮੇਟੀ ਦੇ ਆਨਰੇਰੀ ਮੈਂਬਰ ਹਨ।

ਨਵ ਜੀਵ ਦਇਆ ਮੰਡਲ ਦਾ ਇਕ ੫੦ ਸਫੇ ਦਾ ਸੋਵੀਨਰ "ਹੈਲਥ ਐਂਡ ਫੂਡ" ੩੦੦੦ ਦੀ ਤਾਦਾਦ ਵਿਚ ਸ੍ਰ: ਸੁਰਿੰਦਰ ਸਿੰਘ ਮਨਚੰਦਾ ਨੇ ਖਰਚ ਕਰਕੇ ਛਪਾਇਆ ਹੈ ਜਿਸ ਵਿਚ ਕੁਝ ਤਸਵੀਰਾਂ ਆਰਟ ਪੇਪਰ ਤੇ ਹਨ। ਇਸ ਵਿਚ ਇਕ ਫੋਟੋ ਸ੍ਰੀ ਸਤਿਗੁਰੂ ਜੀ ਦੀ ਵੀ ਹੈ।

ਸਤਿਗੁਰੂ ਜੀ ੪.੩੦ ਲਉਂਦੇ ਵੇਲੇ ਇਸ਼ਨਾਨ ਪਾਣੀ ਕਰਕੇ ਕਿਸੇ ਸਿੱਖ ਦੇ ਘਰ ਚਰਨ ਪਾਣ ਲਈ ਸੁਦਰਸ਼ਨ ਪਾਰਕ ਨੂੰ ਆਪਣੇ ਸੇਵਕਾਂ ਨਾਲ ਪਧਾਰੇ।

ਅੱਜ ਸ੍ਰੀ ਆਨੰਦ ਸਵਾਮੀ (੯੫) ਦੀ ਮਿਰਤੂ ਬਾਰੇ ਸ੍ਰੀ ਰਣਬੀਰ ਨੂੰ ਮਿਲਣ ਵਾਸਤੇ ਸਤਿਗੁਰੂ ਜੀ ਨੇ ਜਾਣਾ ਹੈ।

## ਸ਼ਿਵਾ ਜੀ ਸਟੇਡੀਅਮ ਵਿਚ

ਸ੍ਰ: ਹੰਸਪਾਲ ਤੋਂ ਪਤਾ ਲੱਗਾ ਕਿ ੧੨-੧੧-੭੭ ਨੂੰ ਸ਼ਿਵਾ ਜੀ ਸਟੇਡੀਅਮ ਵਿਚ, ਠਾਕਰ ਦਲੀਪ ਸਿੰਘ ਤੇ ਠਾਕਰ ਉਦੈ ਸਿੰਘ ਜੀ ਦੀ ਸਰਦਾਰੀ ਹੇਠ ਤਿਆਰ ਹੋਈ ਨਾਮਧਾਰੀ ਹਾਕੀ ਟੀਮ, ਜੁ ਏਥੇ ਨਹਿਰੂ ਜੂਨੀਅਰ ਹਾਕੀ ਮੁਕਾਬਲਿਆਂ ਵਿਚ ਭਾਗ ਲੈ ਰਹੀ ਹੈ, ਦੀ ਖੇਡ ਵੈਸਟ ਜਰਮਨ ਸਕੂਲ ਨਾਲ ਟਾਕਰੇ ਵਿਚ ਆਈ। ਜਰਮਨੀ ਦੇ ਮੁੰਡੇ ਲੰਮੇ ਲੰਮੇ ਤੇ ਭਰਵੇਂ ਜੁਸਿਆਂ ਵਾਲੇ ਸਨ. ਇਸ ਦਿਨ ਨਾਮਧਾਰੀ ਸੰਗਤਾਂ ਵੀ ਕਾਫੀ ਵੱਡੀ ਗਿਣਤੀ ਵਿਚ ਮੈਚ ਵੇਖਣ ਨੂੰ ਗਈਆਂ। ਸ੍ਰੀ ਸਤਿਗੁਰੂ ਜੀ ਵੀ ਆਪਣੇ ਜਵਾਨ ਬੱਚਿਆਂ ਦਾ ਕਰਤੱਵ ਤੱਕਣ ਸ਼ਿਵਾ ਜੀ ਸਟੇਡੀਅਮ ਪਧਾਰੇ। ਸ੍ਰੀ ਸਤਿਗੁਰੂ ਹਰੀ ਸਿੰਘ ਵਿਦਿਆਲਾ ਦੀ ਹਾਕੀ ਟੀਮ ਦੇ ਝੰਡੇ ਹੇਠ ਗਈ ਇਸ ਟੀਮ ਨੇ ਜਰਮਨਾਂ ਦੇ ਦੋ ਗੋਲਾਂ ਦੇ ਟਾਕਰੇ ਇਕੋ ਗੋਲ ਕਰਕੇ ਹਾਰ ਪਰਵਾਨ ਕਰ ਲਈ।

ਪਰ ਨਾਮਧਾਰੀਆਂ ਨੂੰ ਰੋਹ ਸੀ ਕਿ ਐਮਪਾਇਰ ਨੇ ਇਕ ਗਲਤ ਮੌਕਾ ਜਰਮਨਾਂ ਨੂੰ ਦਿਤਾ ਜੇ ਉਹ ਨਾ ਦਿੰਦਾ ਤਾਂ ਇਹਨਾਂ ਦੀ ਟੀਮ ਨੂੰ ਆਪਣੀ ਹਾਰ ਨੂੰ ਜਿਤ ਵਿਚ ਬਦਲਣ ਦਾ ਮੌਕਾ ਮਿਲ ਜਾਣਾ ਸੀ। ਝਗੜੇ ਦਾ ਮੌਕਾ ਬਣ ਚਲਿਆ ਸੀ ਪਰ ਹੰਸਪਾਲ ਦੇ ਦਖਲ ਨਾਲ ਰੁਕ ਗਿਆ।

**੧੪ ਨਵੰਬਰ ੧੯੭੭ ਸੋਮਵਾਰ**
**ਨਵੀਂ ਦਿੱਲੀ**

## ਡਾਲਟਨ ਗੰਜ ਨੂੰ

ਸਵੇਰੇ ੪.੩੦ ਵਜੇ ਉਠ ਕੇ ਮੈਂ ਤਿਆਰ ਹੋ ਚੁਕਾ ਸਾਂ ਕਿ ਸ੍ਰ: ਹਰਵਿੰਦਰ ਸਿੰਘ ਹੰਸਪਾਲ ਸਮੇਤ ਪਤਨੀ ਸਾਡੇ ਘਰ ਪਾਸ ਆ ਹਾਰਨ ਖੜਕਾਇਆ। ਮੈਂ ਵੀ ਉਹਨਾਂ ਨਾਲ ਕਾਰ ਵਿਚ ਬੈਠ ੧੧/੧੦ ਪੂਸਾ ਰੋਡ ਗਿਆ।

ਸਤਿਗੁਰੂ ਜੀ ਦੇ ਸੇਵਕ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ। ਸਤਿਗੁਰੂ ਜੀ ਆਪਣੇ ਨਿਤਨੇਮ ਵਿਚ ਮਗਨ ਸਨ। ਇਸ਼ਾਰੇ ਨਾਲ ਹੀ ਆਪ ਨੇ ਪੁਛਿਆ ਕਿ ਹੰਸਪਾਲ ਦੀ ਗੱਡੀ ਆਈ ਹੈ ਤੇ ਤਿਆਰ ਹੈ? ਸਾਡੇ 'ਹਾਂ' ਕਹਿਣ ਤੇ ਉਹ ਚੁੱਪ ਕੀਤੇ ਇਸ ਗੱਡੀ ਵਿਚ ਆ ਬੈਠੇ। ਉਹਨੂੰ ਤੇ ਮੈਨੂੰ ਵੀ ਨਾਲੇ ਚੱਲਣ ਦੀ ਆਗਿਆ ਕੀਤੀ। ਨਵੀਂ ਦਿੱਲੀ ਰੇਲਵੇ ਸਟੇਸ਼ਨ ਤੇ ਜਾਣਾ ਸੀ।

ਪਹੁੰਚਣ ਤੇ ਵੇਖਿਆ ਅੱਗੇ ਕੁਝ ਸਰੀਰ ਟਿਕਟਾਂ ਵਗੈਰਾ ਦਾ ਪ੍ਰਬੰਧ ਕਰ ਰਹੇ ਸਨ। ਅਗਲੇ ੧੫-੨੦ ਮਿੰਟਾਂ ਵਿਚ ਕਾਫੀ ਨਾਮਧਾਰੀ ਸਟੇਸ਼ਨ ਦੀਆਂ ਦੂਧੀਆਂ ਬੱਤੀਆਂ ਹੇਠ ਚਮਕ ਉਠੇ। ਸ੍ਰੀ ਸਤਿਗੁਰੂ ਜੀ ਦੇ ਗਿਰਦ ੨੫-੩੦ ਸਿੰਘਾਂ ਦਾ ਮੰਡਲ ਬਣਿਆ ਰਹਿੰਦਾ। ਸਤਿਗੁਰੂ ਜੀ, ਮਾਤਾ ਚੰਦ ਕੌਰ ਜੀ, ਬੀਬੀ ਨਰਿੰਦਰ, ਸੰਤ ਮਹਿੰਦਰ ਸਿੰਘ ਪੁਰਬਾ ਆਦਿ ਤਾਂ ਫਸਟ ਕਲਾਸ ਵਿਚ ਸਫਰ ਕਰਨਾ ਸੀ, ਸੇਠ ਕਿਰਪਾਲ ਸਿੰਘ ਤੇ ਉਹਨਾਂ ਦੇ ਨਾਲ ਜਾਣ ਵਾਲਿਆਂ ਵੀ ਸ਼ਾਇਦ ਏਸੇ ਡੱਬੇ ਵਿਚ ਜਾਣਾ ਸੀ। ਸੇਠ ਤ੍ਰਿਲੋਕ ਸਿੰਘ ਦੀ ਨੂੰਹ, ਸ਼ੇਰ ਸਿੰਘ ਦੇ ਘਰੋਂ ਸ਼ਾਇਦ ਹੁਕਮ ਨਾਲ, ਨਾਲ ਜਾ ਰਹੀ ਸੀ। ਪਰ ਉਹ ਪਲੇਟ ਫਾਰਮ ਤੇ ਉਤਰ ਕੇ ਸ਼ੇਰ ਸਿੰਘ ਨੂੰ ਵੀ ਨਾਲ ਲੈ ਚੜ੍ਹੀ। ਸੇਠ ਤ੍ਰਿਲੋਕ ਸਿੰਘ ਹਰਵਿੰਦਰ ਸਿੰਘ ਸਾਰਾ ਸਮਾਂ ਸਤਿਗੁਰੂ ਜੀ ਨਾਲ ਰਹੇ। ਸਤਿਗੁਰੂ ਜੀ ਦੀ ਇੱਛਾ ਸੇਠ ਤ੍ਰਿਲੋਕ ਸਿੰਘ ਹੁਰਾਂ ਨੂੰ ਵੀ ਨਾਲ ਖੜਨ ਦੀ ਸੀ, ਪਰ ਕੁਛ ਜ਼ਰੂਰੀ ਕੰਮਾਂ ਕਾਰਨ ਉਹਨਾਂ ਸਨਿਮਰ ਆਗਿਆ ਮੰਗ ਲਈ। ਡਾਲਟਨ ਗੰਜ (ਬਿਹਾਰ) ਵਿਚ ਸੰਗੀਤ ਤੇ ਕੀਰਤਨ ਕਰਨ ਲਈ ਸ੍ਰੀ ਹਰਭਜਨ ਸਿੰਘ

ਦਿੱਲੀ ਸੁਖਦੇਵ-ਸੁਖਵਿੰਦਰ (ਭੈ: ਸ:) ਤੇ ਬਲਜੀਤ ਸਿੰਘ ਨਾਲ ਗਏ। ਬਸਤਰ ਸਾਧਕ ਸੰਤ ਕਿਰਪਾਲ ਸਿੰਘ ਵੀ ਏਸੇ ਗੱਡੀ ਚੜ੍ਹੇ। ਆਮ ਦਰਸ਼ਕਾਂ ਨੂੰ ਨਾਮਧਾਰੀਆਂ ਦੀਆਂ ਇਕੋ ਜਿਹੀਆਂ ਸਫੇਦ ਵਰਦੀਆਂ ਆਕਰਸ਼ਤ ਕਰ ਰਹੀਆਂ ਸਨ ਤੇ ਸਭ ਦਾ ਕੇਂਦਰੀ ਨੁਕਤਾ ਸਤਿਗੁਰੂ ਜੀ ਹੋਣ ਕਰਕੇ ਉਹਨਾਂ ਬਾਬਤ ਸਤਿਕਾਰ ਦੇ ਭਾਵ ਉਪਜਦੇ ਸਨ।

ਟਾਟਾ ਮੇਲ ੫-੪੫ ਵਜੇ ਚਲੀ, ਤਦ ਤਕ ਗੱਡੀ ਚੜ੍ਹਾਣ ਆਏ ਨਾਮਧਾਰੀਆਂ ਦੀ ਗਿਣਤੀ ਹੋਰ ਵੀ ਵਧ ਗਈ। ਸੰਤ ਅਮਰ ਸਿੰਘ ਢੋਡਾ ਨਾਮਧਾਰੀ ਕਾਲੋਨੀ ਰਮੇਸ਼ ਨਗਰ ਦੇ ਸਪੁਤਰ ਸ੍ਰੀ ਹਰਮੀਤ ਸਿੰਘ, ਹਰਭਜਨ ਸਿੰਘ, ਰਤਨ ਸਿੰਘ ਅਜਿਹੇ ਸਮੇਂ ਕਾਫੀ ਭੱਜ ਨੱਠ ਕਰਦੇ ਹਨ ; ਅਤੇ ਧਰਮਸਾਲਾ ਸਕੱਤਰ ਗੁਰਦੀਪ ਸਿੰਘ ਢੋਡਾ ਨੂੰ ਤਾਂ ਅਜਿਹੀਆਂ ਖੇਚਲਾਂ ਕਰਦਿਆਂ ਹਮੇਸ਼ਾਂ ਸੁਆਦ ਆਉਂਦਾ ਹੈ।

**੧੬ ਅਤੇ ੧੭ ਨਵੰਬਰ ੧੯੭੭ ਬੁੱਧ ਅਤੇ ਵੀਰ**
**ਨਵੀਂ ਦਿੱਲੀ**

### ਸ਼ਿਵਾ ਜੀ ਸਟੇਡੀਅਮ

ਇਹਨੀਂ ਦਿਨੀਂ ਨਾਮਧਾਰੀ ਵਿਦਿਅਕ ਜਥਾ ਲੁਧਿਆਣਾ ਦੀ ਹਾਕੀ ਟੀਮ ਦਾ ਮੈਚ ਕੰਬਾਈਂਡ ਯੂਨੀਵਰਸਿਟੀਜ਼ ਨਾਲ ਸਿਵਾ ਜੀ ਸਟੇਡੀਅਮ ਨਵੀਂ ਦਿੱਲੀ ਵਿਚ ਸੀ। ਪਹਿਲੇ ਦਿਨ ਤਾਂ ਦੋਵੇਂ ਟੀਮਾਂ ਬਰਾਬਰ ਰਹੀਆਂ, ਸਾਢੇ ਸੱਤ ਮਿੰਟ ਵਾਧੂ ਵੀ ਹਾਰ ਜਿਤ ਲਈ ਮਿਲੇ ਪਰ ਕੋਈ ਕਿਸੇ ਨੂੰ ਜਿੱਤ ਨਾ ਸਕਿਆ।

ਅਗਲੇ ਦਿਨ ਫਿਰ ਇਕ ਮੈਚ, ਪਹਿਲੇ ਵਾਲੀ ਜਗਹ ਤੇ ਪਹਿਲੇ ਵਾਲੇ ਵੇਲੇ ਹੀ ਹੋਇਆ ਪਰ ਅੱਜ ਇਕ ਗੋਲ ਕਰਕੇ ਨਾਮਧਾਰੀ ਵਿਦਿਅਕ ਜਥਾ ਲੁਧਿਆਣਾ ਦੀ ਟੀਮ ਜੇਤੂ ਹੋ ਗਈ। ਕਲ੍ਹ ਤਾਂ ਬੀ.ਐਸ.ਐਫ. ਦੇ ਇੰਸਪੈਕਟਰ ਜਨਰਲ ਕੁਮਾਰ ਸਾਹਿਬ ਵੀ ਮੌਜੂਦ ਸਨ।

ਠਾਕੁਰ ਦਲੀਪ ਸਿੰਘ ਤੇ ਠਾਕਰ ਉਦੇ ਸਿੰਘ ਆਪਣੀ ਟੀਮ ਨੂੰ ਸ਼ਾਬਾਸ਼ ਤੇ ਲੋੜੀਂਦੀ ਦੇਖਭਾਲ ਦਿੰਦੇ ਰਹੇ। ਸੂ: ਹੰਸਪਾਲ, ਸੂ: ਤੀਰਥ ਸਿੰਘ ਚੰਡੀਗੜ੍ਹ, ਡਾ: ਅਮਰ ਭਾਰਤੀ, ਗੁਰਦੇਵ ਸਿੰਘ ਸਰੌਦ ਤੇ ਹੋਰ ਅਨੇਕਾਂ ਨਾਮਧਾਰੀ ਮੌਕੇ ਤੇ ਉਪਸਥਿਤ ਸਨ।

ਨਾਮਧਾਰੀ ਕਾਟ ਦੇ ਕੱਪੜੇ ਸਿਊਣ ਵਾਲਾ ਸੰਤ ਜਸਵੰਤ ਸਿੰਘ ਦਿੱਲੀ ਸਪੁਤਰ ਸੰਤ ਨੰਤਾ ਸਿੰਘ (ਭੈ: ਸਾ:) ਖੇਡਾਂ ਵਿਚ ਉਚੇਰੀ ਰੁਚੀ ਰਖਦਾ ਹੈ। ਕੰਮ ਛੱਡ ਕੇ ਖੇਡ-ਮੈਦਾਨ ਵਿਚ ਦਰਸ਼ਕਾਂ ਵਜੋਂ ਹਾਜ਼ਰ ਰਹਿੰਦਾ ਹੈ।

**੧੯ ਨਵੰਬਰ ੧੯੭੭ ਸ਼ੁਕਰਵਾਰ**
**ਨਵੀਂ ਦਿੱਲੀ**

### ਮੁੜ ਦਿੱਲੀ ਦਰਸ਼ਨ

ਕਲ੍ਹ ਸ਼ਾਮੀਂ ੮.੫੦ ਤੇ ਟਾਟਾ ਐਕਸ ਪ੍ਰੈਸ ਦੁਆਰਾ ਸ੍ਰੀ ਸਤਿਗੁਰੂ ਜੀ ਆਪਣੇ ਨਾਲ ਗਏ ਜਥੇ ਸਮੇਤ ਦਿੱਲੀ ਪਧਾਰੇ। ਨਵੀਂ ਦਿੱਲੀ ਸਟੇਸ਼ਨ ਤੇ ਸਿੰਘ ਅਤੇ ਕਾਰਾਂ ਸੁਆਗਤ ਸਤਿਕਾਰ ਅਤੇ ਸਾਮਾਨ ਉਤਾਰਨ ਵਿਚ ਮਦਦ ਲਈ ਪਹੁੰਚੇ। ਮੈਂ ਤਾਂ ੧੧/੧੦ ਪੂਸਾ ਰੋਡ ਕੋਠੀ ਵਿਚ ਹੀ ਇੰਤਜ਼ਾਰ ਕੀਤੀ। ਏਥੇ ਹੋਰ ਵੀ ਬਹੁਤ ਸਾਰੇ ਸਿੰਘ ਦਰਸ਼ਨ ਪਿਆਸੇ ਉਡੀਕ ਮਗਨ ਸਨ। ਸਤਿਗੁਰੂ ਜੀ ਦੇ ਆਉਂਦਿਆਂ ਹੀ 'ਮਨ ਖਿੜਿਆ ਹਰਿਆ ਬਾਗ' ਵਾਲੀ ਗੱਲ ਹੋ ਗਈ।

## ਸ੍ਰ: ਚਰਨਜੀਤ ਸਿੰਘ ਦੇ ਘਰ

ਕ੍ਰਿਸ਼ਨਾ ਨਗਰ, ਜਮਨਾ ਪਾਰ ਮਾਸਟਰ ਨਿਹਾਲ ਸਿੰਘ ਜੀ ਤੇ ਉਹਨਾਂ ਦੇ ਲੜਕੇ ਸ੍ਰ: ਚਰਨਜੀਤ ਸਿੰਘ ਵੱਲ ਸਵੇਰੇ ਆਸਾ ਦੀ ਵਾਰ ਲਗਣੀ ਤੇ ਅਖੰਡ ਪਾਠ ਦਾ ਭੋਗ ਪੈਣਾ ਸੀ। ਇਸ ਲਈ ਦਰਸ਼ਨ ਕਰਕੇ ਸ੍ਰੀ ਭੂਪਿੰਦਰ ਸਿੰਘ ਸਪੁਤਰ ਸ੍ਰ: ਸੇਵਾ ਸਿੰਘ ਦੀ ਕਾਰ ਤੇ ਉਸਤਾਦ ਹਰਭਜਨ ਸਿੰਘ, ਗੁਰਦੇਵ ਸਿੰਘ ਸਰੋਦ ਅਤੇ ਪ੍ਰੀਤਮ ਸਿੰਘ ਕਵੀ ਤਾਂ ਰਾਤ ਰਹਿਣ ਹੀ ਉਥੇ ਚਲੇ ਗਏ। ਸ੍ਰ: ਸੇਵਾ ਸਿੰਘ ਨੇ ਉਚੇਚਿ ਕਰਕੇ ਸਾਰੀ ਸੰਗਤ ਦੇ ਰਾਤ-ਨਿਵਾਸ ਦਾ ਪ੍ਰਬੰਧ ਆਪਣੀ ਕੋਠੀ ਕੀਤਾ।

ਆਸਾ ਦੀ ਵਾਰ ਦਾ ਕੀਰਤਨ ਅੱਜ ਸਵੇਰੇ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਗੁਰਦੇਵ-ਹਰਭਜਨ ਸਿੰਘ ਅਤੇ ਬੱਚਿਆਂ ਨੇ ਕੀਤਾ।

ਨਾਮਧਾਰੀ ਦਰਬਾਰ ਦੇ ਪ੍ਰਧਾਨ, ਗੁਰੂ ਹਰੀ ਸਿੰਘ ਮਹਾ ਵਿਦਿਆਲਾ ਸ੍ਰੀ ਜੀਵਨ ਨਗਰ ਦੇ ਸਾਬਕਾ ਮੁੱਖ ਅਧਿਆਪਕ, ਗੁਰੂ ਘਰ ਦੇ ਮਹਾਨ ਪ੍ਰੇਮੀ ਤੇ ਸਿਦਕੀ ਸਿੱਖ ਮਾਸਟਰ ਨਿਹਾਲ ਸਿੰਘ ਦੇ ਛੋਟੇ ਸਪੁਤਰ ਚਰਨਜੀਤ ਸਿੰਘ ਨੇ ਦਰੀਆਂ ਬਨਵਾਣ ਦਾ ਕੰਮ ਆਰੰਭ ਕੀਤਾ ਹੋਇਆ ਹੈ। ਹੁਣ ਉਸਨੇ ਇਕ ਨਵਾਂ ਘਰ ਵੀ ਖਰੀਦ ਲਿਆ ਹੈ ਅਤੇ ਇਸਦੇ ਘਰ ਇਕ ਲੜਕਾ ਵੀ ਜਨਮਿਆ ਹੈ। ਆਪਣੀ ਖੁਸ਼ੀ ਨੂੰ ਸੰਗਤਾਂ ਨਾਲ ਸਾਂਝਿਆਂ ਕਰਨ ਲਈ ਹੀ ਆਸਾ ਦੀ ਵਾਰ ਦਾ ਕੀਰਤਨ ਤੇ ਅਖੰਡ ਪਾਠ ਦਾ ਆਯੋਜਨ ਕੀਤਾ ਗਿਆ ਹੈ ਜਿਸ ਵਿਚ ਸਤਿਗੁਰੂ ਜੀ ਦੇ ਦਰਸ਼ਨਾਂ ਨੇ ਚਾਰ ਚੰਨ ਲਾ ਦਿਤੇ ਹਨ।

ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ੬.੩੦ ਵਜੇ ਸਵੇਰੇ ਲਾਊਡ ਸਪੀਕਰ ਦੀ ਆਵਾਜ਼ ਨਾਲ ਭੋਗ ਦੇ ਸਲੋਕ ਸੁਣੀਣ ਲੱਗੇ। ਅਰਦਾਸ ਤੋਂ ਪਿਛੋਂ ਮੈਨੂੰ ਵੀ ਚੰਦ ਮਿੰਟ ਦੀ ਤਕਰੀਰ ਲਈ ਆਗ੍ਰਹਿ ਕੀਤਾ ਗਿਆ। ਮੈਂ ੨੦-੨੫ ਮਿੰਟਾਂ ਵਿਚ ਨਾਮਧਾਰੀਆਂ ਦੇ ਉੱਚੇ ਸੁਚੇ ਆਚਾਰ ਨੂੰ ਜੀਵੰਤ ਰੱਖਣ ਲਈ ਆਪਣੇ ਵਿਚਾਰ ਪਰਗਟ ਕੀਤੇ।

ਉਪਰੰਤ ਸਤਿਗੁਰੂ ਜੀ ਨੇ ਫਲ-ਆਹਾਰ ਕੀਤਾ ਤੇ ਸਾਧ ਸੰਗਤ ਨੇ ਸੰਤੁਸ਼ਟ ਹੋ ਕੇ ਪ੍ਰਸ਼ਾਦ ਪਾਣੀ ਛਕਿਆ।

ਬਾਲ ਸਖਾ ਪ੍ਰੀਤਮ ਸਿੰਘ ਪੰਛੀ ਮੇਰੇ ਨਾਲ ਰਾਜੌਰੀ ਗਾਰਡਨ ਆਇਆ। ਥੋੜਾ ਚਿਰ ਘਰ ਰਹਿ ਕੇ ੪ ਵਜੇ ਪੂਸਾ ਰੋਡ ਕੋਠੀ ਗਏ। ਤਦ ਤਕ ਸ੍ਰੀ ਸਤਿਗੁਰੂ ਜੀ ਬੀਬੀ ਲੀਲਾਵੰਤੀ/ ਸ੍ਰ: ਆਤਮਾ ਸਿੰਘ ਰਾਵਲ ਪਿੰਡੀ ਦੇ ਸਪੁਤਰ ਸ੍ਰ: ਰਾਮ ਰਤਨ ਸਿੰਘ ਦੇ ਘਰ ਦਰਸ਼ਨ ਦੇਣ ਜਾ ਚੁਕੇ ਸਨ।

## ਬੀਬੀ ਨਰਿੰਦਰ

ਵਿਹਲ ਦਾ ਲਾਭ ਉਠਾ ਕੇ ਗੁਰੂ ਸਪੁੱਤਰੀ ਬੀਬਾ ਜੀ ਦੀ ਉਸਤਾਨੀ ਬੀਬੀ ਨਰਿੰਦਰ ਕੌਰ ਪਾਸ ਜਾ ਉਹਦੇ ਬਾਰੇ ਕੁਛ ਜਾਣਕਾਰੀ ਲੈਣ ਲਈ ਉਸ ਨੂੰ ਪਰੇਰਿਆ। ਇਸ ਮੌਕੇ ਬੀਬੀ ਸ਼ਕੁੰਤਲਾ ਭੁਟਾਨੀ ਰਾਜਿੰਦਰ ਨਗਰ ਵੀ ਕੋਲ ਸੀ। ਸਵਾਲ ਕੀਤਾ : ਸਤਿਗੁਰੂ ਜੀ ਪਾਸ ਆਉਣ ਦਾ ਤੁਹਾਨੂੰ ਅਵਸਰ ਕਿਵੇਂ ਮਿਲਿਆ ?

ਬੀਬੀ ਨਰਿੰਦਰ ਨੇ ਦਸਿਆ : ਮੇਰਾ ਛੋਟੀ ਉਮਰੇ ਅਰਥਾਤ ੧੫ ਸਾਲ ਦੀ ਆਯੂ ਵਿਚ ਹੀ ਅਫਰੀਕਾ ਵਿਚ ਵਿਆਹ ਹੋ ਗਿਆ। ਸਹੁਰਾ ਪਰਵਾਰ ਮਾਸ ਸ਼ਰਾਬ ਖਾਣ ਪੀਣ ਵਾਲਾ ਤੇ ਕਲੱਬਾਂ ਹੋਟਲਾਂ ਨਾਲ ਦੋਸਤੀ ਰੱਖਣ ਵਾਲਾ ਸੀ। ਮੈਂ ਵੀ ਲੁੜੀਂਦੀ ਤਾਲੀਮ ਹਾਸਲ ਕਰਕੇ ਨਰਸਿੰਗ ਕਰਨ

ਲਗ ਪਈ—ਡਾਕਟਰੀ ਦੀ ਤਿਆਰੀ ਕਰ ਰਹੀ ਸਾਂ। ਸੰਗੀਤ ਦੀ ਸਿੱਖਿਆ ਮੇਰੇ ਮਾਪਿਆਂ—ਸ: ਸੂਰਤ ਸਿੰਘ ਹੁਰਾਂ ਮੁੱਢ ਤੋਂ ਹੀ ਦਿਵਾਈ ਹੋਈ ਸੀ। ਮੈਂ ਜਲਸੇ, ਜਲੂਸਾਂ, ਕਲੱਬਾਂ, ਗੁਰਦੁਆਰਿਆਂ ਵਿਚ ਜਾਂਦੀ, ਗਾਉਂਦੀ ਜਾਂ ਤਕਰੀਰਾਂ ਕਰਦੀ।

"ਮੇਰੇ ਪਿਤਾ, ਸ: ਸੂਰਤ ਸਿੰਘ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਨੇ ਆਪਣਾ ਸ਼ਿਕਾਰ ਕਰ ਲਿਆ। ਹੌਲੀ ਹੌਲੀ ਉਹਨਾਂ ਦੀ ਗੁਰੂ ਚਰਨਾਂ ਨਾਲ ਨੇੜਤਾ ਵਧ ਗਈ। ਮੈਂ ਵੀ ਭਾਵੇਂ ਪੱਛਮੀ ਤਰਜ਼ ਦੇ ਰਹਿਣ ਸਹਿਣ ਵਾਲੇ ਪਰਵਾਰ ਨਾਲ ਜੁੜੀ ਹੋਈ ਸਾਂ ਪਰ ਵਿਚਾਰ ਮੇਰੇ ਸਾਤਵਿਕ ਸਨ। ਗੁਰਬਾਣੀ ਦੇ ਸ਼ਬਦ ਬਹੁਤ ਸਾਰੇ ਯਾਦ ਸਨ ਤੇ ਆਮ ਕਰਕੇ ਇਹੀ ਗਾਉਂਦੀ ਸਾਂ। ਮੇਰੀ ਭਾਵਨਾ ਵਿਚ ਸ਼ਰਧਾ ਦਾ ਅੰਸ਼ ਵਧੇਰੇ ਸੀ। ਸਤਿਗੁਰਾਂ ਦੀਆਂ ਤਸਵੀਰਾਂ ਅੱਗੇ ਸ਼ਰਧਾ ਸੰਜੁਕਤ ਬੈਠ ਕੇ ਪਰਵਾਰ ਵਿਚੋਂ ਰੋਗ ਸੋਗ ਦੂਰ ਕਰਨ ਦੀਆਂ ਅਰਜ਼ੋਈਆਂ ਕਰਦੀ।

"ਦਿਮਾਗ਼ ਬੜਾ ਤੇਜ਼ ਸੀ। ਪੰਜ ਸਾਲਾਂ ਦੇ ਅਰਸੇ ਵਿਚ ਹੀ ਦਸ ਜਮਾਤਾਂ ਪਾਸ ਕਰ ਲਈਆਂ। ਤੇ ਸੰਗੀਤ ਦੀ ਬਾਕਾਇਦਾ ਸਿਖਿਆ ਪ੍ਰਾਪਤ ਕਰਕੇ ਭਾਰਤ ਵਿਚ ਆ ਕੇ ਐਮ. ਏ. ਕਰ ਲਈ।

"ਸਤਿਗੁਰੂ ਜੀ ਦੀ ਮਿਹਰ ਮੇਰੇ ਘਰ ਵਾਲੇ ਤੇ ਵੀ ਹੋ ਗਈ। ਉਹ ਮਾਸੀ ਸ਼ਰਾਬੀ ਪਰਵਾਰ 'ਚੋਂ ਨਿਕਲ ਕੇ ਮੇਰੇ ਪੇਕੇ ਘਰ ਨਾਲ ਆ ਜੁੜਿਆ। ਵਿਆਹ ਤੋਂ ੧੦ ਸਾਲ ਬਾਅਦ ਤਕ ਸਾਡੇ ਦੋ ਲੜਕੇ ਹੋ ਗਏ। ੨੯ ਕੁ ਸਾਲ ਦੀ ਉਮਰ ਵਿਚ ਇਕ ਵਾਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਆਏ।

"ਉਨ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗ੍ਰਿਹ ਵਿਖੇ ਬੀਬਾ ਜੀ ਆ ਚੁਕੇ ਸਨ। ਮਹੀਨੇ ਵਾਸਤੇ ਅਸੀਂ ਭਾਰਤ ਆਏ ਸਾਂ। ਸਤਿਗੁਰੂ ਜੀ ਨੇ ਮਹੀਨੇ ਪਿਛੋਂ ਮੇਰੇ ਸਰਦਾਰ ਜਸਵੰਤ ਸਿੰਘ ਜੀ ਨੂੰ ਨੈਰੋਬੀ (ਅਫਰੀਕਾ) ਭੇਜ ਦਿੱਤਾ। ਉਹ ਉਥੇ ਸਿਵਲ ਇੰਜਨੀਅਰ ਹਨ। ਮੇਰੇ ਦੁਹਾਂ ਬੱਚਿਆਂ ਨੂੰ ਕਾਨਵੈਂਟ ਸਕੂਲ ਵਿਚ ਦਾਖਲ ਕਰਵਾ ਦਿੱਤਾ। ਮੇਰੇ ਪਿਤਾ ਜੀ ਤਦ ਤਕ ਅੰਮ੍ਰਿਤਸਰ ਰਿਹਾਇਸ਼ ਰੱਖਣ ਲਗ ਪਏ ਸਨ। ਮੈਂ ਉਹਨਾਂ ਦੇ ਧਿਆਨ ਵਿਚ ਕਦੇ ਅੰਮ੍ਰਿਤਸਰ ਅਤੇ ਕਦੇ ਭੈਣੀ ਸਾਹਿਬ ਰਹਿਣ ਲਗ ਪਈ। ਬੀਬਾ ਜੀ ਮੇਰੀ ਸੰਭਾਲ ਵਿਚ ਦਿਤੇ ਗਏ।

"ਬੀਬਾ ਜੀ ਇਸ ਸਮੇਂ ੧੫ ਸਾਲਾਂ ਦੇ ਹੋ ਚੁਕੇ ਹਨ ਅਤੇ ਮੈਨੂੰ ਘਰੋਂ ਆਇਆਂ ੧੫ ਸਾਲ ਹੋ ਗਏ ਹਨ। ਪਹਿਲੀ ਵਾਰ ਮੈਂ ੪ ਸਾਲਾਂ ਦੇ ਅਰਸੇ ਬਾਅਦ ਥੋੜ੍ਹੇ ਚਿਰ ਲਈ ਅਫਰੀਕਾ ਗਈ ਸਾਂ। ਫੇਰ ਜਦੋਂ ਕਦੇ ਸ੍ਰੀ ਸਤਿਗੁਰੂ ਜੀ ਅਫਰੀਕਾ ਗਏ ਮੈਨੂੰ ਵੀ ਬੀਬਾ ਜੀ ਸਮੇਤ ਨਾਲ ਲੈ ਗਏ। ਹੁਣ ਬੱਚੇ ਵੱਡੇ ਹੋ ਗਏ ਹਨ। ਛੋਟਾ ਲੁਧਿਆਣਾ ਖੇਤੀ ਬਾੜੀ ਯੂਨੀਵਰਸਿਟੀ ਵਿਚ ਪੜ੍ਹਦਾ ਹੈ ਅਤੇ ਵੱਡਾ ਇੰਗਲੈਂਡ ਵਿਚ ਤਾਲੀਮ ਹਾਸਲ ਕਰ ਰਿਹਾ ਹੈ।

"ਏਧਰ ਬੀਬਾ ਜੀ ਹਨ ਕਿ ਮੇਰੇ ਬਿਨਾ ਪਲ ਭਰ ਨਹੀਂ ਰਹਿੰਦੇ। ਰਾਤ ਬਿਸਤਰੇ ਤੇ ਹੱਥ ਫੇਰ ਫੇਰ ਮੇਰੀ ਹੋਂਦ ਦਾ ਪਤਾ ਕਰਨਗੇ। ਮਾਤਾ ਜੀ ਨਾਲ ਤਾਂ ਉਹਨਾਂ ਦਾ ਏਨਾ ਹੀ ਵਾਸਤਾ ਹੈ ਕਿ ਉਹ ਮਾਤਾ ਜੀ ਹਨ ਤੇ ਹਰ ਗਲ ਦਾ ਸਾਡੇ ਪ੍ਰਤੀ ਧਿਆਨ ਰਖਦੇ ਹਨ। ਪਰ ਮੈਨੂੰ ਬੀਬਾ ਜੀ ਇਕ ਛਿਣ ਲਈ ਆਪਣੇ ਤੋਂ ਜੁਦਾ ਨਹੀਂ ਹੋਣ ਦਿੰਦੇ। ਕਦੇ ਵੀ ਐਸਾ ਸਮਾਂ ਨਹੀਂ ਆਇਆ ਕਿ ਅਸੀਂ ਵਿਛੜੇ ਹੋਈਏ, ਇਕ ਦੋ ਵਾਰ ਮੈਂ ਚੋਰੀ ਪੇਕੀਂ ਜਾਣ ਦੀ ਕੋਸ਼ਿਸ਼ ਕੀਤੀ ਹੈ ਕੇਵਲ ਇਕ ਦੋ ਦਿਨਾਂ ਲਈ, ਤਾਂ ਬੀਬਾ ਜੀ ਨੇ ਲੰਗਰ ਪਾਣੀ ਨਹੀਂ ਛਕਿਆ ਤੇ ਮੈਨੂੰ ਮਜਬੂਰ ਕਰ ਦਿੱਤਾ ਕਿ ਜਾਂ ਉਹਨਾਂ ਨੂੰ ਵੀ ਨਾਲ ਲੈ ਜਾਵਾਂ ਜਾਂ ਆਪ ਵੀ ਨਾ ਜਾਵਾਂ।

"ਅਜਿਹੀ ਸਥਿਤੀ ਵਿਚ ਮੇਰੇ ਲਈ ਜ਼ਰੂਰੀ ਹੈ ਕਿ ਮੈਂ ਅਜੇ ਹੋਰ ਉਡੀਕਾਂ। ਸੱਚੇ ਪਾਤਸ਼ਾਹ ਯੋਗ ਵਰ-ਘਰ ਦੀ ਤਲਾਸ਼ ਵਿਚ ਹਨ, ਕਿਸੇ ਵੇਲੇ ਵੀ ਅਨੰਦ ਕਾਰਜ ਹੋ ਸਕਦਾ ਹੈ।"

ਬੀਬੀ ਨਰਿੰਦਰ ਦੀ ਸਿਹਤ ਕਾਫੀ ਕਮਜ਼ੋਰ, ਸਰੀਰ ਤੇ ਸਿਰਫ ਹੱਡੀਆਂ ਨਾਲ ਜੁੜਵਾਂ ਮਾਸ ਰਹਿ ਗਿਆ ਹੈ। ਬੀਬੀ ਸ਼ਕੁੰਤਲਾ ਨੇ ਪੁਛਿਆ : ਆਪ ਖਾਂਦੇ ਕੀ ਹੋ ਤੇ ਕਿੰਨਾ ਕੁ, ਸਰੀਰ ਉੱਕਾ ਹੀ ਛਟੀ ਵਰਗਾ ਹੋ ਗਿਆ ਹੈ ? ਉਤਰ ਮੈਂ ਹੀ ਦੇ ਦਿੱਤਾ : ਗ਼ਮ ਖਾਂਦੇ ਤੇ ਗੁੱਸਾ ਪੀਂਦੇ ਹਨ ਤਾਂ ਹੀ ਸਰੀਰ ਪਿਛਾਂਹ ਨੂੰ ਜਾ ਰਿਹਾ ਹੈ।

ਬੀਬੀ ਦੇ ਤਪ ਤਿਆਗ ਦੀਆਂ ਕੀ ਰੀਸਾਂ ! ਮਨ ਦੇ ਸਾਰੇ ਸ਼ੌਕ ਗੁਰੂ ਘਰ ਤੋਂ ਕੁਰਬਾਨ ਕਰ ਦਿੱਤੇ। ਜੁਆਨੀ ਗੁਰੂ ਸਪੁੱਤਰੀ ਦੀ ਸੰਭਾਲ ਵਿਚ ਲਗਾ ਦਿੱਤੀ। ਪਤੀ ਕਿਤੇ, ਪੁੱਤਰ ਕਿਤੇ, ਦੂਜਾ ਪੁੱਤਰ ਕਿਤੇ, ਆਪ ਕਿਤੇ ! ਕੋਈ ਆਰਥਕ ਪ੍ਰਾਪਤੀ ਨਹੀਂ—ਕੋਈ ਲਾਲਚ ਨਹੀਂ।

ਪਹਿਲਾਂ ਪਹਿਲਾਂ ਇਸੇ ਬੀਬੀ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਿਹਰਬਾਨ ਹੋ ਕੇ ਅਫਰੀਕਾ ਦੀਆਂ ਨਾਮਧਾਰੀ ਬੀਬੀਆਂ ਦਾ ਸਕੱਤਰ ਬਣਾਇਆ ਅਤੇ ਦੂਜਿਆਂ ਨੂੰ ਭਜਨ ਦੇਣ ਦੀ ਆਗਿਆ ਕੀਤੀ ਸੀ।

## ਛੋਟੀ ਉਮਰ ਵੱਡੀ ਉਮਰ

ਬੀਬੀ ਸ਼ਕੁੰਤਲਾ ਨੇ ਆਖਿਆ ਕਿ ਸਤਿਗੁਰੂ ਜੀ ਏਨੀ ਛੋਟੀ ਉਮਰੇ ਕਿਉਂ ਬੀਬਾ ਸਾਹਿਬ ਕੌਰ ਜੀ ਦਾ ਆਨੰਦ ਸੋਚ ਰਹੇ ਹਨ ? ਮੈਂ ਸਪਸ਼ਟ ਕੀਤਾ ਕਿ ੧੬-੧੭ ਦੀ ਉਮਰ ਤਕ ਦੀਆਂ ਲੜਕੀਆਂ ਜਿਥੇ ਵੀ ਵਿਆਹ ਦੇਈਏ ਆਪਣੇ ਆਪ ਨੂੰ ਅਗਲੇ ਘਰ ਨਾਲ ਅਨੁਕੂਲ (ਐਡਜਸਟ) ਕਰ ਲੈਂਦੀਆਂ ਹਨ ਪਰ ਜਦੋਂ ੧੯-੨੦ ਦੀਆਂ ਹੋ ਜਾਣ ਤਾਂ ਉਹਨਾਂ ਦੇ ਮਨ ਵਿਚ ਮਨੁਖ ਤੇ ਘਰ ਦੀ ਇਕ ਆਪਣੀ ਸ਼ਕਲ-ਸੂਰਤ ਉਘੜ ਆਉਂਦੀ ਹੈ। ਤਦ ਫਿਰ ਨਾ-ਪਸੰਦ ਘਰਾਂ ਨਾਲ ਚਲਣਾ ਜ਼ਿੰਦਗੀ ਦਾ ਨਰਕ ਸਹੇੜ ਲੈਣਾ ਹੁੰਦਾ ਹੈ। ਇਹੋ ਅਧਾਰ ਜਾਪਦਾ ਹੈ ਸਤਿਗੁਰੂ ਜੀ ਦੀ ਸੋਚ ਦਾ। ਦੂਹਾਂ ਬੀਬੀਆਂ ਨੇ ਮੇਰੇ ਇਸ ਵਿਚਾਰ ਨੂੰ ਪ੍ਰਵਾਨ ਕੀਤਾ।

## ਆਨੰਦ ਸਵਾਮੀ ਜੀ ਦੇ ਨਿਧਨ ਬਾਦ

ਤਦ ਨੂੰ ਸ੍ਰੀ ਸਤਿਗੁਰੂ ਜੀ ਨੇ ਆ ਦਰਸ਼ਨ ਦਿੱਤੇ। ਮੈਂ ਨਮਸਕਾਰ ਕਰ ਪੁਛਿਆ : ਕੀ ਆਪ ਸ੍ਰੀ ਆਨੰਦ ਸਵਾਮੀ ਜੀ ਦੇ ਨਿਧਨ ਤੋਂ ਬਾਅਦ ਸ੍ਰੀ ਰਣਬੀਰ ਨੂੰ ਮਿਲ ਸਕੇ ਹੋ ? ਦਸਿਆ ਗਿਆ : ਉਹਨਾਂ ਤੋਂ ਜਦੋਂ ਫੋਨ ਤੇ 'ਵਕਤ' ਬਾਰੇ ਪੁਛਿਆ ਤਾਂ ਰਣਬੀਰ ਜੀ ਨੇ ਕਿਹਾ ਸੀ : ਆਪ ਜੀ ਨਾ ਆਓ, ਮੈਂ ਹੀ ਕਿਸੇ ਸਮੇਂ ਆਪ ਦੀ ਸੇਵਾ ਵਿਚ ਪਹੁੰਚ ਜਾਵਾਂਗਾ। ਤੁਹਾਡੇ ਨੁਮਾਇੰਦੇ ਸੇਠ ਤ੍ਰਿਲੋਕ ਸਿੰਘ ਤੇ ਸਰਦਾਰ ਹਰਵਿੰਦਰ ਸਿੰਘ ਸਮੇਂ ਸਿਰ ਪਹੁੰਚ ਗਏ ਸਨ।

## ਫੈਸਲਾ ਤਰਕ

ਸਤਿਗੁਰੂ ਜੀ ਨੇ ਪਹਿਲਾਂ ਏਥੋਂ ਫਿਰ ਸ੍ਰ: ਰਾਮ ਰਤਨ ਸਿੰਘ ਦੇ ਘਰੋਂ ਜਾ ਕੇ, ਬਨਾਰਸ ਨਾਲ ਫੋਨ ਕੰਟੇਕਟ ਕਰਕੇ ੪.੧੨.੭੭ ਨੂੰ ਪੰ: ਕਿਸ਼ਨ ਮਹਾਰਾਜ ਜੀ ਦੇ ਘਰ ਉਹਨਾਂ ਦੇ ਲੜਕੇ ਪੂਰਨ ਮਹਾਰਾਜ ਵਲੋਂ ਆਰੰਭ ਕਰਵਾਈ ਜਾਣ ਵਾਲੀ ਸੰਸਥਾ ਦੀ ਸਥਿਤੀ ਬਾਰੇ ਜਾਣਕਾਰੀ ਲਈ। ਰਾਤ ਤਕ ਇਸ ਸਭਾ ਦੇ ਉਦਘਾਟਨ ਹਿਤ ਜਾਣ ਦਾ ਫੈਸਲਾ ਤਰਕ ਕਰ ਦਿੱਤਾ ਗਿਆ।

## ਸੰਗੀਤ ਆਜ਼ਾਦ ਭਵਨ ਵਿਚ

ਸ਼ਾਮ ੫.੪੫ ਵਜੇ ਕੋਠੀਓਂ ਦੋ ਗੱਡੀਆਂ ਰਾਹੀਂ ਸ੍ਰੀ ਸਤਿਗੁਰੂ ਜੀ ਅਤੇ ਸੰਗੀਤ ਨਾਲ ਦਿਲਚਸਪੀ ਰੱਖਣ ਵਾਲੇ ਸੱਜਣ ਆਜ਼ਾਦ ਭਵਨ (ਨਜ਼ਦੀਕ ਆਈ. ਟੀ. ਓ.) ਵਿਚ ਗਏ ਜਿਥੇ

ਨਾਟਕ ਅਤੇ ਲਲਿਤ ਕਲਾ ਅਕਾਡਮੀ ਵਲੋਂ ਸੰਗੀਤ ਦਾ ਪ੍ਰੋਗਰਾਮ ਚਲ ਰਿਹਾ ਸੀ। ਇਸ ਵਿਚ ਦੂਜਾ ਕਾਰਜ ਕਰਮ ਮਿਸ਼ਰਾ ਬੰਧੂਆਂ—ਰਾਜਨ ਸਾਜਨ—ਦਾ ਸੀ।

ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਗਾਇਨ ਜ਼ਰਾ ਲੇਟ ਸ਼ੁਰੂ ਕੀਤਾ ਗਿਆ। ਇਹਨਾਂ ਪਹਿਲਾਂ ਯਮਨ ਅਤੇ ਅੰਤ ਉਤੇ, ਰਾਗ ਮਾਲਸਿਰੀ ਸਾ ਗਾ ਮਾ ਸਾ ਦੀਆਂ ਤਿੰਨ ਸੁਰਾਂ ਉਤੇ ਨਿਰਭਰ ਹੀ ਗੰਵਿਆ। ਮਿੱਠਾ, ਸੋਹਣਾ, ਦਿਲਚਸਪ ਤੇ ਕਲਾ ਦੀਆਂ ਸਾਰੀਆਂ ਖੂਬੀਆਂ ਰੱਖਦਾ ਇਹ ਗਾਇਨ ਲੰਮਾ ਚਿਰ ਚਲਿਆ। ਸਤਿਗੁਰੂ ਜੀ ਮਿਸ਼ਰਾ ਬੰਧੂਆਂ ਦੀ ਕਲਾ ਪਰਦਰਸ਼ਨੀ ਤੋਂ ਬਹੁਤ ਹੀ ਸੰਤੁਸ਼ਟ ਹੋਏ।

ਇਸ ਮੌਕੇ ਅੰਮ੍ਰਿਤਸਰ ਦਾ ਇਕ ਕੱਪੜਾ-ਵਪਾਰੀ, ਜਿਸ ਦਾ ਸਾਂਢੂ ਸ੍ਰੀ ਸ਼ਿਵ ਦੱਤ ਬੀ. ਐਸ. ਐਫ. ਦਾ ਸੁਪਰਡੰਟ ਹੈ, ਸਤਿਗੁਰੂ ਜੀ ਪਾਸ ਆਇਆ। ਆਪ ਜੀ ਦਾ ਸੰਗੀਤ ਸ਼ੌਕ ਵੇਖ ਬੇਨਤੀ ਕੀਤੀ ਕਿ ਕਦੇ ਉਹਦੇ ਪਾਸੋਂ ਵੀ ਸ਼ਬਦ ਸੁਣਨ ਦੀ ਕ੍ਰਿਪਾ ਕੀਤੀ ਜਾਵੇ। ਅਜ ਕਲ੍ਹ ਪੰਜਾਬ ਵਿਚੋਂ ਸ਼ਾਸਤਰੀ ਸੰਗੀਤ ਵਿਚ ਸ਼ਬਦ ਗਾਇਨ ਦੀ ਕਲਾ ਖਤਮ ਹੋ ਰਹੀ ਹੈ। ਸਤਿਗੁਰੂ ਜੀ ਨੇ ਆਪਣੇ ਸੇਵਕਾਂ ਦੁਆਰਾ ਉਹਦਾ ਪਤਾ ਤੇ ਫੋਨ ਨੋਟ ਕਰਵਾਏ।

## ਕੋਠੀ ਵਿਚ ਫਿਰ

ਵਾਪਸੀ ਸਮੇਂ ਆਪਣੇ ਨਾਲ ਹੀ ਸ੍ਰੀ ਰਾਜਨ-ਸਾਜਨ ਨੂੰ ਕੋਠੀ ਲੈ ਆਂਦਾ ਗਿਆ। ਅਤੇ ਆਪਣੇ ਛੋਟੇ ਬੱਚਿਆਂ—ਬਲਜੀਤ, ਸੁਖਦੇਵ, ਮੋਹਣ ਤੇ ਸੁਖਵਿੰਦਰ, ਤੋਂ 'ਹਰਿ ਹਰਿ ਨਾਮ ਨਿਧਾਨ ਹੈ' ਤੇ 'ਕਰੁਣਾ ਨਿਧਾਨ' ਸ਼ਬਦ ਸੁਣਵਾਏ। ਹੁਣ ਰਾਤ ਦੇ ੧੧ ਵਜ ਗਏ। ਤਾਂ ਵੀ ਇਕ ਛੋਟੇ ਜਿਹੇ ਬੱਚੇ ਸੁਰਿੰਦਰ, ਜੋ ਸੁਖਦੇਵ, ਸੁਖਵਿੰਦਰ ਹੁਰਾਂ ਦਾ ਛੋਟਾ ਭਾਈ ਹੈ ਉਸ ਦੀ ਕੈਸੇਟ ਸੁਣਵਾਈ ਕਿ ਇਹ ਕਿਵੇਂ ਨਾ ਜਾਣਦਾ ਹੋਇਆ ਵੀ ਕੁਝ ਗਉਂ ਰਿਹਾ ਹੈ।

ਸੰਤ ਮਹਿੰਦਰ ਸਿੰਘ ਬਾਲੀ ਨਗਰ ਨੂੰ ਆਗਿਆ ਹੋਈ: ਛੋਟੇ ਬੱਚਿਆਂ ਦਾ ਪ੍ਰਬੰਧ ਕਰੋ ਜਿਨ੍ਹਾਂ ਨੇ ਰਾਜਨ-ਸਾਜਨ ਤੋਂ ਸੰਗੀਤ ਸਿੱਖਿਆ ਲੈਣੀ ਹੈ।

ਅੰਤ ਉਤੇ ਸਤਿਗੁਰੂ ਜੀ ਨੇ ਆਪ ਪੌਣੀਆਂ ਪੰਦਰਾਂ ਮਾਤਰਾਂ ਦਾ ਸ਼ਬਦ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਰਾਜਨ ਸਾਜਨ ਹੁਰਾਂ ਨੂੰ, ਰਾਗ ਮਾਲਕੌਂਸ ਵਿਚ ਸੁਣਾਇਆ। 'ਇਹ ਮਾਤਰਾਂ ਤਾਂ ਬਹੁਤ ਮੁਸ਼ਕਲ ਹਨ।'

"ਨਹੀਂ, ਏਨੀਆਂ ਮੁਸ਼ਕਲ ਨਹੀਂ। ਅਭਿਆਸ ਨਾਲ ਸਭ ਕੁਝ ਆ ਜਾਂਦਾ ਏ।"

ਕਰਦੇ ਕਰਾਂਦਿਆਂ ਰਾਤ ਦੇ ੧੨ ਵਜ ਗਏ। ਸਭ ਨੂੰ ਘਰੀਂ ਜਾਣ ਦੀ ਆਗਿਆ ਹੋਈ।

**੨੦ ਨਵੰਬਰ ੧੯੭੭ ਐਤਵਾਰ**

**ਨਵੀਂ ਦਿੱਲੀ**

## ਤਕਨੀਕ

ਆਸਾ ਦੀ ਵਾਰ ਰਮੇਸ਼ ਨਗਰ ਧਰਮਸਾਲਾ ਵਿਚ ਲੱਗੀ। ਸਤਿਗੁਰੂ ਜੀ ਸਮੇਂ ਸਿਰ ਵਾਰ ਵਿਚ ਪਧਾਰੇ। ਮੇਰਾ ਲੜਕਾ ਮਨਧੀਰ ਸਿੰਘ ਅਤੇ ਨੂੰਹ ਵਾਰ ਸੁਣਨ ਗਏ ਤਾਂ ਬੱਚੇ ਨਾਲ ਨੇੜਤਾ ਸਪਸ਼ਟ ਕਰਨ ਲਈ, ਨਿਤਨੇਮ ਕਰਦਿਆਂ ਇਸ਼ਾਰਾ ਕਰਕੇ, ਕਿਸੇ ਸਿੱਖ ਨੂੰ ਆਗਿਆ ਦੇ ਉਠਾਕੇ, ਆਪਣੇ ਪਿੱਛੇ ਬਿਠਾਇਆ। ਦਿਨੇ ਮੇਰੇ ਨਾਲ ਬਚਨ ਕੀਤਾ: ਮਨਧੀਰ ਨਾਮਧਾਰੀ ਕਪੜਿਆਂ ਵਿਚ ਬੜਾ ਸਜਦਾ ਹੈ।

## ਵਿਸ਼ਵ ਸ਼ਾਕਾਹਾਰੀ ਸੰਮੇਲਨ

ਮਸਾਂ ਹੀ ੯-੩੦ ਵਜੇ ਤਕ ਸ੍ਰੀ ਸਤਿਗੁਰੂ ਜੀ ਵਿਗਿਆਨ ਭਵਨ ਪਹੁੰਚੇ ਜਿਥੇ ਵਰਲਡ ਵੈਜੀਟੇਰੀਅਨ ਕਾਂਗਰਸ ਦਾ ਸੰਤਨ ਹੋਣਾ ਸੀ। ਸਤਿਗੁਰੂ ਜੀ ਨੇ ਇਸ ਸਮਾਗਮ ਨੂੰ ਆਸ਼ੀਰਵਾਦ ਦੇਣੀ ਸੀ। ਦੂਜੀ ਗੱਡੀ ਵਿਚ ਹੋਰ ਦਰਸ਼ਕ ਵਿਗਿਆਨ ਭਵਨ ਪੁੱਜ ਗਏ।

ਜਾਂਦਿਆਂ ਨੂੰ ਸਮਾਗਮ ਦੀ ਪੂਰੀ ਤਿਆਰੀ ਸੀ। ਸ੍ਰੀਮਤੀ ਰੁਕਮਣੀ ਦੇਵੀ ਜੋ ਇਸ ਵਾਰ ਦੇਸ਼ ਦਾ ਰਾਸ਼ਟਰਪਤੀ ਬਣਨ ਲਈ ਵੀ ਏਜੰਡੇ ਉਤੇ ਆਈ ਸੀ ਅਤੇ ਜੋ ਜਵਾਨੀ ਵਿਚ ਵਧੀਆ ਨਰਤਕੀ ਵੀ ਰਹੀ ਹੈ, ਉਸ ਨੇ ਮੁਢਲੀ ਕਾਰਵਾਈ ਸ਼ੁਰੂ ਕੀਤੀ।

ਸ੍ਰੀ ਸਤਿਗੁਰੂ ਜੀ ਵਲੋਂ ਕੱਲ੍ਹ ਦਿਤੀ ਗਈ ਆਗਿਆ ਅਨੁਸਾਰ ਡੇਢ ਸੌ ਦੇ ਕਰੀਬ ਨਾਮਧਾਰੀ ਨਰ ਨਾਰ ਵੀ ਹਾਲ ਦੀਆਂ ਸੀਟਾਂ ਉਪਰ ਸ਼ੋਭ ਰਹੇ ਸਨ। ਲਾਲ ਕਾਲੀਨ ਤੇ ਹਲਕੇ ਰੰਗ ਦੇ ਹੋਰ ਫਰਨੀਚਰ ਵਿਚ ਸਫੇਦ ਕਪੜਿਆਂ ਵਾਲੇ ਨਾਮਧਾਰੀ ਕਲੀਆਂ ਵਾਂਗ ਚਟਕ ਰਹੇ ਸਨ। ਸਤਿਗੁਰੂ ਜੀ ਪ੍ਰੀਜ਼ੀਡੀਅਮ ਲਈ ਨਿਸਚਿਤ ਕੁਰਸੀਆਂ ਵਿਚੋਂ ਇਕ ਤੇ ਵਿਰਾਜੇ। ਆਪ ਜੀ ਨਾਲ ਪਹਿਲਾਂ ਤਾਂ ਦਿੱਲੀ ਦੇ ਐਗਜ਼ੇਕਟਿਵ ਕੌਂਸਲਰ ਸ੍ਰੀ ਕੇਦਾਰ ਨਾਥ ਸਾਹਨੀ ਬੈਠੇ। ਆਪਣੇ ਉਦਘਾਟਨੀ ਭਾਸ਼ਣ ਬਾਅਦ ਚਲੇ ਗਏ ਤਾਂ ਸਫੇਦ ਕਪੜਿਆਂ ਵਿਚ ਫਬਦਾ ਥਾਈਲੈਂਡ ਦੇ ਡੈਲੀਗੇਸ਼ਨ ਦਾ ਮੁਖੀ ਆ ਬੈਠਾ।

ਇਸ ਕਾਂਗਰਸ ਵਿਚ ੫੦ ਮੁਲਕਾਂ ਦੇ ਡੈਲੀਗੇਟ ਹਾਜ਼ਰ ਸਨ। ਥਾਈ ਤੇ ਜਪਾਨੀ ਡੈਲੀਗੇਸ਼ਨ ਸਭ ਤੋਂ ਵਡੇ ਸਨ। ਥਾਈ ਡੈਲੀਗੇਸ਼ਨ ਤਾਂ ਆਇਆ ਹੀ ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਸੀ। ਇਸ ਦਾ ਜ਼ਿਕਰ ਕਾਂਗਰਸ ਦੇ ਪ੍ਰੈਜ਼ੀਡੈਂਟ ਸ੍ਰੀ ਗਾਰਡਨ ਲਾਟੋ ਨੇ, ਸ੍ਰੀਮਤੀ ਰੁਕਮਣੀ ਦੇਵੀ ਅਤੇ ਥਾਈ ਡੈਲੀਗੇਸ਼ਨ ਦੇ ਮੁਖੀ ਨੇ ਵੀ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਆਪਣਾ ਆਸ਼ੀਰਵਾਦ ਪੰਜਾਬੀ ਵਿਚ ਦਿਤਾ। ਕਾਂਗਰਸ ਦੀ ਸਫਲਤਾ ਦੀ ਕਾਮਨਾ ਕਰਦਿਆਂ ਅੰਤ ਉਤੇ ਵਿਸ਼ੇਸ਼ ਕਰ ਆਖਿਆ : ਜੇ ਸਾਡੇ ਦੇਸ਼ ਦੇ ਰਾਸ਼ਟਰਪਤੀ ਰੁਕਮਣੀ ਦੇਵੀ ਜੀ ਬਣ ਸਕਦੇ ਤਾਂ ਕਿੰਨਾ ਚੰਗਾ ਹੁੰਦਾ, ਦੇਸ਼ ਦਾ ਸਰਵਮੁਖੀ ਇਕ ਸ਼ਾਕਾਹਾਰੀ ਹੁੰਦਾ।

ਸ੍ਰੀ ਸਤਿਗੁਰੂ ਜੀ ੧੧-੩੦ ਤਕ ਵਿਗਿਆਨ ਭਵਨ ਵਿਚ ਹੀ ਰਹੇ। ਆਰੰਭਕ ਸੈਸ਼ਨ ਸਮਾਪਤ ਹੋਇਆ ਤਾਂ ਪ੍ਰਬੰਧਕਾਂ ਨੇ ਸ੍ਰੀ ਸਤਿਗੁਰੂ ਜੀ ਪ੍ਰਤੀ ਹਾਰਦਿਕ ਕ੍ਰਿਤੱਗਿਤਾ ਪ੍ਰਗਟ ਕੀਤੀ। ਧੰਨਵਾਦ ਕਰਦਿਆਂ ਕਿਹਾ : ਸਤਿਗੁਰੂ ਜੀ ਸਾਡੇ ਸੰਗਰਾਮ ਵਿਚ ਪੂਰੇ ਭਾਈਵਾਲ ਤੇ ਹਰ ਤਰ੍ਹਾਂ ਮਦਦਗਾਰ ਰਹਿੰਦੇ ਹਨ।

### ਆਸ਼ੀਰਵਾਦ

ਸਤਿਗੁਰੂ ਜੀ ਨੇ ਆਪਣੇ ਆਸ਼ੀਰਵਾਦ ਵਿਚ ਫਰਮਾਇਆ : (ਸੰਖੇਪ) "ਜੇ ਮਨੁਖ ਮਾਸਾਹਾਰ ਛੱਡ ਕੇ ਦੈਂਵੀ ਗੁਣ ਧਾਰਨ ਕਰ ਲਵੇ ਤਾਂ ਜੀਵ ਮਾਤਰ ਦੇ ਭਲੇ ਦੀ ਇਛਾ ਦੁਨੀਆਂ ਭਰ ਦੇ ਕਲਹ ਕਲੇਸ਼ ਤੇ ਜੰਗਾਂ ਨੂੰ ਖਤਮ ਕਰ ਸਕਦੀ ਹੈ। ਸਾਡੇ ਸਤਿਗੁਰੂ ਸ਼ਾਕਾਹਾਰ ਦੇ ਮੁਦਈ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੫੭ (ਈ:) ਦੇ ਵਿਸ਼ਵ ਸ਼ਾਕਾਹਾਰੀ ਸਮਾਗਮ ਵਿਚ ਸਰਗਰਮ ਭਾਗ ਪਾਇਆ ਸੀ। ਵਿਦੇਸ਼ੀ ਪ੍ਰਾਹੁਣਿਆਂ ਨੂੰ ਦੁਪਹਿਰ ਦਾ ਖਾਣਾ ਦਿਤਾ। ੧੯੬੭ ਵਿਚ ਵੀ ਨਾਮਧਾਰੀਆਂ ਨੇ ਆਪਣੀ ਸ਼ਕਤੀ ਤੇ ਧਨ ਸ਼ਾਕਾਹਾਰੀ ਸੰਮੇਲਨ ਦੀ ਸਫਲਤਾ ਲਈ ਉਦਾਰਤਾ ਨਾਲ ਵਰਤਿਆ। ਭਾਰਤ ਨੂੰ ਇਸ ਗੱਲ ਦਾ ਮਾਣ ਹੈ ਕਿ ਹਰ ਦਸਾਂ ਸਾਲਾਂ ਪਿਛੋਂ ਵਿਸ਼ਵ ਸ਼ਾਕਾਹਾਰੀ ਸੰਮੇਲਨ ਏਥੇ ਹੁੰਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੰਮੇਲਨ ਦੇ ਮਨੋਰਥ ਵਿਚ ਸਫਲਤਾ ਬਖਸ਼ਣ।"

ਉਦਘਾਟਨੀ ਸਮਾਗਮ ਦੀ ਸਮਾਪਤੀ ਪਿਛੋਂ ਸਤਿਗੁਰੂ ਜੀ ਵੱਖ ਵੱਖ ਡੈਲੀਗੇਸ਼ਨਾਂ ਦੇ ਜਾਣੂੰ ਮੈਂਬਰਾਂ ਨੂੰ ਮਿਲੇ। ਵਰਲਡ ਵੈਜੀਟੇਰੀਅਨ ਕਾਂਗਰਸ ਦੇ ਪ੍ਰਧਾਨ ਗਾਰਡਨ ਲਾਟੇ ਦੀ ਪਤਨੀ ਸ੍ਰੀਮਤੀ ਲਾਟੇ ਬੜੇ ਚਿਰ ਤਕ ਆਪ ਨਾਲ ਅੰਗਰੇਜ਼ੀ ਵਿਚ ਵਾਰਤਾਲਾਪ ਕਰਦੀ ਰਹੀ। ਉਸ ਨੇ ਨਿੱਜੀ ਤੇ ਅ-ਨਿੱਜੀ ਗੱਲਾਂ ਤੋਂ ਬਾਅਦ ਇਹ ਵੀ ਕਿਹਾ ਕਿ ਏਥੇ ਆਏ ਸਾਰੇ ਨਾਮਧਾਰੀਆਂ ਦੇ ਚਿਹਰੇ ਬੜੇ ਆਕਰਸ਼ਕ ਤੇ ਨਰੋਏ ਹਨ।

ਸ੍ਰੀ ਸਤਿਗੁਰੂ ਆਪਣੀ ਕੰਨਿਆਂ ਬੀਬਾ ਜੀ ਨੂੰ ਸ੍ਰੀਮਤੀ ਲਾਟੇ ਨਾਲ ਮਿਲਾਉਣਾ ਚਾਹੁੰਦੇ ਸਨ ਪਰ ਸੇਵਕਾਂ ਦੀ ਅਸਾਵਧਾਨੀ ਨਾਲ ਐਸਾ ਕਰ ਨਾ ਸਕੇ।

ਸਵੀਡਨ ਦੇ ਇਕ ਡੈਲੀਗੇਟ ਨਾਲ ਵੀ ੧੦ ਮਿੰਟ ਗੱਲਬਾਤ ਹੋਈ। ਥਾਈਲੈਂਡ ਵਾਲਿਆਂ ਨੂੰ ਵਿਸ਼ੇਸ਼ ਕਰ ਮਿਲਣ ਗਏ। ਉਨ੍ਹਾਂ ਦੇ ਇਕ ਭਗਵੇ ਵਸਤਰਧਾਰੀ ਬੋਧੀ ਸੰਤ ਨੂੰ ਮਿਲ ਕੇ ਸਤਿਗੁਰਾਂ ਪ੍ਰਸ਼ੰਸਾ ਕੀਤੀ : ਬੜੇ ਭਲੇ ਲਗਦੇ ਹਨ ਤੁਹਾਡੇ ਵਸਤਰ ਯੁਰਪੀ ਪੁਸ਼ਾਕਾਂ ਵਾਲਿਆਂ ਵਿਚ। ਉਸ ਨੇ ਵੀ ਉੱਤਰ ਵਿਚ ਸਤਿਕਾਰ ਦਰਸਾਇਆ। ਮੌਕੇ ਉਤੇ ਸੇਠ ਤ੍ਰਿਲੋਕ ਸਿੰਘ ਜੀ ਦਾ ਲੜਕਾ ਭੂਪਿੰਦਰ ਸਿੰਘ ਸੀ ਜਿਸ ਨੇ ਥਾਈ ਨੂੰ ਪੰਜਾਬੀ ਤੇ ਪੰਜਾਬੀ ਨੂੰ ਥਾਈ ਵਿਚ ਉਲਥਾ ਕੇ ਸਤਿਗੁਰੂ ਜੀ ਅਤੇ ਡੈਲੀਗੇਟਾਂ ਦੇ ਭਾਵ ਸਾਂਝੇ ਕੀਤੇ।

ਸਾਰੇ ਲੋਕਾਂ ਦਾ ਹੀ ਧਿਆਨ ਸਤਿਗੁਰੂ ਜੀ ਅਤੇ ਨਾਮਧਾਰੀ ਸਿੰਘਾਂ ਵਲ ਆਕਰਸ਼ਤ ਸੀ ਕਿਉਂਕਿ ਸਤਿਗੁਰੂ ਜਿਧਰ ਕਿਧਰ ਵੀ ਜਾਂਦੇ ੫-੭ ਭਰਵੇਂ ਜੁਆਨ ਆਪ ਦੀ ਸੇਵਾ ਵਿਚ ਹੁੰਦੇ। ਸਤਿਗੁਰੂ ਜੀ ਠਾਕੁਰ ਦਲੀਪ ਸਿੰਘ ਜੀ ਨੂੰ ਵੀ ਹਰ ਕਿਸੇ ਨਾਲ ਮਿਲਾਂਦੇ, ਠਾਕਰ ਉਦੈ ਸਿੰਘ ਜੀ ਨੂੰ ਵੀ ਨਾਲ ਰਖਦੇ ਅਤੇ ਦੱਸਦੇ ਕਿ ਇਹ ਮਹਾਰਾਜ ਬੀਰ ਸਿੰਘ ਜੀ ਦੇ ਸਪੁੱਤਰ ਹਨ ਅਤੇ ਮੇਰੇ ਭਤੀਜੇ।

## ਸ਼ਾਕਾਹਾਰੀ ਸੰਮੇਲਨ

ਸਤਿਗੁਰੂ ਜੀ ਤਾਂ ਡਾਇਸ ਉੱਤੇ ਆਪਣੀ ਸੀਟ ਤੇ ਬਿਰਾਜਮਾਨ ਸਨ ਪਰ ਪਿਛੇ ਡਠੀਆਂ ਕੁਰਸੀਆਂ ਤੇ ਮਹਾਰਾਜ ਬੀਰ ਸਿੰਘ ਜੀ, ਸ੍ਰੀ ਸਵਰਨ ਸਿੰਘ ਸਨੇਹੀ ਅਤੇ ਸ੍ਰੀ ਭੂਪਿੰਦਰ ਸਿੰਘ ਸੇਠ-ਸਪੁਤਰ ਬੈਠੇ ਸਤਿਗੁਰੂ ਜੀ ਨਾਲ ਆਪ ਜੀ ਦੀ ਆਗਿਆ ਲਈ ਸੰਪਰਕ ਰਖਦੇ। ਡਾਇਸ ਸਾਹਮਣੇ ਦੀਆਂ ਕੁਰਸੀਆਂ ਤੇ ਕੁਝ ਪ੍ਰਤਿਸ਼ਠਤ ਨਾਮਧਾਰੀ ਤੇ ਮਗਰਲੀਆਂ ਤੇ ਵੀ ਇਸ ਸਮੇਂ ਨਾਮਧਾਰੀਆਂ ਵਲੋਂ ਕਾਫ਼ੀ ਰੌਣਕ ਸੀ। ਹੋਰ ਦਰਸ਼ਕ ਤੇ ਸਰੋਤੇ ਵੀ ਹੈ ਸਨ।

ਡਾਇਸ ਤੇ, ਜਿਨ੍ਹਾਂ ਦੇ ਨਾਮ ਚੇਤੇ ਹਨ, ਇਹ ਸੱਜਣ ਸਨ : ਸਵਾਮੀ ਸੱਚਿਦਾ ਨੰਦ ਜੀ (ਅਮਰੀਕਾ—ਦੱਖਣ ਭਾਰਤੀ ਮੂਲ ਦੇ ਜਾਪੇ ਹਨ) ਥਾਈ ਡੈਲੀਗੇਸ਼ਨ ਦੇ ਮੁਖੀ ਡਾ: ਸੁਰਾਟ, ਸ੍ਰੀ ਕੇ. ਐਨ. ਸਾਹਨੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਸ੍ਰੀ ਪਟਵਾਰੀ ਜੀ ਗਵਰਨਰ ਤਾਮਲਨਾਡੂ, ਸ੍ਰੀਮਤੀ ਰੁਕਮਣੀ ਦੇਵੀ, ਡਾ: ਗਾਰਡਨ ਲਾਟੇ, ਇਕ ਜਾਪਾਨੀ ਪ੍ਰਤੀਨਿਧੀ ਤੇ ਇਕ ਦੋ ਹੋਰ।

ਸ਼ਾਕਾਹਾਰੀ ਸਮਾਗਮ ਬਾਅਦ ਸਤਿਗੁਰੂ ਜੀ ਨੇ ਕੋਠੀ ਆ, ਇਸ਼ਨਾਨ ਆਦਿ ਕਰ ਪ੍ਰਸ਼ਾਦ ਛਕਿਆ ਤੇ ਆਰਾਮ ਕੀਤਾ।

## ਮਾ: ਚੰਦਾ ਸਿੰਘ ਨਮਿਤ

੪ ਵਜੇ ਬਾਅਦ ਦੁਪਹਿਰ ਰਮੇਸ਼ ਨਗਰ, ਨਾਮਧਾਰੀ ਧਰਮਸਾਲਾ ਵਿਚ ਸੰਤ ਸੁਖਦਰਸ਼ਨ ਸਿੰਘ ਦੇ ਪਿਤਾ ਮਾਸਟਰ ਚੰਦਾ ਸਿੰਘ ਜੀ ਨਮਿਤ ਸਧਾਰਨ ਪਾਠ ਦਾ ਭੋਗ ਪੈਣਾ ਸੀ। ਸ੍ਰੀ ਸਤਿਗੁਰੂ

ਜੀ ਨੇ ਕਿਤੇ ਹੋਰ ਵੀ ਜਾਣਾ ਸੀ ਪਰ ਸੰਤ ਸੁਖਦਰਸ਼ਨ ਸਿੰਘ ਨੇ ਪ੍ਰੋਗਰਾਮ ਹਿਤ ਛਪੇ ਕਾਰਡਾਂ ਤੇ ਵਕਤ ੪ ਦਾ ਦਿਤਾ ਹੋਇਆ ਸੀ। ਸਤਿਗੁਰੂ ਜੀ ਤਾਂ ਢਾਈ ਵਜੇ ਆ ਸਕਦੇ ਸਨ। ਸਿੱਖ ਨੇ ਸਤਿਗੁਰੂ ਜੀ ਦੀ ਰਜ਼ਾ ਪਰਵਾਨ ਕੀਤੀ।

ਮੈਂ ੩ ਵਜੇ ਦੇ ਕਰੀਬ ਧਰਮਸਾਲਾ ਪਹੁੰਚਿਆ। ਸਾਰਾ ਵਿਸ਼ਾਲ ਹਾਲ ਸੰਗਤ ਨਾਲ ਭਰਪੂਰ ਸੀ। ਸੰਗਤ ਹਾਲ ਤੋਂ ਬਾਹਰ ਖੁਲ੍ਹੀ ਥਾਂ ਤੇ ਵੀ ਕਾਫ਼ੀ ਇਕੱਤਰਤ ਸੀ। ਮੇਰੇ ਗਿਆਂ ਹਰਭਜਨ ਸਿੰਘ—ਗੁਰਦੇਵ ਸਿੰਘ ਕੀਰਤਨ ਕਰ ਹਟੇ ਸਨ ਤੇ ਭੋਗ ਦੇ ਸ਼ਲੋਕ ਪੜ੍ਹੇ ਜਾ ਰਹੇ ਸਨ। ਸਤਿਗੁਰੂ ਜੀ ਪਾਸ ਇਸ ਸਮੇਂ ਸੇਠ ਤ੍ਰਿਲੋਕ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ, ਡਾ: ਅਮਰ ਭਾਰਤੀ, ਸ੍ਰੀ ਗੁਰਭਜਨ ਸਿੰਘ ਅਤੇ ਮਾਸਟਰ ਨਿਹਾਲ ਸਿੰਘ ਜੀ ਬੈਠੇ ਹੋਏ ਸਨ।

ਸੰਤ ਅਮਰ ਸਿੰਘ ਨਿਰਮਾਣ ਦੇ ਸਪੁਤਰ ਸ੍ਰੀ ਅਵਤਾਰ ਸਿੰਘ ਨੇ ਸ੍ਰੀ ਹਜ਼ੂਰ ਨੂੰ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਡਾ: ਭਾਰਤੀ ਤੇ ਮੈਨੂੰ ਦਸਿਆ : ਸਤਿਗੁਰੂ ਦੀ ਕ੍ਰਿਪਾ ਨਾਲ ਅਮਰ ਸਿੰਘ ਤੇ ਅਵਤਾਰ ਸਿੰਘ ਕਾਫੀ ਫ਼ਾਸਲਾ ਤੈ ਕਰ ਆਏ ਹਨ। ਨਜ਼ਦੀਕ ਨਜ਼ਦੀਕ ਹੁੰਦੇ ਜਾ ਰਹੇ ਹਨ...। ਇਸ ਸਮੇਂ ਮਹਾਰਾਜ ਨਿਹਾਲ ਸਿੰਘ ਜੀ ਦੇ ਜੇਠੇ ਸਪੁਤਰ ਠਾਕੁਰ ਸ਼ਮਸ਼ੇਰ ਸਿੰਘ ਵੀ ਬੰਬਈਓਂ ਆ ਪਹੁੰਚੇ। ਸਤਿਗੁਰੂ ਜੀ ਨੇ ਵਿਸ਼ੇਸ਼ ਪਿਆਰ ਸਤਿਕਾਰ ਨਾਲ ਕੋਲ ਬੈਠਾਇਆ। ਜਦੋਂ ਕੋਠੀ ਲਈ ਵਾਪਸੀ ਕਰਨ ਲਗੇ ਤਾਂ ਠਾਕਰ ਸ਼ਮਸ਼ੇਰ ਸਿੰਘ ਜੀ ਨਾਲ ਮੈਨੂੰ ਵੀ ਗੱਡੀ ਵਿਚ ਬੈਠਾ ਲਿਆ। ਜਾਂਦੇ ਜਾਂਦੇ ਮੈਂ ਨੋਟ ਕੀਤਾ ਕਿ ਠਾਕਰ ਜੀ ਨਾਲ ਸਤਿਗੁਰੂ ਜੀ ਦੀ ਵਧੇਰੇ ਆਤਮੀਅਤਾ ਹੈ।

## ਵਿਗਿਆਨ ਭਵਨ ਵਿਚ

ਕੋਠੀ ਆ ਕੇ ੫ ਵਜੇ ਸਤਿਗੁਰੂ ਜੀ ਜਾਪਾਨੀ ਡੈਲੀਗੇਸ਼ਨ ਦੀ ਮੀਟਿੰਗ ਸੁਣਨ ਲਈ ਵਿਗਿਆਨ ਭਵਨ ਪਧਾਰੇ। ਉਥੇ ਆਪ ਨੇ ਜਾਪਾਨੀ ਡੈਲੀਗੇਟਾਂ ਬਾਰੇ ਵਾਕਫੀ ਲਈ ਤੇ ਉਹਨਾਂ ਦੀ ਉਸ ਖੋਜ ਨੂੰ ਵੀ ਧਿਆਨ ਪੂਰਵਕ ਸੁਣਿਆ ਜੋ ਉਹਨਾਂ ਦੀ ਖਾਧ ਖੁਰਾਕ ਦੀ ਸ਼ੁਧਤਾ ਬਾਰੇ ਸੀ। ਬਾਤਚੀਤ ਵਿਚ ਅਨੁਵਾਦਨ ਵਿਚੋਲਗਿਰੀ ਇਕ ਲੜਕੀ ਕਰ ਰਹੀ ਸੀ। ਜਾਪਾਨੀਆਂ ਨੇ ਆਪਣੇ ਖਾਣੇ ਅਤੇ ਸੂਪ ਵਗੈਰਾ ਬਣਾ ਕੇ ਉਹਨਾਂ ਦੇ ਲਾਭ ਵੀ ਦੱਸੇ। ਮਹਾਰਾਜ ਬੀਰ ਸਿੰਘ, ਇਹਨਾਂ ਦੇ ਦੋਵੇਂ ਸਾਹਿਬਜ਼ਾਦੇ ਤੇ ਹੋਰ ਨਾਮਧਾਰੀ ਵੀ ਮੌਕੇ ਤੇ ਮੌਜੂਦ ਸਨ।

ਛੋਟੇ ਠਾਕਰ ਮੈਨੂੰ ਹੱਸ ਕੇ ਕਹਿਣ ਲਗੇ : ਤੁਸੀਂ ਤਾਂ ਜਾ ਕੇ ਕੁਝ ਖਾ ਪੀ ਲਓ, ਸਾਨੂੰ ਆਣ ਕੇ ਸੁਆਦ ਦੱਸੋ। ਮੈਂ ਕੇਲੇ ਦਾ ਤੇ ਕੋਂਡੇ ਦਾ ਰਸ ਪੀ ਕੇ ਅਤੇ ਚਾਵਲ ਆਦਿ ਖਾ ਕੇ ਵੇਖੇ, ਸੁਆਦ ਲਗੇ। ਉਹਨਾਂ ਇਕ ਡਿਸ਼ ਸਮੁੰਦਰੀ ਬਨਾਸਪਤੀ ਨਾਲ ਵੀ ਤਿਆਰ ਕੀਤੀ ਹੋਈ ਸੀ। ਇਹ ਵੀ ਗੁਣਕਾਰੀ ਸੀ। ਅਗੋਂ ੬ ਵਜੇ ਏਥੋਂ ਪਰਤੇ।

## ਆਜ਼ਾਦ ਭਵਨ ਵਿਚ

ਰਾਤ ਨੂੰ ੭-੩੦ ਵਜੇ ਆਜ਼ਾਦ ਭਵਨ ਵਿਚ ਸ਼ਾਸਤਰੀ ਸੰਗੀਤ ਦਾ ਪ੍ਰੋਗਰਾਮ ਸੀ। ਸਤਿਗੁਰੂ ਜੀ, ਡਾ: ਅਮਰ ਭਾਰਤੀ, ਪ੍ਰੀਤਮ ਸਿੰਘ ਕਵੀ, ਸੰਤ ਮਹਿੰਦਰ ਸਿੰਘ ਪ੍ਰਤਥਾ, ਗੁਰਦੇਵ ਸਿੰਘ ਸਰੋਦ, ਸੰਤ ਰਘਬੀਰ ਸਿੰਘ ਦੁਆਰਾ ਚਲਾਈ ਕਾਰ ਤੇ ਆਜ਼ਾਦ ਭਵਨ ਪੁੱਜੇ। ਅਗੇ ਮੰਚ ਉਤੇ ਸ੍ਰੀ ਅਲਾਉੱਦੀਨ ਦਿਲਰਾਜ ਤੇ ਅਤੇ ਸ੍ਰੀ ਚਾਂਦ ਰਾਮ ਸਿਤਾਰ ਤੇ ਡਿਊਟ ਪੇਸ਼ ਕਰਨ ਬੈਠੇ ਹੋਏ ਸਨ। ਤਬਲੇ ਦੀ ਸੰਗਤ ਫੈਆਜ਼ ਖਾਨ ਵਲੋਂ ਸੀ। ਦਿਲਰਾਜ ਵਾਲਾ ਬੜਾ ਚੜ੍ਹ ਕੇ ਵਜਾ ਰਿਹਾ ਸੀ। ਆਵਾਜ਼ ਮਿੱਠੀ ਫਿਰ ਤੇਜ਼ ਤੇ ਤੇਜ਼ ਤਰ ਰਹੀ। ਸਿਤਾਰ ਵਾਲਾ ਬਹੁਤ ਅੱਛਾ ਸੀ। ਦੋਵੇਂ ਪ੍ਰਸੰਨ

ਮੁੱਦਰਾ ਵਿਚ ਸਨ। ਕਲਾਕਾਰ ਰਾਗ ਰਾਗੇਸ਼ਵਰੀ ਨੂੰ ਤਿੰਨ ਤਾਲ ਵਿਚ ਪੇਸ਼ ਕਰ ਰਹੇ ਸਨ।

ਸ੍ਰੀ ਸਤਿਗੁਰੂ ਜੀ ਮੂਹਰਲੀਆਂ ਕੁਰਸੀਆਂ 'ਚੋਂ ਇਕ ਤੇ ਬੈਠੇ। ਸਾਨੂੰ ਵੀ ਆਪ ਜੀ ਨਾਲ ਅਗੇ ਬੈਠਣ ਦਾ ਮੌਕਾ ਮਿਲਿਆ। ਸਤਿਗੁਰੂ ਜੀ 'ਇਸਰਾਜੀਏ' ਤੇ ਬੜੇ ਪ੍ਰਸੰਨ ਸਨ। ਸਤਿਗੁਰੂ ਜੀ ਨੇ ਫ਼ਰਮਾਇਆ : ਸਿਤਾਰ ਵਾਲਾ ਵੀ ਅੱਛਾ ਹੈ, ਪਰ ਇਸਰਾਜੀਆ ਇਸ ਕਰਕੇ ਵੀ ਪ੍ਰਸੰਸਾ ਦਾ ਹਕਦਾਰ ਹੈ ਕਿ ਇਸ ਦੇ ਵਜੰਤਰੀ ਬੜੇ ਘੱਟ ਹਨ। ਦਸਿਆ ਗਿਆ ਕਿ ਸ੍ਰੀ ਅਲਾਉਦੀਨ ਦੁਨੀਆਂ ਘੁੰਮ ਕੇ ਆਇਆ ਹੈ। ਇਹ ਦੋਵੇਂ ਕਲਾਕਾਰ ਜਵਾਨੀ ਦੇ ਮੁੱਢਲੇ ਦਿਨਾਂ ਵਿਚ ਹੀ ਹਨ। ਇਹਨਾਂ ਤੋਂ ਵਡੀਆਂ ਉਮੀਦਾਂ ਰਖੀਆਂ ਜਾ ਸਕਦੀਆਂ ਹਨ।

ਡਿਊਟ ਸਮਾਪਤੀ ਤੇ ਸ੍ਰੀ ਗੁਰਦੇਵ ਸਿੰਘ ਸਰੋਦ ਦੁਆਰਾ ਸ੍ਰੀ ਅਲਾਉਦੀਨ ਦੀ ਸਤਿਗੁਰੂ ਜੀ ਨੇ ਸਿਫਤ ਸਲਾਹੁਤਾ ਕੀਤੀ, ਆਸ਼ੀਰਵਾਦ ਦਿੱਤੀ ਤੇ ਆਖਿਆ : ਜਦੋਂ ਬਹੁਤ ਵਿਰਲੇ ਇਸਰਾਜੀਏ ਮਿਲ ਰਹੇ ਹਨ ਤੇਰੇ ਕੰਮ ਦੀ ਕਦਰ ਕਰਨੀ ਹੀ ਬਣਦੀ ਹੈ।

ਸਤਿਗੁਰੂ ਜੀ ਇਹ ਸਾਜ਼ ਸੁਣਨ ਉਚੇਚ ਨਾਲ ਗਏ ਸਨ। ਇਹ ਇਕ ਤੂੰਬੀ ਦੇ ਵਾਧੇ ਨਾਲ ਦਿਲਰੁਬਾ ਵਰਗਾ ਹੀ ਹੁੰਦਾ ਹੈ ਅਤੇ ਸਤਿਗੁਰੂ ਜੀ ਆਪ ਦਿਲਰੁਬਾ ਦੇ ਧੁਰੰਧਰ ਵਜੰਤਰੀ ਹਨ। ਅਲਾਉਦੀਨ ਨੇ ਇਸਰਾਜ ਨੂੰ ਭਰਪੂਰ ਯੋਗਤਾ ਨਾਲ ਵਜਾਇਆ ਸੀ। ਭਾਵੇਂ ਵੱਖ ਵੱਖ ਸਵਰ ਰਚਨਾਵਾਂ ਦੀ ਭਰਮਾਰ ਨਹੀਂ ਸੀ ਪਰ ਜੋ ਕੁਝ ਇਸ ਉਮਰ ਵਿਚ ਇਸ ਕੋਲ ਸੀ ਉਹ ਕਾਫ਼ੀ ਸੀ।

ਇਹਨਾਂ ਤੋਂ ਪਿਛੋਂ ਮੰਚ ਉਤੇ ਗਾਉਣ ਵਾਲੇ ਆਏ ਮਸ਼ਕੂਰ ਅਲੀ ਤੇ ਮੁਬਾਰਕ ਅਲੀ। ਇਹਨਾਂ ਪੂਰੀਆ ਵਿਚ ਇਕ ਖਿਆਲ ਸੁਣਾਇਆ ਫਿਰ ਬਿਹਾਗ ਦੀ ਇਕ ਰਚਨਾ। ੨੨ ਅਤੇ ੧੯ ਕੁ ਸਾਲਾਂ ਦੇ ਬੱਚੇ ਲਗਦੇ ਸਨ ਵਡੇ ਨੇ ਆਲਾਪ ਤੇ ਇਰਾਦੇ ਬੜੀ ਦਖਸ਼ਤਾ ਨਾਲ ਪੇਸ਼ ਕੀਤੇ। ਸੁਰਾਂ ਤਾਂ ਜ਼ਰਾ ਘਟ ਘਟ ਕੇ ਲਗਦੀਆਂ ਸਨ। ਆਸ ਕੀਤੀ ਜਾ ਸਕਦੀ ਹੈ ਅਗਲੇ ਸਾਲਾਂ ਵਿਚ ਇਹ ਜੋੜੀ ਵਧੀਆ ਗਵਈਆਂ ਵਿਚ ਪੈਰ ਰਖ ਸਕੇਗੀ।

ਅਸੀਂ ਕੁਝ ਸਮਾਂ ਹਾਲ ਤੋਂ ਬਾਹਰ ਗਏ। ਵਾਪਸੀ ਤੇ ਵੇਖਿਆ ਕਿ ਪੰਡਤ ਰਾਮ ਨਾਰਾਇਣ ਸਾਰੰਗੀ ਉਤੇ ਰਾਗ ਸਰਸਵਤੀ ਵਜਾ ਰਹੇ ਹਨ ਤੇ ਦਰੁਤ ਲੈਅ ਤੇ ਸਵਾਰੀ ਕੀਤੀ ਹੋਈ ਹੈ। ਬਾਅਦ ਵਿਚ ਮਿਸਰ ਭੈਰਵੀ ਵਜਾਈ। ਪੰਡਤ ਜੀ ਦਾ ਭਾਰੀ ਭਰਕਮ ਸਰੀਰ, ਵਿਸ਼ਾਲ ਚਿਹਰਾ, ਖੁਲ੍ਹਾ ਵਾਤ, ਬਹੁਤ ਤੇਜ਼ ਵਜੇਤ। ਪ੍ਰਤੀਤ ਹੁੰਦਾ ਸੀ ਜਿਵੇਂ ਸਾਰੰਗੀ ਸਮੇਤ ਤਬਲਾਵਾਦਕ ਨਾਲ ਜੰਗ ਵਿਚ ਉਤਰੇ ਹੋਣ। ਪੰਡਤ ਜੀ ਸਾਰੰਗੀ ਵਾਦਕਾਂ ਦੀ ਸਿਖਰ ਹਨ। ਸਤਿਗੁਰੂ ਜੀ ਨੇ ਇਹਨਾਂ ਪਾਸ ਦਿੱਲੀ ਦੇ ਸੰਤ ਪਿਆਰਾ ਸਿੰਘ ਰਮੇਸ਼ ਨਗਰ ਦਾ ਲੜਕਾ ਸੁਰਜੀਤ ਸਿੰਘ ਸ਼ਾਗਿਰਦੀ ਲਈ ਭੇਜਿਆ ਹੋਇਆ ਹੈ।

ਸਤਿਗੁਰੂ ਜੀ ਦੇ ਬਚਨਾਂ ਤੋਂ ਪਤਾ ਲਗਾ ਕਿ ਡਾਲਟਨ ਗੰਜ (ਬਿਹਾਰ) ਵਿਖੇ ਵੀ ਇਕ ਸੰਗੀਤ ਸਕੂਲ ਜਾਰੀ ਹੈ। ਉਥੇ ਇਕ ਉਤਮ ਹਰਮੋਨੀਅਮ ਵਜੰਤਰੀ ਹੈ।

**੨੧ ਨਵੰਬਰ ੧੯੭੭ ਸੋਮਵਾਰ**

**ਨਵੀਂ ਦਿੱਲੀ**

ਅੱਜ ਆਸਾ ਦੀ ਵਾਰ ਸਹਿਬਾਬਾਦ (ਯੂ. ਪੀ. ਬਾਰਡਰ ਦੇ ਨਜ਼ਦੀਕ) ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਲਗੀ।

## ਸ਼ਿਵਾ ਜੀ ਸਟੇਡੀਅਮ

੧੦ ਵਜੇ ਦੇ ਕਰੀਬ ਸੰਤ ਤੀਰਥ ਸਿੰਘ ਹੰਸਪਾਲ, ਸ੍ਰ: ਹਰਵਿੰਦਰ ਸਿੰਘ ਅਤੇ ਮੈਂ ਕੋਠੀ ਪੂਸਾ ਰੋਡ ਪਹੁੰਚੇ ਅਤੇ ੧੨ ਵਜੇ ਤਕ ਸ਼ਿਵਾ ਜੀ ਸਟੇਡੀਅਮ ਵਿਖੇ ਗਏ ਜਿਥੇ ਨਾਮਧਾਰੀ ਵਿਦਿਅਕ ਜਥਾ ਲੁਧਿਆਣਾ ਦਾ ਹਾਕੀ ਮੁਕਾਬਲਾ ਨਾਰਦਰਨ ਰੇਲਵੇ ਨਾਲ ਸੀ। ਸ੍ਰੀ ਸਤਿਗੁਰੂ ਜੀ ਵੀ ਹੋਰ ਕਈ ਸਿੰਘਾਂ ਨਾਲ ਮੌਕੇ ਤੇ ਉਪਸਥਿਤ ਸਨ। ਹਾਕੀ ਖਿਡਾਰੀਆਂ ਨਾਲ ਇਕ ਫੋਟੋ ਖਿਚਣ ਦੀ ਪ੍ਰਾਰਥਨਾ ਆਈ ਸੀ। ਸਤਿਗੁਰੂ ਜੀ ਨੇ ਹਾਫ ਟਾਈਮ ਵਿਚ ਖਿਡਾਰੀਆਂ ਵਿਚ ਖਲੋ ਉਹਨਾਂ ਦੀਆਂ ਖੁਸ਼ੀਆਂ ਲਈਆਂ। ਫੋਟੋਕਾਰ ਹੰਸਪਾਲ ਸੀ।

## ਸੰਤ ਲਾਭ ਸਿੰਘ ਦੇ ਘਰ

ਏਥੇ ਪਹੁੰਚਣ ਤੋਂ ਪਹਿਲੋਂ ਸਤਿਗੁਰੂ ਜੀ ਆਪਣੇ ਸਕੱਤਰ ਸ੍ਰੀ ਤਰਸੇਮ ਸਿੰਘ ਸਪੁਤਰ ਸ੍ਰ: ਪੂਰਨ ਸਿੰਘ ਪਾਸਲਾ (ਜਲੰਧਰ) ਦੀ ਕਲ੍ਹ ਤੋਂ ਕੀਤੀ ਜਾ ਰਹੀ ਅਤੇ ਦੋ ਵਾਰ ਜਤਨ ਕਰਨ ਦੇ ਬਾਵਜੂਦ ਅਪੂਰਨ ਰਹੀ ਬੇਨਤੀ ਨੂੰ ਪਰਵਾਨ ਚਾੜ੍ਹਨ ਲਈ ਉਸ ਦੇ ਸਹੁਰੇ ਘਰ, ਕਰੋਲ ਬਾਗ, ਵਿਖੇ ਪਧਾਰੇ। ਸੰਤ ਲਾਭ ਸਿੰਘ ਹੈਦਰਾਬਾਦ ਦੀ ਪੁਤਰੀ ਨੇ ਸਿਆਮੀਂ ਆਣ ਕੇ ਬਹੁਤ ਸਾਰੀਆਂ ਉੱਨ ਦੀਆਂ ਅਠੋਤਰੀ ਮਾਲਾ ਬਣਾਈਆਂ ਸਨ ਤੇ ਉਹਦੀ ਰੀਝ ਸੀ ਕਿ ਇਹ ਮਾਲਾ ਵਿਆਹੇ ਜਾਣ ਉਪਰੰਤ ਸ੍ਰੀ ਸਤਿਗੁਰੂ ਜੀ ਨੂੰ ਆਪਣੇ ਘਰ ਚਰਨ ਪੁਆਕੇ ਭੇਟ ਕਰੇਗੀ। ਹੁਣ ਜਦੋਂ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਗਈਆਂ ਹਨ ਤਾਂ ਗੁਰੂ ਚਰਨਾਂ ਵਿਚ ਮਾਲਾਵਾਂ ਭੇਟ ਕਰਕੇ ਮਨ ਸੁਖੀ ਕਰ ਰਹੀ ਹੈ।

ਘਰ ਵਾਲਿਆਂ (ਮੌਕੇ ਤੇ ਇਕ ਮਾਂ, ਇਕ ਭੈਣ ਤੇ ਦੋ ਭਰਾ) ਸਤਿਗੁਰੂ ਜੀ ਦੀ ਸੇਵਾ ਵਿਚ ਇਕ ਟੋਕਰਾ ਫਲ ਅਤੇ ਕਾਫੀ ਰਕਮ ਰੱਖ ਕੇ ਮੱਥਾ ਟੇਕਿਆ। ਸਤਿਗੁਰੂ ਜੀ ਨੇ ਬਾਦਾਮਾਂ 'ਚੋਂ ਕੁਝ ਵੱਖ ਕਰਵਾ ਕੇ ਆਪਣੇ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਆਦੇਸ਼ ਕੀਤਾ : ਇਹ ਮਨਧੀਰ ਸਿੰਘ (ਸੰਧੂ) ਨੂੰ ਪੁਚਾਣੇ ਹਨ।

ਇਹ ਸਤਿਗੁਰੂ ਜੀ ਦਾ ਨੌਜਵਾਨਾਂ ਨੂੰ ਪਿਆਰ ਕਮੰਦਾਂ ਪਾਉਣ ਦਾ ਤਰੀਕਾ ਹੈ। ਮਨਧੀਰ ਸਿੰਘ ਕੱਲ੍ਹ ਸਮੇਤ ਪਤਨੀ ਨਾਮਧਾਰੀ ਵਸਤਰਾਂ ਵਿਚ ਆਸਾ ਦੀ ਵਾਰ ਸੁਣਨ ਗਿਆ ਸੀ। ਉਸਨੂੰ ਚੇਤੇ ਰਖਿਆ ਹੈ।

## ਸ਼ਿਵਾ ਜੀ ਸਟੇਡੀਅਮ

ਮੈਚ ਤੇ ਜਾਣ ਲਗਿਆਂ ਜਦੋਂ ਮਹਾਰਾਜ ਬੀਰ ਸਿੰਘ ਜੀ ਕਿਤੋਂ ਆ ਕੇ ਚਰਨੀਂ ਲਗੇ ਤਾਂ ਸਚੇ ਪਾਤਸ਼ਾਹ ਜੀ ਨੇ ਉਹਨਾਂ ਦੁਆਰਾ ਇਕ ਸੁਨੇਹਾ ਭੇਜਿਆ : ਗੁੱਡੀ (ਬੀਬਾ ਸਾਹਿਬ ਕੌਰ) ਕਹਿੰਦੀ ਸੀ, ਤੇ ਨਾਲ ਉਸਦੇ ਹੋਰ ਸਹੇਲੀਆਂ ਵੀ ਹਨ, ਮੈਚ ਵੇਖਣ ਲਈ। ਉਹਨਾਂ ਨੂੰ ਕਹਿਣਾ ਕਿਸੇ ਗੱਡੀ ਉਤੇ ਸਮੇਂ ਸਿਰ ਸ਼ਿਵਾ ਜੀ ਸਟੇਡੀਅਮ ਪਹੁੰਚ ਜਾਣ। ਸਤਿਗੁਰੂ ਜੀ ਦੀ ਨਾਰੀ ਜਾਤੀ ਪ੍ਰਤੀ ਉਦਾਰਤਾ ਮਹਾਰਾਜ ਜੀ ਦੁਆਰਾ ਬੀਬੀਆਂ ਵਲ ਭੇਜੀ ਗਈ।

ਮੈਨੂੰ ਸਟੇਡੀਅਮ ਵਿਚ ਆਪ ਜੀ ਦੇ ਨਾਲ ਜਾਣ ਦਾ ਮੌਕਾ ਮਿਲਿਆ ਸੀ। ਗੱਲੀਂਬਾਤੀਂ ਮੈਂ ਆਖਿਆ : ਬੀਬਾ ਜੀ ਵਿਚ ਆਪ ਜੀ ਦਾ ਬਹੁਤ ਸਾਰਾ ਭਾਗ ਹੈ, ਆਵਾਜ਼ ਟੁਣਕਵੀਂ ਤੇ ਲਹਿਜਾ ਨਰਮ ਹੈ। ਸਤਿਗੁਰਾਂ ਫੁਰਮਾਇਆ : ਅਜ,ਕੱਲ੍ਹ ਉਹ ਬੜਾ ਅਧਿਕਾਰਪੂਰਣ ਰਵੱਈਆ ਰਖਦੀ ਹੈ। ਬੜੀ ਜਲਦੀ ਹੀ ਇਹ ਤਬਦੀਲੀ ਆ ਗਈ ਹੈ। ਪਹਿਲਾਂ ਪਹਿਲ ਜਦੋਂ ਮੈਂ ਘਰ ਜਾਂਦਾ ਸਾਂ ਤਾਂ ਉਹ ਆਪਣੀਆਂ ਸਹੇਲੀਆਂ ਨਾਲ ਕਿਸੇ ਕਮਰੇ ਦੀ ਨੁਕਰੇ ਦੁਬਕੀ ਰਹਿੰਦੀ ਤੇ ਕਈ ਵਾਰ ਉਸਨੂੰ

ਉਥੇ ਨਾ ਸਮਝ ਕੇ ਤੁਰ ਆਉਂਦਾ ਸਾਂ। ਫਿਰ ਮਹਾਰਾਜ ਜੀ ਜਾਂ ਮੇਰੀ ਸਿੰਘਣੀ ਰਾਹੀਂ ਪਤਾ ਲਗਣਾ ਕਿ ਉਹ (ਸਹੇਲੀਆਂ ਨਾਲ) ਉਡੀਕਦੀਆਂ ਹੀ ਰਹੀਆਂ। ਕਈ ਵਾਰ ਰੁਝੇਵੇਂ ਦੀ ਜ਼ਿਆਦਤੀ ਕਾਰਨ ਮੇਰਾ ਤੇ ਮੇਰੀ ਸਿੰਘਣੀ ਦਾ ਉਸ ਨਾਲ ਤਾਲਮੇਲ ਹੀ ਨਾ ਹੋ ਸਕਣਾ ਤਾਂ ਕਦੇ ਕਦੇ ਗਿਲਾ ਮਿਲਣਾ : ਕਦੇ ਸਾਡੇ ਲਈ ਵਕਤ ਹੀ ਨਹੀਂ ਨਿਕਲਦਾ। ਹੁਣ ਇਹ ਹੈ ਕਿ ਉਹ ਬੜਾ ਅਧਿਕਾਰਪੂਰਣ ਕਹਿੰਦੀ ਹੈ : ਮੈਨੂੰ ਵੀ ਕਈ ਗਲਬਾਤ ਤੇ ਦਰਸ਼ਨਾਂ ਦਾ ਸਮਾਂ ਦਿਆ ਕਰੋ। ਏਸੇ ਲਈ ਕਈ ਵਾਰ ਨਾਲ ਰਖਣਾ ਪੈਂਦਾ ਹੈ।

ਸ਼ਾਕਾਹਾਰੀ ਸਮਾਗਮ ਵਿਚ ਅਜ ਮਹਾਰਾਜ ਬੀਰ ਸਿੰਘ ਜੀ ਹੀ ਵਧੇਰਾ ਸਮਾਂ ਦੇ ਰਹੇ ਹਨ। ਸਤਿਗੁਰਾਂ ੨-੩੦ ਵਜੇ ਆ ਕੇ ਆਰਾਮ ਕੀਤਾ।

## ਬੱਚਿਆਂ ਨਾਲ

੪ ਵਜੇ ਢਲੀ ਦੁਪਹਿਰੇ, ਭੈਣੀ ਸਾਹਿਬੋਂ ਨਾਲ ਲਿਆਂਦੇ ਸੰਗੀਤ ਸਿੱਖਦੇ ਬੱਚਿਆਂ ਨਾਲ, ਬੈਠਣ-ਕਮਰੇ ਵਿਚ ਫਰਸ਼ ਤੇ ਵਿਛੇ ਕੱਪੜੇ ਤੇ ਖੱਬੀ ਵੱਖੀ ਲੇਟ, ਸੀਸ ਥੱਲੇ ਸਿਰਹਾਣਾ ਰੱਖ, ਪੌਣੀਆਂ ਪੰਦਰਾਂ ਮਾਤਰਾਂ ਦੇ ਸ਼ਬਦ 'ਕਰੁਣਾ ਨਿਧਾਨ' ਦੇ ਜਾਰੀ ਰਹਿੰਦਿਆਂ ਅੱਧੀ ਪੌਣੀ ਮਾਤਰਾ ਦੀ ੫ ਵਜੇ ਤਕ ਸੁਧੀ ਚਲਦੀ ਰਹੀ।

ਇਹਨਾਂ 'ਚੋਂ ਕੁਝ ਬੱਚਿਆਂ ਦੀਆਂ ਤੇਜ਼ ਸੰਤਰਦੀ ਰੰਗ ਦੀਆਂ ਸਵੈਟਰਾਂ ਸਨ। ਸਤਿਗੁਰਾਂ ਫ਼ਰਮਾਇਆ : ਤੁਹਾਡੇ ਸਵੈਟਰਾਂ ਦੇ ਰੰਗ ਗਲਤ ਨੇ, ਨਾ ਇਹ ਠੀਕ ਨੇ ਤੇ ਨਾ ਹੀ ਤੁਹਾਡੇ ਬੋਲ ਠੀਕ ਹੋ ਰਹੇ ਹਨ।

## ਸਹਾਇਤਾ

ਸ੍ਰੀ ਗੁਰਦੇਵ ਸਿੰਘ ਸਰੋਦ ਨੇ ਦਸਿਆ ਕਿ ਇਸ ਵਾਰ ਜਦੋਂ ਬੜੇ ਗੁਲਾਮ ਅਲੀ ਖਾਂ ਜੀ ਦੇ ਲੜਕੇ ਉਸਤਾਦ ਮੁਨੱਵਰ ਅਲੀ ਅੰਮ੍ਰਿਤਸਰ ਦੇ ੪੦੦ ਸਾਲਾ ਸਥਾਪਨਾ ਦਿਵਸ ਤੇ ਜਾ ਰਹੇ ਸਨ ਤਾਂ ਰਾਹ ਵਿਚ ਪਟਿਆਲਵੀ ਸੰਗੀਤ ਕਲਾਕਾਰਾਂ ਨੇ ਉਹਨਾਂ ਨੂੰ ਨਿੰਮਤ੍ਰਿਤ ਕੀਤਾ। ਪਹਿਲਾਂ ਇਨ੍ਹਾਂ ਪ੍ਰੋਗਰਾਮਾਂ ਤੇ ਗੁਰਦੇਵ ਸਿੰਘ ਨੇ ਆਪ ਜਾਣਾ ਸੀ ਪਰ ਖਾਂ ਸਾਹਿਬ ਮੁਨੱਵਰ ਅਲੀ ਦੇ ਸਤਿਕਾਰ ਨੂੰ ਮੁਖ ਰਖਦਿਆਂ ਉਹਨਾ ਨੂੰ ਮਾਣ ਦੇਣਾ ਜ਼ਰੂਰੀ ਹੋ ਗਿਆ। ਪਰ ਪਟਿਆਲਵੀ ਕਲਾਕਾਰਾਂ ਪਾਸ ਖਾਂ ਸਾਹਿਬ ਨੂੰ ਪੂਰੀ ਭੇਟਾ ਦੇਣ ਦਾ ਪ੍ਰਬੰਧ ਨਹੀਂ ਸੀ। ਨਾਮਧਾਰੀ, ਧਰਮਵੀਰ ਸਿੰਘ ਨੇ ਪਟਿਆਲੋਂ ਸਿਤਾਰ ਸਿਖਦਾ ਹੋਣ ਕਰਕੇ, ਸਤਿਗੁਰੂ ਜੀ ਨੂੰ ਇਹ ਮੁਸ਼ਕਲ ਦਸੀ। ਸੱਚੇ ਪਾਤਸ਼ਾਹ ਜੀ ਨੇ ਆਪਣੇ ਖਜ਼ਾਨਚੀ ਨੂੰ ਕਹਿਕੇ ੨੦੦੦/-ਸਹਾਇਤਾ ਭੇਜੀ।

## ਵਿਸ਼ਵ ਸ਼ਾਕਾਹਾਰੀਆਂ ਵਿਚ

੫ ਵਜੇ ਸ਼ਾਮੀਂ ਸਤਿਗੁਰੂ ਜੀ ਆਪਣੇ ਲੰਡਨੋਂ ਦੇ ਸਿੱਖਾਂ ਨਾਲ ਵਿਗਿਆਨ ਭਵਨ ਦੇ ਪਿਛਵਾੜੇ ਦੇ ਹਾਲ ਵਿਚ ਪਧਾਰੇ ਜਿਥੇ ੧੫੦ ਤੋਂ ਵੱਧ ਵਿਦੇਸ਼ੀ ਡੈਲੀਗੇਟ ਬੈਠੇ ਸਨ। ਸਤਿਗੁਰੂ ਜੀ ਦਾ ਸਾਰਿਆਂ ਹੀ ਹਾਰਦਿਕ ਸੁਆਗਤ ਕੀਤਾ। ਸ੍ਰੀ ਸਤਿਗੁਰੂ ਜੀ ਇੰਟਰਨੈਸ਼ਨਲ ਵੈਜੀਟੇਰੀਅਨ ਸੰਸਥਾ ਦੇ ਉਪ ਪਰਧਾਨ ਚਲੇ ਆ ਰਹੇ ਹਨ ਕੁਝ ਵਰ੍ਹਿਆਂ ਤੋਂ। ਸੰਸਥਾ ਦੇ ਪਰਧਾਨ ਡਾ: ਲਾ ਹਨ। ਡਾਇਸ ਤੇ ਸਤਿਗੁਰੂ ਜੀ ਨੂੰ ਇਸ ਸਮਾਗਮ ਦੇ ਪ੍ਰਧਾਨ ਪ੍ਰੋ: ਸ਼ੇਰ ਸਿੰਘ ਮਨਿਸਟਰ ਡੀਫੈਂਸ ਪ੍ਰੋਡਕਸ਼ਨ ਦੇ ਨਾਲ ਖੱਬੇ ਹੱਥ ਬੈਠਾਇਆ ਗਿਆ। ਕੁਛ ਇਸਤਰੀ ਮੈਂਬਰ ਵੀ ਡਾਇਸ ਬੈਠੀਆਂ ਸਨ।

ਸਤਿਗੁਰੂ ਜੀ ਦੇ ਨਾਲ ਬੈਠੀ ਇਕ ਵਿਦੇਸ਼ੀ ਵਿਗਿਆਨੀ ਇਸਤਰੀ ਨੇ ਬੈਕਟੇਰੀਆ ਬਾਰੇ ਲੈਕਚਰ ਦਿਤਾ। ਸਤਿਗੁਰੂ ਜੀ ਨਾਲ ਜਾਣ ਪਛਾਣ ਹੋਣ ਤੇ ਉਸ ਆਪਣਾ ਕਾਰਡ ਵੀ ਦਿੱਤਾ ਤੇ ਬਹੁਤ ਸਮਾਂ ਖਿਆਲ ਵਟਾਂਦਰਾ ਵੀ ਕੀਤਾ। ਵੈਜੀਟੇਰੀਅਨ ਸੰਸਥਾ ਦੇ ਇਕ ਹੋਰ ਨਾਮਧਾਰੀ ਮੈਂਬਰ ਸਵਰਨ ਸਿੰਘ ਸਨੇਹੀ ਨੇ ਵੀ ਕੁਛ ਗੱਲਾਂ ਵਿਚ ਭਾਗ ਲਿਆ।

ਸਵਾਮੀ ਸੱਚਿਦਾ ਨੰਦ (ਅਮਰੀਕਾ) ਦੇ ਵਖਿਆਨ ਦੀ ਸਤਿਗੁਰਾਂ ਸਾਡੇ ਨਾਲ ਬਚਨ ਕਰਦਿਆਂ, ਸਲਾਹੁਤਾ ਕੀਤੀ: ਉਸਦੀ ਅੰਗਰੇਜ਼ੀ ਸਿੰਪਲ, ਮਿਸਾਲਾਂ ਉੱਤਮ ਤੇ ਕਥਨ ਢੰਗ ਪ੍ਰਭਾਵਸ਼ਾਲੀ ਹੈ।

## ਫਿਲਮ : ਸੁੰਦਰਤਾ, ਕਿਨਾਂ ਬੇਰਹਿਮੀ ਤੋਂ

ਏਥੇ ਹੀ ਇਕ ਫਿਲਮ ਵਿਖਾਈ ਗਈ "ਬਿਊਟੀ ਵਿਦਾਊਟ ਕ੍ਰਿਊਲਿਟੀ।" ਇਹ ਉਹਨਾਂ ਲੋਕਾਂ ਵਾਸਤੇ ਸੀ ਜੋ ਬਨਾਉਟੀ ਸੁੰਦਰਤਾ ਦੇ ਸ਼ੈਦਾਈ ਹਨ। ਇਕ ਰੰਗੀਨ ਫਿਲਮ ਦੁਆਰਾ, ਯੂਰਪ ਵਿਚ ਜਿਹਨਾਂ ਜਾਨਵਰਾਂ ਨੂੰ ਨਿਰ-ਅਪਰਾਧ ਕਤਲ ਕੀਤਾ ਜਾਂਦਾ, ਜਿਵੇਂ ਕਤਲ ਕੀਤਾ ਜਾਂਦਾ, ਵਿਖਾਇਆ ਗਿਆ ਸੀ। ਕੌੜੇ ਦ੍ਰਿਸ਼ਾਂ ਦੀਆਂ ਤਸਵੀਰਾਂ ਥਾਂ-ਪਰ-ਥਾਂ ਇਹ ਦਰਸਾਉਂਦੀਆਂ ਸਨ ਕਿ ਅਮੀਰ ਲੋਕਾਂ ਦੇ ਫਰ ਦੇ ਕੋਟ, ਜੁੱਤੇ, ਬੁਲ੍ਹ-ਨਹੁੰ ਰੰਗਣ ਦੇ ਪ੍ਰਸਾਧਨ ਆਦਿ ਕਿੰਨੇ ਜ਼ੁਲਮ ਤੇ ਕੱਟ-ਵੱਢ ਬਾਅਦ ਪ੍ਰਾਪਤ ਹੁੰਦੇ ਹਨ। ਜਿਊਂਦੇ ਚੂਹੇ ਦੀ ਖੱਲ ਉਧੇੜਨ ਤੋਂ ਲੈ ਕੇ ਵੇਲ੍ਹ ਮੱਛੀ ਦੇ ਟੁਕੜੇ ਟੁਕੜੇ ਕਰਨ ਦੀ ਦ੍ਰਿਸ਼ਾਵਲੀ ਦਿਲ ਦਹਿਲਾਊ ਸੀ। ਸਤਿਗੁਰੂ ਜੀ ਨੇ ਵੀ ਜਾਨਵਰ ਵਢੀਂਦੇ ਇਸੇ ਫਿਲਮ ਦੁਆਰਾ ਹੀ ਵੇਖੇ ਸਨ।

ਇਸ ਜ਼ੁਲਮ ਦੇ ਖਿਲਾਫ ਆਵਾਜ਼ ਅਤੇ ਭਾਵਨਾ ਪੈਦਾ ਕਰਨ ਲਈ ਫ਼ਰਮਾਇਆ ਕਿ ਅਜਿਹੀਆਂ ਫਿਲਮਾਂ ਦੀਆਂ ਹੋਰ ਵੀ ਕਾਪੀਆਂ ਲੈਕੇ ਆਮ ਲੋਕਾਂ ਨੂੰ ਵਿਖਾਉਣੀਆਂ ਚਾਹੀਦੀਆਂ ਹਨ। ਬਚਨ ਕੀਤਾ: ਯੂਰਪੀਨ ਲੋਕ ਜਦੋਂ ਕਿਸੇ ਗੱਲ ਨੂੰ ਪੇਸ਼ ਕਰਨਾ ਚਾਹੁੰਦੇ ਹਨ ਬੜੀ ਦੂਰ ਤੇ ਡੂੰਘਾਈ ਤਕ ਜਾਂਦੇ ਹਨ।

ਏਥੇ ਇਕ ਦੋ ਬੀਬੀਆਂ ਨੇ ਸਤਿਗੁਰੂ ਜੀ ਨੂੰ ਉਸ ਰੇਸ਼ਮ ਦੇ ਬਸਤਰ ਵੀ ਵਿਖਾਏ ਜੋ ਸ਼ਹਿਤੂਤ ਦੇ ਕੀੜੇ ਨੂੰ ਮਾਰ ਕੇ ਨਹੀਂ ਬਣਾਏ ਜਾਂਦੇ ਸਗੋਂ ਪੈਟਰੋਲੀਅਮ ਵਰਤੋਂ ਨਾਲ ਤਿਆਰ ਕੀਤੇ ਜਾਂਦੇ ਹਨ ਜਿਵੇਂ ਨਾਈਲੋਨ, ਪੋਲਾਇਸਟਰ, ਪਲਾਸਟਿਕ ਆਦਿ।

ਫਿਲਮ ਦੇਖਣ ਵਾਲਿਆਂ ਵਿਚ ਸ੍ਰੀ ਸਤਿਗੁਰੂ ਜੀ ਨਾਲ ਸਰਬ ਸ੍ਰੀ ਮਹਾਰਾਜ ਜੀ, ਹੰਸਪਾਲ, ਗੁਰਭਜਨ ਸਿੰਘ, ਸਵਰਨ ਸਿੰਘ ਸਨੇਹੀ, ਮਾਸਟਰ ਨਿਹਾਲ ਸਿੰਘ, ਮਹੰਤ ਆਤਮਾ ਸਿੰਘ ਸਨਖਤਰਾ ਅਤੇ ਲੇਖਕ ਨਾਮਧਾਰੀਆਂ ਵਲੋਂ ਪ੍ਰਤੀਨਿਧ ਸਨ।

੭.੩੦ ਵਜੇ ਰਾਤੀਂ ਵਾਪਸ ਕੋਠੀ ਪਰਤੇ।

## ਸਪਰੂ ਹਾਊਸ ਵਿਚ

ਏਥੋਂ ੯ ਵਜੇ ਸਪਰੂ ਹਾਊਸ ਨੂੰ ਚਲੇ, ਓਥੇ ਪੰਡਿਤ ਸ਼ਿਵ ਕੁਮਾਰ ਦਾ ਸੰਤੂਰ ਵਾਦਨ ੀ। ਸਤਿਗੁਰੂ ਜੀ ਗੁਰਦੇਵ ਸਿੰਘ, ਹਰਭਜਨ ਸਿੰਘ, ਮੈਨੂੰ ਅਤੇ ਹਜ਼ੂਰੀ ਸੇਵਕ ਪ੍ਰਤਾਪ ਨੂੰ ਨਾਲ ਲੈ ਾਏ। ਸੁਆਗਤ ਕਰਨ ਲਈ 'ਸਿੰਘ ਬੰਧੂ' (ਸ੍ਰ: ਤੇਜਪਾਲ ਸਿੰਘ ਅਤੇ ਸ੍ਰ: ਸੁਰਿੰਦਰ ਸਿੰਘ ਇਕੋ ਇਕ ਹਰਲੀ ਕਤਾਰ ਦੇ ਸਿੱਖ ਗਵੱਈਏ) ਬਾਹਰ ਬਰਾਂਡੇ ਵਿਚ ਮਿਲੇ। ਹੱਥ ਜੋੜ, ਗੋਡੀਂ ਹੱਥ ਲਾ, ਸਿਰ ਵਾ ਅੰਦਰ ਪਧਾਰਨ ਦੀ ਬੇਨਤੀ ਕੀਤੀ।

ਸੰਤੂਰਵਾਦਨ ਦੇ ਆਰੰਭ ਵਿਚ ਸੁਹਣੇ ਤੇ ਨੌਜਵਾਨ ਸ਼ਿਵ ਕੁਮਾਰ ਨੇ ਸਤਿਗੁਰੂ ਜੀ ਪਾਸੋਂ

ਸਤਿਕਾਰ ਵਿਚ ਆਗਿਆ ਮੰਗੀ। ਹਾਲ ਵਿਚ ੨੦੦ ਦੇ ਕਰੀਬ ਸਰੋਤੇ ਸਨ। ਸ਼ਿਵ ਕੁਮਾਰ ਨੇ ਰੂਹ ਨਾਲ ਕੌਂਸੀ ਕਾਨੜੇ ਦਾ ਅਲਾਪ ਸ਼ੁਰੂ ਕਰਕੇ ਵਿਲੰਬਤ, ਮੱਧ ਤੇ ਦਰੁਤ ਲੈਅ ਵਿਚ ਕਲਾ ਪ੍ਰਦਰਸ਼ਨ ਕੀਤਾ। ਤਬਲੇ ਤੇ ਸੰਗੀਤਕਾਰ ਫੈਆਜ਼ ਹੁਸੈਨ ਸਨ।

ਅੰਤ ਹੋਣ ਤੇ ਪੰਡਿਤ ਜੀ ਨੂੰ ਮਿਲ ਕੇ, ਕਾਰਜ ਕਰਮ ਦੀ ਪ੍ਰਸੰਸਾ ਕਰ, ਨਾਲ ਦੇ ਜਥੇ ਸਮੇਤ ੧੧/੧੦ ਪੂਸਾ ਰੋਡ ਆਏ। ਵਾਪਸੀ ਤੇ ਰਾਜਨ ਵੀ ਸਤਿਗੁਰੂ ਜੀ ਦੇ ਨਾਲ ਆਏ ਤੇ ਕੋਠੀਓਂ ਜਾਣ ਸਮੇਂ ਆਪਣੇ ਪ੍ਰਿਯ ਕਲਾਕਾਰ ਨੂੰ ਸਤਿਗੁਰਾਂ ਇਕ ਟੋਕਰਾ ਫਲਾਂ ਦਾ ਭੇਜਿਆ।

ਸਪਰੂ ਹਾਊਸ ਨੂੰ ਜਾਣ ਤੋਂ ਪਹਿਲਾਂ ਸਰਦਾਰ ਹਰਭਜਨ ਸਿੰਘ ਰਤਨ ਅੰਮ੍ਰਿਤਸਰ ਟੈਲੀਵੀਜ਼ਨ ਦੇ ਪੰਜਾਬੀ ਵਿਭਾਗ ਦੇ ਮੁਖੀ ਨੇ ਸਤਿਗੁਰਾਂ ਦੇ ਦਰਸ਼ਨ ਕਰਨ ਸਮੇਂ ਦਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਖੀਆਂ ਨੇ ਅੰਮ੍ਰਿਤਸਰ ਦੇ ੪੦੦ ਸਾਲਾ ਜਸ਼ਨਾਂ ਸਮੇਂ ਨਾਮਧਾਰੀ ਬੱਚਿਆਂ ਨੂੰ ਬਹੁਤ ਲੇਟ ਵਕਤ ਦਿਤਾ, (ਰਾਤੀਂ ੧੨ ਵਜੇ) ਪਰੰਤੂ ਇਹ ਬੱਚੇ ਇਤਨਾ ਸੁੰਦਰ ਗਾਏ ਕਿ ਜਿਹੜੇ ਸੁਣ ਨਹੀਂ ਸਕੇ ਉਹਨਾਂ ਨੂੰ ਪਛਤਾਵਾ ਰਹੇਗਾ। 'ਰਤਨ' ਨੇ ਕਿਹਾ ਜੇ ਕਿਸੇ ਤਰ੍ਹਾਂ ਉਸਨੂੰ ਪਹਿਲਾਂ ਪਤਾ ਲਗ ਜਾਂਦਾ ਵਕਤ ਅਗੇਤਾ ਕਰਵਾ ਦਿੰਦਾ!

**੨੨ ਨਵੰਬਰ ੧੯੭੭ ਮੰਗਲਵਾਰ**
**ਨਵੀਂ ਦਿੱਲੀ**

## ਛਾਹਵੇਲਾ ਸ਼ਾਕਾਹਾਰੀਆਂ ਨੂੰ

ਅੱਜ ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਰੀ ਨਗਰ, ਜੇਲ੍ਹ ਰੋਡ ਤੇ ਸੰਤ ਕਰਨੈਲ ਸਿੰਘ ਫਰਨੀਚਰ ਵਾਲਿਆਂ ਦੇ ਸੀ। ਦੀਵਾਨ ਉਪਰੰਤ ਜਲਪਾਨ ਕਰਕੇ ਸਤਿਗੁਰੂ ਜੀ ਕੋਠੀ ਪੂਸਾ ਰੋਡ ਪਧਾਰੇ।

ਸ੍ਰ: ਹਰਵਿੰਦਰ ਸਿੰਘ ਹੰਸਪਾਲ ਨੇ ਕੀਰਤਨ ਤੋਂ ਵਾਪਸ ਆਇਆਂ ਮੈਨੂੰ ਮੇਰੇ ਘਰ ਤਿਆਰ ਰਹਿਣ ਲਈ ਪੱਕੀ ਕੀਤੀ ਤਾਂ ਕਿ ਅਸੀਂ ੮.੪੫ ਤਕ ਕੋਠੀ ਪਹੁੰਚ ਸਕੀਏ। ਅਸੀਂ ਦੱਸੇ ਸਮੇਂ ਸਿਰ ਕੋਠੀ ਪੁਜੇ। 'ਮੈਤ੍ਰੀ' (ਦੋਸਤੀ) ਦੇ ਪ੍ਰੈਜ਼ੀਡੈਂਟ ਅਤੇ ਐਗਜ਼ੈਕਟਿਵ ਕਮੇਟੀ ਵਲੋਂ ਕੌਮਾਂਤਰੀ ਤੇ ਕੌਮੀ ਸ਼ਾਕਾਹਾਰੀ ਡੈਲੀਗੇਟਾਂ ਵਾਸਤੇ ਛਾਹਵੇਲੇ ਦਾ ਨਿਮੰਤਰਣ ਸੀ। ਇਸ ਵਿਚ ਭਾਰਤ ਦੇ ਗ੍ਰਹਿ ਮੰਤਰੀ ਚੌਧਰੀ ਚਰਨ ਸਿੰਘ ਨੇ ਆਉਣਾ ਸੀ। ਇਸ ਸਮੇਂ ਉਪਸਥਿਤ ਹੋਣ ਲਈ ਸਤਿਗੁਰੂ ਜੀ ਵੀ ਸਾਦਰ ਨਿਮੰਤਰਤ ਸਨ।

ਸਤਿਗੁਰੂ ਜੀ ਨੇ ਸ੍ਰ: ਹੰਸਪਾਲ ਨੂੰ ਕਿਹਾ : ਮੈਂ ਚਾਹੁੰਦਾ ਹਾਂ ਕਿ ਇਸ (ਬਰੇਕ ਫਾਸਟ) ਤੇ ਮਹਾਰਾਜ ਬੀਰ ਸਿੰਘ ਜੀ ਜਾਣ। ਇੰਨੇ ਚਿਰ ਨੂੰ ਮਹਾਰਾਜ ਜੀ ਨੇ ਵੀ ਆ ਚਰਨੀਂ ਹੱਥ ਲਾਇਆ। ਸਤਿਗੁਰੂ ਜੀ ਨੇ ਆਗਿਆ ਕੀਤੀ : ਜਾਓ, ਤੁਸੀਂ ਹੀ ਜਾਓ।

ਅਤੇ ਸ੍ਰ: ਹੰਸਪਾਲ ਦੀ ਕਾਰ ਵਿਚ ਉਸਦੇ ਨਾਲ ਸ੍ਰੀ ਮਹਾਰਾਜ ਜੀ, ਪ੍ਰੀਤਮ ਸਿੰਘ ਕਵੀ ਅਤੇ ਸ੍ਰੀ ਗੁਰਨਾਮ ਸਿੰਘ ੪੧ 'ਆਨੰਦ ਲੋਕ' ਪਹੁੰਚੇ ਜਿਥੇ ਮੈਤ੍ਰੀ ਸੰਸਥਾ ਦੇ ਪ੍ਰੈਜ਼ੀਡੈਂਟ ਸ੍ਰੀ ਸੀ. ਐਲ. ਚੰਦਾਕ ਅਤੇ ਐਗਜ਼ੈਕਟਿਵ ਮੈਂਬਰਾਂ ਨੇ ਵਿਸ਼ਵ ਸ਼ਾਕਾਹਾਰੀ ਸੰਮੇਲਨ ਦੇ ਡੈਲੀਗੇਟਾਂ ਨੂੰ ਛਾਹਵੇਲਾ ਦੇਣਾ ਸੀ।

ਏਥੇ ਸੇਠ ਤ੍ਰਿਲੋਕ ਸਿੰਘ ਤਾਂ ਬਾਈ ਡੈਲੀਗੇਸ਼ਨ ਨਾਲ ਪਹਿਲਾਂ ਹੀ ਪਹੁੰਚੇ ਹੋਏ ਸਨ ਤੇ ਸਨੇਹੀ ਸਵਰਨ ਸਿੰਘ ਵੀ ਮੌਜੂਦ ਸੀ। ਸ਼ਾਮਿਆਨਿਆਂ ਹੇਠ ਇਕ ਪਾਸੇ ਅਸ਼ਟ ਭੁਜੀ ਦੇਵੀ ਦੇ ਦਰਸ਼ਨ ਸਨ ਮੰਚ ਉਤੇ। ਕਾਲੇ ਅਤੇ ਗੋਰੇ ਲੋਕ ਜੁਤੀਆਂ ਲਾਹੀ ਭੁਜੇ ਵਿਛੀਆਂ ਦਰੀਆਂ ਉਤੇ ਬੈਠੇ

ਸਨ। ਸ੍ਰੀ ਰਾਮ ਨਰੇਸ਼ ਯਾਦਵ ਮੁਖ ਮੰਤਰੀ ਉਤਰ ਪ੍ਰਦੇਸ਼ ਅਜੇ ਸਟੇਜ ਤੇ ਪਹੁੰਚਣ ਹੀ ਲਗੇ ਸਨ ਕਿ ਗ੍ਰਹਿ ਮੰਤਰੀ ਦੇ ਨਾ ਆਉਣ ਦੀ ਸੂਚਨਾ ਮਿਲ ਗਈ। ਲੋਕ ਪਲਾਂ ਵਿਚ ਹੀ ਉਠ ਬੈਠੇ ਤੇ ਨਿੱਕੀ ਨਿੱਕੀ ਗੱਲਬਾਤ ਦਾ ਸ਼ੋਰ ਉੱਚਾ ਹੋ ਗਿਆ। ਫਿਰ ਖਾਣ ਪੀਣ ਦੀ ਵਾਰੀ ਆਈ: ਇਕ ਕੇਲਾ, ਇਕ ਸਮੋਸਾ, ਇਕ ਪਨੀਰ ਪਕੌੜਾ ਤੇ ਇਕ ਇਕ ਜਲੇਬੀ।

ਫਿਰ ਛੇਤੀ ਹੀ ਸਾਰੇ ਵਿਗਿਆਨ ਭਵਨ ਦੇ ਸਭਾ ਹਾਲ ਵਿਚ ਪਹੁੰਚੇ।

## ਵੈਜੀਟੇਰੀਅਨ ਵੋਟਿੰਗ

ਮਹਾਰਾਜ ਜੀ ਨੇ ਦਸਿਆ ਕਿ ਅੱਜ ਵੋਟਿੰਗ ਹੋਣੀ ਹੈ ਤੇ ਇਸ ਸੰਸਥਾ ਦੇ, ਨਾਮਧਾਰੀਆਂ ਵਲੋਂ ਮੈਂਬਰ ਹਨ, ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਆਪ, ਸੇਠ ਤ੍ਰਿਲੋਕ ਸਿੰਘ ਅਤੇ ਸ੍ਰੀ ਸਵਰਨ ਸਿੰਘ ਸਨੇਹੀ। ਸਤਿਗੁਰੂ ਜੀ ਵੋਟ ਪਾਉਣ ਨਹੀਂ ਆਉਣਾ ਚਾਹੁੰਦੇ ਸਨ, ਸੋ ਗਾਰਡਨ ਲਾਟੋ ਸੰਸਥਾ ਦੇ ਪ੍ਰੈਜ਼ੀਡੈਂਟ ਨਾਲ ਗੱਲ ਕੀਤਿਆਂ ਸਤਿਗੁਰੂ ਜੀ ਦੇ ਆਪ ਵੋਟ ਪਾਉਣ ਜਾਣ ਦੀ ਮਜਬੂਰੀ ਮੁਕ ਗਈ।

## ਸ਼ਾਕਾਹਾਰੀਆਂ ਨੂੰ ਰੋਟੀ

ਕੱਲ੍ਹ ਨੂੰ ਸ੍ਰੀ ਸਤਿਗੁਰੂ ਜੀ ਵਲੋਂ ਤਮਾਮ ਵੈਜੀਟੇਰੀਅਨ ਕਾਂਗਰਸ ਦੇ ਡੈਲੀਗੇਟਾਂ ਨੂੰ ੧੧/੧੦ ਪੂਸਾ ਰੋਡ ਵਿਖੇ ਦੁਪਿਹਰ ਦਾ ਖਾਣਾ (ਲੰਚ) ਹੋਵੇਗਾ। ਉਸਦੀ ਤਿਆਰੀ ਵਾਸਤੇ ਮਹਾਰਾਜ ਬੀਰ ਸਿੰਘ ਜੀ ਨੇ ਪਦਾਰਥ ਵਿਵਸਥਾ ਕੀਤੀ: ਸਰ੍ਹੋਂ ਦਾ ਸਾਗ, ਸਾਬਤ ਮਾਂਹ ਦੀ ਦਾਲ, ਆਲੂ-ਮਟਰ-ਪਨੀਰ, ਚਾਵਲ ਨਮਕੀਨ, ਕੜਾਹ ਪ੍ਰਸ਼ਾਦ, ਪ੍ਰਸ਼ਾਦਾ ਕਣਕ ਦਾ (ਸੇਠ ਤ੍ਰਿਲੋਕ ਸਿੰਘ ਹੁਰਾਂ ਦੀ ਸਿਫਾਰਸ਼ ਤੇ) ਨਾਨ ਅਤੇ ਦਹੀਂ ਭੱਲੇ। ਠਾਕਰ ਜੀ ਸਾਡੇ ਨਾਲ ਸਨ ਸੋ ਇਹ ਤਿਆਰੀ ਇਹਨਾਂ ਦੇ ਜ਼ਿੰਮੇ ਲਾਈ ਗਈ। ਸ੍ਰ: ਰਾਜਾ ਸਿੰਘ ਖਾਲਸਾ ਟੈਂਟ ਹਾਊਸ, ਕਨਾਟ ਪਲੇਸ ਵਾਲਿਆਂ ਜ਼ਿੰਮੇ ਚਾਨਣੀਆਂ ਕਨਾਤਾਂ ਨਾਲ ਸੁਹਣਾ ਡਾਇਨਿੰਗ ਪੰਡਾਲ ਤੇ ਖਾਣ-ਪੀਣ ਦੇ ਬਰਤਨਾਂ ਦਾ ਪ੍ਰਬੰਧ ਲਗ ਚੁਕਾ ਸੀ। ਸੋ ਕੋਠੀ ਵਿਚ ਤਾਂ ਅੱਜ ਇਸੇ ਸਬੰਧ ਵਿਚ ਭੱਜਨੱਠ ਹੋ ਰਹੀ ਹੈ।

## ੧੧/੧੦ ਪੂਸਾ ਰੋਡ

ਮਹਾਰਾਜ ਜੀ, ਸੇਠ ਜੀ, ਸਨੇਹੀ ਨੂੰ ਸਭਾ ਭਵਨ ਵਿਚ ਛੱਡ ਆਪ ਪੂਸਾ ਰੋਡ ਕੋਠੀ ਆ ਗਏ। ਰਾਹ ਵਿਚ ਹੰਸਪਾਲ ਨੇ ਗੱਲਾਂ ਗੱਲਾਂ ਵਿਚ ਦਸਿਆ ਕਿ ਸ਼ਾਕਾਹਾਰ ਦੀਆਂ ਸਾਰੀਆਂ ਸਰਗਰਮੀਆਂ ਇਕੋ ਮੁੱਠੀ ਵਿਚ ਬੰਦ ਹਨ। ਤਾਂ ਵੀ ਮਹਾਰਾਜ ਜੀ ਦੇ ਕਹਿਣ ਤੇ ੪ ਪੇਟਰਨ ਤਿਆਰ ਕਰ ਦਿਤੇ ਹਨ। ਸੇਠ ਜੀ ਤੇ ਹੰਸਪਾਲ ਦਾ ਮਤ ਸੀ ਕਿ ਸਤਿਗੁਰੂ ਜੀ ਵਿਸ਼ਵ ਸ਼ਾਕਾਹਾਰੀ ਸੰਸਥਾ ਦੇ ਪ੍ਰਧਾਨ ਹੋਣ ਜਾਂ ਪੇਟਰਨ।

ਕੋਠੀ ਆ ਕੇ ਵੇਖਿਆ ਸਤਿਗੁਰੂ ਜੀ ਨਿੱਕੇ ਨਿੱਕੇ ਬੱਚਿਆਂ ਨਾਲ ਸੰਗੀਤ ਕਕਸ਼ਾ ਚਲਾ ਰਹੇ ਸਨ। ਸਾਢੇ ਪੰਦਰਾਂ ਮਾਤਰਾਂ ਦਾ ਸ਼ਬਦ ਤੇ ਲੈਅ ਇਕਸਾਰ ਕਰਨ ਲਈ ਉਹਨਾਂ ਨੂੰ ਸੁਣ ਰਹੇ ਸਨ। ਡੇਢ ਦੋ ਘੰਟੇ ਲਗਾਤਾਰ ਇਹੋ ਕੁਝ ਹੁੰਦਿਆ। ਲਾਂਗਰੀ ਤੇ ਸੇਵਕ ਕਾਹਲੇ ਸਨ ਸਤਿਗੁਰੂ ਜੀ ਕਦੋਂ ਉਠ ਕੇ ਇਸ਼ਨਾਨ ਕਰਨ ਤੇ ਪ੍ਰਸ਼ਾਦ ਛਕਣ। ਪਰ ਸਤਿਗੁਰੂ ਜੀ ੧੧.੩੦ ਵਜੇ ਹੀ ਬੱਚਿਆਂ ਤੋਂ ਵੱਖਰੇ ਹੋਏ।

ਜਦੋਂ ਸਤਿਗੁਰੂ ਜੀ, ਸੇਠ ਤ੍ਰਿਲੋਕ ਸਿੰਘ ਦੀ ਕੋਠੀ ੧੧/੧੦ ਪੂਸਾ ਰੋਡ ਪਧਾਰਨ ਤਾਂ ਇਹ ਨਾਮਧਾਰੀਆਂ ਦੀਆਂ ਸਰਗਰਮੀਆਂ ਦਾ ਕੇਂਦਰ ਹੋ ਜਾਂਦੀ ਹੈ। ਦਿੱਲੀ ਦੇ ਸਾਰੇ ਹੀ ਇਲਾਕਿਆਂ 'ਚੋਂ ਦਰਸ਼ਨ ਜਾਂ ਅਰਜ਼ਾਂ ਕਰਨ ਵਾਲੇ ਏਥੇ ਪਹੁੰਚਣਾ ਸ਼ੁਰੂ ਹੋ ਜਾਂਦੇ ਹਨ। ਜਦੋਂ ਹੀ ਸਤਿਗੁਰੂ ਏਥੇ

ਪਹੁੰਚਦੇ ਹਨ ਗੁਰੂ ਕਾ ਲੰਗਰ ਜਾਰੀ ਹੋ ਜਾਂਦਾ ਹੈ। ਆਮ ਕਰਕੇ ਸੇਠ ਤ੍ਰਿਲੋਕ ਸਿੰਘ ਵਲੋਂ ਜਾਂ ਉਹਨਾਂ ਸਿੱਖਾਂ ਵਲੋਂ ਜਿਨ੍ਹਾਂ ਲੰਗਰ ਦੀ ਸੇਵਾ ਕਰਨ ਦੀ ਇੱਛਾ ਪ੍ਰਗਟ ਕੀਤੀ ਹੋਵੇ। ਇਸ ਮੌਕੇ ੪-੪, ੫-੫ ਗੱਡੀਆਂ ਸੇਵਾ ਵਿਚ ਹਾਜ਼ਰ ਰਹਿੰਦੀਆਂ ਹਨ।

## ਸ਼ਾਕਾਹਾਰੀ ਮੀਟਿੰਗ

੩ ਵਜੇ ਦੀਨ ਦਿਆਲ ਜੀ ਵਿਗਿਆਨ ਭਵਨ ਵਿਚ ਸਾਕਾਹਾਰੀ ਮੀਟਿੰਗ ਵਿਚ ਸ਼ਾਮਲ ਹੋਣ ਲਈ ਪਧਾਰੇ। ਨਾਲ ਸਨ : ਹੰਸਪਾਲ, ਡਾ: ਅਮਰ ਭਾਰਤੀ, ਪ੍ਰੀਤਮ ਸਿੰਘ ਕਵੀ। ਸ਼ਾਕਾਹਾਰੀ ਸਮਾਗਮ ਦੀ ਇਕ ਮੀਟਿੰਗ ਕਮਰਾ ਨੰ: ੪ ਵਿਚ ਚਲ ਰਹੀ ਸੀ ਡਾ: ਗਾਰਡਨ ਲਾਟੋ ਦੀ ਪ੍ਰਧਾਨਗੀ ਹੇਠ। ਸਤਿਗੁਰੂ ਜੀ ਦੇ ਕਮਰਾ ਨੰ: ੪ ਵਿਚ ਜਾਣ ਤਕ ੫-੭ ਸਿੰਘ ਹੋਰ ਵੀ ਨਾਲ ਹੋ ਗਏ। ਸਤਿਕਾਰ ਪੂਰਵਕ ਆਪ ਜੀ ਨੂੰ ਪ੍ਰਧਾਨਗੀ ਮੰਡਲ ਵਿਚ ਬੈਠਾਇਆ ਗਿਆ। ਪ੍ਰਧਾਨਗੀ ਮੰਡਲ ਵਿਚ ਹੀ ਇਕ ਵਿਦੇਸ਼ੀ ਇਸਤਰੀ ਅੰਗਰੇਜ਼ੀ ਵਿਚ ਤਕਰੀਰ ਫ਼ਰਮਾ ਰਹੀ ਸੀ। ਵਿਸ਼ਾ ਸੀ, "ਚੰਗੀ ਸਿਹਤ ਲਈ ਸ਼ਾਕਾਹਾਰ।"

ਇਸ ਤੋਂ ਪਿਛੋਂ ਇਕ ਹੋਰ ਡਾਕਟਰ ਸ੍ਰੀ ਦਿਨਸ਼ਾ ਜੋ ਨਸਲੋਂ ਭਾਰਤੀ ਹੈ ਤੇ ਲੰਮੀ ਰਿਹਾਇਸ਼ੋਂ ਅਮਰੀਕੀ, ਤਕਰੀਰ ਕਰ ਰਿਹਾ ਸੀ ਕਿ ਭਾਰਤ ਦੇ ਸੰਚਾਰ ਮੰਤਰੀ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਆਣ ਪਹੁੰਚੇ। ਇਹਨਾਂ ਨੂੰ ਸਤਿਗੁਰੂ ਜੀ ਦੇ ਨਾਲ ਵਾਲੀ ਕੁਰਸੀ ਤੇ ਬੈਠਾਇਆ ਗਿਆ। ਸਭਾ ਦੀ ਸਾਰੀ ਕਾਰਵਾਈ ਦੀ ਜ਼ਬਾਨ ਅੰਗਰੇਜ਼ੀ ਹੀ ਸੀ।

੫-੭ ਮਿੰਟ ਵਿਚ ਡੇਲੀਗੇਟਾਂ ਦਾ ਸੁਆਗਤ, ਅਤੇ ਆਪਣੇ ਸਾਰੇ ਮਾਸਾਹਾਰੀ ਪ੍ਰਵਾਰ ਵਿਚੋਂ ਆਪਣੇ ਆਪ ਨੂੰ ਸ਼ਾਕਾਹਾਰੀ ਬਣਾਨ ਦੀ ਗੱਲ ਸ੍ਰੀ ਅਡਵਾਨੀ ਨੇ ਕੀਤੀ। ਸਭ ਤੋਂ ਅਖੀਰ, ੪.੨੦ ਵਜੇ ਸਤਿਗੁਰੂ ਜੀ ਨੂੰ ਆਪਣੇ ਵਿਚਾਰ ਦੱਸਣ ਲਈ ਸੰਸਥਾ ਪ੍ਰਧਾਨ ਸ੍ਰੀ ਲਾਟੋ ਨੇ ਬੇਨਤੀ ਕੀਤੀ।

## ਸਦੰਕਥਨ

ਸਤਿਗੁਰੂ ਜੀ ਨੇ ਪੰਜਾਬੀ ਵਿਚ ਬੜੇ ਚੋਣਵੇਂ ਸ਼ਬਦਾਂ ਨਾਲ ਠੋਸ ਕਥਨ ਕੀਤਾ। ਤੱਤ ਇਹ ਸੀ : ਸਤੇ ਧਰਮ ਨੇ ਮੁਢ ਤੋਂ ਹੀ ਕੁਝ ਅਜਿਹੀਆਂ ਗੱਲਾਂ ਕਹੀਆਂ ਹਨ ਜਿਹਨਾਂ ਨਾਲ ਸਾਕਾਹਾਰ ਅਤੇ ਸੰਜਮੀ ਜੀਵਨ ਦਾ ਤਅਲਕ ਹੈ। ਸਿਹਤ ਦੀ ਸੁਰਖਿਆ ਲਈ ਚਾਹ, ਕਾਫੀ, ਕੋਕਾ ਕੋਲਾ ਆਦਿ ਸਮੇਤ ਨਲਕੇ ਦੇ ਪਾਣੀ ਦੇ ਵਿਵਰਜਤ ਕੀਤੇ ਗਏ। ਫਿਲਮਾਂ ਵੇਖਣ ਦੀ ਵੀ ਮਨਾਹੀ ਹੈ ਕਿਉਂਕਿ ਉਹਨਾਂ ਵਿਚ ਸਵੱਛ ਵਿਚਾਰਾਂ ਨੂੰ ਤੋੜਨ ਦਾ ਬੜਾ ਮਸਾਲਾ ਰਹਿੰਦਾ ਹੈ।

"ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਥਾਈਲੈਂਡ ਵਸਦੇ ਨਾਮਧਾਰੀਆਂ ਨੂੰ ਐਸੀ ਪ੍ਰੇਰਨਾ ਦਿੱਤੀ ਕਿ ਉਹ ਫਿਲਮਾਂ ਵੇਖਣੀਆਂ ਛੱਡ ਗਏ।"

ਸਤਿਗੁਰੂ ਜੀ ਦੇ ਉਪਦੇਸ਼ਾਂ ਦਾ ਬਾਅਦ ਵਿਚ ਯੂ. ਐਨ. ਓ. ਦੀ ਸਿਹਤ ਸੰਸਥਾ ਨੇ ਸਮਰਥਨ ਕੀਤਾ ਜਦੋਂ ਉਸ ਕਿਹਾ ਕਿ ਸਾਰੇ ਪੇਅ, ਚਾਹ-ਕਾਫੀ ਆਦਿ ਹਾਰਟ ਅਟੈਕ ਦਾ ਕਾਰਨ ਹਨ ਤੇ ਇਹ ਵੀ ਸਪੱਸ਼ਟ ਕੀਤਾ ਕਿ ਯੂਰਪ ਦੇ ਅਨੇਕਾਂ ਲੋਕਾਂ ਨੂੰ ਮਾਨਸਕ ਤਣਾਅ ਦਾ ਸਾਹਮਣਾ ਟੈਲੀਵੀਜ਼ਨ ਕਾਰਨ ਕਰਨਾ ਪੈ ਰਿਹਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜ਼ੋਰ ਦੇ ਕੇ ਕਿਹਾ : ਚਾਹ ਵਾਲਿਆਂ ਪਹਿਲਾਂ ਮੁਫਤ ਪਿਲਾ ਕੇ ਸ਼ੁਰੂਆਤ ਕੀਤੀ, ਹੁਣ ਸਾਲਾਨਾ ਕਈ ਕਰੋੜ ਰੁਪਏ ਪ੍ਰਾਪੇਗੰਡੇ ਤੇ ਖਰਚ ਕੀਤੇ ਜਾਂਦੇ ਹਨ, ਫੇਰ ਵੀ ਭਰਪੂਰ ਮੁਨਾਫਾ ਕਮਾਂਦੇ ਹਨ ਅਤੇ ਇਸ ਸ਼ੈ ਦਾ ਏਨਾ ਪ੍ਰਚਾਰ ਕੀਤਾ ਗਿਆ ਹੈ ਕਿ ਗਰਮ ਦੇਸ—ਅਰਬ ਮੁਲਕ—ਮਹਿੰਗੀ ਤੋਂ ਮਹਿੰਗੀ ਕੀਮਤ ਤਾਰ ਕੇ ਚਾਹ ਖਰੀਦਦੇ ਤੇ ਪੀਂਦੇ ਹਨ।

ਸਤਿਗੁਰੂ ਜੀ ਨੇ ਸਭਾ ਦੇ ਧਿਆਨ ਵਿਚ ਇਕ ਵਿਸ਼ੇਸ਼ ਗੱਲ ਇਹ ਲਿਆਂਦੀ ਕਿ ਰੋਗੀਆਂ ਨੂੰ ਖੂਨ ਦੇਣ ਦੀ ਜੋ ਡਾਕਟਰੀ ਕਿਰਿਆ ਕੀਤੀ ਜਾਂਦੀ ਹੈ, ਇਹ ਵੀ ਗ਼ੈਰ-ਕੁਦਰਤੀ ਹੈ ਕਿਉਂਕਿ ਜੇ ਹੋਰ ਜਾਨਵਰਾਂ ਦਾ ਤੇ ਮਨੁੱਖਾਂ ਦਾ ਮੂੰਹ ਨਾਲ ਲਹੂ ਪੀਣਾ ਅਯੋਗ ਹੈ ਤਾਂ ਇਕ ਮਨੁੱਖ ਦਾ ਲਹੂ ਦੂਜੇ ਮਨੁੱਖ ਅੰਦਰ ਸਰਿੰਜ ਨਾਲ ਘੱਲਣਾ ਵੀ ਓਨਾ ਹੀ ਅਪਵਿਤਰ ਹੈ।

ਵਿਦੇਸ਼ੀ ਤੇ ਗ਼ੈਰ-ਪੰਜਾਬੀ ਡੈਲੀਗੇਟਾਂ ਲਈ ਸਤਿਗੁਰੂ ਜੀ ਦੇ ਕਥਨ ਦਾ ਸੰਖੇਪ ਅੰਗਰੇਜ਼ੀ ਵਿਚ ਸ੍ਰੀ ਸਵਰਨ ਸਨੇਹੀ ਨੇ ਸੁਣਾਇਆ। ਸਤਿਗੁਰੂ ਜੀ ਵਾਲੇ ਭਾਸ਼ਨ ਦੀ ਸ਼ਬਦਾਵਲੀ ਤੇ ਦਿਲਚਸਪ ਵਿਉਂਤ ਭਾਵੇਂ ਸਰੋਤਿਆਂ ਤਕ ਨਾ ਅਪੜੀ ਪਰ ਮੋਟੀ ਮੋਟੀ ਗੱਲ ਸਾਹਵੇਂ ਆ ਗਈ।

ਉਪਰੰਤ ਦਿੱਲੀ ਦੇ ਚੀਫ ਐਗਜ਼ੈਕਟਿਵ ਕੌਂਸਲਰ ਸ੍ਰੀ ਕਿਦਾਰ ਨਾਥ ਸਾਹਨੀ ਵਲੋਂ ਲਉਢੇ ਵੇਲੇ ਦੀ ਚਾਹ ਸੀ, ਜਿਸ ਲਈ ਪ੍ਰਾਹੁਣੇ ਕੁਛ ਸਵਾਲਾਂ-ਜਵਾਬਾਂ ਪਿਛੋਂ ਉਠ ਗਏ।

ਸਤਿਗੁਰੂ ਜੀ ਸ੍ਰੀ ਅਡਵਾਨੀ ਨਾਲ ਕੁਝ ਚਿਰ ਗੱਲਬਾਤ ਕਰਦੇ ਰਹੇ। ਫਿਰ ਡੈਲੀਗੇਟਾਂ ਨੂੰ ਮਿਲਦੇ ਮਿਲਾਂਦੇ ਹੇਠਲੇ ਹਾਲ ਵਿਚ ਪਧਾਰੇ ਜਿਥੇ ਬੈਠਣ ਦਾ ਪ੍ਰਬੰਧ ਸੀ ਪਰ ਛੇਤੀ ਹੀ ਹੰਸਪਾਲ ਨੂੰ—ਸਾਨੂੰ ਨਾਲ ਲੈ ਕੇ ਕੋਠੀ ਆਉਣ ਦਾ ਆਦੇਸ਼ ਦੇ ਆਪ ਪੂਸਾ ਰੋਡ ਚਲੇ ਗਏ।

ਕੋਠੀ ਆਉਂਦਿਆਂ ਵੇਖਿਆ ਕਿ ਸ: ਰਾਜਾ ਸਿੰਘ ਦੇ ਆਦਮੀ ਕੋਠੀ ਦਾ ਸੜਕ ਵਲ ਦਾ ਛੱਡਿਆ ਪਾਸਾ ਕਨਾਤਾਂ ਵਗੈਰਾ ਨਾਲ ਸਜਾ ਰਹੇ ਸਨ ਤੇ ਸ: ਮੇਵਾ ਸਿੰਘ (ਨਾਮਧਾਰੀ ਏਜੰਸੀ) ਕਾਗਜ਼ ਦੇ ਫੁੱਲਾਂ ਨਾਲ ਡਾਇਨਿੰਗ ਹਾਲ ਮਟਕਾ ਰਹੇ ਸਨ।

## ਸੰਗੀਤਾਮਕਤਾ

ਸੱਚੇ ਪਾਤਸ਼ਾਹ ਪਰਵਾਰ ਦੇ ਜੀਆਂ ਤੇ ਬਾਹਰੋਂ ਆਏ ਨਾਮਧਾਰੀਆਂ ਨੂੰ ਦਰਸ਼ਨ ਦੇ, ਸੰਤ ਮਹਿੰਦਰ ਸਿੰਘ ਬਾਲੀ ਨਗਰ ਵਲ ਸਮੇਤ ਪਰਵਾਰ ਪਧਾਰੇ। ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਤੇ ਮੈਂ ਦੂਜੀ ਗੱਡੀ ਤੇ ਬਾਲੀ ਨਗਰ ਪਹੁੰਚੇ। ਏਥੇ ੬ ਵਜੇ ਸ਼ਾਮ ਤੋਂ ਬੱਚਿਆਂ ਦੀ ਸੰਗੀਤ ਸਿੱਖਿਆ ਚਲਣੀ ਸੀ। ਮਹਿੰਦਰ ਸਿੰਘ ਜੀ ਦੇ ਆਪਣੇ ਦੋ ਬੱਚੇ ਅਤੇ ਚਾਰ ਬੱਚੇ ਜੋ ਭੈਣੀ ਸਾਹਿਬ ਤੋਂ ਆਏ ਹੋਏ ਸਨ, ਉਨ੍ਹਾਂ ਤੋਂ ਹਰਮੋਨੀਅਮ ਉਤੇ ਤਾਨਾਂ ਸਰਗਮਾਂ ਸੁਣੀਆਂ। ਨੇੜੇ ਕੋਠੀਆਂ ਦੇ ਦਰਸ਼ਨਾਰਥੀ ਆਏ ਤੇ ਨਮਸਕਾਰ ਕਰ ਕੋਲ ਬੈਠੇ ਰਹੇ।

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਰਾਜਨ ਉਸਤਾਦ ਦੇ ਰੂਪ ਵਿਚ ਅਗੇ ਅਗੇ ਸੁਰਾਂ ਲਾਂਦੇ ਉਹਨਾਂ ਦੇ ਪਿੱਛੇ ਪਿੱਛੇ ਸੁਖਦੇਵ ਮੋਹਣ ਸਿੰਘ ਆਦਿ ਬੱਚੇ ਸੁਰ ਭਰਦੇ, ਪਹਿਲਾਂ ਸਰਗਮਾਂ ਫਿਰ ਤਾਨਾਂ।

ਇਕ ਇਕ ਬੱਚੇ ਨੂੰ ਠੀਕ ਤਰ੍ਹਾਂ ਸਰਗਮਾਂ ਕੰਠ ਕਰਵਾਣ ਲਈ ਮੈਥੋਂ ਲਿਖਵਾ ਕੇ ਵੀ ਦਿੱਤੀਆਂ ਗਈਆਂ। ਸਤਿਗੁਰੂ ਜੀ ਬੜੇ ਸਬਰ ਨਾਲ ਬੈਠੇ ਸੁਣ ਤੇ ਸਮਝਾ ਰਹੇ ਸਨ। ਇੰਜ ਹੀ ਰਾਤ ਦੇ ੮.੩੦ ਵੱਜ ਗਏ ਹਨ। ਲਾਂਗਰੀ ਦਾ ਜੀ ਕਰਦਾ ਹੈ ਆਪ ਆਕੇ ਜਲਪਾਨ ਕਰਨ ਪਰ ਸਤਿਗੁਰੂ ਜੀ ਕਹਿੰਦੇ ਹਨ ਕਿ ਅੱਧਾ ਘੰਟਾ ਹੋਰ ਉਡੀਕਿਆ ਜਾਵੇ। ਸਤਿਗੁਰੂ ਜੀ ਦੇ ਪਿੱਛੇ ਮਾਤਾ ਜੀ, ਬੀਬਾ ਜੀ, ਬੀਬੀ ਨਰਿੰਦਰ ਬੈਠੀਆਂ ਧਿਆਨ ਨਾਲ ਸਭ ਵੇਖੀ ਸੁਣੀ ਜਾ ਰਹੀਆਂ ਹਨ। ਕੁਝ ਦਰਸ਼ਨਾਰਥੀ ਬੱਚਿਆਂ ਦੇ ਪਿੱਛੇ ਬੈਠੇ ਹੋਏ ਹਨ।

ਏਥੇ ਸ਼ੁਰੂ ਵਿਚ ਜਦੋਂ ਵਿਛਾਈ ਹੋ ਰਹੀ ਸੀ ਨਿੱਕਾ ਜਿਹਾ ਵਿਨੋਦ ਹੋ ਗਿਆ। ਮਾਤਾ ਜੀ ਨੇ ਸਤਿਗੁਰੂ ਜੀ ਨੂੰ ਦੱਸਿਆ : ਮੈਂ ਚਾਰ ਦਿਨ ਪਹਿਲਾਂ ਵੀ ਏਥੇ ਆਈ ਸਾਂ। ਸਤਿਗੁਰੂ ਜੀ ਨੇ ਪੁਛਿਆ : ਆਪ ਆਏ ਸਉ ਕਿ ਤੁਹਾਨੂੰ ਮੈਂ ਲਿਆਂਦਾ ਸੀ ? ਮੁਸਕਰਾ ਕੇ ਤੇ ਰਮਜ਼ ਸਮਝ ਕੇ ਮਾਤਾ ਜੀ ਨੇ ਉੱਤਰ ਦਿੱਤਾ : ਆਪ ਨੇ ਲਿਆਂਦਾ ਸੀ। ਅੱਜ ਵੀ ਆਪ ਲਿਆਏ ਹੋ।

## ਸੋਰਠ ਤੇ ਦੇਸ

ਹਲਕਾ ਜਲਪਾਨ ਕਰਨ ਉਪਰੰਤ ਸਤਿਗੁਰੂ ਜੀ ਨੇ ਰਾਜਨ ਨੂੰ ਦੱਸਿਆ ਕਿ ਉਹ ਸੋਰਠ ਤੇ ਦੇਸ ਰਾਗਾਂ ਦੇ ਭੇਦ ਨੂੰ ਸਪੱਸ਼ਟ ਸਮਝਣ। ਬਹੁਤ ਘੱਟ ਗਵੱਈਏ ਹਨ ਜੁ ਇਨ੍ਹਾਂ ਦੇ ਅੰਤਰ ਨੂੰ ਸਮਝਦੇ ਹਨ। ਸਤਿਗੁਰਾਂ ਆਪਣੀ ਕਾਰ ਵਿਚੋਂ 'ਮਾਰਫਤ ਨਗਮਾਤ' ਪੁਸਤਕ ਮੰਗਵਾਈ ਤੇ ਦੇਸ ਅਤੇ ਸੋਰਠ ਦਾ ਭੇਦ, ਸ਼ਾਸਤਰੀ ਤਰੀਕੇ ਅਨੁਸਾਰ ਸ੍ਰੀ ਰਾਜਨ ਨੂੰ ਦਸਿਆ। ਸਤਿਗੁਰੂ ਜੀ ਨੇ ਸ੍ਰੀ ਰਾਜਨ ਨੂੰ ਆਪਣੀ ਇੱਛਾ ਦੱਸੀ ਕਿ ਉਹ ਅਗਲੇ ਸੰਗੀਤ ਸੰਮੇਲਨ ਵਿਚ ਦੇਸ ਅਤੇ ਸੋਰਠ ਵੱਖ ਵੱਖ ਭੇਦਾਂ ਵਿਚ ਸੁਣਾਨ ਤੇ ਪੌਣੀਆਂ ਪੰਦਰਾਂ ਮਾਤਰਾਂ ਵਿਚ ਵੀ ਸ਼ਬਦ ਗਾਉਣ। ਪਹਿਲਾਂ ਤਾਂ ਸਤਿਗੁਰਾਂ ਬਚਨ ਕੀਤਾ : ਤੁਹਾਨੂੰ ਇਹ ਪੁਸਤਕ ਮੰਗਵਾ ਦਿਆਂਗਾ। ਪਰ ਫਿਰ ਰਿਹਾ ਨਾ ਗਿਆ, ਉਦਾਰਤਾ ਵੱਸ ਆਪਣੀ ਪੁਸਤਕ ਹੀ ਦੇ ਦਿੱਤੀ।

ਸਤਿਗੁਰਾਂ ਸ੍ਰੀ ਰਾਜਨ ਨੂੰ ਦੇਸ ਵਿਚ ਕੁਝ ਸੁਣਾਨ ਲਈ ਆਖਿਆ। ਰਾਜਨ ਨੇ ਝੱਟ ਹਰਮੋਨੀਅਮ ਤੇ ਉਂਗਲੀਆਂ ਚਲਾਣੀਆਂ ਸ਼ੁਰੂ ਕਰ ਦਿੱਤੀਆਂ ਤੇ ਨਾਲ ਹੀ ਗਲੇ ਦੀਆਂ ਗਰਾਰੀਆਂ ਫਿਰਨੀਆਂ ਆਰੰਭ ਹੋ ਗਈਆਂ। ਤਿੰਨ ਤਾਲ ਵਿਚ ਬੰਦਸ਼ ਸੀ :

ਬਾਦਰਵਾ ਗਰਜ ਗਰਜ ਬਰਸਨ ਲਾਗੇ
ਬਿਜੁਰੀ ਚਮਕ ਜੀਆ ਡਰਾਏ।
ਐਸੇ ਸਮੇ ਪੀਆ ਧਾਏ ਬਿਦੇਸਵਾ
ਕੋਈ ਸਖੀ ਜਾਵੇ ਲਵੇ ਮਨਾਏ।

ਗੁਜ਼ਾਰਾ ਕਰਨ ਲਈ ਸੁਖਵਿੰਦਰ ਸਿੰਘ ਪਿੱਛੋਂ ਤਬਲਾ ਵਜਾ ਰਿਹਾ ਸੀ ਪਰ ਸਤਿਗੁਰੂ ਜੀ ਨੂੰ ਉਸ ਤੋਂ ਤਸੱਲੀ ਨਾ ਹੋਈ ਤੇ ਤਬਲਾ ਆਪ ਫੜ ਕੇ 'ਨਾ ਦੀ ਧਿੰ ਨਾ' ਬੜਾ ਗੁੰਨ੍ਹ ਗੁੰਨ੍ਹ ਵਜਾਣ ਲੱਗੇ।

ਤਦ ਨੂੰ ਵੱਡਾ ਹਰਭਜਨ ਸਿੰਘ ਆ ਗਿਆ। ਉਸਨੂੰ ਤਬਲਾ ਦਿੱਤਾ ਗਿਆ ਤੇ ਸ੍ਰੀ ਰਾਜਨ ਨੇ ਬੰਦਸ਼ ਬਦਲ ਦਿੱਤੀ :

ਬੂੰਦਨ ਬਰਸਾਈਂ।
ਮਿਹਰਵਾ, ਪੀਆ ਬਿਨ ਨੀਂਦ ਨ ਆਵੈ ਮੋਕੋ...

੮.੪੫ ਰਾਤ ਤਕ, ਸ੍ਰੀ ਧਰਮਵੀਰ ਸਿੰਘ, ਸ੍ਰੀ ਹਰਪਾਲ ਸਿੰਘ, ਸ੍ਰੀ ਰਾਮ ਰਤਨ ਸਿੰਘ, ਸ੍ਰ: ਦਲਬੀਰ ਸਿੰਘ ਆਦਿ ਕਈ ਹੋਰ ਸਰੋਤ ਵੀ ਆ ਗਏ। ਸ੍ਰੀ ਸਤਿਗੁਰੂ ਜੀ ਨੂੰ ਧਰਮਵੀਰ ਸਿੰਘ ਨੇ ਸੰਗੀਤ ਵਾਦਨ ਚੋਂ ਪ੍ਰਾਪਤ ਕੀਤੇ ਸਰਟੀਫਿਕੇਟ ਤੇ ਜਿੱਤੀਆਂ ਹੋਈਆਂ ਟਰਾਫੀਆਂ ਵਿਖਾਈਆਂ।

ਏਧਰ ਇਕ ਹੋਰ ਰਚਨਾਂ ਰਮੁਝ ਉਠੀ :

ਮਾਈ, ਜੰਗਲ ਪੰਖੇਰੂਆ ਰੇ ਕਰਤ ਕਲੋਲ।

ਇਹ ਬੰਦਸ਼ ਤਿੰਨ ਤਾਲ ਤੇ ਕਾਨੜੇ ਦੀਆਂ ਸੁਰਾਂ ਵਿਚ ਗੂੰਜਣ ਲਗੀ। ਸ੍ਰੀ ਰਾਜਨ ਨੇ ਫਿਰ ਇਕ ਐਸਾ ਧਰੁਪਦ ਸੁਣਾਇਆ ਜੋ ਕਿ ਅਜੋਕੇ ਸਮੇਂ ਖਿਆਲ ਦੀ ਸ਼ਕਲ ਲੈ ਗਿਆ ਸੀ।

ਜ਼ਰਾ ਕੁ ਰਾਜਨ ਦੀ ਚੁੱਪ ਤੇ ਸਤਿਗੁਰੂ ਜੀ ਨੇ ਇਕ ਪੁਸਤਕ ਦੇ ਅਧਾਰ ਤੇ ਕੁਝ ਰਾਗਾਂ ਦੀ ਆਰੋਹੀ ਅਵਰੋਹੀ ਸੁਣਾਈ। ਸ੍ਰੀ ਰਾਜਨ ਨੂੰ ਆਗਿਆ ਹੋਈ ਕਿ ਉਹ ਮਾਲਕੌਂਸ ਵਿਚ ਪਹਿਲਾਂ ਤੋਂ ਦੱਸੀ ਪੌਣੇ ਪੰਦਰਾਂ ਮਾਤਰਾਂ ਦੀ ਬੰਦਸ਼ 'ਧਰ ਜੀਅਰੇ ਇਕ ਟੇਕ ਤੂੰ' ਸੁਣਾਏ।

੯.੧੦ ਰਾਤੀਂ ਸਤਿਗੁਰੂ ਜੀ ਨੇ ਆਪ ਇਕ ਅਤਿ ਵਿਕਟ ਲੈਅ ਦਾ ਸ਼ਬਦ ਤਿੰਨ ਤਾਰ ਵਿਚ ਗਾਇਨ ਕੀਤਾ।

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।

ਅਜ ਦਿਨੇ ਸਾਡੇ ਇਕੱਠੇ ਸਫਰ ਕਰਦਿਆਂ ਸ੍ਰ: ਹਰਵਿੰਦਰ ਸਿੰਘ ਹੰਸਪਾਲ ਨੇ ਡਾ: ਅਮਰ ਭਾਰਤੀ ਦੇ ਪੁਛਣ ਤੇ ਦੱਸਿਆ ਕਿ ਦਿੱਲੀ ਵਿਚ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਆਨੰਦ ਕਾਰਜ ਇਸ ਕਰਕੇ ਰੋਕ ਦਿੱਤੇ ਗਏ ਹਨ ਕਿਉਂਕਿ ਇਥੇ ਹੁਣ ਵਿਆਹ ਸਮੇਂ ਪਾਰਟੀਆਂ, ਲੈਣ ਦੇਣ ਤੇ ਅਯੋਗ ਰਿਸ਼ਤੇ ਹੋਣ ਲਗ ਪਏ ਹਨ।

## ਠੇਕੇਦਾਰ ਜੁਗਿੰਦਰ ਸਿੰਘ ਸਰਾਜ

ਠੇਕੇਦਾਰ ਜੁਗਿੰਦਰ ਸਿੰਘ ਸਤਿਗੁਰੂ ਜੀ ਦੀ ਸੇਵਾ ਵਿਚ ਸ਼ਾਇਦ ਆਨੰਦ ਕਾਰਜ ਦੀ ਹੀ ਆਗਿਆ ਲੈਣ ਆਇਆ ਸੀ ਪਰ ਪਰਵਾਨ ਨਾ ਹੋਈ। ਸਤਿਗੁਰਾਂ ਮੈਨੂੰ ਸ੍ਰ: ਜੁਗਿੰਦਰ ਸਿੰਘ ਬਾਰੇ ਦਸਿਆ : ਜੁਗਿੰਦਰ ਸਿੰਘ ਬੜਾ ਵਧੀਆ ਬੰਦਾ ਹੈ। ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦੇ ਸਥਾਨ ਤੇ ਬਣੇ ਇਕ ਕਮਰੇ ਉਤੇ ਕਿਸੇ ਆਦਮੀ ਦੇ ਨਾਮ ਦਾ ਪੱਥਰ ਸੀ, ਉਹ ਲਾਹੁਣ ਨਹੀਂ ਸੀ ਦਿੰਦਾ, ਓਦੋਂ ਜੁਗਿੰਦਰ ਸਿੰਘ ਹੀ ਸੀ ਜਿਸ ਨੇ ਕੁਦਾਲ ਫੜੀ ਤੇ ਹਰ ਪ੍ਰਕਾਰ ਦੇ ਰੌਲੇ ਰੱਪੇ ਦੀ ਪਰਵਾਹ ਨ ਕਰਦਿਆਂ ਧਰਮਸਾਲਾ ਨੂੰ ਨਵੇਂ ਸਿਰੇ ਤਿਆਰ ਕਰਨ ਵਿਚ ਸਹਿਯੋਗ ਦਿੱਤਾ।...

**੨੩ ਨਵੰਬਰ ੧੯੭੭ ਬੁੱਧਵਾਰ**

**ਨਵੀਂ ਦਿੱਲੀ**

## ਪ੍ਰਕਾਸ਼ ਦਿਨ

ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੇ ਘਰ ਹੋਇਆ। ਅਜ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਦਿਨ ਮਨਾਇਆ ਜਾਣ ਦੇ ਵਿਚਾਰ ਨਾਲ ਮੈਂ ੧੦ ਕੁ ਮਿੰਟ ਬੋਲਿਆ ਤਾਂ ਸਤਿਗੁਰੂ ਜੀ ਨੇ ਜਲਪਾਨ ਤੋਂ ਵਿਹਲੇ ਹੋ, ਆ ਕੇ ਰੋਕ ਦਿੱਤਾ ਤੇ ਦੀਵਾਨ ਦੀ ਸਮਾਪਤੀ ਹੋ ਗਈ। ਅਵਤਾਰ ਸਿੰਘ ਵਲੋਂ ਸੰਗਤ ਨੂੰ ਸੇਬ ਵਰਤਾਏ ਗਏ।

੯.੪੫ ਵਜੇ ਦਿਨੇ ੧੦/੧੧ ਪੂਸਾ ਰੋਡ ਪੁਜਾ ਤਾਂ ਸੇਠ ਤ੍ਰਿਲੋਕ ਸਿੰਘ ਹੁਰਾਂ ਦੀ ਕੋਠੀ ਦੀ ਦੋਹੀਂ ਤਰਫੀਂ ਸਜਾਵਟ ਹੋ ਰਹੀ ਸੀ। ਲੰਗਰ ਪਾਣੀ ਲਈ ਇਸਤ੍ਰੀਆਂ ਪੁਰਸ਼ ਵਿਹਾਰੀਂ ਜੁਟੇ ਹੋਏ ਸਨ। ਸਤਿਗੁਰੂ ਜੀ ਦੇ ਕਮਰੇ ਵਿਚ ਗਿਆ ਤਾਂ ਆਪ ਜੀ, ਸ੍ਰ: ਹੰਸਪਾਲ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸੰਤ ਕਿਰਪਾਲ ਸਿੰਘ ਭੱਜਰ ਬੈਠੇ ਸਨ। ਹੰਸਪਾਲ ਦੇ ਫੋਨ ਵਿਚ ਕੋਈ ਗੱਲ ਹੋਣੀ ਤੇ ਉਹ ਬੀਬਾ ਜੀ ਨੂੰ ਬੁਲਾਣ ਉਠ ਤੁਰਿਆ, ਮਾਤਾ ਜੀ ਪਹਿਲਾਂ ਹੀ ਏਸ ਕਮਰੇ ਵਿਚ ਸਨ। ਫਿਰ ਬੀਬਾ ਜੀ ਤੇ ਉਹਨਾਂ ਦੀ ਅਧਿਆਪਕਾ ਬੀਬੀ ਨਰਿੰਦਰ ਵੀ ਆ ਗਈਆਂ।

## ਸਮੱਸਿਆ

ਸੱਚੇ ਪਾਤਸ਼ਾਹ ਜੀ ਨੇ ਕਿਸੇ ਲੜਕੀ ਦੇ ਸੁਭਾਉ ਤੇ ਉਹਦੇ ਸਹੁਰੇ ਪਰਵਾਰ ਨਾਲ ਅਣ-ਬਣ ਦਾ ਕਾਰਨ ਪੁਛਿਆ। ਬੀਬਾ ਜੀ ਨੇ ਟੁਣਕਦੀ ਪਰ ਸਨਿਮਰ ਅਵਾਜ਼ ਵਿਚ ਉੱਤਰ ਦਿੱਤਾ : ਕੁੜੀ ਹੀ ਕੁਝ ਕਸੂਤੀ ਹੈ। ਜੇ ਦੋਹਾਂ ਧਿਰਾਂ ਦੇ ਮਾਂ ਬਾਪ ਦਾ ਦਖ਼ਲ ਕੁਝ ਚਿਰ ਰੁਕਿਆ ਰਹੇ ਤਾਂ ਜੋੜਾ ਠੀਕ ਹੋ ਕੇ ਚਲ ਸਕਦਾ ਹੈ। ਸਤਿਗੁਰੂ ਜੀ ਦੀ ਰਾਇ ਸੀ ਕਿ ਲੜਕੀ ਨੂੰ ਦੋ ਮਹੀਨੇ ਭੈਣੀ ਸਾਹਿਬ ਰੱਖ ਲਿਆ ਜਾਏ। ਹੁਣ ਵਿਹਲ ਨਹੀਂ ਫੇਰ ਲੜਕੇ ਤੇ ਘਰ ਵਾਲਿਆਂ ਨੂੰ ਮੰਗਵਾ ਕੇ ਗੱਲਬਾਤ ਸਮਝ ਕੇ ਅਗਲੀ ਕਾਰਵਾਈ ਕੀਤੀ ਜਾਵੇ।

ਉਪਸਥਿਤ ਸੰਗ ਨੇ ਇਹ ਪ੍ਰਵਾਨ ਕੀਤਾ। ਫਿਰ ਲੜਕੀ ਤੇ ਉਸਦੇ ਮਾਂ ਬਾਪ ਨੂੰ ਬੁਲਾਇਆ ਗਿਆ।

ਨਮਸਕਾਰ ਕਰਕੇ ਮਾਤਾ ਪਿਤਾ ਤੇ ਲੜਕੀ ਹਜ਼ੂਰੀ ਵਿਚ ਬੈਠੇ। ਸਤਿਗੁਰਾਂ ਪੁਛਿਆ : ਬੀਬੀ ਘਰ ਦੇ ਤੰਗ ਕਰਦੇ ਹਨ? "ਨਹੀਂ ਜੀ, ਉਹਨਾਂ ਵਲੋਂ ਤਾਂ ਕੋਈ ਗੱਲ ਨਹੀਂ ਹੋਈ। ਇਹ (ਪਤੀ) ਹੀ ਦੁੱਖ ਦੇਊ ਗੱਲਾਂ ਕਰਦੇ ਰਹਿੰਦੇ ਹਨ।"

ਸਤਿਗੁਰੂ ਜੀ ਫਿਰ ਪੁਛਿਆ : ਤੇਰਾ ਸਹੁਰੇ ਘਰ ਜਾਣ ਤੇ ਜੀ ਨਹੀਂ ਕਰਦਾ?

"ਨਹੀਂ ਦੀਨ ਦਿਆਲ, ਐਸੀ ਗੱਲ ਤਾਂ ਨਹੀਂ, ਪਰ ਇਹ ਸਤਾਉਣੋਂ ਤੇ ਮੰਦਾ ਫਿੱਕਾ ਬੋਲਣੋਂ ਹਟ ਜਾਣ।"

ਸਤਿਗੁਰਾਂ ਫੈਸਲਾ ਸੁਣਾਇਆ : ਅਜੇ ਤੂੰ ਭੈਣੀ ਸਾਹਿਬ ਚੱਲ। ਇਸ ਵੇਲੇ ਸਮੇਂ ਦੀ ਤੰਗੀ ਹੈ। ਤੇਰੇ ਮਾਪੇ, ਸਾਡੇ ਪਾਸ ਰਹਿੰਦਾ ਮੁੰਡਾ ਤੇ ਮੁੰਡੇ ਦੇ ਮਾਪੇ ਸੱਦਵਾਵਾਂਗੇ, ਪੁਛਗਿਛ ਕਰਾਂਗੇ, ਜਿਵੇਂ ਬਿਹਤਰ ਹੋਇਆ ਕਰ ਲਵਾਂਗੇ। ਮਾਂ ਬਾਪ ਨੂੰ ਵੀ ਹਜ਼ੂਰ ਨੇ ਇਹੋ ਗੱਲ ਆਖੀ। ਸਭ ਨੇ 'ਸਤਿਬਚਨ' ਕਹਿ ਕੇ ਸਿਰ ਝੁਕਾਇਆ।

ਬੀਬਾ ਜੀ ਨੇ ਰਾਇ ਦਿਤੀ : ਕੁੜੀਆਂ ਨੂੰ ਸਹੁਰੇ ਘਰ ਨਾਲ ਐਡਜਸਟ ਕਰਨਾ ਹੀ ਚਾਹੀਦਾ ਹੈ। ਜਿਥੇ ਲੜਕੇ ਦੀ ਗਲਤੀ ਹੋਵੇਗੀ, ਸੁਧਾਰਾਂਗੇ।

ਪਰਵਾਰ ਨੂੰ ਜਾਣ ਦੀ ਆਗਿਆ ਦਿਤੀ ਗਈ ਤਾਂ ਮਹਾਰਾਜ ਬੀਰ ਸਿੰਘ ਜੀ ਦੇ ਘਰੋਂ ਬੇਬੇ ਦਲੀਪ ਕੌਰ ਜੀ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਲੰਗਰ ਤਿਆਰ ਹੈ। ਇਸ਼ਨਾਨ ਪਾਣੀ ਕਰ ਲਓ।

ਸਤਿਗੁਰੂ ਜੀ ਇਸ਼ਨਾਨ ਆਦਿ ਲਈ ਉਠ ਤੁਰੇ।

ਜਦੋਂ ਮੈਂ ੧੨ ਵਜੇ ਫਿਰ ਕੋਠੀ ਗਿਆ ਤਾਂ ਵੇਖਿਆ ਕਿ ਜਿਉਂ ਹੀ ਸਤਿਗੁਰੂ ਜੀ ਬੈਠਣ ਕਮਰੇ ਵਿਚ ਆਏ, ਨਮਸਕਾਰ ਹਿਤ ਬੈਠੇ ਕਿੰਨੇ ਹੀ ਸਰੀਰ ਵਾਰੀ ਵਾਰੀ ਉਠਕੇ ਚਰਨੀਂ ਹੱਥ ਲਾਉਣ ਲਗੇ।

ਜੁਗਿੰਦਰ ਸਿੰਘ ਨਾਮ ਦਾ ਸਿੰਘ ਕੱਲ ਕੁਝ ਅਵੱਗਿਆਕਾਰੀ ਲਗਦਾ ਸੀ ਅੱਜ ਜਦ ਉਹੋ ਆ ਪੈਰੀਂ ਪਿਆ ਤਾਂ ਸਤਿਗੁਰੂ ਜੀ ਨੇ ਪਿਆਰ ਨਾਲ ਉਸਦੇ ਕੰਨ ਮਰੋੜੇ ਤੇ ਬਚਨ ਕੀਤਾ : ਚੰਗੀਆਂ ਗੱਲਾਂ ਕਰੋ। ਚੰਗੇ ਪਾਸੇ ਰਹੋ। ਡਾਵਾਂ ਡੋਲ ਕਿਉਂ? ਤੂੰ ਤਾਂ ਵਧੀਆ ਏਂ, ਘਟੀਆ ਕਿਉਂ ਬਣਨੈਂ। ਸੱਜਣ ਪੂਰੀ ਤਰ੍ਹਾਂ ਆਗਿਆਕਾਰ ਹੋ ਗਿਆ।

## ਤੇਰੇ ਨੇਤਰ ਓਹਦੇ ਨੇਤਰ

ਬਾਬਾ ਕਿਸ਼ਨ ਸਿੰਘ ਜੋ ਕਦੇ ਸੰਤ ਲਾਲ ਸਿੰਘ ਬੂਰੇ ਜ਼ਿੱਲੀਆਂ ਦੇ ਲੜਕੇ ਭਾਈ ਪ੍ਰਤਾਪ ਸਿੰਘ ਨਾਲ ਮਿਲ ਕੇ ਕੀਰਤਨ ਕਰਿਆ ਕਰਦਾ ਸੀ, ਨਮਸਕਾਰ ਕਰਕੇ ਉਠਿਆ ਤਾਂ ਸਤਿਗੁਰਾਂ ਮੋਢਾ ਥਪਥਪਾ ਕੇ ਉਸਨੂੰ ਸਨਮਾਨਿਆ। ਬਜ਼ੁਰਗ ਮਸਤਾਨਾ ਹੋ ਗਿਆ। ਸਾਹਮਣੇ ਲਗੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤਸਵੀਰ ਵੇਖਕੇ, ਓਧਰ ਹੱਥ ਉਠਾ ਕੇ ਕਹਿਣ ਲਗਾ : ਇਹਨਾਂ ਨੇਤਰਾਂ ਦੀ ਝਲਕ ਤੁਹਾਡੇ ਨੇਤਰਾਂ ਵਿਚੋਂ ਦੀ ਲਭਦੀ ਹੈ। ਜਦੋਂ ਕਦੇ ਇਹਨਾਂ ਦੇ ਦਰਸ਼ਨ ਕਰਦਾ ਸਾਂ, ਨੈਣ ਭਰ ਵੇਖਕੇ ਨਿਹਾਲ ਕਰ ਦਿੰਦੇ ਸਨ। ਹੁਣ ਆਪ ਜੀ ਵਿਚ ਵੀ ਉਹੋ ਨੂਰ ਦਿਸਦਾ ਹੈ।

ਫਿਰ ਉਸਨੇ ਸਤਿਗੁਰੂ ਜੀ ਨੂੰ ਮੁਖਾਤਬ ਕਰਦਿਆਂ ਆਪ ਜੀ ਦੇ ਚਿਹਰੇ ਵਲ ਹੱਥ

ਲੈ ਜਾਕੇ, ਪੁਰਾਣੇ ਸਮੇਂ ਦੀਆਂ ਇਕ ਦੋ ਸ਼ਬਦ-ਤਰਜ਼ਾਂ ਸੁਣਾਈਆਂ ਤੇ ਭਰਪੂਰ ਸੁਖੀ ਹੋ ਕਮਰੇ ਦੀ ਇਕ ਨੁਕਰੇ ਜਾ ਬੈਠਾ।

ਅੱਜ ਮਾਤਾ ਜੀ, ਬੀਬਾ ਜੀ ਅਤੇ ਬੇਤੇ ਜੀ ਤਿਆਰੀ ਹਿਤ ਸਾਰਾ ਸਮਾਨ ਬੰਨ੍ਹ ਰਹੇ ਹਨ। ਦੁਪਹਿਰ ਦੇ ਖਾਣੇ ਬਾਅਦ ਇਹ ਸ੍ਰੀ ਭੈਣੀ ਸਾਹਿਬ ਨੂੰ ਚਲਣਗੇ। ਸਤਿਗੁਰੂ ਜੀ ਅਤੇ ਆਪ ਜੀ ਦੇ ਹਜ਼ੂਰੀ ਜਥੇ ਲਈ ਪੰਜਾਬ ਮੇਲ ਤੇ ਬਠਿੰਡੇ ਲਈ ਸੀਟਾਂ ਰੀਜ਼ਰਵ ਹਨ। ਸਤਿਗੁਰੂ ਜੀ ਦਿੱਲੀਓਂ ਕਾਰ ਦੁਆਰਾ ਅਬੋਹਰੋਂ ਹੁੰਦੇ ਹੋਏ ਗੁਰੂ ਨਾਨਕ ਦੇਵ ਜੀ ਦੇ ਗੁਰਦੁਆਰੇ ਵਡ-ਤੀਰਥ ਨੂੰ ਜਾਣਗੇ ਜਿਥੇ ੨੫-੧੧-੭੭ ਨੂੰ ਗੁਰਪੁਰਬ ਮਨਾਇਆ ਜਾਵੇਗਾ।

ਸਤਿਗੁਰੂ ਜੀ ਨੇ ਫੋਨ ਕਰਵਾ ਕੇ ਨਾਮਧਾਰੀ ਪ੍ਰਿੰਟਿੰਗ ਵਰਕਸ, ਸਦਰ ਬਾਜ਼ਾਰ ਵਾਲੇ ਸੰਤ ਅਵਤਾਰ ਸਿੰਘ ਨੂੰ ਬੁਲਾਇਆ। ਉਹ ਆਇਆ ਤਾਂ ਸੇਠ ਸਪੁਤਰ ਸ੍ਰੀ ਧਰਮ ਸਿੰਘ ਨੂੰ ਨਾਲ ਲੈ ਕੇ ਗੁਰੂ ਕੀ ਹਜ਼ੂਰੀ ਵਿਚ ਗਿਆ। ਥੋੜ੍ਹੇ ਚਿਰ ਪਿਛੋਂ ਬਾਹਰ ਆਕੇ ਅਵਤਾਰ ਸਿੰਘ ਨੇ ਆਪਣੇ ਵੱਡੇ ਲੜਕੇ ਨੂੰ ਫੋਨ ਕੀਤਾ ਕਿ ਉਹ ਇਕ ਚੈੱਕ ਬਣਵਾ ਕੇ ਲਿਆਵੇ, ਜਿਦ੍ਹੇ ਨਾਂ ਕਰਨਾ ਹੋਇਆ ਕਰ ਲਿਆ ਜਾਵੇਗਾ। ਰਕਮ ਤਕੜੀ ਸੀ।

ਸੱਚੇ ਪਾਤਸ਼ਾਹ ਜਦੋਂ ਆਰਾਮ ਕਮਰੇ ਤੋਂ ਬਾਹਰ ਆਏ ਤਾਂ ਬੈਂਕੋਕ ਦਾ ਇਕ ਸਿੰਘ ਆਪ ਜੀ ਦੇ ਚਰਨੀਂ ਆ ਲਗਾ। ਸਤਿਗੁਰੂ ਜੀ ਨੇ ਉਸਦੀ ਨਮਸਕਾਰ ਪਰਵਾਨ ਕਰਦਿਆਂ ਤੁਕ ਉਚਾਰੀ :

ਭਾਗੁ ਹੋਇਆ ਗੁਰ ਸੰਤੁ ਮਿਲਾਇਆ।

ਮਨੋਰਥ ਸੀ ਕਿ ਸੰਤ ਭਾਗ ਸਿੰਘ ਹੁਰੀਂ ਆ ਗਏ ਹਨ। ਸਿੰਘ ਨੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਪਰਵਾਰਕ ਸੁਖ ਸਾਂਦ ਪੁੱਛੀ।

## ਸ਼ਾਕਾਹਾਰੀਆਂ ਨੂੰ ਭੋਜਨ

ਜਦੋਂ ਮੈਂ ਦੁਪਹਿਰੇ ਇਕ ਵਜੇ, ਕੋਠੀ ਦੇ ਪਿਛਵਾੜੇ ਸ਼ਾਮਿਆਨਾ ਲਗੇ ਥਾਂ ਵਲ ਗਿਆ ਤਾਂ ਇਹ ਪਾਸਾ ਸ਼ਹਿਦ ਮੱਖੀਆਂ ਦੀ ਭਿਣਭਣਾਹਟ ਵਾਂਗ ਭਾਰਤੀ ਤੇ ਅ-ਭਾਰਤੀ ਅਵਾਜ਼ਾਂ ਨਾਲ ਗੂੰਜ ਰਿਹਾ ਸੀ। ਤਕੜੀ ਗਹਿਮਾ ਗਹਿਮ ਸੀ। ਡੱਠੇ ਤੇ ਕੱਜੇ ਹੋਏ ਬੈਂਚਾਂ ਕੋਲ ਕੁਰਸੀਆਂ ਤੇ ਯੂਰਪੀਨ ਤੇ ਹੋਰ ਵਿਦੇਸ਼ੀ ਡੈਲੀਗੇਟ ਦੋ-ਦੋ ਚਾਰ-ਚਾਰ ਮਿਲ ਕੇ ਗੱਲਾਂਬਾਤਾਂ ਕਰ ਰਹੇ ਸਨ। ਗੱਲਬਾਤ ਦਾ ਸਿਲਸਿਲਾ ਅਜਿਹੀ ਗੂੰਜ ਪੈਦਾ ਕਰ ਰਿਹਾ ਸੀ ਕਿ ਸੜਕ ਤੇ ਘੂਕਦੀਆਂ ਮੋਟਰਾਂ-ਕਾਰਾਂ, ਗੱਡੀਆਂ-ਠੇਲ੍ਹਿਆਂ ਦਾ ਸ਼ੋਰ ਸੁਣਾਈ ਨਹੀਂ ਸੀ ਦਿੰਦਾ।

ਸਤਿਗੁਰੂ ਜਗਜੀਤ ਸਿੰਘ ਜੀ ਹਾਲ ਕਮਰੇ ਵਿਚ ਸਸ਼ੋਭਤ ਸਨ। ਬਾਹਰੋਂ ਆਏ ਹਰੇਕ ਵਿਅਕਤੀ ਦੇ ਗਲ ਵਿਚ ਫੁਲ ਮਾਲਾ ਸੀ। ਸਤਿਗੁਰੂ ਜੀ ਨੂੰ ਉਨ੍ਹਾਂ ਦੇ ਸੇਵਕਾਂ ਨੇ ਫੁਲ ਹਾਰ ਬਾਰ ਬਾਰ ਪਹਿਨਾਏ। ਆਪ ਉਤਾਰ ਉਤਾਰ ਕੇ ਪਾਸ ਖਲੋਤੇ ਸੰਤ ਮਹਿੰਦਰ ਸਿੰਘ ਪ੍ਰਭਾ ਨਿਜੀ ਸੇਵਕ ਨੂੰ ਫੜਾਈ ਜਾਂਦੇ, ਅੱਜ ਏਥੇ, ਸਤਿਗੁਰੂ ਜੀ ਨਾਲ ਸਵਾਮੀ ਸੱਚਿਦਾ ਨੰਦ ਵੀ ਬੈਠੇ ਹੋਏ ਸਨ। ਦੇਸੀ ਵਿਦੇਸੀ ਕੈਮਰਾਮੈਨਾਂ ਨੇ ਰਜਵੀਆਂ ਫੋਟੋ ਉਤਾਰੀਆਂ। ਕਦੇ ਸਤਿਗੁਰੂ ਜੀ ਦੇ ਕੋਈ ਚਰਨੀਂ ਹੱਥ ਲਾ ਰਿਹਾ ਹੁੰਦਾ, ਕੋਈ ਗੋਡਿਆਂ ਤੇ ਸਿਰ ਨਿਵਾ ਰਿਹਾ ਹੁੰਦਾ। ਭਾਰਤੀ ਅ-ਭਾਰਤੀ ਸਭੇ ਸਤਿਗੁਰੂ ਜੀ ਦੇ ਸਤਿਕਾਰ ਵਿਚ ਝੁਕਦੇ ਜਾਂਦੇ ਸਨ। ਹਾਲ ਅੱਜ ਸ਼ੋਭਾ ਦਾ ਸਮੁੰਦਰ ਹੀ ਜਾਪ ਰਿਹਾ ਸੀ। ਸਾਰੇ ਸੋਫਿਆਂ ਤੇ ਕੋਈ ਨਾ ਕੋਈ ਬੈਠਾ ਕੇਂਦਰੀ ਬਿੰਦੂ ਸਤਿਗੁਰੂ ਜੀ ਨੂੰ ਨਿਹਾਰ ਰਿਹਾ ਸੀ।

ਇਹਨਾਂ ਵਿਚ ਇਕ ਨੀਦਰਲੈਂਡ ਦਾ ੬੭ ਸਾਲਾ ਬਜ਼ੁਰਗ ਹੈ ਜਿਸ ਨੇ ਕੇਸਾਂ ਤੇ

ਦਾੜ੍ਹੀ ਨੂੰ ਕਦੇ ਉਸਤਰਾ ਨਹੀਂ ਛੁਹਾਇਆ ਜਾਪਦਾ, ਉਹ ਆਪਣੇ ਚਿੱਟੇ ਚਿੱਟੇ ਵਾਲਾਂ ਨਾਲ ਵਖਰਾ ਇਕ ਵਿਸ਼ੇਸ਼ ਆਕਰਸ਼ਣ ਰਖਦਾ ਹੈ। ਸਰੀਰ ਵਲੋਂ ਵੀ ਨੂਰ-ਨਰੋਇਆ ਹੈ। ੨੦ ਤਾਰੀਖ ਤੋਂ ਹੀ ਉਸਦੀ ਜਵਾਨੀ ਦੇ ਪਰਦਰਸ਼ਨ ਹੋ ਰਹੇ ਹਨ। ਉਹ ਏਨੇ ਫੋਟੋਗ੍ਰਾਫ ਲੈ ਰਿਹਾ ਹੈ ਜਿਵੇਂ ਉਸਨੇ ਕੋਈ ਪਲ ਵੀ ਬੇ-ਫੋਟੋ ਨਹੀਂ ਜਾਣ ਦੇਣਾ। ਮੈਂ ਉਸਨੂੰ ਮਿਲਿਆ। ਨਾਮ ਪੁਛਿਆ। ਨਾਮ ਹੈ ਜੀ. ਜੇ. ਬੈਰੇਟਸ। ਐਮਸਟਰਡਮ ਦੇ ਹੇਮਵੇਗ ੧੫ ਵਿਚ ਰਹਿਣ ਵਾਲਾ ਹੈ।

ਜਦੋਂ ਮੈਂ ਵਿਸ਼ਵ ਸ਼ਾਕਾਹਾਰੀ ਸਮੇਲਨ ਦੇ ਆਮ ਡੈਲੀਗੇਟਾਂ ਦੇ ਦ੍ਰਿਸ਼ ਵੇਖਦਾ ਸਤਿਗੁਰੂ ਜੀ ਤਕ ਅੰਦਰ ਪਹੁੰਚਾ ਤਾਂ ਆਪ ਜੀ ਨਾਲ ਥਾਈਲੈਂਡ ਦਾ ਰਾਜਦੂਤ ਗੱਲਬਾਤ ਕਰ ਰਿਹਾ ਸੀ। ਫੋਟੋਗ੍ਰਾਫਰ ਭਲਾ ਅਜਿਹੇ ਵੇਲਿਆਂ ਨੂੰ ਖਾਲੀ ਕਿਵੇਂ ਵਿਹਾਉਣ ਦੇਣ! ਸੇਠ ਤ੍ਰਿਲੋਕ ਸਿੰਘ ਆਪਣੇ ਬੰਗਲੇ ਨੂੰ ਲਗੇ ਭਾਗ ਵੇਖ ਕੇ ਅੱਜ ਧੰਨ ਧੰਨ ਹੋ ਰਹੇ ਸਨ।

ਸਤਿਗੁਰੂ ਜੀ ਤੇ ਥਾਈ ਰਾਜਦੂਤ ਵਿਚਾਲੇ ਗਲਬਾਤ ਨੂੰ ਉਲਥਾਣ ਲਈ ਸੇਠ ਹੁਰਾਂ ਆਪਣੇ ਲੜਕੇ ਧਰਮ ਸਿੰਘ ਨੂੰ ਆਖਿਆ। ਉਹ ਫਰਸ਼ ਤੇ ਬੈਠ ਕੇ ਗਲਬਾਤ ਸੁਣਨ ਲਗਾ ਪਰ ਰਾਜਦੂਤ ਤਾਂ ਅੰਗਰੇਜ਼ੀ ਵਿਚ ਗੱਲਾਂ ਕਰ ਰਿਹਾ ਸੀ ਜਿਸਨੂੰ ਅਗਲੇ ਪਾਸੇ ਅਨੁਵਾਦ ਦੀ ਲੋੜ ਨਹੀਂ ਸੀ।

ਥਾਈ ਡੈਲੀਗੇਸ਼ਨ ਦਾ ਮੁਖੀ ਡਾ: ਸੁਚਾਟ ਰੰਜਾਨਾ ਸਫੈਦ ਬਸਤਰ ਹੀ ਪਹਿਨਦਾ ਆਇਆ ਹੈ: ਪੈਂਟ ਅਤੇ ਕੋਟ ਬੜੇ ਚਮਤਕਾਰ। ਇਕ ਯੂਰਪੀਨ ਇਸਤਰੀ ਨੇ ਸਤਿਗੁਰੂ ਜੀ ਦੇ ਗੋਡਿਆਂ ਤੇ ਸਿਰ ਨਮਸਕਾਰ ਰੂਪ ਵਿਚ ਰਖਿਆ। ਇਕ ਦੋ ਹੋਰ ਸਜਣ ਵੀ ਏਸੇ ਮੁੱਦਰਾ ਵਿਚ ਝੁਕੇ। ਸਤਿਗੁਰੂ ਅਤਿਅੰਤ ਤੇਜੱਸਵੀ ਨਜ਼ਰ ਆ ਰਹੇ ਹਨ। ਖੁਸ਼ੀ ਨਾਲ ਆਪ ਭਰਪੂਰ ਹਨ ਤੇ ਸਾਰਿਆਂ ਨੂੰ ਪ੍ਰਸੰਨਤਾ ਬਖਸ਼ ਰਹੇ ਹਨ। ਦੋ ਨੌਜੁਆਨ ਭਾਰਤੀ ਇਸਤਰੀਆਂ ਨੇ ਸ੍ਰੀ ਹਜ਼ੂਰ ਨੂੰ ਇਕ ਐਲਬਮ ਵਖਾਈ ਜਿਸ ਵਿਚ ਉਸ ਕਰੂਰਤਾ ਦਾ ਫੋਟੋਗ੍ਰਾਫਿਕ ਜ਼ਿਕਰ ਹੈ ਜਿਸ ਨਾਲ ਸੁੰਦਰਤਾ ਦੇ ਪ੍ਰਸਾਧਨ ਤਿਆਰ ਹੁੰਦੇ ਹਨ।

ਸਤਿਗੁਰੂ ਜੀ ਦੇ ਏਵੇਂ ਬੈਠਿਆਂ ਬੈਠਿਆਂ ਹੀ ਬਹੁਤ ਸਾਰੇ ਡੈਲੀਗੇਟ ਮਿਲ ਗਏ ਅਤੇ ਫਿਰ ਜਦੋਂ ਮੇਜ਼ਾਂ ਨਾਲ ਡੱਠੀਆਂ ਕੁਰਸੀਆਂ ਤੇ ਖਾਣਾ ਖਾਣ ਲਗੇ ਤਾਂ ਸਤਿਗੁਰੂ ਜੀ ਹਰੇਕ ਗਰੁਪ ਪਾਸ ਜਾ-ਜਾ ਪਤਾ ਕਰਦੇ ਤੇ ਨਿਕੇ-ਨਿਕੇ ਬਚਨਾਂ ਨਾਲ ਖੇੜਾ ਬਖਸ਼ਦੇ। ਇਸ ਅਵਸਰ ਤੇ ਵੀ ਦੇਸੀ ਵਿਦੇਸ਼ੀ ਫੋਟੋਗਰਾਫਰਾਂ ਨੇ ਆਪਣਾ ਸ਼ੌਕ ਪੂਰਾ ਕੀਤਾ। ਜਿੱਧਰ ਵੀ ਸਤਿਗੁਰੂ ਜੀ ਜਾਂਦੇ ਹਨ ਮੁਸਕਾਨਾਂ ਬਿਖਰਦੀਆਂ ਜਾਂਦੀਆਂ ਹਨ। ਅੱਜ ਹਰ ਕਿਸੇ ਨੂੰ ਪ੍ਰਤੱਖ ਹੈ ਕਿ ਸਾਰੀਆਂ ਖੁਸ਼ੀਆਂ ਦਾ ਕੇਂਦਰ ਸਤਿਗੁਰੂ ਜੀ ਹੀ ਹਨ।

ਖਾਣ-ਪਦਾਰਥਾਂ ਵਲ ਪੂਰਾ ਧਿਆਨ ਰਖਿਆ ਗਿਆ ਹੈ, ਕਿ ਸਭ ਕੁਝ ਹੱਥੀਂ ਤਿਆਰ ਹੋਵੇ, ਘਰ ਬਣੇ, ਸ਼ੁਧ ਹੋਵੇ, ਸਾਫ ਹੋਵੇ ਤੇ ਫਿਰ ਵੇਖਣ ਨੂੰ ਸੁੰਦਰ ਹੋਵੇ। ਸੋ ਵਧੀਆ ਨਮਕੀਨ ਚਾਵਲ, ਮਾਂਹ ਦੀ ਦਾਲ, ਆਲੂ-ਮਟਰ-ਪਨੀਰ ਦੀ ਸਬਜ਼ੀ, ਦਹੀਂ ਪਕੌੜੀਆਂ, ਕੜਾਹ ਪ੍ਰਸ਼ਾਦ, ਸਲਾਦ ਆਦਿ ਚੀਜ਼ਾਂ ਜਿਵੇਂ ਆਪਣੇ ਵੱਲ ਬੁਲਾ ਰਹੀਆਂ ਹਨ। ਸਾਮਾਨ ਦੇ ਭਰੇ ਹੋਏ ਡੋਂਗੇ ਤੇ ਬਰਤਨ ਪਏ ਹਨ। ਸਟੀਲ ਦੀਆਂ ਥਾਲੀਆਂ ਕੌਲੀਆਂ ਵਿਚ ਡੈਲੀਗੇਟ ਲੋੜ ਅਨੁਸਾਰ ਲੈ ਰਹੇ ਹਨ। "ਨਿਜ ਥਾਉਂ" ਵਾਲੇ ਪਾਸੇ ਕਨਾਤਾਂ ਅੰਦਰ ਇਕ ਤਕੜਾ ਫਲ-ਸਟਾਲ ਸਜਾਇਆ ਗਿਆ ਹੈ ਜਿਸ ਵਿਚ ਕੇਲੇ, ਸੰਤਰੇ, ਸੇਬ, ਚੀਕੂ, ਪਪੀਤੇ ਆਦਿ ਡੈਲੀਗੇਟਾਂ ਨੂੰ ਜਿਵੇਂ ਅਵਾਜ਼ਾਂ ਮਾਰ ਰਹੇ ਹਨ। ੨.੧੫ ਤਕ ਪ੍ਰਸ਼ਾਦ ਪਾਣੀ ਚਲਦਾ ਰਿਹਾ। ਦਿੱਲੀ ਦੇ ਨੌਜਵਾਨ ਨਾਮਧਾਰੀ ਇਹ

ਸਾਰਾ ਕੰਮ ਸਰੰਜਾਮ ਦੇ ਰਹੇ ਸਨ। ਸ: ਹਰਵਿੰਦਰ ਸਿੰਘ ਹੰਸਪਾਲ ਸਭ ਦੀ ਨਿਗਰਾਨੀ ਕਰਦਾ ਰਿਹਾ। ਸੇਠ-ਪਰਿਵਾਰ ਸਤਿਗੁਰੂ ਜੀ ਦੀ ਸੇਵਾ ਵਿਚ ਤੇ ਜ਼ਰੂਰਤਮੰਦ ਥਾਵਾਂ ਤੇ ਪਹੁੰਚਦਾ ਰਿਹਾ। ਮਾਤਾ ਜੀ, ਬੀਬਾ ਜੀ, ਬੀਬੀ ਨਰਿੰਦਰ ਮਲਕੜੇ-ਮਲਕੜੇ ਵਿਚਰਦੇ ਸਭ ਕੁਝ ਵੇਖ-ਭਾਂਪ ਰਹੇ ਸਨ।

ਮੈਨੂੰ ਇਕ ਵੇਰ ਬੀਬੇ ਦਲੀਪ ਕੌਰ ਜੀ ਨੂੰ ਤਕਣ ਦਾ ਅਵਸਰ ਮਿਲਿਆ। ਉਨ੍ਹਾਂ ਫੌਰਨ ਕਿਹਾ : "ਕੁਝ ਖਾਣ ਨੂੰ ਵੀ ਮਿਲਿਆ ?" "ਸਭ ਕੁਝ ਪਹਿਲਾਂ ਹੀ ਖਾ ਲਿਐ ਜੀ।" "ਤਾਂ ਫਿਰ ਸੰਤਰੇ ਖਾਓ। ਅਜੇ ਜੀਵਨ ਨਗਰ ਦਾ ਹਿੱਸਾ ਵੀ ਤੁਹਾਨੂੰ ਦੇਣਾ ਹੈ।" ਬੀਬੇ ਜੀ ਦੀ ਉਦਾਰਤਾ ਲੋਕਾਂ ਨੂੰ ਪ੍ਰਭਾਵਤ ਕਰਦੀ ਹੈ।

ਅਗਲੇ ੧੫-੨੦ ਮਿੰਟਾਂ ਵਿਚ ਸਾਰੇ ਡੈਲੀਗੇਟ ਪੱਛਮੀ ਥਾਈ ਦੇ ਵਿਹੜੇ ਵਿਚ ਆ ਜੁੜੇ। ਏਥੇ ਕਨਾਤਾਂ ਸ਼ਾਮਿਆਨਿਆਂ ਨਾਲ ਸ਼ਿੰਗਾਰੇ ਸਥਾਨ ਤੇ ਪ੍ਰਧਾਨਗੀ ਮੰਡਲ ਵਾਸਤੇ ਵਧੀਆ ਕੁਰਸੀਆਂ ਤੇ ਸਾਹਮਣੇ ਮੇਜ਼, ਬਾਕੀ ਡੈਲੀਗੇਟਾਂ ਲਈ ਸਾਧਾਰਨ ਕੁਰਸੀਆਂ ਡਠੀਆਂ ਪਈਆਂ ਸਨ। ਡੈਲੀਗੇਟਾਂ ਦੇ ਬੈਠਦਿਆਂ ਹੀ ਸ੍ਰੀ ਸਵਰਨ ਸਿੰਘ ਸਨੇਹੀ ਨੇ ਅੰਗਰੇਜ਼ੀ ਵਿਚ ਸਰੋਤਿਆਂ ਨੂੰ ਮੁਖ਼ਾਤਬ ਕੀਤਾ। ਸਨੇਹੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਾਕਾਹਾਰੀ ਲਹਿਰ ਨਾਲ ਅਤਿਅੰਤ ਘਨਿਸ਼ਟ ਸਬੰਧਾਂ ਦੀ ਚਰਚਾ ਕਰਦਿਆਂ, ਆਏ ਹੋਏ ਡੈਲੀਗੇਟਾਂ ਦਾ ਧੰਨਵਾਦ ਕੀਤਾ। ਇਸ ਉਪਰੰਤ ਸਤਿਗੁਰਾਂ ਵਲੋਂ ਦੋ ਤਸਵੀਰਾਂ (ਜਿਹੜੀਆਂ ਮੈਂ ਨਹੀਂ ਵੇਖ ਸਕਿਆ) ਇਕ ਪੈਕਟ (ਪਤਾ ਨਹੀਂ ਕਾਹਦਾ), ਇਕ ਪੁਸਤਕ, ਐਮ. ਐਸ. ਆਹਲੂਵਾਲੀਆ ਦੀ "ਕੂਕਾਜ਼" (ਅੰਗਰੇਜ਼ੀ) ਵੱਖ ਵੱਖ ਡੈਪੂਟੇਸ਼ਨਾਂ ਦੇ ਮੁਖੀਆਂ ਨੂੰ ਦਿਤੇ ਗਏ।

ਇਸ ਭੇਂਟ ਦੀ ਖੇਚਲ ਡਾ: ਸੁਚਾਟ ਥਾਈ ਡੈਲੀਗੇਸ਼ਨ ਦੇ ਮੁਖੀ, ਨੂੰ ਦਿਤੀ ਗਈ ਕਿ ਉਹ ਆਪਣੀ ਹੱਥੀਂ ਡੈਲੀਗੇਟਾਂ ਨੂੰ ਤੁਹਫ਼ਾ ਦੇਣ। ਸ੍ਰੀ ਸਨੇਹੀ ਦੁਆਰਾ ਬੁਲਾਏ ਡੈਲੀਗੇਸ਼ਨ ਆਗੂ, ਡਾ: ਸੁਚਾਟ ਤੋਂ ਆ-ਆ ਪ੍ਰੇਮ ਭੇਟ ਸਵੀਕਾਰਦੇ ਰਹੇ।

ਇਸ ਤੋਂ ਪਹਿਲੋਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਥਾਈਲੈਂਡ ਦੇ ਡੈਲੀਗੇਟਾਂ ਦਾ ਧੰਨਵਾਦ ਤੇ ਸਤਿਗੁਰੂ ਜੀ ਦੇ ਸ਼ਾਕਾਹਾਰੀ ਸੰਸਥਾਵਾਂ ਨਾਲ ਹਿਤ ਪਿਆਰ ਅਤੇ ਸਹਿਯੋਗ ਦਾ ਜ਼ਿਕਰ ਕਰਦਿਆਂ ਇਕ ਐਡਰੈਸ ਪੜ੍ਹਿਆ।

ਤੁਹਫ਼ਾ ਭੇਟ ਪਿਛੋਂ ਡਾਕਟਰ ਸੁਚਾਟ ਨੇ ਆਪ ਸ਼ਾਕਾਹਾਰ ਉਤੇ ਬੁਧਇਜ਼ਮ ਨਾਲ ਸਬੰਧਤ ਵਿਚਾਰ ਪੇਸ਼ ਕੀਤੇ। ਡਾ: ਸੁਚਾਟ ਜ਼ੋਰਦਾਰ ਆਵਾਜ਼ ਵਿਚ ਥਾਈ ਜ਼ਬਾਨ ਬੋਲ ਰਿਹਾ ਸੀ, ਅੰਗਰੇਜ਼ੀ ਵਿਚ ਇਕ ਹੋਰ ਥਾਈ ਸੱਜਣ ਅਨੁਵਾਦ ਕਰ ਰਿਹਾ ਸੀ। ਸਤਿਗੁਰੂ ਜੀ ਪ੍ਰਤੀ ਕ੍ਰਿਤਗੱਤਾ ਪ੍ਰਗਟਾਣ ਲਈ ਦੋ ਸੱਜਣ ਹੋਰ ਵੀ ਬੋਲੇ।

ਅੱਜ ਦੇ ਡੈਲੀਗੇਟਾਂ ਵਾਸਤੇ ਲੰਚ ਵਿਚ ਉਨ੍ਹਾਂ ਨਾਲ ਗੱਲਬਾਤ ਤੇ ਤਸੱਲੀ ਦਾਇਕ ਪ੍ਰਬੰਧ ਲਈ ਹੋਰ ਨਾਮਧਾਰੀਆਂ ਤੇ ਇਨ੍ਹਾਂ ਦੇ ਆਗੂਆਂ ਨਾਲ ਮਹਾਰਾਜ ਬੀਰ ਸਿੰਘ ਜੀ ਉਨ੍ਹਾਂ ਦੇ ਵੱਡੇ ਸਪੁਤਰ ਠਾਕੁਰ ਦਲੀਪ ਸਿੰਘ ਜੀ ਖ਼ੂਬ ਭੱਜ ਨੱਠ ਕਰਦੇ ਰਹੇ। ਛੋਟੇ ਲੜਕੇ ਠਾਕੁਰ ਉਦੇ ਸਿੰਘ ਜੀ ਵੀ ਗੋਰੇ ਗੋਰੀਆਂ ਨਾਲ ਅੰਗਰੇਜ਼ੀ ਵਿਚ ਗੱਲਾਂਬਾਤਾਂ ਕਰਦੇ ਹਾਵ ਭਾਵ ਜਾਣਦੇ ਰਹੇ। ਅੱਜ ਦੇ ਲੰਚ ਵਿਚ ੨੫੦ ਆਦਮੀਆਂ ਨੇ ਭਾਗ ਲਿਆ। ਪਰ ਬੈਠਕ ਸਨੋਂ ੧੫੦ ਆਦਮੀ ਹੀ ਵਿਦੇਸ਼ੀ ਸਨ।

੩.੩੦ ਵਜੇ ਤਕ ਇਹ ਮਿਲਣੀ ਵਿੱਛੜ ਚੁਕੀ ਸੀ। ਡੈਲੀਗੇਟ ਸਤਿਗੁਰੂ ਜੀ ਨਾਲ ਤਬੀਅਤ ਅਨੁਸਾਰ ਫੋਟੋਗਰਾਫ਼ੀ ਕਰਦੇ ਕਰਵਾਂਦੇ ਕਿਰਨਮ ਕਿਰਨੀਂ ਕਿਰ ਗਏ।

ਵਿਗਿਆਨ ਭਵਨ ਵਿਚ ਵਿਖਾਈ ਫਿਲਮ "ਬਿਊਟੀ ਵਿਦਾਊਟ ਕ੍ਰਿਊਲਿਟੀ" ਸਤਿਗੁਰੂ ਜੀ ਨੇ ਏਨੀ ਵਧੀਆ ਤੇ ਠੀਕ ਸਮਝੀ ਕਿ ਪੂਸਾ ਰੋਡ ਕੋਠੀ ਵਿਚ ਜੁੜੇ ਬਹੁਤ ਸਾਰੇ ਨਰ ਨਾਰੀਆਂ ਨੂੰ, ਏਥੇ ਹੀ ਪ੍ਰਬੰਧ ਕਰਕੇ, ਵਿਖਾਈ। ਫਿਲਮ ਦੇ ਆਰੰਭ ਵਿਚ ਸਤਿਗੁਰਾਂ ਉਸਦੀ ਆਪ ਵਿਆਖਿਆ ਕੀਤੀ : ਬੋਲ ਇਸਦੇ ਅੰਗਰੇਜ਼ੀ ਵਿਚ ਹਨ ਪਰ ਜੋ ਜ਼ੁਲਮ ਨੇਲ ਪਾਲਿਸ, ਲਿਪ ਸਟਿਕ, ਫੈਸ਼ਨੇਬਲ ਕੋਟ ਅਤੇ ਬਟੂਏ ਬਨਾਣ ਲਈ ਕੀਤੇ ਜਾਂਦੇ ਹਨ ਉਹ ਇਸ ਫਿਲਮ ਵਿਚ ਤੁਸੀਂ ਵੇਖ ਸਕੋਗੇ।

ਫਿਲਮ ਚਲਦਿਆਂ ਸਤਿਗੁਰੂ ਜੀ ਨੇ ਬੀਬਾ ਜੀ ਨੂੰ ਕੁਝ ਹੋਈ ਜਿਹੀ ਸਮਝਾਇਆ ਉਹ ਪਾਸ ਹੀ ਟੇਬਲ ਦੇ ਸਹਾਰੇ ਖਲੋਤੇ ਹੋਏ ਸਨ। ਮੈਂ ਹਜ਼ੂਰ ਦੀ ਕੁਰਸੀ ਦੇ ਪਾਸ ਖੜਾ ਸਾਂ, ਜ਼ਰਾ ਮੇਰਾ ਮੋਢਾ ਦਬਾਕੇ ਪੁਛਿਆ : ਥੱਕੇ ਤਾਂ ਨਹੀਂ ? ਮੈਂ ਆਖਿਆ : ਖੇਚਲ ਤਾਂ ਅੱਜ ਆਪਨੇ ਬੜੀ ਕੀਤੀ ਹੈ। ਬਚਨ ਹੋਇਆ : ਮੈਨੂੰ ਥਕਾਵਟ ਤੋਂ ਡਰ ਨਹੀਂ ਲਗਦਾ। ਫਿਰ ਆਪ ਨੇ ਡਾ: ਅਮਰ ਭਾਰਤੀ ਨੂੰ ਯਾਦ ਕੀਤਾ, ਉਹ ਵੀ ਫਿਲਮ ਵੇਖ ਰਿਹਾ ਸੀ। ਸ੍ਰ: ਹੰਸਪਾਲ ਦਾ ਪਤਾ ਕੀਤਾ, ਉਹ ਵੀ ਨਜ਼ਦੀਕ ਹੀ ਖਲੋਤਾ ਸੀ।

ਫਿਲਮ ਖ਼ਤਮ ਹੋ ਗਈ। ਇਕੱਠ ਦੀ ਰਹਿੰਦ-ਖੂੰਹਦ ਨਾਲ ਨਿਕੀ ਮੋਟੀ ਗੱਲਬਾਤ ਕਰਦਿਆਂ ਅਗਲੀ ਤਿਆਰੀ ਵਿਚ ਰੁਝ ਗਏ।

ਪਤਾ ਲਗਾ ਹੈ ਕਿ ਪਹਿਲੇ ਸਾਰੇ ਪ੍ਰੋਗਰਾਮ ਕੈਂਸਲ ਹੋ ਗਏ ਹਨ। ਸਤਿਗੁਰੂ ਭੈਣੀ ਸਾਹਿਬ ਜਾ ਰਹੇ ਹਨ—ਅੱਜ ਰਾਤੀਂ।

## ਸ਼ਾਕਾਹਾਰੀ ਸਮਾਗਮ ਮਦਰਾਸ ਲਈ

ਥੋੜ੍ਹ ਚਿਰ ਪਿਛੋਂ ਸਤਿਗੁਰੂ ਜੀ ਫਿਰ ਆਪਣੇ ਬੈਠਣ ਕਮਰੇ ਵਿਚ ਆਏ ਤਾਂ ਉਥੇ ਕੁਝ ਸਿੰਘ ਪਹਿਲਾਂ ਹੀ ਮੌਜੂਦ ਸਨ। ਸਾਹਿਬਾਂ ਨੇ ਵਿਛੇ ਮੰਜੇ ਉਪਰ ਪਾਸੇ ਪਰਨੇ ਲੇਟਦਿਆਂ ਸ੍ਰੀ ਨਰਿੰਦਰ ਸਿੰਘ ਮੰਡੀ ਤੇ ਸ੍ਰੀ ਭੁਪਿੰਦਰ ਸਿੰਘ ਭੁਰਜੀ ਨੂੰ ਹੁਕਮ ਕੀਤਾ ਕਿ ਉਹ ਹੋਰ ਸਾਰੇ ਕਾਰਜ ਕਰਮ ਛਡ ਕੇ ਮਦਰਾਸ ਚਲੇ ਜਾਣ। ਦੋਵੇਂ ਜਣੇ ਉਠ ਕੇ ਹੁਕਮ ਸੁਣਨ ਲਗੇ।

ਸਤਿਗੁਰੂ ਜੀ ਨੇ ਦੱਸਿਆ : ਮਦਰਾਸ ਦੇ ਸੁਰੇਂਦਰ ਮਹਿਤਾ ਸਾਡੇ ਇਸ ਇਕੱਠ ਵਿਚ ਆਏ ਸਨ। ਉਨ੍ਹਾਂ ਮੰਗੀ ਹਾਜ਼ਰੀ ਮਦਰਾਸ ਵਿਚਲੇ ਵੈਜੀਟੇਰੀਅਨ ਸੈਸ਼ਨ ਬਾਰੇ ੨-੧੨-੭੭ ਨੂੰ ਮੰਗੀ ਹੈ। ਉਥੇ ਇਕ ਹੋਰ ਸਜਣ ਹਨ ਸ਼ਾਂਤੀ ਭਾਈ, ਉਸ ਸਾਰੇ ਪਰਵਾਰ ਨੇ ਭਜਨ ਪੁਛ ਲਿਆ ਹੋਇਆ ਹੈ। ਇਹ ਪਰਵਾਰ ਸ਼ਰਧਾਲੂ ਹੈ ਪਰ ਮਹਿਤਾ ਸਾਹਿਬ ਕਾਰੋਬਾਰੀ ਹਨ। ਲਾਭ ਲੈਣ ਤੇ ਲਾਭ ਦੇਣ ਬਾਰੇ ਹੀ ਵਿਚਾਰਦੇ ਹਨ। ਮੈਂ ਚਾਹੁੰਦਾ ਹਾਂ ਕਿ ਤੁਸੀਂ ਦੋਵੇਂ ਜਾਕੇ ਤੇ ਇਕ ਨੌਜਵਾਨ ਭਾਵੇਂ ਏਥੋਂ ਤੇ ਭਾਵੇਂ ਉਥੋਂ ਨਾਲ ਲੈਕੇ, ਤਿੰਨੇ ਜਣੇ ਸ਼ਾਂਤੀ ਭਾਈ ਪਾਸ ਜਾਓ। ਉਸਨੂੰ ਕਹਿਓ ਜੇ ਕਿ ਮੈਂ ਭੇਜਿਆ ਹੈ। ਨਾਲੇ ਤਾਂ ਇਹ ਦਇਆ ਧਰਮ ਦਾ ਕੰਮ ਹੈ, ਨਾਲੇ ਉਸਨੂੰ ਪਤਾ ਲਗੇਗਾ ਕਿ ਯਾਦ ਰਖਿਆ ਗਿਆ ਹੈ ਉਸਨੂੰ।

ਸਿੰਘਾਂ ਨੇ 'ਸਤਿਬਚਨ' ਕਹਿਕੇ ਤੁਰੰਤ ਮਦਰਾਸ ਜਾਣ ਦਾ ਪ੍ਰੋਗਰਾਮ ਬਣਾ ਲਿਆ।

ਅੱਜ ਰਾਤੀਂ ੯ ਵਜੇ ਭਾਰਤ ਦੇ ਪ੍ਰਧਾਨ ਮੰਤਰੀ ਮੁਰਾਰਜੀ ਡਿਸਾਈ ਵਲੋਂ ਵੈਜੀਟੇਰੀਅਨ ਕਾਂਗਰਸ ਦੇ ਸਾਰੇ ਡੈਲੀਗੇਟਾਂ ਨੂੰ ਰੋਟੀ ਉਤੇ ਬੁਲਾਏ ਜਾਣ ਸਮੇਂ ਸਤਿਗੁਰੂ ਜੀ ਨੇ ਜਾਣਾ ਹੈ। ਆਪ ਜੀ ਨਾਲ ਸੇਠ ਤ੍ਰਿਲੋਕ ਸਿੰਘ, ਸ੍ਰ: ਹਰਵਿੰਦਰ ਸਿੰਘ ਅਤੇ ਸ਼ਾਇਦ ਮਹਾਰਾਜ ਬੀਰ ਸਿੰਘ ਜੀ ਵੀ ਜਾਣਗੇ। ਮੈਨੂੰ ਵੀ ਕਿਹਾ ਗਿਆ ਸੀ ਕਿ ਨਾਲ ਚਲਾਂ ਪਰ ਮੈਂ ਅੱਜ ਆਪਣੇ ਘਰ ਜਾਕੇ ਕੱਲ ਭੈਣੀ ਸਾਹਿਬ ਜਾਣ ਦੀ ਤਿਆਰੀ ਕਰਨੀ ਹੈ।

ਸਤਿਗੁਰੂ ਜੀ ਨੇ ਅੱਜ ੫ ਵਜੇ ਸ਼ਾਮੀ ਮੈਨੂੰ ਕਿਹਾ ਸੀ : ਬਾਦੀ ਡੇਲੀਗੇਟਾਂ ਨੇ ੨੫ ਨਵੰਬਰ ੧੯੭੭ ਨੂੰ ਭੈਣੀ ਸਾਹਿਬ ਜਾਣਾ ਹੈ ਅਤੇ ਏਥੋਂ ਜਿੱਧਿਆਂ ਹੀ ਦਿੱਲੀ ਆਕੇ ਜਹਾਜ਼ੇ ਚੜ੍ਹ ਜਾਣਗੇ। ਉਹਨਾਂ ਦੀ ਸ਼ਰਧਾ ਅਤੇ ਰਵਾਇਤ ਅਨੁਸਾਰ ਪੂਜਨੀਕ ਅਸਥਾਨ ਦੇ ਦਰਸ਼ਨ ਕਰਨ ਬਾਅਦ ਭਾਰਤ ਅਟਕਣ ਦੀ ਗੱਲ ਨਹੀਂ ਸੋਝਦੀ, ਦੇਸ ਜਾਣਾ ਹੀ ਜ਼ਰੂਰੀ ਹੈ।

ਇਹਨਾਂ ਵਾਸਤੇ ਅੱਜ ਰਾਤ ਬਠਿੰਡੇ ਜਾਣ ਵਾਲਾ ਪ੍ਰੋਗਰਾਮ ਤਾਂ ਸਤਿਗੁਰਾਂ ਨਹੀਂ ਬਦਲਿਆ ਪਰ ਵਡਤੀਰਥ ਦੇ ਮੇਲੇ ਤੇ ਨਹੀਂ ਜਾਣਗੇ।

ਬਾਦੀ ਡੇਲੀਗੇਟਾਂ ਨੇ ਆਪਣੇ ਮੁਖੀ ਡਾ: ਸੁਰਾਟ ਨਾਲ ਸ੍ਰੀ ਸਤਿਗੁਰੂ ਜੀ ਦੀ ਇਕ ਫੋਟੋ ਬਾਦੀ ਢੰਗ ਨਾਲ ਮਸ਼ੀਨੀ ਫਰੇਮ ਕਰਵਾਈ ਹੈ। ਇਹ ਫੋਟ ਸਾਰੇ ਡੇਲੀਗੇਟਾਂ ਵਿਚ ਤਕਸੀਮ ਕੀਤੀ ਸੀ। ਇਸੇ ਤਸਵੀਰ ਦਾ ਇਕ ਪੈਕਟ ਪ੍ਰਧਾਨ ਮੰਤਰੀ ਮੁਰਾਰਜੀ ਭਾਈ ਨੂੰ ਵੀ ਇਹਨਾਂ ਘਾਪ ਦਿਤਾ।

ਨਾਮਧਾਰੀਆਂ ਦਾ ਪ੍ਰਚਾਰ ਬਾਦੀ ਡੇਲੀਗੇਟਾਂ ਵਾਹਵਾ ਕੀਤਾ।

## ਜੇਤੂ ਬੱਚੇ

ਗੁਰਦੇਵ ਸਿੰਘ 'ਸਰੋਦ' ਹਰਭਜਨ ਸਿੰਘ 'ਸਿਤਾਰ' ਨੇ ਨਾਮਧਾਰੀ ਬੱਚਿਆਂ ਨੂੰ ਟੈਲੀਵੀਜਨ ਵਿਚ ਪ੍ਰੋਗਰਾਮ ਦਿਵਾਣ ਲਈ ਅੱਜ ਟੀ. ਵੀ. ਪ੍ਰਬੰਧਕਾਂ ਨਾਲ ਤਾਲਮੇਲ ਕੀਤਾ ਤ ਉਹਨਾਂ ਦਾ ਸੰਗੀਤ ਸੁਣਵਾਇਆ। ਟੀ. ਵੀ. ਪ੍ਰਬੰਧਕ ਬੱਚਿਆਂ ਨੂੰ ਸੁਣਕੇ ਬੜੇ ਪ੍ਰਭਾਵਤ ਹੋਏ। ਇਹ ਪ੍ਰਬੰਧਕ ਅੰਮ੍ਰਿਤਸਰ ਟੀ. ਵੀ. ਨਾਲ ਸਬੰਧਤ ਸਨ ਜਿਨ੍ਹਾਂ ਚੋਂ ਇਕ ਸ੍ਰ: ਹਰਭਜਨ ਸਿੰਘ 'ਰਤਨ' ਵੀ ਹੈ।

੨੧ ਨਵੰਬਰ ੧੯੭੭ ਨੂੰ ਆਲ ਇੰਡੀਆ ਮਿਊਜ਼ਿਕ ਐਂਡ ਡਾਂਸ ਮੁਕਾਬਲੇ ਵਿਚੋਂ, ਜੋ 'ਸੰਗੀਤਾਇਨ' ਵਲੋਂ ਕਰਵਾਇਆ ਗਿਆ, ਦੋ ਨਾਮਧਾਰੀ ਬੱਚਿਆਂ ਨੇ ਦੂਜਾ ਨੰਬਰ ਪ੍ਰਾਪਤ ਕੀਤਾ। ਇਸ ਬਾਰੇ ੨੨ ਨਵੰਬਰ ਨੂੰ ਇਹਨਾਂ ਨੂੰ ਪ੍ਰਮਾਣ ਪੱਤਰ ਤੇ ਸ਼ੀਲਡਾਂ ਪ੍ਰਾਪਤ ਹੋਈਆਂ। ਜੇਤੂ ਲੜਕੇ ਹਨ :

ਸ੍ਰੀ ਧਰਮਵੀਰ ਸਿੰਘ ਅੰਮ੍ਰਿਤਸਰੀ II ਸਿਤਾਰ ਵਿਚੋਂ।

ਸ੍ਰੀ ਸੁਖਵਿੰਦਰ ਸਿੰਘ ਪਿੰਡੀ ਭੈਣੀ ਸਾਹਿਬ II ਪਖਾਵਜ ਪੰਜਾਬੀ ਅੰਗ।

ਸੁਭਾਵਕ ਸੀ ਸਤਿਗੁਰੂ ਜੀ ਨੂੰ ਇਸ ਪ੍ਰਾਪਤੀ ਤੇ ਖੁਸ਼ੀ ਹੁੰਦੀ।

ਮੈਨੂੰ ਇਹ ਵੀ ਪਤਾ ਲਗਾ ਹੈ ਕਿ ਬੀਬਾ ਜੀ ਨੇ ਅੰਗਰੇਜ਼ੀ ਵਿਚ ਦਸਵੀਂ ਪਾਸ ਕਰ ਲਈ ਹੈ ਅਤੇ ਬੀ. ਏ. ਕੀਤੀ ਹੈ ਸੰਗੀਤ ਵਿਚ। ਪੜ੍ਹਾਈ ਪੱਤਰ-ਵਿਵਹਾਰ ਕੋਰਸ ਰਾਹੀਂ ਬੀਬੀ ਨਰਿੰਦਰ ਕੌਰ ਦੀ ਮਦਦ ਨਾਲ ਕੀਤੀ ਗਈ ਹੈ।

**੨੫ ਨਵੰਬਰ ੧੯੭੭ ਸ਼ੁਕਰਵਾਰ**

**ਸ੍ਰੀ ਭੈਣੀ ਸਾਹਿਬ**

## ਤਿਆਰੀਆਂ

ਅੱਜ ਸਵੇਰੇ ੭ ਵਜੇ ਹੀ ਮੈਂ ਭੈਣੀ ਸਾਹਿਬ ਪਹੁੰਚ ਗਿਆ। ਰਾਤੀਂ ਸ੍ਰ: ਤੀਰਥ ਸਿੰਘ ਹੰਸਪਾਲ ਪਾਸ ਮੁਹਾਲੀ ਰਿਹਾ। ਤੀਰਥ ਸਿੰਘ ਗੁਰਮੁਖ ਗੁਰਸਿਖ ਹਨ। ਨਾਮਧਾਰੀਆਂ ਦੀ ਉਨਤੀ ਬਾਰੇ ਸੋਚਦੇ ਕਰਦੇ ਰਹਿੰਦੇ ਹਨ। ਲੋਕ ਸੰਪਰਕ ਵਿਭਾਗ ਪੰਜਾਬ ਵਿਚ ਐਗਜ਼ੇਕਟਿਵ ਅਧਿਕਾਰੀ ਹੋਣ ਸਮੇਂ ਵੀ ਉਹ ਆਪਣਾ ਰੋਲ ਸਮਾਜ ਹਿਤ ਵਿਚ ਜ਼ਰੂਰ ਅਦਾ ਕਰਦੇ। ਚੰਡੀਗੜ੍ਹ ਵਿਚ

ਨਾਮਧਾਰੀ ਧਰਮਸਾਲਾ ਦਾ ਉਦਮ ਵੀ ਤੀਰਥ ਸਿੰਘ ਹੁਰਾਂ ਦੀ ਪ੍ਰੇਰਨਾ ਤੇ ਸੰਤ ਮੰਗਲ ਸਿੰਘ ਹੁਰਾਂ ਦੇ ਜਤਨਾਂ ਨਾਲ ਪਰਵਾਨ ਚੜ੍ਹਿਆ। ਸੰਤ ਮੰਗਲ ਸਿੰਘ ਵੀ ਚੰਡੀਗੜ੍ਹ ਸਕੱਤਰੇਤ ਵਿਚ ਕੋਈ ਅਹਿਮ ਅਧਿਕਾਰੀ ਸਨ। ਅੱਜਕਲ ਇਹ ਦੋਵੇਂ ਰੀਟਾਇਰਡ ਹਨ। ਮੰਗਲ ਸਿੰਘ ਹੁਰਾਂ ਦਾ ਘਰ ਸਤਿਗੁਰੂ ਜੀ, ਅਤੇ ਨਾਲ ਸਬੰਧਤ ਸੇਵਕਾਂ ਦਾ ਹੈੱਡ ਕੁਆਟਰ ਹੈ। ਸਤਿਗੁਰੂ ਜੀ ਜਦੋਂ ਵੀ ਚੰਡੀਗੜ੍ਹ ਜਾਣ ਉਤਾਰਾ ਮੰਗਲ ਸਿੰਘ ਜੀ ਦੇ ਘਰ ਹੁੰਦਾ ਹੈ। ਮੰਗਲ ਸਿੰਘ ਹੁਰਾਂ ਤਾਂ ਚੰਡੀਗੜ੍ਹ ਬਣਤਰ ਦੇ ਮੁਢਲੇ ਦਿਨੀਂ ਹੀ ਆਪਣਾ ਘਰ ਉਸਾਰ ਲਿਆ ਸੀ, ਅੱਜ ਕੱਲ ਉਹ ਕਿਸੇ ਫੈਕਟਰੀ ਦੀ ਵਿਉਂਤ ਵਿਚ ਹਨ ਪਰ ਸ੍ਰ: ਤੀਰਥ ਸਿੰਘ ਹੁਰਾਂ ਇਹਨੀਂ ਦਿਨੀਂ ਹੀ ਮੁਹਾਲੀ (ਸ. ਅ. ਸ. ਨਗਰ) ਵਿਚ ਕੋਠੀ ਪਾਈ ਹੈ। ਦੋਵੇਂ ਸਜਣ ਪਰਸਪਰ ਇਕਸੁਰ ਹਨ ਅਤੇ ਚੰਡੀਗੜ੍ਹ ਦੀ ਸੰਗਤ ਇਨ੍ਹਾਂ ਨੂੰ ਹਰ ਤਰ੍ਹਾਂ ਸਹਿਯੋਗ ਦਿੰਦੀ ਹੈ।

ਜਦੋਂ ਮੈਂ ਅੱਜ ਸਵੇਰੇ ਭੈਣੀ ਸਾਹਿਬ ਪੁੱਜਾ ਤਾਂ ਦੀਵਾਨ ਸਥਾਨ ਵਾਲੀ ਥਾਂ ਕਰੀਬ ੧੦੦ ਇਸਤਰੀਆਂ ਪੁਰਸ਼ ਹਾਜ਼ਰ ਸਨ। ਦੋ ਅਨੰਦ ਕਾਰਜ ਹੋ ਰਹੇ ਸਨ। ਦੋਵੇਂ ਲੜਕੇ ਦਿੱਲੀ ਦੇ ਹਨ। ਇਕ ਸੰਤ ਵਜ਼ੀਰ ਸਿੰਘ ਪੰਜਾਬੀ ਬਾਗ ਦਾ ਪੋਤਰਾ, ਸ੍ਰ: ਦਰਸ਼ਨ ਸਿੰਘ ਦਾ ਲੜਕਾ। ਦੂਜਾ ਸਾਹਿਬਪੁਰੇ ਦੇ ਸੰਤ ਬਖਸ਼ੀਸ਼ ਸਿੰਘ ਦਾ ਲੜਕਾ। (ਲੜਕੀਆਂ ਬਾਰੇ ਗਿਆਨ ਨਹੀਂ)। ਸਤਿਗੁਰਾਂ ਦਾ ਨਿਜੀ ਸੇਵਕ ਸੰਤ ਬਲਕਾਰ ਸਿੰਘ ਤੇ ਸੰਤ ਕਿਰਪਾਲ ਸਿੰਘ ਲਾਵਾਂ ਦਾ ਉਚਾਰਨ ਕਰ ਰਹੇ ਸਨ। ਦੋ ਪਾਠਾਂ ਦੇ ਭੋਗ ਵੀ ਪਏ। ਮਹਾਰਾਜ ਜੀ ਗੁਰੂ ਆਸਣ ਦੇ ਪਾਸ ਬੈਠੇ ਹੋਏ ਸਨ। ਸਤਿਗੁਰੂ ਜੀ ਦੀ ਇੰਤਜ਼ਾਰ ਸੀ।

ਪਰ ਆਪ ਜੀ ਉਦੋਂ ਹੀ ਪਹੁੰਚੇ ਜਦੋਂ ਅਰਦਾਸ ਹੋ ਕੇ ਕੜਾਹ ਪ੍ਰਸ਼ਾਦ ਦੇ ਗਫੇ ਵੀ ਵਰਤ ਹਟੇ। ਦੇਸੀ ਘਿਓ ਦਾ ਕੜਾਹ ਪ੍ਰਸ਼ਾਦ ਕੌਂਖਾਂ ਕਢਵਾਂ ਮਿਲ ਰਿਹਾ ਸੀ। ਸਤਿਗੁਰੂ ਜੀ ਦਾ ਆਗਮਨ ਵੇਖ ਹਰੇਕ ਦਾ ਹਿਰਦੇ-ਕਮਲ ਖਿੜ ਉਠਿਆ। ਵੇਂਹਦਿਆਂ ਵੇਂਹਦਿਆਂ ੧੦੦-੧੫੦ ਸਰੀਰ ਹੋਰ ਜੁੜ ਗਏ। ਆਸਣ ਮੁੜ ਵਿਛਾਇਆ ਗਿਆ। ਜਿਉਂ ਹੀ ਸਤਿਗੁਰੂ ਜੀ ਆਪਣੇ ਸਥਾਨ ਤੇ ਬਿਰਾਜੇ ਦਰਸ਼ਨ ਕਰਨ ਵਾਲੇ ਭੇਟਾ ਧਰ ਧਰ ਮੁਨਾਸਬ ਥਾਵਾਂ ਤੇ ਬੈਠਦੇ ਗਏ।

## ਵਾਇਆ ਬਠਿੰਡਾ, ਭੈਣੀ ਸਾਹਿਬ ਲਈ

ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਨਾਲ ਬਚਨ ਕਰਦਿਆਂ ਦਸਿਆ ਕਿ ੨੩-੧੧-੭੭ ਦੀ ਰਾਤੀਂ ੧੧ ਵਜੇ ਆਪ ਜੀ ਆਪਣੇ ਜਥੇ ਨਾਲ ਬਠਿੰਡੇ ਲਈ ਰੇਲ ਵਿਚ ਬੈਠੇ। ਚਾਰ ਵਜੇ ਗੱਡੀ ਬਠਿੰਡੇ ਪੁੱਜੀ ਤਾਂ ਕਾਰ ਵਾਲੇ ਆ ਪੁਜੇ ਪਰ ਕਾਰ ਜ਼ਰਾ ਲੇਟ ਹੀ ਆਈ। ਏਥੋਂ ਫ਼ਾਜ਼ਿਲਕਾ ਲਈ ਪ੍ਰਸਥਾਨ ਕੀਤਾ। ਫਾਜ਼ਿਲਕਾ ਵਿਚ ਇਕ ਨਾਮਧਾਰੀ ਪਰਵਾਰ ਨੇ ਲੰਗਰ ਕਰਨਾ ਤੇ ਸਾਧਾਰਨ ਪਾਠ ਦਾ ਭੋਗ ਪਾਉਣਾ ਸੀ। ਇਹ ਭੁਗਤਾ ਕੇ ਅਬੋਹਰ ਪਧਾਰੇ। ਵਾਪਸ ਆਉਣਾ ਚਾਹੁੰਦੇ ਸਨ ਕਿ ਜ਼ਿੰਮੇਵਾਰ ਸਿੰਘਾਂ ਜ਼ੋਰ ਦਿਤਾ : ਹਰੀਪੁਰ (ਵਡਤੀਰਥ) ਵਿਖੇ ਦਰਸ਼ਨ ਪ੍ਰੇਮੀ ਰਾਤੋ ਰਾਤ ਜੁੜ ਜਾਣਗੇ, ਜ਼ਰੂਰ ਚਲੋ। ਏਸੇ ਦਿਨ (੨੪-੧੧-੭੭) ਲਉਂਦੇ ਪਹਿਰ ੪ ਵਜੇ ਹਰੀਪੁਰ ਅਪੜ ਗਏ। ਸਾਧ ਸੰਗਤ ਦਰਸ਼ਨ ਕਰਕੇ ਗਦਗਦ ਹੋਈ। ਦੀਵਾਨ ਉਪਰੰਤ ਏਥੇ ਹੀ ਆਪ ਬਿਰਾਜੇ ਤੇ ਅੱਜ ਸਵੇਰੇ ੪ ਵਜੇ ਤੁਰਨਾ ਚਾਹੁੰਦੇ ਸਨ ਕਿ ਹਜ਼ੂਰੀ ਡਰਾਈਵਰ ਸੰਤ ਗੁਰਮੁਖ ਸਿੰਘ ਦੀ ਸਿਹਤ ਠੀਕ ਨਾ ਰਹਿੰਦੀ ਹੋਣ ਕਰਕੇ ੫ ਵਜੇ ਚਲਣ ਦੀ ਆਗਿਆ ਕੀਤੀ।

ਹਰੀ ਪੁਰਿਓਂ ਆਉਂਦੀ ਵੇਰ, ਸਵੇਰੇ ਸੰਤ ਜਗਤ ਸਿੰਘ ਦੀ ਵਰਕਸ਼ਾਪ ਦੀ ਮੋਹਰਤ ਰਸਮ ਲਈ, ਮੂੰਹ ਹਨੇਰੇ ਹੀ ਉਹਨਾਂ ਦੇ ਘਰ ਸਤਿਗੁਰਾਂ ਦਰਸ਼ਨ ਦਿੱਤੇ। ਰਾਤ ਆ ਕੇ ਜਗਤ ਸਿੰਘ ਹੁਰਾਂ ਵਰਕਸ਼ਾਪ ਤੇ ਦਰਸ਼ਨਾਂ ਲਈ ਬਹੁਤ ਆਗ੍ਰਹਿ ਕੀਤਾ ਸੀ। ਸੋ ਥੋੜ੍ਹਾ ਸਮਾਂ ਏਥੇ

ਵੀ ਲੱਗਾ। ਫੇਰ ਰੇਲਵੇ ਫਾਟਕਾਂ ਤੇ ਪੈਟਰੋਲ ਆਦਿ ਪੁਆਂਦਿਆਂ ਵੀ ਸਮਾਂ ਲਗ ਗਿਆ ਤੇ ਇੰਞ ਹੁਣ ਤਕ ਮਸਾਂ ਹੀ ਭੈਣੀ ਸਾਹਿਬ ਪਹੁੰਚਿਆ ਜਾ ਸਕਿਆ।

ਸਤਿਗੁਰਾਂ ਦੀ ਵਿਅਸਤਤਾ ਲਗਪਗ ਹਰ ਰੋਜ਼ ਹੀ ਐਸੀ ਰਹਿੰਦੀ ਹੈ।

ਭੈਣੀ ਸਾਹਿਬ ਨਗਰ ਖੂਬ ਸਾਫ ਕੀਤਾ ਗਿਆ ਹੈ। ਸੜਕਾਂ, ਆਲਾ ਦੁਆਲਾ ਤੇ ਰਿਹਾਇਸ਼ੀ ਮਕਾਨ ਸਾਰੇ ਹੀ ਮੁਨਾਸਬ ਫੱਬ ਦਰਸਾ ਰਹੇ ਹਨ।

## ਸਿਮ੍ਰਤੀ ਮੰਦਰ

ਸਤਿਗੁਰੂ ਜੀ ਦੀਵਾਨ 'ਚੋਂ ਕੋਠੀ ਵਾਸਤੇ ਗਏ ਤਾਂ ਮੈਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵੱਲ ਹੋ ਤੁਰਿਆ। ਮੇਰੇ ਨਾਲ ਸੰਤ ਬਲਵੰਤ ਸਿੰਘ ਲੁਹਾਰਾਂ ਵਾਲੇ ਰਲ ਪਏ। ਅੱਜਕੱਲ ਉਹ ਤੇ ਉਹਨਾਂ ਦਾ ਲੜਕਾ ਗੁਰਮੁਖ ਸਿੰਘ ਏਥੇ ਮੰਦਰ ਉਤਲੇ ਕਮਰਿਆਂ ਦੀ ਚਿਣਾਈ ਕਰ ਰਹੇ ਹਨ। ਨਾਲ ੫-੪ ਦਿਹਾੜੀਦਾਰ ਹਨ। ਮੰਦਰ ਦੀਆਂ ਕੋਂਚੀਆਂ ਚੜ੍ਹ ਹਟੀਆਂ ਹਨ। ਲਹਿੰਦੇ ਤੇ ਚੜ੍ਹਦੇ ਦੇ ਦੂਜੀ ਛੱਤ ਦੇ ਕਮਰਿਆਂ ਲਈ ਗਾਰਡਰ ਵਗੈਰਾ ਰੰਗ ਰੋਗਨ ਹੋ ਰਹੇ ਹਨ। ਲਹਿੰਦੇ ਪਾਸੇ ਦੀ ਉਪਰਲੀ ਛੱਤ ਦੇ ਕਮਰਿਆਂ ਦੀ ਤਿਆਰੀ ਹੋ ਰਹੀ ਹੈ। ਮੰਦਰ ਦਾ, ਪੰਡਿਤ ਗੋਪਾਲ ਸਿੰਘ ਵਾਲੇ ਚੁਬਾਰੇ ਵੱਲ ਦਾ ਪਾਸਾ, ਦੂਸਰੀ ਛੱਤ ਨਾਲ ਮੁਕੰਮਲ ਹੋ ਗਿਆ ਹੈ। ਤੀਜੀ ਛੱਤ ਵਾਸਤੇ ਉਸਾਰੀ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

## ਸੰਤ ਜੁਗਿੰਦਰ ਸਿੰਘ ਸਰਾਜ

ਸਿਮ੍ਰਤੀ ਮੰਦਰ ਵਲੋਂ ਮੁੜਦਾ ਪਿਆ ਸਾਂ ਕਿ ਦਿੱਲੀ ਵਾਲਾ ਸੰਤ ਜੋਗਿੰਦਰ ਸਿੰਘ ਸਰਾਜ ਮਿਲਿਆ। ਉਸ ਨੇ ਦਸਿਆ : ਜਦੋਂ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਾ ਵਿਸਥਾਰ ਕੀਤਾ ਗਿਆ। ਉਸ ਵੇਲੇ ਉਥੇ ਇਕ ਕਮਰਾ ਪਹਿਲਾਂ ਤੋਂ ਤਿਆਰ ਖੜਾ ਸੀ। ਜਿਸ ਨੂੰ ਸਿੰਘਾ ਦੇ ਇਕ ਗਰੁਪ ਨੇ ਤਿਆਰ ਕਰਵਾਇਆ ਸੀ ਤੇ ਜਿਸ ਤੇ ਕਿਸੇ ਦੇ ਨਾਮ ਦਾ ਪੱਥਰ ਲੱਗਾ ਹੋਇਆ ਸੀ। ਉਹਨੀਂ ਦਿਨੀਂ ਸ: ਕਰਤਾਰ ਸਿੰਘ ਸੱਖੀ ਦਿੱਲੀ ਦਾ ਐਮ.ਐਲ.ਏ. ਸੀ।

"ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਗਈ ਕਿ ਆਪ ਨਾਮਧਾਰੀ ਧਰਮਸਾਲਾ ਵਾਸਤੇ ਜਗ੍ਹਾ ਤਜਵੀਜ਼ ਕਰਨ। ਸਰਕਾਰੀ ਤੌਰ ਤੇ ਪਹਿਲਾਂ, ਕੇਵਲ ਇਕੋ ਗੁਰਦੁਆਰਾ ਰਮੇਸ਼ ਨਗਰ ਲਈ ਪ੍ਰਵਾਨਤ ਸੀ। ਫਿਰ ਦਿੱਲੀ ਦੇ ਨਾਮਧਾਰੀ ਮੁਖੀਆਂ, ਸੱਖੀ ਹੋਟਾਂ ਤੇ ਅਸਾਂ ਦਿੱਲੀ ਪ੍ਰਸ਼ਾਸਨ ਨੂੰ ਸਪੱਸ਼ਟ ਕਰਵਾਇਆ ਕਿ ਅਕਾਲੀਆਂ ਨਾਲ ਸਾਡੀ ਸਾਂਝੀ ਧਰਮਸਾਲਾ ਨਹੀਂ ਚਲ ਸਕਦੀ। ਗੁਰਬਾਣੀ ਤੇ ਤਾਂ ਕਿਸੇ ਨੂੰ ਵੀ ਇਤਰਾਜ਼ ਨਹੀਂ ਪਰ ਅਸਾਂ ਨਾਮਧਾਰੀਆਂ ੧੨ ਪਾਤਸ਼ਾਹੀਆਂ ਦਾ ਅਰਦਾਸਾ ਕਰਨਾ ਹੈ, ਅਕਾਲੀ ਅਤੇ ਦੂਜੇ ਸਿੱਖ ੧੦ ਤੋਂ ਅੱਗੇ ਨਹੀਂ ਤੁਰਦੇ। ਸਾਡੀ ਮਾਨਤਾ ਪੂਜਾ ਦੇ ਢੰਗ ਤੇ ਰਵਾਇਤਾਂ ਵੱਖ ਵੱਖ ਹਨ, ਸਾਨੂੰ ਵੱਖਰੀ ਜਗ੍ਹਾ ਦਿੱਤੀ ਜਾਏ। ਇਹ ਮੰਗ ਪ੍ਰਵਾਨ ਹੋ ਗਈ।

"ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰਮੇਸ਼ ਨਗਰ, ਨਾਮਧਾਰੀ ਕਲੋਨੀ ਦਾ ਸਰਵੇਖਣ ਕਰਕੇ, ਜਿਥੇ ਅੱਜ ਕੱਲ ਨਾਮਧਾਰੀ ਧਰਮਸਾਲਾ ਹੈ, ਏਥੇ ਆ ਖੂੰਡਾ ਗੱਡਿਆ। ਫਰਮਾਣ ਲੱਗੇ : ਇਹੋ ਥਾਂ ਚੰਗੀ ਲਗਦੀ ਹੈ, ਏਥੇ ਉਸਾਰੋ। ਜਦੋਂ ਦਿੱਲੀ ਦੀ ਸੰਗਤ ਏਥੇ ਦੁਬਾਰਾ ਉਸਾਰੀ ਸ਼ੁਰੂ ਕਰਨ ਲੱਗੀ ਤਾਂ ਉਸ ਕਮਰੇ ਦਾ ਕਾਬਜ਼ ਗਰੁਪ ਲੜਾਈ ਲੜੀ ਤਿਆਰ ਹੋ ਗਿਆ। ਮੇਰੇ ਭਰਾ ਨੇ ਕਮਰੇ ਦੀ ਛੱਤ ਉਧੇੜਨ ਲਈ ਬਾਲਾ ਉਠਾਉਣਾ ਚਾਹਿਆ ਤਾਂ ਬਾਲਾ ਉਠਣ ਦਾ ਨਾਂ ਨ ਲਏ। ਬਾਰਾਂ ਚੌਦਾਂ ਫੁੱਟ ਬਾਲਿਆਂ ਉਤੇ, ਛੱਤ ਦੀ ਮਿੱਟੀ ਇਕ ਇਕ ਫੁੱਟ ਸੀ। ਫਿਰ ਇਕ ਹੋਰ ਕੋਸ਼ਿਸ਼

ਕੀਤੀ ਪਰ ਅਸਫਲ ਰਿਹਾ।

"ਕੁਝ ਲੋਕ ਇਸ ਨੂੰ ਕਰਾਮਾਤ ਸਮਝ ਪ੍ਰਸੰਨ ਹੋ ਰਹੇ ਸਨ।

"ਤਾਂ ਸਤਿਗੁਰਾਂ ਮੈਨੂੰ ਜਣਾਇਆ ਕਿ ਮੈਂ ਇਹ ਉਦਮ ਕਰਾਂ। ਮੈਂ ਇਕ ਮਨ ਹੋ ਹੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਿਮਰਿਆ। ਪਤਾ ਨਹੀਂ ਉਹ ਉਸ ਵੇਲੇ ਕਿਥੇ ਸਨ ਪਰ ਜਦੋਂ ਮੈਂ ਅੱਖਾਂ ਖੁੱਟੀਆਂ ਤਾਂ ਮੈਨੂੰ ਉਹੀ ਨਜ਼ਰ ਪਏ : ਪ੍ਰਸੰਨ ਬਦਨ, ਸਫ਼ੈਦ ਦਾਹੜਾ, ਗਲੇ ਮਾਲਾ, ਹੱਥੀਂ ਸੁੰਮ ਵਾਲੀ ਸੋਟੀ ਅਤੇ ਮੈਂ ਜੋਸ਼ ਨਾਲ ਜਿਉਂ ਬਾਲਾ ਚੁੱਕਿਆ, ਮੈਨੂੰ ਲੱਗਾ ਜਿਵੇਂ ਬਾਲਾ ਪਹਿਲਾਂ ਹੀ ਪੁਟਿਆ ਖੜਾ ਸੀ! ਮੇਰੇ ਹੱਥ ਨਾਲੋਂ ਵੀ ਉੱਚਾ ਬਾਲਾ ਜਾਪਿਆ। ਇੰਜ ਹੀ ਦੂਜਾ ਬਾਲਾ ਵੀ ਮੇਰੇ ਹੱਥ ਲਾਉਂਦਿਆਂ ਚੁਕਿਆ ਗਿਆ ਤੇ ਫਿਰ ਤੀਜਾ। ਸਤਿਗੁਰਾਂ ਬਚਨ ਕੀਤਾ : ਹੁਣ ਤੁਸੀਂ ਕਰਦੇ ਰਹੋ।

"ਇੰਜ ਧਰਮਸਾਲਾ ਵਿਚ ਬਣਿਆ ਅੜਿੱਕਾ ਉਹ ਕਮਰਾ ਢਾਹ ਕੇ ਉਸਾਰੀ ਮੁਕੰਮਲ ਕਰ ਲਈ ਗਈ।"

ਸੰਤ ਜੋਗਿੰਦਰ ਸਿੰਘ ਨੇ ਇਕ ਗੱਲ ਹੋਰ ਸੁਣਾਈ : ਮੈਂ ਕਦੇ ਕਰਦ-ਭੇਟ ਕੀਤਾ ਪ੍ਰਸ਼ਾਦ ਨਹੀਂ ਲੈਂਦਾ। ਇਕ ਵਾਰ ਸੁਭਾਵਕ ਹੀ ਮੈਂ ਗੁਰਦੁਆਰਾ ਬੰਗਲਾ ਸਾਹਿਬ ਕੜਾਹ ਪ੍ਰਸ਼ਾਦ ਚੜ੍ਹਾਣ ਲੈ ਗਿਆ। ਨਾਮਧਾਰੀਆਂ ਨੂੰ ਅਜਿਹੀ ਭੇਟਾ ਦੀ ਲੋੜ ਤਾਂ ਨਹੀਂ ਹੁੰਦੀ ਪਰ ਮੈਂ ਚਲਾ ਗਿਆ। ਜਦੋਂ ਪ੍ਰਸ਼ਾਦੀਆ ਕਰਦ-ਭੇਟ ਕਰਨ ਲੱਗਾ। ਮੈਂ ਕਿਹਾ : ਨਾ, ਨਾ ਮੈਨੂੰ ਪਹਿਲਾਂ ਦੇ ਦਿਓ, ਕਰਦ-ਭੇਟ ਫਿਰ ਕਰਦੇ ਫਿਰਿਓ। ਪਰ ਅਰਦਾਸੀਆ ਆਖੇ ਕਰਦ-ਭੇਟ ਬਿਨਾਂ ਪ੍ਰਸ਼ਾਦ ਦੀ ਪ੍ਰਵਾਨਗੀ ਹੀ ਨਹੀਂ ਹੁੰਦੀ।

"ਕਿਸ ਆਧਾਰ ਤੇ ਕਰਦ-ਭੇਟ ਕਰਦੇ ਹੋ?"

"ਪ੍ਰਸ਼ਾਦੀਏ ਦੀ ਕਹਾਣੀ ਸੁਣ ਮੈਂ ਕਿਹਾ : ਮਾਸ ਨੂੰ ਤਾਂ ਕਰਦ-ਭੇਟ ਦੀ ਲੋੜ ਸੀ ਕਿ ਉਹ ਸਿੱਖਾਂ ਲਈ ਕੜਾਹ ਪ੍ਰਸ਼ਾਦ ਬਣ ਜਾਵੇ, ਤੇ ਹੁਣ ਕੜਾਹ ਪ੍ਰਸ਼ਾਦ ਨੂੰ ਕੀ ਬਨਾਉਣਾ ਚਾਹੁੰਦੇ ਹੋ?

"ਪ੍ਰਸ਼ਾਦੀਏ ਹੈੱਡ ਗਰੰਥੀ ਨੂੰ ਗੱਲ ਦੱਸੀ। ਉਸ ਤੋਂ ਵੀ ਮੁਨਾਸਬ ਉੱਤਰ ਨਾ ਬਣਿਆ। ਭੜਕ ਕੇ ਉਸ ਕਿਹਾ : ਜੇ ਕਰਦ-ਭੇਟ ਨਹੀਂ ਕਰਵਾਉਣੀ ਤਾਂ ਲੈ ਜਾਓ, ਏਥੇ ਇਹ ਪ੍ਰਸ਼ਾਦ ਪ੍ਰਵਾਨ ਨਹੀਂ! ਮੈਂ ਕਿਹਾ : ਮੈਨੂੰ ਤੁਹਾਡੀ ਕਰਦ ਭੇਟ ਕਿਸੇ ਕੀਮਤ ਤੇ ਪ੍ਰਵਾਨ ਨਹੀਂ। ਸਤਿਗੁਰੂ ਨੇ ਮੇਰੀ ਉਹ ਇੱਛਾ ਹੀ ਮਾਰ ਦਿੱਤੀ ਜਿਸ ਅਧੀਨ ਮੈਂ ਕੜਾਹ ਪ੍ਰਸ਼ਾਦ ਏਥੇ ਲਿਆਇਆ ਸਾਂ।"

ਜੁਗਿੰਦਰ ਸਿੰਘ ਹੁਰਾਂ ਦੱਸਿਆ : ਇਕ ਵਾਰ ਇਹ ਅੜਿੱਕਾ ਪੰਜਾ ਸਾਹਿਬ ਵੀ ਪੈ ਗਿਆ ਸੀ ਤੇ ਅਕਾਲ ਤਖ਼ਤ ਦੇ ਜਥੇਦਾਰ ਦੀ ਆਗਿਆ ਤਕ ਗੱਲ ਚਲੀ ਗਈ। ਪਰ ਅਸਾਂ ਤਾਂ ਸਤਿਗੁਰਾਂ ਦਾ ਬਚਨ ਮੰਨਣਾ ਸੀ ਜੋ ਅੱਜ ਕਮੇਟੀਆਂ ਦੁਆਰਾ ਜਥੇਦਾਰ ਬਣ ਕੇ ਗੁਰੂਆਂ ਦੀ ਥਾਂ ਹੁਕਮ ਦਿੰਦੇ ਹਨ, ਉਹ ਅਸੀਂ ਕਿਉਂ ਮੰਨੀਏ।

ਇਸ ਵੇਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਝਾਵਾਂ ਅਨੁਸਾਰ ਭੈਣੀ ਸਾਹਿਬ ਵੱਲ ਹੋਰ ਵੀ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ ਪਰ ਮੈਂ ਸੰਤ ਅਨੰਤਾ ਸਿੰਘ ਦਰਜ਼ੀ ਦੇ ਕਮਰੇ ਦੇ ਪਿਛਵਾੜੇ ਉਹਨਾਂ ਦੇ ਵਿਹੜੇ ਵਿਚ ਉਹਨਾਂ ਬਾਰੇ ਕੁਝ ਜਾਣਨ ਦੀ ਕੋਸ਼ਿਸ਼ ਵਿਚ ਹਾਂ।

## ਸੰਤ ਅਨੰਤਾ ਸਿੰਘ ਦਰਜ਼ੀ

ਮੈਂ ਆਪਣੇ ਵਿਦਿਆਰਥੀ ਸਮੇਂ ਤੋਂ ਸੰਤ ਅਨੰਤਾ ਸਿੰਘ ਹੁਰਾਂ ਨੂੰ ਨਾਮਧਾਰੀਆਂ ਦੇ ਬਸਤਰ ਸਿਊਂਦੇ ਵੇਖਦਾ ਆਇਆ ਹਾਂ। ਇਹ ਪਾਲਿਟਿਕਸ ਵਿਚ ਵੀ ਭਰਪੂਰ ਦਿਲਚਸਪੀ ਲਿਆ ਕਰਦੇ ਸਨ। ਇਹਨਾਂ ਦਾ ਜਨਮ ਭੈਣੀ ਸਾਹਿਬ ਵਿਖੇ ਹੀ ਹੋਇਆ। ਅੱਜ ਤੱਕ ਇਹ ੮੦ ਸਿਆਲ ਹੁਨਾਲ ਆਪਣੀ ਜ਼ਿੰਦਗੀ ਵਿਚ ਹੰਢਾ ਚੁਕੇ ਹਨ। ਸਰੀਰ ਜ਼ਰਾ ਕੁ ਕੁੱਬਾ ਹੋ ਗਿਆ ਹੈ ਪਰ ਹੁਣ ਵੀ ਆਪ ਸੂਈ ਵਿਚ ਧਾਗਾ ਪਾ ਮਸ਼ੀਨ ਤੇ ਸਿੱਧੇ ਸਪਾਟ ਬਖੀਏ ਮਾਰ ਸਕਦੇ ਹਨ। ਇਹਨਾਂ ਦੇ ਪਿਤਾ ਭਾਈ ਵੀਰ ਸਿੰਘ ਭੈਣੀ ਸਾਹਿਬ ਤੋਂ ਉਤਰ-ਪੱਛਮ ਵੱਲ ਪਿੰਡ ਟੇਢੇਵਾਲ ਦੇ ਰਹਿਣ ਵਾਲੇ ਸਨ। ਇਹ ਦੋ ਕੁ ਮੀਲ ਦੇ ਫਾਸਲੇ ਤੇ ਹੈ ਏਥੋਂ। ਉਹ ਸਤਿਗੁਰੂ ਹਰੀ ਸਿੰਘ ਜੀ ਪਾਸੋਂ ਨਾਮਧਾਰੀਆਂ ਲਈ ਸਿਊਣ ਵਾਲੇ ਕਪੜੇ ਲੈ ਜਾਂਦੇ ਤੇ ਅਗਲੇ ਦਿਨ ਸ਼ਾਮੀਂ ਦੇ ਜਾਇਆ ਕਰਦੇ ਸਨ। ਉਹਨਾਂ ਕਪੜੇ ਸਿਊਣ ਦੀ ਜਾਚ ਪਿੰਡ ਕੂਮ (ਭੈਣੀ ਸਾਹਿਬ ਤੋਂ ੩ ਕਿਲੋਮੀਟਰ) ਦੇ ਇਕ ਮੁਸਲਿਮ ਦਰਜ਼ੀ ਤੋਂ ਸਿੱਖੀ ਸੀ। ਇਹ ਵੀ ਗੁਰਦੁਆਰਾ ਭੈਣੀ ਸਾਹਿਬ ਦੇ ਕਪੜੇ ਸੀਵਿਆ ਕਰਦਾ ਸੀ।

ਭਾਈ ਵੀਰ ਸਿੰਘ ਹੁਰਾਂ ਰੋਜ਼ ਰੋਜ਼ ਦੇ ਆਉਣ ਜਾਣ ਤੇ ਵਕਤ ਦੇ ਖਰਾਬੇ ਨੂੰ ਮੁਖ ਰਖ ਕੇ ਭੈਣੀ ਸਾਹਿਬ ਵਿਚ ਥਾਂ ਖਰੀਦ ਲਈ। ਉਹ ਜ਼ਮੀਨ ਜ਼ਿਮੀਂਦਾਰਾਂ ਨੇ ਮੁੜ ਛੁਡਾ ਲਈ। ਪਰ ਵੀਰ ਸਿੰਘ ਜੀ ਨੇ ਏਥੇ ਰਹਿਣਾ ਹੀ ਚੰਗਾ ਜਾਣ ਆਪਣੇ ਲਈ ਥਾਂ ਛੱਤ ਹੀ ਲਈ। ਵੀਰ ਸਿੰਘ ਜੀ ਦੇ ਤੀਸਰੇ ਲੜਕੇ ਭਾਈ ਸੰਤਾ ਸਿੰਘ, ਸੰਤ ਅਨੰਤਾ ਸਿੰਘ ਅਤੇ ਸੰਤ ਜਗਤ ਸਿੰਘ ਜੀ ਕਪੜੇ ਸਿਊਣ ਦਾ ਕੰਮ ਹੀ ਕਰਨ ਲੱਗੇ। ਸੰਤਾ ਸਿੰਘ ਬਹੁਤ ਚਿਰ ਦਾ ਪੂਰਾ ਹੋ ਚੁਕਾ ਹੈ। ਜਗਤ ਸਿੰਘ ਜੀ ਅਜੇ ਵੀ ਆਪਣੇ ਪੁਰਾਣੇ ਘਰ ਵਿਚ ਨਾਮਧਾਰੀ ਸਿੰਘਾਂ ਦੇ ਬਸਤਰ ਸਿਊਂਦੇ ਰਹਿੰਦੇ ਹਨ। ਅਨੰਤਾ ਸਿੰਘ ਜੀ ੧੫ ਕੁ ਸਾਲਾਂ ਤੋਂ ਦਿੱਲੀ ਨਿਵਾਸੀ ਬਣੇ ਹੋਏ ਹਨ। ਦਿੱਲੀ ਦੇ ਸਿੰਘਾਂ ਦੀ ਬੜੀ ਵਧੀਆ ਲੋੜ ਨਾਮਧਾਰੀ ਬਸਤਰਾਂ ਬਾਰੇ ਪੂਰੀ ਹੁੰਦੀ ਰਹੀ ਹੈ। ਪਰ ਪਿਛਲੇ ਦੋ ਸਾਲਾਂ ਤੋਂ ਇਹਨਾਂ ਦੇ ਬੱਚਿਆਂ ਨੇ ਇਹਨਾਂ ਨੂੰ ਰੀਟਾਇਰਮੈਂਟ ਦੇ ਦਿੱਤੀ ਹੈ।

ਸਤਿਗੁਰੂ ਜੀ ਅਨੰਤਾ ਸਿੰਘ ਹੁਰਾਂ ਨੂੰ ਭੈਣੀ ਸਾਹਿਬ ਲੈ ਆਏ ਹਨ ਤੇ ਇਹ ਹੁਣ ਏਥੋਂ ਦੀਆਂ ਲੜਕੀਆਂ ਨੂੰ ਨਾਮਧਾਰੀ ਕਾਟ ਦੇ ਕਪੜੇ ਕੱਟਣੇ ਤੇ ਸਿਊਣੇ ਸਿਖਾ ਰਹੇ ਹਨ। ਸ੍ਰੀ ਮਾਤਾ ਚੰਦ ਕੌਰ ਜੀ ਨੂੰ ਇਹਨਾਂ ਹੀ ਨਾਮਧਾਰੀ ਢੰਗ ਦੇ ਬਸਤਰ ਕੱਟਣੇ-ਸਿਊਣੇ ਸਿਖਾਏ ਹਨ। ਸੁਭਾਵਕ ਹੀ ਅੱਜ ਮੈਂ ਉਹ ਕੁਰਤਾ-ਪਜਾਮਾ ਪਹਿਨਿਆ ਹੋਇਆ ਹੈ ਜੋ ਮਾਤਾ ਜੀ ਨੇ ੧੯੭੪ ਵਿਚ ਮੋੜਨ ਹੈੱਡ ਯੂ. ਕੇ. ਵਿਚ ਆਪ ਕੱਟ ਕੇ ਕਿਸੇ ਬੀਬੀ ਤੋਂ ਸਿਵਾਇਆ ਸੀ। ਇਹਨੂੰ ਵੇਖ ਕੇ ਅਨੰਤਾ ਸਿੰਘ ਜੀ ਨੇ ਪੁਛਿਆ : ਇਹ ਸੂਟ ਕਿਥੋਂ ਸਿਵਾਇਆ ਜੇ? "ਵਲਾਇਤ ਵਿਚ ਮਾਤਾ ਜੀ ਨੇ ਕੱਟਿਆ ਤੇ ਕਿਸੇ ਬੀਬੀ ਤੋਂ ਉਹਨਾਂ ਸਿਵਾਇਆ ਸੀ।" ਮੇਰਾ ਉੱਤਰ ਸੁਣ ਕਹਿਣ ਲੱਗੇ : ਤਦੇ ਹੀ ਮੈਂ ਕਹਿੰਦਾ ਸਾਂ ਬਹੁਤ ਠੀਕ ਤਰ੍ਹਾਂ ਨਹੀਂ ਕੱਟਿਆ ਸੀਤਾ ਗਿਆ।

ਸੰਤ ਅਨੰਤਾ ਸਿੰਘ ਦੇ ੪ ਲੜਕੇ ਹਨ। ਸਾਰੇ ਹੀ ਦਿੱਲੀ ਨਿਵਾਸੀ। ਵੱਡਾ ਪੁੱਤਰ ਸੰਤ ਸੇਵਾ ਸਿੰਘ, ਜੈਸਾ ਨਾਮ ਤੈਸਾ ਗੁਣ ਅਨੁਸਾਰ ਸਾਧੂ ਚਰਿੱਤਰ ਦਾ ਵਿਅਕਤੀ ਸੀ। ਨਾਮਧਾਰੀ ਰਹਿਤ ਬਹਿਤ ਵਿਚ ਪੂਰਣ, ਮਿਲਟਰੀ ਦਾ ਸਿਵਲੀਅਨ ਕਲਰਕ ਸੀ। ਉਹ ੬੦ ਦੀ ਵਰੇਸ ਵਿਚ ਪੂਰਾ ਹੋ ਗਿਆ। ਇਸ ਤੋਂ ਛੋਟੇ ਹਰਬੰਸ ਸਿੰਘ, ਗੁਰਬਖਸ਼ ਸਿੰਘ ਤੇ ਜਸਵੰਤ ਸਿੰਘ ਪਰਵਾਰਾਂ ਸਮੇਤ ਦਿੱਲੀ ਵਿਚ ਹੀ ਰਹਿੰਦੇ ਹਨ। ਵੱਡਾ ਮਿਲਟਰੀ ਵਿਚ ਸਿਵਲੀਅਨ ਡਰਾਈਵਰ ਹੈ। ਛੋਟੇ ਦੋਵੇਂ ਦਿੱਲੀ ਵਿਚ ਕੱਪੜੇ ਸਿਊਣ ਦੇ ਮਾਸਟਰ ਹਨ। ਜਸਵੰਤ ਸਿੰਘ ਹੁਣ ਵੀ ਨਾਮਧਾਰੀ ਕਾਟ ਦੇ ਬਸਤਰ ਸਿਊਂਦਾ ਹੈ।

ਸੰਤ ਅਨੰਤਾ ਸਿੰਘ ਦੀਆਂ ਦੋ ਲੜਕੀਆਂ ਹਨ। ਵੱਡੀ, ਬੀਬੀ ਕਰਤਾਰ ਕੌਰ ਜੁ ਮੁਠੱਡਿਆ ਦੇ ਸ: ਸਾਧੂ ਸਿੰਘ ਵਲ ਵਿਆਹੀ ਹੋਈ ਹੈ। ਇਹ ਹੁਣ ਦਿੱਲੀ ਵਿਚ ਸੰਤ ਨਗਰ ਵਿਚ ਰਹਿੰਦੇ ਹਨ। ਛੋਟੀ ਲੜਕੀ ਬੀਬੀ ਪਾਲੋ ਮਿਰਜ਼ਾਪੁਰ (ਗੜ੍ਹਦੀਵਾਲਾ, ਹੁਸ਼ਿਆਰਪੁਰ) ਦੇ ਕੇਹਰ ਸਿੰਘ ਨਾਲ ਵਿਵਾਹਿਤ ਹੈ ਜੋ ਅੱਜਕੱਲ ਸੰਤ ਨਗਰ (ਸਰਸਾ, ਹਰਿਆਣਾ) ਵਿਚ ਨਾਮਧਾਰੀਆਂ ਦੇ ਬਸਤਰ ਸਿਉਂਦੇ ਹਨ। ਮੇਰੇ ਕੱਪੜੇ ਵੀ ਪਿਛਲੇ ੧੨ ਸਾਲ ਬੀਬੀ ਪਾਲੋ ਨੇ ਕੱਟੇ ਤੇ ਕੇਹਰ ਸਿੰਘ ਨੇ ਸੀਤੇ ਹਨ। ਇਹਨੀਂ ਦਿਨੀਂ ਮੈਂ ਸ੍ਰੀ ਜੀਵਨ ਨਗਰ (ਹਿਸਾਰ) ਅਤੇ ਜਲੰਧਰ ਵਿਚ ਕੰਮ ਕਰਦਾ ਰਿਹਾ ਹਾਂ।

## ਕੁਰਤੇ ਦੀ ਕਾਟ

ਸੰਤ ਅਨੰਤਾ ਸਿੰਘ ਹੁਰਾਂ ਦੱਸਿਆ ਹੈ : ਕਿ ਪਹਿਲਾਂ ਪਹਿਲ ਨਾਮਧਾਰੀ ਲਾਹੌਰੀ ਫੈਸ਼ਨ ਦਾ ਕੱਛੀਆਂ ਵਾਲਾ ਕੁੜਤਾ ਹੀ ਆਮ ਪਾਇਆ ਕਰਦੇ ਸਨ। ਦਰਜ਼ੀ ਉਦੋਂ ਇਹੋ ਹੀ ਸਾਦਗੀ ਨਾਲ ਸਿਊਂ ਜੜਦੇ ਸਨ। ਫੇਰ ਇਕ ਦਿਨ ਮੈਨੂੰ ਭੈਣੀ ਸਾਹਿਬ ਡੇਰੇ ਦੇ ਪ੍ਰਬੰਧਕ ਸੰਤ ਮਸਤਾਨ ਸਿੰਘ ਕਿਆਮਪੁਰੀਏ ਨੇ ਕਿਹਾ : ਕਿਸੇ ਅਜਿਹੀ ਤਜਵੀਜ਼ ਨਾਲ ਕੁੜਤਾ ਤਿਆਰ ਕਰੋ ਜੋ ਪਿੰਡੇ ਤੇ ਫਿਟ ਆਵੇ, ਆਕਰਸ਼ਕ ਵੀ ਹੋਵੇ ਤੇ ਨਿਆਰਾ ਵੀ ਲੱਗੇ। ਤਾਂ ਮੈਂ ਗੋਲ ਮੋਢੇ, ਮੱਥੇ ਤੇ ਗਾਦਮ ਬਾਜ਼ੂ ਵਾਲਾ ਕੁਰਤਾ ਤਿਆਰ ਕੀਤਾ। ਇਹਦੇ ਬਟਨ ਦੋਹਾਂ ਮੋਢਿਆਂ ਤੇ ਲਾਏ। ਇਹ ਕੁੜਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੇਸ਼ ਕੀਤਾ ਗਿਆ। ਉਹਨਾਂ ਪਹਿਨਿਆ ਪਰ ਇਹ ਪੂਰੀ ਤਰ੍ਹਾਂ ਬਦਨ ਨਾਲ ਫਿਕਸੂਰ ਨਹੀਂ ਸੀ। ਦੂਜੀ ਵਾਰ ਫਿਰ ਠੀਕ ਕਰਕੇ ਲਿਆਂਦਾ। ਸਤਿਗੁਰੂ ਜੀ ਨੂੰ ਜਚ ਗਿਆ। ਫਿਰ ਸੱਚੇ ਪਾਤਸ਼ਾਹ ਮੋਢੇ ਉਤੇ ਗਲਮੇਂ ਵਾਲੇ ਕੁਰਤੇ ਪਹਿਨਣ ਲੱਗ ਪਏ। ਹੌਲੀ ਹੌਲੀ ਇਹ ਸਾਰੇ ਨਾਮਧਾਰੀਆਂ ਦਾ ਸ਼ਿੰਗਾਰ ਹੋ ਗਿਆ। ਅੱਗੋਂ ਚਲਕੇ ਟੇਢੇ ਕੁਰਤੇ ਦਾ ਗਲਮਾ ਸਾਹਵੇਂ ਕਰ ਦਿੱਤਾ ਗਿਆ।

੧੧.੩੦ ਹੋ ਗਏ ਹਨ ਪਰ ਅਜੇ ਵੀ ਬਾਹਰੀ ਪ੍ਰਾਹੁਣੇ ਨਹੀਂ ਆਏ।

ਮੇਰੇ ਅਨੰਤਾ ਸਿੰਘ ਜੀ ਪਾਸ ਬੈਠਿਆਂ ਇਕ ਵਾਰ ਠਾਕੁਰ ਦਲੀਪ ਸਿੰਘ ਜੀ ਵੀ ਆਏ ਤੇ ਕੋਈ ਪੌਣਾ ਘੰਟਾ ਬੈਠੇ ਰਹੇ। ਉਹਨਾਂ ਮੇਰੇ ਨਾਲ ਨਾਮਧਾਰੀਆਂ ਦੇ ਪਰਵਾਰਕ ਮਸਲਿਆਂ ਬਾਰੇ ਵਿਚਾਰ ਸਾਂਝੇ ਕੀਤੇ। ਇਕ ਨੌਜਵਾਨ ਨੂੰ ਆਦੇਸ਼ ਦਿੰਦਿਆਂ ਆਖਿਆ : ਤੂੰ ਮੇਰਾ ਨਾਂ ਲੈ ਦੇਈਂ ਕਿ ਉਸ ਕਿਹਾ ਹੈ। ਪਰ ਦੱਸ ਮੈਨੂੰ ਵੀ ਦੇਈਂ ਕਿ ਕੀ ਗੱਲ ਹੋਈ। ਕਈ ਵਾਰ ਸਮਾਜ ਦੇ ਭਲੇ ਹਿਤ ਅਸੀਂ 'ਸਤਿਗੁਰਾਂ ਦਾ ਹੁਕਮ' ਦਾ ਪ੍ਰਯੋਗ ਕਰ ਲੈਂਦੇ ਹਾਂ ਬਸ਼ਰਤੇ ਕਿ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਹੀ ਵਾਕਿਆ ਨੂੰ ਸੈੱਟ ਕਰਨਾ ਮਨੋਰਥ ਹੋਵੇ। ਠਾਕੁਰ ਜੀ ਮੇਰੇ ਪਾਸ ਬੜੀ ਆਤਮੀਅਤਾ ਨਾਲ ਬੈਠੇ ਰਹੇ।

## ਸ: ਜਸਵੰਤ ਸਿੰਘ

ਨਾਮਧਾਰੀ ਧਰਮਸਾਲਾ ਦੇ ਮੁੰਤਜ਼ਿਮ ਸੰਤ ਦਿਆਲ ਸਿੰਘ ਦਾ ਲੜਕਾ ਜਸਵੰਤ ਸਿੰਘ, ਏਥੇ ਬੈਠਿਆਂ ਹੀ ਮੈਨੂੰ ਮਿਲਿਆ। ਉਸ ਦੱਸਿਆ ਕਿ ਸਤਿਗੁਰੂ ਜੀ ਨੇ ਉਸ ਨੂੰ ਭੈਣੀ ਸਾਹਿਬ ਹੀ ਲੈ ਆਂਦਾ ਹੈ ਤੇ ਆਗਿਆ ਕੀਤੀ ਹੈ ਕਿ ਜਿਹੜੀ ਵੀ ਜ਼ਰੂਰਤ ਹੋਵੇ ਉਸ ਲਈ ਸਰਗਰਮੀਆਂ ਏਥੋਂ ਹੀ ਕੀਤੀਆਂ ਜਾਣ। ਸੋ ਰਾਤੀਂ ਗਿਆਰਾਂ ਵਜੇ ਠਾਕਰ ਜੀ ਦੇ ਹੁਕਮ ਅਨੁਸਾਰ ਜਲੰਧਰ ਦੀ ਨਾਮਧਾਰੀ ਸੰਗਤ ਨੂੰ ਇਹ ਕਹਿਣ ਗਿਆ ਕਿ ਸਵੇਰੇ ਵੱਧ ਤੋਂ ਵੱਧ ਗਿਣਤੀ ਵਿਚ ਭੈਣੀ ਸਾਹਿਬ ਆਵੇ ਤਾਂ ਕਿ ਬਾਹਰੀ ਪ੍ਰਾਹੁਣਿਆਂ ਦਾ ਸੁਆਗਤ ਹੋਰ ਵੀ ਧੜੱਲੇਦਾਰ ਹੋਵੇ।

ਸ੍ਰੀ ਜਸਵੰਤ ਸਿੰਘ ਨੇ ਦਸਿਆ ਕਿ "ਵਰਿਆਮ" ਸੰਪਾਦਕ ਸ੍ਰ: ਜਗਦੀਸ਼ ਸਿੰਘ ਜਲੰਧਰ ਨਹੀਂ ਮਿਲਿਆ, ਉਹ ਸ੍ਰੀ ਜੀਵਨ ਨਗਰ ਗਿਆ ਹੋਇਆ ਹੈ ਆਪਣੇ ਛੋਟੇ ਭਰਾ ਨਰਾਇਣ ਸਿੰਘ ਨੂੰ ਟਰੇਡਰਜ਼ ਬੈਂਕ ਸ੍ਰੀ ਜੀਵਨ ਨਗਰ ਸ਼ਾਖ ਦੀ ਮੈਨੇਜਰੀ ਮਿਲਣ ਕਰਕੇ ਦੂਜਿਆਂ ਨਾਲ ਜਾਣ ਪਛਾਣ ਕਰਵਾਣ ਲਈ।

ਬਹੁਤ ਸਾਰੇ ਇਸਤਰੀ ਮਰਦ ਲੁਧਿਆਣਿਓਂ ਵੀ ਆ ਗਏ ਹਨ। ਸੰਗਤ ਦੀ ਗਿਣਤੀ ੩੦੦ ਤਕ ਪੁਜ ਗਈ ਹੈ। ਵਕਤ ਵਲੋਂ ਤਾਂ ਪੌਣਾ ਇਕ ਹੋ ਗਿਆ ਹੈ ਪਰ ਅਜੇ ਸੁਆਗਤਯੋਗ ਵਿਅਕਤੀ ਨਹੀਂ ਆਏ।

ਸਤਿਗੁਰੂ ਜੀ ਆਪਣੇ ਨਿਵਾਸ ਵਿਚ ਆਰਾਮ ਫ਼ਰਮਾ ਰਹੇ ਹਨ। ਆਪਨੇ ਆਪਣਾ ਨਿਕਟੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਡਿਉਢੀ ਦੇ ਬਾਹਰ ਬੈਠਾ ਦਿਤਾ ਹੈ ਤਾਂਕਿ ਥਾਈ ਪ੍ਰਾਹੁਣਿਆਂ ਦੇ ਆਉਂਦਿਆਂ ਹੀ ਖਬਰ ਕਰੇ। ਸੰਗਤ ਪਰਵੇਸ਼ ਮਾਰਗ ਵਲ ਧਿਆਨ ਜਮਾਈ ਬੈਠੀ ਜਾਂ ਚਲ ਫਿਰ ਰਹੀ ਹੈ।

## ਉਡੀਕਾਂ

ਪ੍ਰਾਹੁਣਿਆਂ ਦੇ ਬੈਠਣ ਅਤੇ ਪ੍ਰਸ਼ਾਦ ਪਾਣੀ ਛਕਾਣ ਉਪਰੰਤ ਆਰਾਮ ਲਈ ਸੇਠ ਤ੍ਰਿਲੋਕ ਸਿੰਘ ਹੁਰਾਂ ਵਾਲੇ ਮਕਾਨ ਵਿਚ ਮੁਨਾਸਬ ਤਿਆਰੀ ਕੀਤੀ ਗਈ ਹੈ।

ਦੋ ਵੱਜ ਰਹੇ ਹਨ। ਦੁਪਿਹਰ ਢਲ ਰਹੀ ਹੈ। ਵਾਤਾਵਰਣ ਵਿਚ ਠੰਢ ਵਿਆਪਕ ਹੋ ਗਈ ਹੈ। ਹਵਾ ਵਗਦੀ ਹੋਣ ਕਾਰਨ ਰਾਮਦਾਸ ਪੁਰੇ ਦੇ ਪਿਪਲਾਂ ਦੇ ਪੱਤੇ ਪ੍ਰਸਪਰ ਟਕਰਾਂਦਿਆਂ ਇਕ ਉਦਾਸੀ ਜਿਹੀ ਦਾ ਮਾਹੌਲ ਸਿਰਜ ਰਹੇ ਹਨ। ਥਾਂ ਪਰ ਥਾਂ ਬੈਠੇ ਸਿੰਘ ਉਡੀਕ ਤੋਂ ਉਬਾਸੀਆਂ ਤਕ ਆ ਗਏ ਹਨ। ਪਰ ਥਾਈ ਲੋਕ ਅਜੇ ਵੀ ਨਹੀਂ ਆਏ।

੩੦ ਮਿੰਟ ਪਹਿਲਾਂ, ਪਰਸ਼ਾਦ ਛਕਣ ਜਾਣ ਲਗਿਆਂ ਸਿਲਕ ਦਾ ਕੁਰਤਾ ਤੇ ਦਸਤਾਰ ਧਾਰਨ ਕੀਤੇ ਹੋਏ, ਬਿਨਾਂ ਪਜਾਮਿਓਂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ ਤਾਂ ਉਹਨਾਂ ਦਸਿਆ: ਸੇਠ ਜੀ ਵਲੋਂ, ਦਿੱਲੀਓਂ ਫੋਨ ਆਇਆ ਸੀ ਕਿ ਉਹ ਕੋਠੀਓਂ (ਪੂਸਾ ਰੋਡ ਤੋਂ) ੫ ਵਜੇ ਸਵੇਰ ਦੇ ਚਲੇ ਹੋਏ ਨੇ। ਥਾਈ ਅੰਬੈਸੀ ਵਲੋਂ ਹੋ ਕੇ ਤੇ ਪ੍ਰਾਹੁਣਿਆਂ ਨੂੰ ਨਾਲ ਲੈ ਕੇ ਉਹਨਾਂ ਆਉਣਾ ਸੀ। ਹੁਣ ਤਕ ਆ ਜਾਣਾ ਚਾਹੀਦਾ ਸੀ। ਸੁੱਖ ਹੋਵੇ ਸਹੀ।

## ਥਾਈ ਪ੍ਰਾਹੁਣੇ

ਅਤੇ ਮੇਰੇ ਇਹ ਲਿਖਦਿਆਂ ਹੀ ਸਤਿਕਾਰਯੋਗ ਪ੍ਰਾਹੁਣੇ ਦੋ ਕਾਰਾਂ ਉਤੇ ਆ ਗਏ। ਸੇਠ ਤ੍ਰਿਲੋਕ ਸਿੰਘ ਬਖਸ਼ੀਸ਼ ਸਿੰਘ ਉਹਨਾਂ ਦੇ ਨਾਲ ਸਨ। ਕਾਰਾਂ ਦੇ ਪਰਵੇਸ਼ ਤੇ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਸਿੰਘਾਂ ਨੇ ਸੁਆਗਤ ਕੀਤਾ। ਜਿਵੇਂ ਪਰਵਾਰ ਪੈ ਜਾਂਦਾ ਹੈ ਕਾਰਾ ਘਿਰ ਗਈਆਂ। ਆਹਿਸਤਾ ਆਹਿਸਤਾ ਕਾਰਾਂ 'ਚੋਂ ਪ੍ਰਾਹੁਣੇ ਨਿਕਲਣੇ ਸ਼ੁਰੂ ਹੋਏ। ਦੋ ਸਫੈਦ ਕੋਟ ਪੈਂਟਾਂ ਵਿਚ, ਇਕ ਭਗਵੇ ਵਸਤਰਾਂ ਵਿਚ, ਤਿੰਨ ਆਮ ਕੋਟ ਪੈਂਟ ਧਾਰੀ। ਦੋ ਇਸਤਰੀਆਂ। ਇਹਨਾਂ 'ਚੋਂ ਮੁਖੀ ਹਨ ਹਿਜ਼ ਐਕਸੀਲੈਂਸੀ, ਸ਼ਾਂਤੀਦੂਤ ਡਾਕਟਰ ਸੁਚਾਟ।

ਠਾਕੁਰ ਦਲੀਪ ਸਿੰਘ ਸੁਆਗਤ ਹਿਤ ਅਗੇ ਵਧੇ ਤੇ ਪਰਮ ਸਤਿਕਾਰ ਨਾਲ ਸੇਠ ਜੀ ਦੇ ਮਕਾਨ ਦੀ ਉਪਰਲੀ ਛਤੇ ਸਭ ਨੂੰ ਲੈ ਤੁਰੇ। ਏਥੇ ਸਫੈਦ ਕੁਰਸੀਆਂ ਪ੍ਰਾਹੁਣਿਆਂ ਦੀ ਬੇਤਾਬੀ ਨਾਲ ਉਡੀਕ ਕਰ ਰਹੀਆਂ ਸਨ। ਫਿਰ ਮਹਾਰਾਜ ਬੀਰ ਸਿੰਘ ਜੀ ਆਏ। ਸੁਖ ਸਾਂਦ ਪੁਛੀ ਤਾਂ ਸੇਠ ਹੁਰਾਂ ਦਸਿਆ: ਪਾਣੀਪਤ ਲਾਗੇ ਹਾਦਸਾ ਹੋ ਗਿਆ ਸੀ। ਇਕ ਲੜਕੀ ਨੂੰ ਕੁਛ ਸੱਟਾਂ ਲਗ ਗਈਆਂ

ਪਰ ਉਸ ਨੂੰ ਸੁਰਖਿਅਤ ਘਰ ਪੁਚਾ ਦਿਤਾ ਗਿਆ। ਸਤੰਤ ਨਾਲ ਸਿਵਲ ਹਸਪਤਾਲ ਦਾ ਡਾਕਟਰ ਖੁਦ ਹਾਦਸੇ ਦਾ ਸ਼ਿਕਾਰ ਹੋਇਆ ਸੀ। ਦੋ ਘੰਟੇ ਇਸ ਤਰ੍ਹਾਂ ਬੀਤੇ ਗਏ। ਸਤਿਗੁਰਾਂ ਦੀ ਕਿਰਪਾ ਨਾਲ ਉਲਝਨ ਵਧੀ ਨਹੀਂ। ਮੇਰੀ ਕਾਰ ਦੀ ਇਕ ਬੱਤੀ ਟੁਟ ਗਈ ਹੈ।

ਮਹਾਰਾਜ ਜੀ ਨੇ ਧੀਰਜ ਨਾਲ ਬੈਠੇ ਪ੍ਰਾਹੁਣਿਆਂ ਨੂੰ ਗੁਰੂ ਰਾਮ ਸਿੰਘ ਜੀ ਤੋਂ ਪਹਿਲੋਂ ਦੀ ਸਿੱਖੀ ਤੇ ਫਿਰ ਸੁਰਜੀਤ ਕੀਤੀ ਸਿੱਖੀ ਦੀ ਵਿਥਿਆ ਸੇਠ-ਸਪੁਤਰ ਬਖਸ਼ੀਸ਼ ਸਿੰਘ ਨੂੰ ਦੁਭਾਸ਼ੀਆ ਬਣਾ ਕੇ ਦੱਸੀ। ਠਾਕੁਰ ਦਲੀਪ ਸਿੰਘ ਕੈਮਰਿਆਂ ਨਾਲ ਸਨੰਦ-ਬੱਧ ਲੋੜੀਂਦੇ ਸਮਿਆਂ ਨੂੰ 'ਕਲਿੱਕ' ਕਰਦਿਆਂ ਸੰਭਾਲ ਰਹੇ ਸਨ।

ਨਾਮਧਾਰੀ ਵਿਦਿਅਕ ਜਥਾ ਲੁਧਿਆਣਾ ਦੇ ਨੌਜੁਆਨ ਜਿਹਨਾਂ ਦਾ ਮੁਖੀ ਸੰਤ ਸੁਰਿੰਦਰ ਸਿੰਘ ਹੈ, ਜਲ ਪਾਣੀ ਛਕਾਣ ਲਈ ਲੈ ਆਏ। ਮੁਸੱਮੀਆਂ ਦਾ ਜੂਸ ਸਟੀਲ ਦੇ ਬਰਤਨ। ੨੦ ਮਿੰਟ ਪਿਛੋਂ ਅਜੀਤ ਸਿੰਘ ਆਓ ਭਗਤ ਦਾ ਪਰੋਸਿਆ ਪਰਸ਼ਾਦਾ ਆ ਗਿਆ: ਸਾਗ, ਮੱਕੀ ਦੀ ਰੋਟੀ, ਮਾਂਹ ਦੀ ਦਾਲ, ਕਣਕ ਦੇ ਫੁਲਕੇ, ਦਹੀਂ, ਨਮਕੀਨ ਚਾਵਲ, ਵਰਕ ਲਗੀ ਫਿਰਨੀ। ਸੰਤ ਬਲਕਾਰ ਸਿੰਘ ਹਜੂਰੀ ਸੇਵਕ, ਮਸਤਾਨਾ ਹਰਦੇਵ ਸਿੰਘ, ਸੰਤ ਰਣਧੀਰ ਸਿੰਘ ਮਹਾਰਾਜ—ਸੇਵਕ ਛਕਾਵੇ। ਮਹਾਰਾਜ ਜੀ ਪਾਸ ਬੈਠੇ ਹਰ ਪ੍ਰਕਾਰ ਦਾ ਧਿਆਨ ਰੱਖ ਰਹੇ ਸਨ।

ਸਾਰੀ ਸਾਧ ਸੰਗਤ ਹਰੀ ਮੰਦਰ ਵਿਚ ਜਾ ਸੁਸ਼ੋਭਿਤ ਹੋਈ। ਇਕ ਵਕਤਾ ਨੇ ਕੁਛ ਸਮਾਂ ਗੱਲਬਾਤ ਕਰਕੇ ਮੌਕਾ ਬਣਾਇਆ ਤੇ ਆਉਣ ਵਾਲੇ ਸੱਜਣਾਂ ਬਾਰੇ ਜਾਣਕਾਰੀ ਦਿੱਤੀ। ਏਨੇ ਕੁ ਨੂੰ ਸ੍ਰੀ ਸਤਿਗੁਰੂ ਜੀ ਆਪਣੇ ਆਸਣ 'ਤੇ ਆ ਬਿਰਾਜੇ।

ਏਸ ਸਮੇਂ ਦੇ ਅੰਦਰ ਅੰਦਰ ਹੀ ਸ੍ਰੀ ਮਹਾਰਾਜ ਜੀ ਨੇ ਪ੍ਰਾਹੁਣਿਆਂ ਨੂੰ ਕਾਰਾਂ ਉਪਰ ਲੈ ਜਾ ਕੇ ਸ੍ਰੀ ਭੈਣੀ ਸਾਹਿਬ ਵਿਚ ਲੰਗਰ, ਮੰਦਰ, ਤਬੇਲੇ ਆਦਿ ਵਿਖਾ ਕੇ, ਸਿਮ੍ਰਤੀ ਮੰਦਰ, ਸਤਿਗੁਰੂ ਜੀ ਦੇ ਨਿਵਾਸ ਵਲ ਫਿਰਾ ਕੇ, ਹਰੀ ਮੰਦਰ ਵਿਚ ਲੈ ਆਂਦਾ। ਬੈਠੇ ਬਿਠਾਏ ਸਿੰਘਾਂ ਨੇ ਜੈਕਾਰਾ ਗਜਾਕੇ ਥਾਈ ਗਰੁੱਪ ਦਾ ਸੁਆਗਤ ਕੀਤਾ।

## ਪ੍ਰਾਹੁਣੇ ਦੀਵਾਨ ਵਿਚ

ਸਤਿਗੁਰੂ ਜੀ ਦੇ ਸਨਮੁਖ ਆ ਕੇ ਹਿਜ਼ ਐਕਸੀਲੈਂਸੀ ਡਾ: ਸੁਚਾਟ ਅਤੇ ਨਾਲ ਆਇਆਂ ਫਰਸ਼ ਤੇ ਗੋਡੇ ਟੇਕ ਕੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸਤਿਗੁਰੂ ਜੀ ਵਲੋਂ ਸਭਨਾਂ ਦੇ ਗਲੇ ਉੱਨ ਦੀਆਂ ਮਾਲਾਵਾਂ ਪਾ ਕੇ ਸਨਮਾਨਤ ਕੀਤਾ ਗਿਆ।

ਇਸਤੋਂ ਪਿਛੋਂ ਡਾ: ਸੁਚਾਟ ਨੇ ਸਤਿਗੁਰੂ ਜੀ ਲਈ ਲਿਆਂਦੇ ਤੁਹਫ਼ੇ ਆਪਣੇ ਕੋਲ ਰਖੇ: ਇਕ ਮੰਦਰ ਦੀ ਵੱਡੀ ਫੋਟੋ ਜਿਸ ਵਿਚ ਬੁਧ ਧਰਮ ਦੇ ਮਹਾਨ ਆਗੂ ਦੇ ਦਰਸ਼ਨ ਵੀ ਹਨ। ਥਾਈ ਲਿਪੀ ਵਿਚ ਬੁਧ ਧਰਮ ਨਾਲ ਸਬੰਧਤ ੪੫ ਜਿਲਦਾਂ ਦੀ ਇਕ ਮਹਾਨ ਪੁਸਤਕ। ਉਪਰੰਤ ਡਾ: ਸੁਚਾਟ ਨੇ ਸਨਿਮਰ ਤਕਰੀਰ ਕਰਨੀ ਸ਼ੁਰੂ ਕਰ ਦਿੱਤੀ ਜਿਸਦਾ ਨਾਲੋ ਨਾਲ ਅਨੁਵਾਦ ਸੇਠ ਤ੍ਰਿਲੋਕ ਸਿੰਘ ਹੁਰਾਂ ਕੀਤਾ। ਮੇਰੇ ਦੁਆਰਾ ਪਕੜੇ ਜਾ ਸਕੇ ਕੁਛ ਸ਼ਬਦ ਜਾਂ ਭਾਵ ਇਸ ਪ੍ਰਕਾਰ ਹਨ;

## ਮਹਾ ਮਹਿਮ ਡਾ: ਸੁਚਾਟ

"ਮੈਨੂੰ ਖੁਸ਼ੀ ਹੋਂਦੀ ਹੈ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਆਗਿਆ ਅਨੁਸਾਰ ਸੇਠ ਤ੍ਰਿਲੋਕ ਸਿੰਘ ਅਤੇ ਬਖਸ਼ੀਸ਼ ਸਿੰਘ ਨਾਲ ਵਿਸ਼ਵ ਸ਼ਾਕਾਹਾਰੀ ਸੰਮੇਲਨ ਦਿੱਲੀ ਵਿਚ ਹਾਜ਼ਰ ਹੋ ਸਕਿਆ ਹਾਂ।

"ਸ੍ਰੀ ਸਤਿਗੁਰੂ ਜੀ ਜਦੋਂ ਥਾਈਲੈਂਡ ਗਏ ਸਨ, ਆਪ ਨੇ ਫ਼ਰਮਾਇਆ ਸੀ ਕਿ ਜੋ ਵੀ

ਸ਼ਾਕਾਹਾਰੀ ਹਨ ਤੇ ਸਰਬ ਜੀਆਂ ਤੇ ਦਇਆ ਕਰਨ ਵਾਲੇ ਹਨ ਉਹਨਾਂ ਨੂੰ ਵਿਸਵ ਸ਼ਾਕਾਹਾਰੀ ਸੰਮੇਲਨ ਦਿੱਲੀ ਵਿਚ ਆਉਣਾ ਚਾਹੀਦਾ ਹੈ।

"ਧਰਮ ਸਾਨੂੰ ਕੁਕਰਮਾਂ ਤੋਂ ਰੋਕਦਾ ਹੈ। ਇਸੇ ਲਈ ਅਕਾਲ ਪੁਰਖ ਨੇ, ਵੱਖ ਵੱਖ ਦੇਸ਼ਾਂ ਵਿਚ, ਚੰਗੀ ਕਿਸਮ ਦੇ ਲੋਕਾਂ ਦੀ ਅਗਵਾਈ ਕਰਨ ਲਈ ਮਹਾਨ ਪੁਰਖਾਂ ਨੂੰ ਭੇਜਿਆ ਹੁੰਦਾ ਹੈ। ਅਕਾਲ ਪੁਰਖ ਦਾ ਮਨੋਰਥ ਲੋਕਾਂ ਦਾ ਭਲਾ ਹੈ।

"ਧਰਮ ਰੱਖਿਆ ਦੀ ਭਾਵਨਾ ਅਧੀਨ ਹੀ, ਭਾਰਤ ਆਉਂਦਿਆਂ ਨਾਲ ਤ੍ਰਿਲੋਕ ਸਿੰਘ ਜੀ ਨੂੰ ਕਿਹਾ ਸੀ ਕਿ ਥਾਈਲੈਂਡ ਜਾਣ ਤੋਂ ਐਨ ਪਹਿਲਾਂ ਸ੍ਰੀ ਭੈਣੀ ਸਾਹਿਬ ਦੇ ਦਰਸ਼ਨ ਕਰਨੇ ਹਨ।

"ਮੈਨੂੰ ਹੁਣੇ ਹੁਣੇ ਮਹਾਰਾਜ ਬੀਰ ਸਿੰਘ ਜੀ ਨੇ ਦਸਿਆ ਹੈ ਕਿ ਕਿਵੇਂ ਗੁਰਦੁਆਰਾ ਭੈਣੀ ਸਾਹਿਬ ਦੇ ਦੁਆਰ ਤੇ ਚੌਕੀ ਪਈ ਰਹੀ ਤੇ ਕਿਵੇਂ ਸਰਕਾਰ ਵਾਲੇ ਨਿਰ ਅਪਰਾਧ ਲੋਕਾਂ ਤੇ ਜ਼ਲਮ ਕਰਦੇ ਰਹੇ। ਤਿਵੇਂ ਹੀ ਅੱਜ ਜਦੋਂ ਅਸੀਂ ਸਵੇਰੇ ਤੁਰੇ ਤਾਂ ਪਹਿਲਾਂ ਸਾਡੀ ਗੱਡੀ ਖਰਾਬ ਹੋ ਗਈ, ਫੇਰ ਇਕ ਲੜਕੀ ਮੋਟਰ ਅੱਗੇ ਆਣ ਕੇ ਮਿੱਧੀ ਜਾਣ ਲਗੀ ਤਾਂ ਕਿ ਅਸੀਂ ਸਤਿਗੁਰੂ ਜੀ ਦੇ ਦਰਸ਼ਨ ਨਾ ਕਰ ਸਕੀਏ ਪਰ ਸਤਿਗੁਰਾਂ ਅਪਾਰ ਬਖਸ਼ਸ਼ ਕੀਤੀ ਕਿ ਚਰਨਾਂ ਵਿਚ ਪਹੁੰਚਣ ਦਾ ਅਵਸਰ ਦੇ ਦਿਤਾ।

"ਜਿਹੜੀਆਂ ਪੁਸਤਕਾਂ ਦਾ ਸਮੂਹ ਮੈਂ ਗੁਰੂ ਜੀ ਨੂੰ ਭੇਟਾ ਕਰਨ ਲਈ ਲਿਆਇਆ ਹਾਂ, ਇਹ ਮਹਾਤਮਾ ਬੁੱਧ ਦਾ ਉਪਦੇਸ਼ ਹਨ। ਇਹਨਾਂ ਪੁਸਤਕਾਂ ਨੂੰ ਭਾਰਤ ਇਸ ਕਾਰਨ ਲਿਆਇਆ ਹਾਂ ਕਿ ਭਾਰਤੋਂ ਉਠ ਕੇ ਬੁੱਧ ਦਾ ਧਰਮ ਥਾਈ ਦੇਸ਼ ਵਿਚ ਤਾਂ ਫੈਲ ਗਿਆ ਪਰ ਏਥੇ ਘਟ ਗਿਆ। ਸੋ ਬੁਧ ਧਰਮ ਦਾ ਏਥੇ ਫੇਰ ਪ੍ਰਚਾਰ ਕਰਨ ਲਈ ਇਹ ਪੁਸਤਕਾਂ ਲਿਆਂਦੀਆਂ ਹਨ।

"ਸ਼ਾਇਦ ਤੁਸੀਂ ਤੇ ਸਤਿਗੁਰ ਜੀ ਵੀ ਹੈਰਾਨ ਹੋਵੋ ਕਿ ਇਹ ਥਾਈ ਬੋਲੀ ਦੀਆਂ ਕਿਤਾਬਾਂ ਏਥੇ ਕੀ ਕਰਨਗੀਆਂ ਜਿਹਨਾਂ ਦੀ ਬੋਲੀ ਸਾਨੂੰ ਨਹੀਂ ਆਉਂਦੀ। ਪਰ ਮੈਂ ਇਹ ਇਸ ਲਈ ਲਿਆਂਦੀਆਂ ਹਨ ਕਿ ਜੋ ਸਿਆਮੀ ਬੱਚੇ ਏਥੇ ਪੜ੍ਹਨ ਆਉਂਦੇ ਹਨ ਉਹ ਇਹਨਾਂ ਨੂੰ ਭੈਣੀ ਸਾਹਿਬ ਆ ਕੇ ਪੜ੍ਹਨ।

"ਸਾਨੂੰ ਹੁਣ ਤਕ ਇਹੋ ਦਸਿਆ ਜਾਂਦਾ ਸੀ ਕਿ ਮਹਾਤਮਾ ਗਾਂਧੀ ਨੇ ਭਾਰਤ ਨੂੰ ਆਜ਼ਾਦੀ ਦਿਵਾਈ ਸੀ ਪਰ ਅੱਜ ਮਹਾਰਾਜ ਜੀ ਤੋਂ ਪਤਾ ਲੱਗਾ ਹੈ ਕਿ ਇਹ ਗੁਰੂ ਰਾਮ ਸਿੰਘ ਜੀ ਦੇ ਉੱਦਮ ਦਾ ਫਲ ਹੈ। ਇਹ ਗੱਲ ਅਸੀਂ ਥਾਈਲੈਂਡ ਵਿਚ ਜਾ ਕੇ ਵੀ ਪ੍ਰਚਾਰਾਂਗੇ।

"ਇਹ ਗਰੰਥ ਇਸ ਲਈ ਵੀ ਦੇਕੇ ਲਿਆ ਭੇਂਟ ਕੀਤੇ ਹਨ ਕਿ ਸਾਡੇ ਦੇਸ਼ ਦੇ ਦੁਆਲੇ ਦੇ ਦੇਸ਼ਾਂ ਵਿਚ ਕਮਿਊਨਿਸਟ ਫੈਲ ਗਏ ਹਨ ਤੇ ਉਹਨਾਂ ਅਜਿਹੀਆਂ ਪੁਸਤਕਾਂ ਸਾੜ ਦਿਤੀਆਂ ਹਨ। ਕਿਹਾ ਜਾਂਦਾ ਹੈ ਕਿ ਕਮਿਊਨਿਸਟਾਂ ਨੇ ਮੇਰੇ ਮਾਰਨ ਲਈ ਵੀ ੪੦,੦੦੦/-ਰੁਪਇਆ ਦੇਣ ਦੀ ਗੱਲ ਕਹੀ ਹੋਈ ਹੈ। ਮੇਰੇ ਤੇ ਵੀ ਬਹੁਤ ਸੰਕਟ ਆ ਰਹੇ ਹਨ। ਪਰ ਜਿਵੇਂ ਮਹਾਰਾਜ ਜੀ ਨੇ ਦਸਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਗ੍ਰਿਫਤਾਰ ਕਰਕੇ ਲੈ ਗਿਆ ਸੀ ਤੇ ਫਿਰ ਉਹ ਉਹਨਾਂ ਦੀ ਕੈਦੋਂ ਸੁਤੰਤਰ ਹੋ ਗਏ, ਜਾਪਦਾ ਹੈ ਸਾਡੇ ਨਾਲ ਵੀ ਇੰਜ ਹੀ ਹੋਵੇਗਾ।

"ਮੈਂ ਭਾਵੇਂ ਕਲ੍ਹ ਥਾਈਲੈਂਡ ਚਲਾ ਜਾਵਾਂਗਾ ਪਰ ਮੇਰਾ ਦਿਲ ਏਥੇ ਸਤਿਗੁਰੂ ਜੀ ਦੇ ਚਰਨਾਂ ਵਿਚ ਹੀ ਰਹੇਗਾ। ਹੁਣ ਜਦੋਂ ਕਿ ਇਕ ਪਾਸੇ ਮੈਂ ਤੇ ਮੇਰੇ ਸਾਥੀ ਬੁੱਧ ਧਰਮ ਨੂੰ ਮੰਨਣ ਵਾਲੇ ਬੈਠੇ ਹਾਂ ਤੇ ਦੂਜੇ ਪਾਸੇ ਤੁਸੀਂ ਬੈਠੇ ਹੋ ਜੋ ਸ੍ਰੀ ਸਤਿਗੁਰੂ ਜੀ ਨੂੰ ਮੰਨਣ ਵਾਲੇ ਹੋ। ਅਸੀਂ ਸਭ ਪ੍ਰਕਾਰ ਦੇ ਧਰਮਾਂ ਨੂੰ ਮੰਨਣ ਵਾਲੇ ਮਿਲ ਕੇ ਅਰਦਾਸ ਕਰੀਏ ਇਕ ਮਿੰਟ ਵਾਸਤੇ (ਇਹ ਇਕ ਮਿੰਟ

ਮੰਦਰ ਵਿਚ ਪੂਰੀ ਤਰ੍ਹਾਂ ਸੰਨਾਟਾ ਰਿਹਾ)। ਮੇਰੀ ਪ੍ਰਾਰਥਨਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਆਪਣੀ ਕਿਰਪਾ ਦੁਆਰਾ ਸਤਿਗੁਰੂ ਜੀ ਦੀ ਸਿਹਤ ਨੂੰ ਤੰਦਰੁਸਤ ਰੱਖਣ ਤੇ ਉਹ ਸਾਨੂੰ ਦਰਸ਼ਨ ਦਿੰਦੇ ਰਹਿਣ ਦੀ ਮਿਹਰ ਜਾਰੀ ਰੱਖਣ।"

ਉਪਰੰਤ ਹਿਜ਼ ਐਕਸੀਲੈਂਸੀ ਡਾ: ਸੁਚਾਟ ਨੇ ਆਪ ਉਠ ਕੇ ਉਹਨਾਂ ਪੁਸਤਕਾਂ ਦਾ ਸਮੂਹ, ਵੱਡੀ ਫੋਟੋ, ਕਈ ਪੈਂਫਲਿਟ, ਫੋਟੋ ਕਾਰਡ, ਕਾਲੀਆਂ ਚਿੱਟੀਆਂ ਮਾਲਾਵਾਂ ਅਤੇ ਸਭ ਤੋਂ ਅਹਿਮ ਬੁਧ ਧਰਮ ਦੇ ਵੱਡੇ ਪ੍ਰਤੀਨਿਧ ਦੀ ਮੰਦਰ ਵਿਚ ਲੱਥੀ ਉਸਦੇ ਦਸਤਖ਼ਤਾਂ ਵਾਲੀ ਫੋਟੋ ਸ੍ਰੀ ਸਤਿਗੁਰੂ ਜੀ ਦੇ ਭੇਟ ਕੀਤੇ।

## ਸ੍ਰੀ ਮੁਖਵਾਕ

ਫਿਰ ਸ੍ਰੀ ਸਤਿਗੁਰੂ ਜੀ ਨੇ ਇਸ ਮਿਲਣੀ ਦੀ ਮਹੱਤਤਾ ਬਾਰੇ ਪ੍ਰਵਚਨ ਦਿਤਾ। ਤੱਤ ਇਹ ਹੈ:

—ਅਜਿਹੀ ਮਿਲਣੀ ਤੁਸਾਂ ਅੱਗੇ ਨਹੀਂ ਵੇਖੀ ਹੋਣੀ ਜੋ ਦੋਂਹ ਧਰਮਾਂ ਤੇ ਦੋਂਹ ਦੇਸ਼ਾਂ ਦੀ ਸੁਹਾਵਣੀ ਮਿਲਣੀ ਹੈ।

—ਪੁਰਾਣੇ ਇਤਿਹਾਸ ਨੂੰ ਵਾਚਿਆਂ ਪਤਾ ਲਗਦਾ ਹੈ ਕਿ ਦੈਂਤਾਂ ਅਤੇ ਦੇਵਤਿਆਂ ਦੀਆਂ ਲੜਾਈਆਂ ਹੁੰਦੀਆਂ ਰਹੀਆਂ ਤੇ ਹੁੰਦੀਆਂ ਆਈਆਂ ਹਨ। ਜਿੱਤ ਹਾਰ ਭਾਵੇਂ ਕਿਸੇ ਦੀ ਵੀ ਹੋਵੇ ਪਰ ਕਿਸੇ ਨੇ ਵੀ ਆਪਣੀ ਸਰੇਸ਼ਟੀ ਨਹੀਂ ਤਿਆਗੀ। ਦੇਵਤੇ, ਦੇਵਤੇ ਰਹੇ ਹਨ—ਰਾਖਸ਼, ਰਾਖਸ਼।

—ਅਸਲ ਵਿਚ ਧਰਮਾਂ ਵਿਚ ਪ੍ਰਸਪਰ ਫਰਕ ਕੀ ਹੈ? ਅਸੀਂ ਉੱਨ ਦੀ ਮਾਲਾ ਫੇਰਦੇ ਹਾਂ (ਬੋਧੀਆਂ ਵਲੋਂ ਭੇਂਟ ਕੀਤੀ ਮਾਲਾ ਹੱਥ ਵਿਚ ਉਠਾ ਕੇ), ਜਿਹਨਾਂ ਲੜਨਾ ਹੈ ਉਹ ਕਹਿਣਗੇ; ਮਾਲਾ ਦਾ ਕਿੰਨਾ ਫਰਕ ਹੈ, ਕਿਥੇ ਉੱਨ ਦੀ ਮਾਲਾ ਕਿਥੇ ਲੱਕੜ ਦੇ ਮਣਕਿਆਂ ਦੀ। ਪਰ ਜਿਹਨਾਂ ਮਿਲਣਾ ਹੈ ਉਹ ਕਹਿਣਗੇ: ਮਾਲਾ ਭਾਵੇਂ ਕਿਸੇ ਤਰ੍ਹਾਂ ਦੀ ਹੈ, ਇਹ ਪ੍ਰਭੂ ਦੇ ਸਿਮਰਨ ਲਈ ਹੀ ਹੈ। ਮੇਲਣ ਵਾਲੇ ਧਰਮ-ਸਮਾਨਤਾ ਦੀਆਂ ਗੱਲਾਂ ਲੱਭ ਹੀ ਲੈਂਦੇ ਹਨ।

ਸਤਿਗੁਰੂ ਜੀ ਨੇ ੧੯੬੦ ਵਿਚ ਥਾਈਲੈਂਡ ਦੇ ਇਕ ਸੰਤ ਤੋਂ ਸਤਿਗੁਰੂ ਜੀ ਦੇ ਪ੍ਰਗਟ ਹੋਣ ਦੀ ਸਾਖੀ ਦਾ ਜ਼ਿਕਰ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਦਸਿਆ: ਜੋ ਉਹਨਾਂ ਨੇ ਕਿਹਾ ਸੀ ਉਹ ਗੁਰੂ ਰਾਮ ਸਿੰਘ ਜੀ ਦੇ ਬਾਰੇ ਹੀ ਸੀ, ਉਹ ਵਕਤ ਆਉਣ ਤੇ ਪ੍ਰਗਟ ਹੋਣਗੇ, ਉਹ ਸੰਸਾਰ ਦੇ ਦੁਖ ਦੂਰ ਕਰਨਗੇ।

ਸਤਿਗੁਰੂ ਜੀ ਨੇ ਦੱਸਿਆ ਕਿ ਉਹਨਾਂ ਪੰਜ ਸਿੰਘਾਂ ਨੂੰ ਇਸ ਹਕੀਕਤ ਦਾ ਪਤਾ ਕਰਨ ਲਈ ਬਰਮਾਂ ਦੀਆਂ ਪਹਾੜੀਆਂ ਵਿਚ ਭੇਜਿਆ ਸੀ। ਉਹਨਾਂ ਸਿੰਘਾਂ ਨੂੰ ਲੋਕਾਂ ਨੇ ਸਪਸ਼ਟ ਕੀਤਾ ਸੀ ਕਿ ਕਦੇ ਕਦੇ ਐਸੇ ਪੰਜ ਸਰੀਰ ਵੇਖੀਦੇ ਹਨ ਜਿਨ੍ਹਾਂ ਦੀ ਅਲੌਕਿਕਤਾ ਤੇ ਬੜਾ ਪੁੰਨ ਪਰਤਾਪ ਹੈ। ਸਤਿਗੁਰੂ ਜੀ ਨੂੰ ਉਸ ਪਹਾੜੀ ਪਰਦੇਸ਼ ਦੇ ਸਾਧੂਆਂ ਇਕ ਖਿਲਅਤ ਅਤੇ ਕੁਝ ਲਿਖਕੇ ਵੀ ਭੇਜਿਆ।

ਅੰਤ ਉਤੇ ਸਤਿਗੁਰੂ ਜੀ ਫਰਮਾਇਆ: ਤੁਹਾਡੀਆਂ ਪੁਸਤਕਾਂ ਬੜੇ ਅਦਬ ਸਤਿਕਾਰ ਨਾਲ ਰਖਾਂਗੇ। ਉਸ ਅਲਮਾਰੀ ਨੂੰ ਵੀ ਧਿਆਨ ਪੂਰਵਕ ਸੰਭਾਲਾਂਗੇ ਜਦੋਂ ਆਈ। ਬਾਕੀ ਪਾਠਕਾਂ ਨੂੰ ਦੱਸਾਂਗੇ ਕਿ ਉਹ ਇਹਨਾਂ ਪੁਸਤਕਾਂ ਦਾ ਪਾਠ ਕਰਨ ਅਤੇ ਆਸ ਕਰਦਾ ਹਾਂ ਕਿ ਅਗੋਂ ਤੋਂ ਵੀ ਅਜਿਹੀਆਂ ਪਿਆਰੀਆਂ ਮਿਲਣੀਆਂ ਹੁੰਦੀਆਂ ਰਹਿਣਗੀਆਂ, ਦੋਹਾਂ ਦੇਸ਼ਾਂ ਵਿਚ ਦੋਹਾਂ ਧਰਮਾਂ ਵਿਚ।

ਸਤਿਗੁਰੂ ਜੀ ਦੇ ਪੰਜਾਬੀ ਪਰਵਚਨ ਨੂੰ ਸੇਠ ਤ੍ਰਿਲੋਕ ਸਿੰਘ ਨੇ ਥਾਈ ਪ੍ਰਾਹੁਣਿਆਂ ਲਈ

ਥਾਈ ਭਾਸ਼ਾ ਦਾ ਲਿਬਾਸ ਦਿੱਤਾ।

ਇਸ ਅਵਸਰ ਤੇ ਸਾਰਾ ਹਾਲ ਸੰਗਤ ਨਾਲ ਭਰਪੂਰ ਸੀ ਤੇ ਇਸ ਮਿਲਣੀ ਲਈ ਉਪਯੁਕਤ ਸੀ। ਕੈਮਰਿਆਂ ਤੇ ਫਿਲਮੀ ਕੈਮਰੇ ਵਾਲਿਆਂ ਵੀ ਰੱਜ-ਰੱਜ ਫੋਟੋ ਲਈਆਂ।

## ਤੁਹਫ਼ੇ ਭੇਟ

ਡਾ: ਸੁਚਾਟ, ਜਿਨ੍ਹਾਂ ਦੀ ਉਪਾਧੀ 'ਸਾਂਤੀ ਦੂਤਾ' ਹੈ, ਨੇ ਥਾਈ ਟੂਰਿਜ਼ਮ ਵਲੋਂ ਤਿਆਰ ਕੀਤੇ ਇਕ ਅਤਿ ਸੁੰਦਰ ਮੈਗਜ਼ੀਨ 'ਥਾਈਲੈਂਡ' ਦੀਆਂ ਪ੍ਰਤੀਆਂ ਵੀ ਸਤਿਗੁਰੂ ਜੀ ਨੂੰ ਵਿਖਾਈਆਂ। ਬਾਦਸ਼ਾਹ ਵਲੋਂ ਭੇਜਿਆ ਸੁਨਹਿਰੀ ਬੈਜ ਵੀ ਹਜ਼ੂਰ ਦੇ ਭੇਟ ਕੀਤਾ। ਇਕ ਬੈਜ ਥਾਈ ਵੈਜੀਟੇਰੀਅਨ ਸੁਸਾਇਟੀ ਵਲੋਂ ਵੀ ਨਾਲ ਸੀ। ਇਕ ਬਹੁਤ ਸੁੰਦਰ ਐਲਬਮ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਛਲੇ ਥਾਈਲੈਂਡ ਦੌਰੇ ਨਾਲ ਸੰਬੰਧਤ ਰੰਗੀਨ ਫੋਟੋਆਂ ਨਾਲ ਆਕਰਸ਼ਕ ਸੀ, ਉਹ ਵੀ ਭੇਟ ਕੀਤੀ।

ਪਰਸੋਂ ਦਿੱਲੀ ਵਿਚ ਇਕ ਮੰਦਰ ਦਾ ਸਟੈਚੂ (ਬੁੱਤ) ਵੀ ਸਤਿਗੁਰੂ ਜੀ ਨੂੰ ਦਿੱਤਾ ਗਿਆ ਸੀ। ਅੱਜ ਸ੍ਰੀ ਸੁਚਾਟ ਨੇ ੧੦੦੦/- ਸਤਿਗੁਰੂ ਜੀ ਦੀ ਭੇਟਾ ਧਰਨਾ ਚਾਹਿਆ ਪਰ ਸਤਿਗੁਰੂ ਜੀ ਨੇ ਉਸ ਵਿਚੋਂ ਇਕ ਰੁਪਇਆ ਉਠਾ ਕੇ ਉੱਤਰ ਦਿੱਤਾ : ਅਸੀਂ ਇਕੋ ਰੁਪਇਆ ਇਕ ਹਜ਼ਾਰ ਵਰਗਾ ਸਮਝਦੇ ਹਾਂ। ਬਾਕੀ ਦੀ ਰਕਮ ਤੁਸੀਂ ਕੋਲ ਰਖੋ। ਤੁਸੀਂ ਬੜੀ ਖੇਚਲ ਤੇ ਖਰਚ ਕਰਕੇ ਆਏ ਹੋ। ਡਾ: ਸੁਚਾਟ ਨੇ ਕਿਹਾ : ਤਾਂ ਫਿਰ ਇਹ ਰਕਮ ਭਾਰਤ ਦੇ ਹੜ੍ਹ ਮਾਰੇ ਲੋਕਾਂ ਨੂੰ ਭੇਜ ਦਿਓ, ਸਾਡੇ ਵਲੋਂ ਇਹ ਪਰਵਾਨ ਹੀ ਕਰੋ। ਸਤਿਗੁਰਾਂ ਬਚਨ ਕੀਤਾ : ਜਿੰਨੀ ਕਹੋ ਅਸੀਂ ਆਪਣੇ ਕੋਲੋਂ ਹੜ੍ਹ ਮਾਰੇ ਲੋਕਾਂ ਲਈ ਰਕਮ ਭੇਜ ਦਿਆਂਗੇ। ਤੁਸੀਂ ਸਾਡੇ ਦੇਸ਼ ਆਏ ਹੋ, ਇਹ ਖਰਚ ਕਰਨਾ ਸਾਨੂੰ ਹੀ ਸੋਭਦਾ ਹੈ।

ਡਾ: ਸੁਚਾਟ ਨੇ ਸਨਿਮਰ ਅਰਜ਼ ਕੀਤੀ : ਇਹ ਰਕਮ ਮੇਰੇ ਸੇਵਕਾਂ ਨੇ, ਹਿੰਦੁਸਤਾਨ ਜਾ ਕੇ ਸਾਰਨਾਥ ਵਾਸਤੇ ਭੇਟਾ ਕਰਨ ਲਈ ਘੱਲੀ ਸੀ। ਅਸੀਂ ਉਥੇ ਤਾਂ ਗਏ ਨਹੀਂ ਆਪ ਜੀ ਹੀ ਸਾਡੇ ਲਈ ਉਹ ਪਵਿੱਤਰ ਮੰਦਰ ਹੋ ਇਸ ਲਈ ਆਪ ਦੁਆਰਾ ਹੀ ਇਹ ਖਰਚ ਹੋਵੇਗੀ, ਹੜ੍ਹ ਪੀੜਤਾਂ ਨੂੰ ਵੀ ਆਪ ਜੀ ਹੀ ਕ੍ਰਿਪਾ ਕਰੋ।

ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਆਗਿਆ ਕੀਤੀ ਕਿ ਉਹ ਸ੍ਰੀ ਸੁਚਾਟ ਤੋਂ ਰਕਮ ਲੈਣ ਅਤੇ ਅਗੇ ਮੁਨਾਸਬ ਥਾਂ ਤੇ ਘੱਲਣ।

## ਕੋਠੀ ਵਿਚ ਰੁਝੇਵਾਂ

ਏਥੋਂ ਦਾ ਕਾਰਜ ਕਰਮ ਖ਼ਤਮ ਹੋਇਆ ਤਾਂ ਮਹਾਰਾਜ ਬੀਰ ਸਿੰਘ ਜੀ ਡਾ: ਸੁਚਾਟ ਤੇ ਉਸਦੇ ਜਥੇ ਨੂੰ ਨਾਲ ਲੈ ਕੇ ਕੋਠੀ ਵੱਲ ਗਏ। ਸਤਿਗੁਰੂ ਜੀ ਦੂਜੇ ਦਰੋਂ ਕੋਠੀ ਪਹਿਲ ਹੀ ਪਹੁੰਚ ਚੁਕੇ ਸਨ। ਸ੍ਰੀ ਸਤਿਗੁਰੂ ਜੀ ਦੀ ਇਕ ਫੋਟੋ ਹਰੀ ਮੰਦਰ ਅਤੇ ਤਲਾਬ ਵਾਲੀ ਨੁਕਰੇ ਸਾਰੇ ਪਰਾਹੁਣਿਆਂ ਨਾਲ ਬੂਟਿਆਂ ਵਿਚ ਹੋਈ। ਫਿਰ ਕੋਠੀ ਦੇ ਖੱਬੇ ਪਾਸੇ ਬੂਟਿਆਂ ਹੇਠ ਕੁਝ ਫੋਟੋ ਹੋਈਆਂ। ਏਥੋਂ ਚਕੋਧਰੇ ਦੇ ਬੂਟੇ ਪਾਸ ਜਾ ਕੇ ਫੋਟੋ ਲੱਥੀਆਂ।

ਕੋਠੀ ਦੇ ਵਿਹੜੇ ਵਿਚ ਭਗਵੇਂ ਵਸਤਰਧਾਰੀ ਸਾਧੂ ਨੂੰ ਹਰੀ ਟਾਹਣੀ ਤੇ ਲਗੇ ਸਫ਼ੇਦ ਫੁੱਲ ਨੂੰ ਬੀਬਾ ਜੀ ਨੇ ਸਨਮਾਨ ਦੇ ਤੌਰ ਤੇ ਪੇਸ਼ ਕੀਤਾ। ਸ੍ਰੀ ਸਤਿਗੁਰੂ ਜੀ ਨੇ ਡਾ: ਸੁਚਾਟ ਨੂੰ ਉਸ ਬੂਟੇ ਦੇ ਫੁੱਲ ਦਿਤੇ ਜਿਸਦਾ ਅੰਗਰੇਜ਼ੀ ਨਾਮ ਯੂਫੇਰੀਆ ਹੈ ਤੇ ਜਿਸਦੇ ਪੱਕੇ, ਖਰਬੂਜ਼ੇ ਦੀ ਗੰਧ ਵਰਗੀ, ਸੁਗੰਧੀ ਵਾਲੇ ਹਰੇ ਫੁਲ ਹੁੰਦੇ ਹਨ।

ਸਾਧੂ ਨੇ ਬੀਬਾ ਜੀ ਦੀ ਆਯੂ ਬਾਰੇ ਪੁਛਿਆ, ਸਤਿਗੁਰੂ ਜੀ ਨੇ 'ਚੌਦਾਂ ਸਾਲ' ਦੱਸੀ।

ਡਾ: ਸੁਚਾਟ ਦਾ ਸਤਿਗੁਰੂ ਜੀ ਵੱਲ ਸਤਿਕਾਰ ਚੋਟੀ ਦਾ ਸੀ। ਹਰ ਕਥਨ-ਕਰਨ ਵਿਚ ਹਿਜ਼ ਐਕਸੀਲੈਂਸੀ ਡਾਕਟਰ ਸੁਚਾਟ ਅਦਬ ਅਦਾਬ ਦੇ ਸ਼ਾਹੀ ਤਰੀਕੇ ਤੇ ਦੇਵੀ ਸਨਮਾਨ ਨੂੰ ਮੁੱਖ ਰੱਖਦੇ ਸਨ।

ਸਾਧੂ ਨੇ ਮਾਤਾ ਚੰਦ ਕੌਰ ਜੀ ਨਾਲ ਫੋਟੋ ਲੁਹਾਣ ਦੀ ਇੱਛਾ ਪ੍ਰਗਟ ਕੀਤੀ। ਉਸਨੂੰ ਦਸਿਆ ਗਿਆ ਕਿ ਐਸਾ ਕਦੇ ਕੀਤਾ ਨਹੀਂ ਗਿਆ।

ਸਾਧੂ ਅਤੇ ਬਾਕੀ ਸੱਜਣਾਂ ਲਈ ਜੋ ਗਿਣਤੀ ਵਿਚ ੭ ਸਨ, ਸਤਿਗੁਰੂ ਜੀ ਦੀ ਆਗਿਆ ਅਨਸਾਰ, ਉਹਨਾਂ ਦਾ ਨਿੱਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਪਊਇਆਂ ਦਾ ਇਕ ਟੋਕਰਾ ਲੈ ਕੇ ਪੇਸ਼ ਹੋਇਆ। ਸਾਧੂ ਦੇ ਚਰਨੀਂ ਚੱਪਲਾਂ ਸਨ। ਉਸਨੇ ਪਊਏ ਪਾਣ ਦੀ ਇੱਛਾ ਦੱਸੀ ਤਾਂ ਪੂਰਬਾ ਨੇ ਇਕ ਜੋੜੀ ਧਰਤੀ ਤੇ ਰਖੀ। ਸਾਧੂ ਨੇ ਕਿਹਾ : ਸ੍ਰੀ ਸਤਿਗੁਰੂ ਜੀ ਦੇ ਹਥੋਂ ਲੈਣੀ ਹੈ। ਜਿਉਂ ਹੀ ਸਤਿਗੁਰਾਂ ਪਊਇਆਂ ਨੂੰ ਹਸਤਕਮਲ ਛੁਹਾਏ। ਸਾਧੂ ਨੇ ਜੋੜੀ ਫੜਕੇ ਧਰਤੀ ਤੇ ਰੱਖਕੇ ਪਹਿਨ ਲਈ। ਬੜਾ ਗਦ ਗਦ ਹੋਇਆ। ਬੋਲ ਚਾਲ ਸਾਰਾ ਹੀ ਥਾਈ ਵਿਚ ਸੀ। ਸੇਠ ਤ੍ਰਿਲੋਕ ਸਿੰਘ ਤੇ ਬਖਸ਼ੀਸ਼ ਸਿੰਘ ਹੀ ਅਨੁਵਾਦ ਕਰਦੇ।

ਨਾਲ ਆਈਆਂ ਦੋਨੋਂ ਇਸਤਰੀਆਂ ਨੇ ਮਾਤਾ ਚੰਦ ਕੌਰ ਜੀ, ਬੇਬੇ ਦਲੀਪ ਕੌਰ, ਬੀਬੀ ਸਾਹਿਬ ਕੌਰ ਜੀ ਤੇ ਬੀਬੀ ਨਰਿੰਦਰ ਨਾਲ ਤਸਵੀਰਾਂ ਲੁਹਾਈਆਂ।

## ਵਿਦਾਇਗੀ

ਸਤਿਕਾਰ ਦੇ ਬਚਨ ਕਰਦਿਆਂ-ਕਰਾਂਦਿਆਂ ਸਾਰੇ ਸੱਜਣ ਮੋਟਰਾਂ ਪਾਸ ਪਹੁੰਚ ਗਏ, ਜੋ ਡਿਉਢੀ ਦੇ ਬਾਹਰਵਾਰ ਖਲੋਤੀਆਂ ਸਨ। ਸਤਿਗੁਰੂ ਜੀ ਹਰੇਕ ਨੂੰ ਖੁਸ਼ੀਆਂ ਬਖ਼ਸ਼ਦੇ ਜਾ ਰਹੇ ਸਨ। ਗੱਡੀ ਵਿਚ ਬੈਠਣ ਲਗਿਆਂ ਡਾ: ਸੁਚਾਟ ਨੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ : ਥਾਈਲੈਂਡ ਆ ਕੇ ਦਰਸ਼ਨ ਦੇਣਾ ਨਾ ਭੁੱਲਣਾ। ਇਕ ਰਾਤ ਸਾਡੇ ਮੰਦਰ ਵਿਚ ਗੁਜ਼ਾਰਨੀ। ਇਕ ਬੂਟਾ ਵੀ ਏਥੋਂ ਲਈ ਆਉਣਾ ਤਾਂ ਕਿ ਆਪ ਜੀ ਦੇ ਪਵਿੱਤਰ ਹਸਤ ਕੰਵਲਾਂ ਦੁਆਰਾ ਲਗਿਆ ਸਾਡੇ ਮੰਦਰ ਦੇ ਪਾਰਕ ਦੀ ਸ਼ੋਭਾ ਬਣੇ।

ਸਤਿਗੁਰੂ ਜੀ ਨੇ ਬਿਨੈ ਪਰਵਾਨ ਕੀਤੀ।

ਥਾਈ ਲੋਕਾਂ ਦੀ ਮਰਿਆਦਾ ਹੈ ਕਿ ਪਵਿੱਤਰ ਤੀਰਥ ਦੀ ਯਾਤਰਾ ਉਪਰੰਤ ਉਹ ਕੋਈ ਮਸਰੂਫੀਅਤ ਨਹੀਂ ਰਖਦੇ, ਸਿੱਧਾ ਦੇਸ਼ ਨੂੰ ਹੀ ਉੜਦੇ ਹਨ। ਇਹਨਾਂ ਵੀ ਅੱਜ ਦਿੱਲੀ ਪਹੁੰਚ ਕਿਸੇ ਵੇਲੇ ਸਵੇਰ ਦਾ ਜਹਾਜ਼ ਲੈਣਾ ਹੈ।

ਦੋਵੇਂ ਕਾਰਾਂ ਪੂਰੇ ੫.੧੫ ਦਿੱਲੀ ਦੇ ਸਫਰ ਲਈ, ਸਤਿਗੁਰਾਂ ਦਾ ਗੁਣਾਨਵਾਦ ਕਰਦਿਆਂ, ਹਰਕਤ ਵਿਚ ਆ ਗਈਆਂ। ਸੇਠ ਤ੍ਰਿਲੋਕ ਸਿੰਘ ਦੀ ਖੁਸ਼ੀ ਦਾ ਅੱਜ ਠਿਕਾਣਾ ਨਹੀਂ ਸੀ ਕਿ ਉਸਦੇ ਦੇਸ਼ ਥਾਈਲੈਂਡ ਦੀ ਇਕ ਮਹਾਨ ਸ਼ਖ਼ਸੀਅਤ ਉਸਦੇ ਸਤਿਗੁਰਾਂ ਤੋਂ ਵਾਰੇ-ਸਦਕੇ ਜਾਂਦੀ ਵਿਦਾ ਹੋਈ ਸੀ।

ਸੇਠ ਜੀ ਅਤੇ ਬਖਸ਼ੀਸ਼ ਸਿੰਘ—ਪਿਤਾ-ਪੁਤਰ ਨਾਲ ਹੀ ਚਲੇ ਗਏ। ਇਹ ਸੱਜਣ ਸਵੇਰੇ ੪ ਵਜੇ ਤਕ ਥਾਈਲੈਂਡ ਪਹੁੰਚ ਜਾਣਗੇ।

ਲੁਧਿਆਣੇ ਦੀਆਂ ਸੰਗਤਾਂ ਨੂੰ ਸਤਿਗੁਰੂ ਜੀ ਨੇ ਵਿਸ਼ੇਸ਼ ਤੌਰ ਤੇ ਬੁਲਾ ਕੇ ਖੁਸ਼ੀਆਂ ਦਿੱਤੀਆਂ। ਹੋਰ ਵੀ ਜਾਣ ਵਾਲਿਆਂ ਨੂੰ ਆਗਿਆ ਮਿਲੀ। ਫਿਰ ੬.੩੦ ਤੋਂ ੭.੩੦ ਸਮੂਹਿਕ ਨਾਮ

ਸਿਮਰਨ ਹੋਇਆ। ਉਪਰੰਤ ਮਹਾਰਾਜ ਜੀ ਦੁਆਰਾ ਦੋ ਸ਼ਬਦ ਗਾਇਨ ਕੀਤੇ ਗਏ, ਸਤਿਗੁਰੂ ਜੀ ਨੇ ਦਿਲਰੁਬਾ ਨਾਲ ਸਾਥ ਦਿਤਾ।

## ਸ: ਬਾਵਾ ਸਿੰਘ

ਕਰੀਬ ਚਾਰ ਸਾਲ ਪਹਿਲਾਂ ਲੁਧਿਆਣਾ ਸਟੇਸ਼ਨ ਦੇ ਵਿਚ ਬਾਬੂ ਸ: ਬਾਵਾ ਸਿੰਘ ਨੇ ਸਤਿਗੁਰਾਂ ਦਾ ਦਰਸ਼ਨ ਕਰਕੇ ਭਜਨ ਪੁਛ ਲਿਆ। ਅੱਜਕਲ੍ਹ ਉਹ ਅੰਮ੍ਰਿਤਸਰ ਰਹਿੰਦਾ ਹੈ। ਉਹ ਸਤਿਗੁਰਾਂ ਦੀ ਆਗਿਆ ਅਨੁਸਾਰ ਆਪਣੇ ਲੜਕੇ ਦਾ ਵਿਆਹ ਨਾਮਧਾਰੀ ਮਰਿਆਦਾ ਅਨੁਸਾਰ ਭੈਣੀ ਸਾਹਿਬ ਕਰਨਾ ਚਾਹੁੰਦਾ ਸੀ, ਪਰ ਘਰ ਦੇ ਮੈਂਬਰ ਏਦੂੰ ਉਲਟ ਸੋਚਦੇ ਸਨ। ਹੌਲੀ ਸਹਿਜੇ ਉਹਨਾਂ ਨੂੰ ਮਨਾ ਲਿਆ ਗਿਆ। ਅੱਜ ਸ: ਸੂਰਤ ਸਿੰਘ ਦੀ ਸੁਪਤਨੀ ਬੀਬੀ ਮਹਿੰਦਰ ਕੌਰ ਨਾਲ ਇਹ ਸਾਰਾ ਪਰਵਾਰ ਤੇ ਇਹਨਾਂ ਦੇ ਸੰਬੰਧੀ ਅਨੰਦ ਕਾਰਜ ਕਰਨ ਲਈ ਆਏ ਹਨ। ਲੜਕੇ ਦਾ ਅਨੰਦ ਕਾਰਜ ਕਲ੍ਹ ਹੋਵੇਗਾ।

## ਸਵੇਰੇ ੫ ਵਜੇ ਹੀ...

ਬਾਹਰੋਂ ਆਇਆਂ ਨੂੰ ਵਿਦਾ ਕਰਨ ਉਪਰੰਤ ਜਦੋਂ ਮੈਂ ਗੁਰੂ ਕੇ ਡਰਾਈਵਰ ਸੰਤ ਗੁਰਮੁਖ ਸਿੰਘ ਨੂੰ ਮਿਲਿਆ ਤਾਂ ਗੱਲੀਬਾਤੀਂ ਪਿਆਂ ਉਸ ਦਸਿਆ : ਸੱਚੇ ਪਾਤਸ਼ਾਹ ਆਰਾਮ ਬਿਲਕੁਲ ਘੱਟ ਕਰਦੇ ਹਨ। ਮੇਰਾ ਸਰੀਰ ਇਸ ਯੋਗ ਨਹੀਂ। ਇਹ ਜੇ ਚੰਗੀ ਤਰ੍ਹਾਂ ਆਰਾਮ ਨਾ ਕਰ ਲਏ ਤਾਂ ਜ਼ਿੰਮੇਵਾਰੀ ਪੂਰੀ ਤਰ੍ਹਾਂ ਨਹੀਂ ਨਿਭਦੀ। ਸੁ ਮੈਂ ਸਤਿਗੁਰੂ ਜੀ ਨੂੰ ਅਰਜ਼ ਕਰ ਰੱਖੀ ਹੈ ਕਿ ਜਦੋਂ ਸਵੇਰੇ ਤੁਰਨਾ ਹੋਵੇ ੫ ਵਜੇ ਤੋਂ ਪਹਿਲੋਂ ਨਾ ਚਲਿਆ ਜਾਇ। ਗੁਰਮੁਖ ਸਿੰਘ ਨੇ ਕਿਹਾ : ਸਤਿਗੁਰੂ ਜੀ ਦਿਨ ਰਾਤ ਸਫਰ ਕਰਦਿਆਂ ਜਾਂ ਲੋਕਾਂ ਨਾਲ ਗੱਲਬਾਤ ਕਰਦਿਆਂ ਅੱਕਦੇ ਥੱਕਦੇ ਅਸਲੋਂ ਨਹੀਂ।

## ਡਰਾਈਵਿੰਗ ਦੇ ਅਸੂਲ

ਇਕ ਗੱਲ ਯਾਦ ਆ ਗਈ। ਸਤਿਗੁਰੂ ਜੀ ਦਾ ਇਕ ਡਰਾਈਵਰ ਸੰਤ ਰਘੁਬੀਰ ਸਿੰਘ ਗੜ੍ਹੀ ਮੰਨਾ ਸਿੰਘ ਹੈ। ਉਸ ਨਾਲ ਦਿੱਲੀ ਵਿਚ ਵਿਚਰਦਿਆਂ, ਸਤਿਗੁਰਾਂ ਉਸਨੂੰ ਦਸਿਆ : ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਚਨ ਸੁਣਿਆ ਹੈ ਤੇ ਇਕ ਹੋਰ ਡਰਾਈਵਰ ਦੀ ਗੱਲ ਅੱਜ ਤਕ ਚੇਤੇ ਹੈ। ਉਹਨਾਂ ਡਰਾਈਵਿੰਗ ਲਈ ਤਿੰਨ ਗੁਰ ਦਸੇ ਸਨ :

੧. ਗੱਡੀ ਸਦਾ ਪੈਟਰੋਲ ਨਾਲ ਭਰਪੂਰ ਕਰਕੇ ਰਖੋ।

੨. ਜਦੋਂ ਰੁਕਣਾ ਹੋਵੇ, ਜਿਧਰ ਨੂੰ ਗੱਡੀ ਨੇ ਦਲਣਾ ਹੋਵੇ ਓਧਰ ਮੂੰਹ ਕਰਕੇ ਖਲ੍ਹਾਰੋ।

੩. ਜਦੋਂ ਤੁਰ ਪਓ ਤਾਂ ਰੇਲ ਦੇ ਫਾਟਕ ਜਾਂ ਨਦੀ ਵਗੈਰਾ ਦਾ ਪੁਲ ਪਾਰ ਕਰਕੇ ਹੀ ਖਲੋਵੋ। ਰੁਕਣ ਦੀ ਲੋੜ ਪਏ ਤਾਂ ਫਾਟਕ ਜਾਂ ਪੁਲ ਤੋਂ ਉਰਲੇ ਪਾਰ ਕਦੇ ਨਾ ਖਲੋਵੋ।

## ਸ੍ਰੀ ਗੁਹਾਨੀ

ਸ੍ਰੀ ਸੁਚਾਟ ਦੇ ਜਾਣ ਤੋਂ ਚੰਦ ਮਿੰਟ ਪਹਿਲਾ ਸ੍ਰੀ ਗੁਹਾਨੀ ਕਸਟਮ ਆਫੀਸਰ ਜੋ ਮਹਾਰਾਜ ਨਿਹਾਲ ਸਿੰਘ ਜੀ ਦੇ ਸਪੁੱਤਰ ਠਾਕੁਰ ਸ਼ਮਸ਼ੇਰ ਸਿੰਘ ਜੀ ਨਾਲ ਲੰਮਾਂ ਸਮਾਂ ਕੰਮ ਕਰਦੇ ਰਹੇ ਸਨ, ਮਨਾਲੀ ਆਦਿ ਪਹਾੜੀ ਸਥਾਨਾਂ ਦਾ ਭਰਮਣ ਕਰਦਿਆਂ ਅੱਜ ਏਥੇ, ਦਰਸ਼ਨ ਕਰਨ ਵਾਸਤੇ ਆਏ। ਉਹਨਾਂ ਦੀ ਪਤਨੀ ਵੀ ਨਾਲ ਸੀ। ਉਹ ਜਾਣ ਲਈ ਉਤਾਵਲੇ ਸਨ ਕਿ ਸਤਿਗੁਰੂ ਜੀ ਨੇ ਉਹਨਾਂ ਨੂੰ ਰਾਤ ਰਹਿਣ ਲਈ ਜ਼ੋਰ ਦਿਤਾ। ਸ੍ਰੀ ਗੁਹਾਨੀ ਨੇ ਕਿਹਾ : ਡਰਾਈਵਰ ਨੇ ਜ਼ਰੂਰੀ ਜਾਣਾ ਹੈ, ਅਸੀਂ

ਇਕ ਦਿਨ ਲੇਟ ਹਾਂ। ਸਤਿਗੁਰੂ ਜੀ ਨੇ ਇਕ ਆਦਮੀ ਭੇਜ ਡਰਾਈਵਰ ਸ੍ਰੀ ਮਹਾਵੀਰ ਨੂੰ ਰਾਤ ਰਹਿਣ ਲਈ ਮਨਾ ਲਿਆ। ਸਬੱਬ ਨਾਲ ਰਾਤੀਂ ਮੇਰਾ ਬਿਸਤਰਾ ਵੀ ਡਰਾਈਵਰ ਨਾਲ ਹੀ ਸੀ ਤੇ ਜਦੋਂ ਦਿਨ ਚੜ੍ਹਿਆ ਉਸਨੇ ਆਪਣੇ ਡਰਾਈਵਰ ਜਗਤ ਦੀ ਦੁਨੀਆਂ ਮੇਰੇ ਨੇੜੇ ਬਖੇਰ ਦਿੱਤੀ।

## ੨੬ ਨਵੰਬਰ ੧੯੭੭ ਸ਼ਨੀਵਾਰ
## ਭੈਣੀ ਸਾਹਿਬ

ਸਵੇਰੇ ੪.੩੦ ਵਜੇ ਹੀ ਡਰਾਈਵਰ ਮਹਾਵੀਰ ਨੂੰ ਜਗਾਇਆ ਗਿਆ ਪਰ ਉਹ ਸਵੇਰੇ-ਸਵੇਰੇ ਕਾਫੀ ਗੰਦਮੰਦ ਬੋਲਦਾ ਘਰ ਬਾਹਰ ਦੀਆਂ ਗੱਲਾਂ ਕਰਨ ਲੱਗਾ ਤੇ ਮੈਨੂੰ ਤਿਆਰ ਕਰ ਲਿਆ ਕਿ ਮੈਂ ਉਸਦੇ ਨਾਲ ਹੀ ਦਿੱਲੀ ਚੱਲਾਂ, ਉਸ ਪਾਸ ਸੀਟ ਖਾਲੀ ਹੈ।

ਮੇਰੇ ਆਸਾ ਦੀ ਵਾਰ ਵਿਚ ਪਹੁੰਚਣ ਤਕ ਸ੍ਰ: ਬਾਵਾ ਸਿੰਘ ਦੇ ਲੜਕੇ ਦਾ ਅਨੰਦ ਕਾਰਜ ਹੋ ਰਿਹਾ ਸੀ। ਸਤਿਗੁਰੂ ਜੀ ਤਾਲਾਬ ਵਾਲੇ ਪਾਸੇ ਹਰੀ ਮੰਦਰ ਨਾਲ ਲਗਦੀ ਜਗ੍ਹਾ ਵਿਚ ਆਸਾ ਦੀ ਵਾਰ ਦਾ ਕੀਰਤਨ ਸੁਣ ਰਹੇ ਸਨ। ਮੈਂ ਆਗਿਆ ਲੈ ਕੇ ਵਾਪਸੀ ਦੀ ਤਿਆਰੀ ਕੀਤੀ ਤੇ ਸ੍ਰੀਮਾਨ ਅਤੇ ਸ੍ਰੀਮਤੀ ਗੁਹਾਨੀ ਨਾਲ ਇਕ ਵਜੇ ਦੁਪਿਹਰ ਤਕ ਦਿੱਲੀ ਪਹੁੰਚ ਗਿਆ। ਏਥੇ ਆਉਣ ਤਕ ਪਤਾ ਲਗ ਗਿਆ ਕਿ ਸ੍ਰੀ ਮਹਾਵੀਰ ਬੜਾ ਗੁਣੀ ਆਦਮੀ ਹੈ। ਉਸਨੇ ਡਰਾਈਵਿੰਗ ਕਰਦਿਆਂ: ਮਹਾਂਭਾਰਤ, ਮਹਾਂਰਾਸ਼ਟਰ ਤੇ ਰਾਜਪੂਤਾਨੇ ਦੀਆਂ ਕਈ ਕਥਾਵਾਂ ਕਹਿ ਸੁਣਾਈਆਂ।

## ੨੮ ਨਵੰਬਰ ੧੯੭੭ ਸੋਮਵਾਰ
## ਨਵੀਂ ਦਿੱਲੀ

### ਉੱਚਾ ਤੇ ਸੁੱਚਾ

ਬਾਲ ਸਖਾਈ ਪ੍ਰੀਤਮ ਸਿੰਘ ਪੰਛੀ ਨੂੰ ਨਾਲ ਲੈ ਸ੍ਰੀ ਜਗਦੀਸ਼ ਸਿੰਘ ਦੇ "ਵਰਿਆਮ" ਜਲੰਧਰ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅੰਕ ਬਾਰੇ ਭਾਪਾ ਪ੍ਰੀਤਮ ਸਿੰਘ ਨੂੰ ਨਵਯੁਗ ਪ੍ਰੈਸ ਚਾਂਦਨੀ ਚੌਕ ਜਾ ਕੇ ਮਿਲਿਆ। ਭਾਪਾ ਜੀ ਦੇ ਮਨ ਵਿਚ ਸ੍ਰੀ ਸਤਿਗੁਰੂ ਜੀ ਬਾਰੇ ਅਗਾਧ ਸ਼ਰਧਾ ਹੈ। ਉਹ ਕਹਿਣ ਲਗੇ ਕਿ ਅਸੀਂ ਹੋਰਨਾਂ ਵਿਦਵਾਨਾਂ ਪਾਸੋਂ ਮਜ਼ਮੂਨ ਲਿਖਵਾਈਏ, ਪਰ ਸਾਡੀ ਬੇਨਤੀ ਸੀ ਕਿ ਉਹ ਆਪਣੇ ਅਨੁਭਵ ਦਸਣ। ਉਹਨਾਂ ਦਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਸਮਾਨ ਨਾ ਕੋਈ ਦੂਜਾ ਸੱਚਾ-ਸੁੱਚਾ ਹੈ ਤੇ ਨਾ ਹੀ ਕੋਈ ਉੱਚਾ ਹੈ।

### ਬਲਾਕ ਕਿਵੇਂ ਬਣਿਆ

ਅਸੀਂ ਦੋਵੇਂ ਸ੍ਰ: ਤਾਰਾ ਸਿੰਘ 'ਕਾਮਲ' ਨੂੰ ਵੀ ਜਾ ਕੇ ਮਿਲੇ। ਉਸਨੇ ਅੰਮ੍ਰਿਤਸਰ ਦੇ ੪੦੦ ਸਾਲਾ ਸਥਾਪਨਾ ਦਿਵਸ ਤੇ ਕਢੇ 'ਲੋਕ ਰੰਗ' ਅਖਬਾਰ ਦੇ ਵਿਸ਼ੇਸ਼ ਅੰਕ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਛਾਪੀ ਅਤੇ ਸ੍ਰੀ ਸਵਰਨ ਸਿੰਘ ਸਨੇਹੀ ਦਾ ਇਕ ਮਜ਼ਮੂਨ ਪ੍ਰਕਾਸ਼ਤ ਕੀਤਾ ਹੈ। ਉਸਨੇ ਆਪਣਾ ਇਕ ਅਨੁਭਵ ਸੁਣਾਇਆ: "ਜਦੋਂ ਮੈਂ ਸਤਿਗੁਰਾਂ ਦੀ ਫੋਟੋ ਦਾ ਬਲਾਕ ਬਨਵਾਉਣ ਲਈ ਬਲਾਕ ਮੇਕਰ ਪਾਸ ਗਿਆ ਤਾਂ ਉਸ ਮਜਬੂਰੀ ਦਸੀ ਕਿ ਅੱਜਕਲ੍ਹ ਬਲਾਕਾਂ ਵਾਸਤੇ ਲੋੜੀਂਦੀ ਸਿੱਕਾ-ਸ਼ੀਟ ਨਹੀਂ ਮਿਲ ਰਹੀ। ਮੈਂ ਜ਼ੋਰ ਦਿਤਾ ਕਿ ਇਹ ਸਤਿਗੁਰਾਂ ਦੀ ਫੋਟੋ ਹੈ ਭਾਵੇਂ ਕਿਵੇਂ ਹੋਵੇ ਬਲਾਕ ਬਣਾ ਕੇ ਦਿਓ। ਉਸਨੇ ਫਿਰ ਆਪਣੀ ਪਰੇਸ਼ਾਨੀ ਦਸੀ ਕਿ ਜਦ ਮਾਰਕੀਟ ਵਿਚ ਉਹ ਸਮਗਰੀ ਹੀ ਨਹੀਂ ਜਿਸ ਨਾਲ ਬਲਾਕ ਬਣਦੇ ਹਨ ਤਾਂ ਉਹ ਕਿਵੇਂ ਬਣਾਏ। ਏਨੇ ਨੂੰ ਇਕ ਸੱਜਣ ਨੇ ਆਣ ਆਖਿਆ: ਮੈਂ ਤੁਹਾਡੇ ਲਈ ਸਿੱਕਾ-ਸ਼ੀਟਾਂ ਦਾ ਇਕ ਬੰਡਲ ਲੈ ਲਿਆ ਹੈ ਤੇ ਲਿਆ ਵੀ ਕੰਟਰੋਲ ਰੇਟ ਤੇ ਹੈ ਹੁਣ ਜਿੰਨੇ ਮਰਜ਼ੀ ਹੈ ਬਲਾਕ ਬਣਾਓ।

ਅਤੇ ਸਾਡਾ ਬਲਾਕ ਬਣਦਿਆਂ ਦੇਰ ਨਾ ਲੱਗੀ।" ਤਾਰਾ ਸਿੰਘ ਹੁਰਾਂ ਆਖਿਆ।

### ਹਾਂ-ਨਾਂਹ ਦਾ ਪ੍ਰਭਾਵ

ਸ੍ਰ: ਤਾਰਾ ਸਿੰਘ ਨੇ ਅੱਗੋ ਆਪ ਹੀ ਸਾਰੇ ਗੁਰੂਆਂ ਦੀ ਹਾਂ-ਨਾਂਹ ਦੀ ਵਿਥਿਆ ਸੁਣਾ ਦਿੱਤੀ। ਉਸ ਕਿਹਾ : ਸਾਰੇ ਸਤਿਗੁਰੂ ਅਤੇ ਮਹਾਂਪੁਰਖ ਦੁਨਿਆਵੀ ਪਖੋਂ ਹਾਂ-ਨਾਂਹ ਦਾ ਸ਼ਿਕਾਰ ਤਾਂ ਸਾਡੇ ਵਾਂਗ ਹੀ ਹੁੰਦੇ ਰਹਿੰਦੇ ਹਨ ਪਰ ਉਹਨਾਂ ਦਾ ਵੱਡਪਣ ਇਸ ਵਿਚ ਹੁੰਦਾ ਹੈ ਕਿ ਉਹ ਸਾਡੇ ਵਾਂਗ ਕਿਸੇ ਗੱਲ ਨੂੰ ਮਨ ਨਹੀਂ ਲਾਉਂਦੇ। ਖੁਸ਼ੀ ਵਿਚ ਆਫਰਦੇ ਨਹੀਂ ਗ਼ਮੀ ਵਿਚ ਗ਼ਰਕਦੇ ਨਹੀਂ।

**੩੦ ਨਵੰਬਰ ੧੯੭੭ ਬੁੱਧਵਾਰ**

**ਨਵੀਂ ਦਿੱਲੀ**

### ਬੈਂਕ ਸ਼ਾਖਾ ਦਾ ਉਦਘਾਟਨ

ਸ੍ਰ. ਹਰਵਿੰਦਰ ਸਿੰਘ ਹੰਸਪਾਲ ਅੱਜ ਮੈਨੂੰ ਰਾਮਪੁਰਾ, ਨਵੀਂ ਦਿੱਲੀ ਲੈ ਗਏ ਜਿਥੇ ਟਰੇਡਰਜ਼ ਬੈਂਕ ਦੀ ਇਕ ਨਵੀਂ ਸ਼ਾਖਾ ਦਾ ਉਦਘਾਟਨ ਸੀ। ੧੦.੪੫ ਵਜੇ ਬੈਂਕ ਦੀ ਇਸ ਸ਼ਾਖਾ ਦਾ ਉਦਘਾਟਨ ਮਹਾਰਾਜ ਬੀਰ ਸਿੰਘ ਜੀ ਨੇ ਕੀਤਾ।

ਸੇਠ ਤਿਰਲੋਕ ਸਿੰਘ ਅਤੇ ਸ੍ਰ: ਹਰਵਿੰਦਰ ਸਿੰਘ ਇਸ ਬੈਂਕ ਦੇ ਡਇਰੈਕਟਰਾਂ ਵਿਚੋਂ ਹਨ। ਨਾਮਧਾਰੀ ਮਰਿਆਦਾ ਅਨੁਸਾਰ ਪਹਿਲਾਂ ਸਵੇਰੇ ਹਵਨ ਕੀਤਾ ਗਿਆ। ਜਨਰਲ ਮੈਨੇਜਰ ਸ੍ਰੀ ਸਾਹਨੀ ਨੇ ਏਥੇ ਹਰ ਤਰ੍ਹਾਂ ਦੀ ਤਿਆਰੀ ਕੀਤੀ ਹੋਈ ਸੀ। ਕੁਝ ਨਾਮਧਾਰੀ ਵੀ ਏਸ ਉਦਘਾਟਨ ਸਮੇਂ ਲਈ ਨਿਮੰਤਰਿਤ ਸਨ। ਸੇਠ ਜੀ ਨੇ ਆਪਣੇ ਪਾਸ ਬੈਠੇ ਕੁਛ ਵਿਅਕਤੀਆਂ ਨੂੰ ਦਸਿਆ : ਇਹ ਬੈਂਕ ਸਾਡੇ ਜਤਨਾਂ ਜਾਂ ਸਿਆਣਪ ਨਾਲ ਨਹੀਂ ਚਲ ਰਿਹਾ ਸਗੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਇਸਦੇ ਵਾਧੇ ਦਾ ਕਾਰਨ ਹੈ, ਮੈਨੂੰ ਪੂਰਾ ਵਿਸ਼ਵਾਸ ਹੈ ਕਿ ਇਹ ਬੈਂਕ ਦਿਨ ਦੂਣੀ ਰਾਤ ਚੌਗੁਣੀ ਤਰੱਕੀ ਕਰੇਗਾ।

ਮੈਂ ਹੱਸਿਆ : ਸਤਿਗੁਰੂ ਜੀ ਦੀ ਕ੍ਰਿਪਾ ਤਾਂ ਹੈ ਹੀ ਪਰ ਮਨੁੱਖਾਂ ਦੇ ਜਤਨ ਵੀ ਹੋਣ ਤਾਂ ਹੀ ਗੱਲ ਬਣਦੀ ਹੈ। ਮੈਂ ਮਿਸਾਲ ਦਿੱਤੀ : ਸਤਿਗੁਰੂ ਜੀ ਸ਼ਿਵਾ ਜੀ ਸਟੇਡੀਅਮ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਟੀਮ ਦੀ ਹਾਕੀ ਖੇਡ ਵੇਖਣ ਗਏ ਤਾਂ ਸਾਡੀ ਟੀਮ ਦੋਵੇਂ ਵਾਰ ਹੀ ਇਕ ਇਕ ਗੋਲ ਤੋਂ ਹਾਰੀ।

ਸੇਠ ਜੀ ਦਾ ਉੱਤਰ ਸੀ : ਸੱਚ ਪੁੱਛੋ ਤਾਂ ਉਹ ਬਹੁਤੀ ਵਾਰ ਹਾਰਦੇ ਜੇ ਸਤਿਗੁਰੂ ਜੀ ਉਥੇ ਦਰਸ਼ਨ ਨਾ ਦੇ ਰਹੇ ਹੁੰਦੇ। ਅਤੇ ਸੇਠ ਤ੍ਰਿਲੋਕ ਸਿੰਘ ਹੁਰਾਂ ਭਗਵਾਨ ਕ੍ਰਿਸ਼ਨ ਦੀ 'ਕਰਨ' ਨੂੰ ਦਿਤੀ ਸ਼ਾਬਾਸ਼ ਦੀ ਗਾਥਾ ਸੁਣਾਈ : ਅਰਜਨ ਆਪਣੇ ਬਾਣਾਂ ਨਾਲ ਕਰਨ ਨੂੰ ਕਿੰਨਾ ਕਿੰਨਾ ਦੂਰ ਨਸਾ ਦਿੰਦਾ ਸੀ ਪਰ ਭਗਵਾਨ ਨੇ ਉਸਨੂੰ ਸ਼ਾਬਾਸ਼ ਨਾ ਦਿਤੀ ਅਤੇ ਜਦੋਂ ਅਰਜਨ ਦਾ ਰਥ ਕਰਨ ਦੇ ਬਾਣ ਨਾਲ ਥੋੜ੍ਹਾ ਜਿਹਾ ਹੀ ਪਿਛੇ ਹੋਇਆ ਤਾਂ ਕ੍ਰਿਸ਼ਨ 'ਵਾਹ! ਕਰਨਾ' 'ਸ਼ਾਬਾਸ਼ ਕਰਨ' ਕਹਿ ਉਠੇ। ਅਰਜਨ ਦੇ ਸ਼ੰਕਾ ਕਰਨ ਤੇ ਭਗਵਾਨ ਨੇ ਦਸਿਆ : ਅਰਜਨ, ਸਾਰੀ ਪ੍ਰਿਥਵੀ ਦਾ ਬੋਝ ਤੇਰੇ ਰਥ ਉਤੇ ਪਾ ਰਖਿਆ ਹੈ ਤਾਂ ਵੀ ਕਰਨ ਦੇ ਤੀਰ ਨੇ ਤੇਰੇ ਰੱਥ ਨੂੰ ਪਿਛਾਂਹ ਧੱਕ ਦਿੱਤਾ ਹੈ। ਇਸ ਲਈ ਉਸਨੂੰ ਸ਼ਾਬਾਸ਼ ਦਿਤੀ ਹੈ। ਇਹ ਮਿਸਾਲ ਦੇ ਸੇਠ ਜੀ ਬੋਲੇ : ਇੰਜ ਹੀ ਜੇ ਸਤਿਗੁਰੂ ਜੀ ਖੇਡ ਦੇ ਮੈਦਾਨ ਵਿਚ ਨਾ ਗਏ ਹੁੰਦੇ ਤਾਂ ਠਾਕੁਰ ਜੀ ਦੀ ਨਾਮਧਾਰੀ ਟੀਮ ਨੂੰ ਬਹੁਤ ਸਾਰੇ ਗੋਲਾਂ ਨਾਲ ਹਾਰ ਮਿਲਦੀ।

ਮਹਾਰਾਜ ਬੀਰ ਸਿੰਘ ਜੀ ਏਥੇ ਪਰਸੋਂ ਸ਼ਾਮ ਦੇ ਹਨ। ਸੇਠ ਜੀ ਤੇ ਹੰਸਪਾਲ ਨੇ ਇਨ੍ਹਾਂ

ਦਾ ਸਤਿਕਾਰ ਕਰਦਿਆਂ ਇਹਨਾਂ ਦੁਆਰਾ ਬੈਂਕ-ਸ਼ਾਖ ਦਾ ਉਦਘਾਟਨ ਕਰਵਾਇਆ।

ਬੈਂਕ ਦੇ ਉਦਘਾਟਨ ਸਮੇਂ ਜਿਥੇ ਹੋਰ ਲੋਕ ਦਰਸ਼ਨ ਕਰਨ ਦੇ ਤੌਰ ਤੇ, ਅਤੇ ਬੈਂਕ ਵਿਚ ਰਕਮਾਂ ਜਮਾ ਕਰਵਾਉਣ ਆਏ ਉਥੇ ਨਾਮਧਾਰੀ ਸੰਗਤ ਥਾਈਲੈਂਡ ਦੇ ਪ੍ਰਧਾਨ ਸੇਠ ਜਸਪਾਲ ਸਿੰਘ ਵੀ ਇਸ ਅਵਸਰ ਤੇ ਪਹੁੰਚੇ। ਇਹ ਇਕੱਲਾ ਸੱਜਣ ਹੀ ਸਤਿਗੁਰੂ ਜੀ ਦੀ ਕਿਰਪਾ ਨਾਲ, ਉਨ੍ਹਾਂ ਵਲੋਂ ਸਥਾਪਤ ਪ੍ਰਧਾਨ ਹੋਣ ਕਾਰਨ ਸੰਗਤ-ਵਿਰੋਧੀਆਂ ਦਾ ਡਟ ਕੇ ਟਾਕਰਾ ਕਰਦਾ ਹੈ।

ਮਹਾਰਾਜ ਜੀ ਨੇ ਸ੍ਰੀ ਸਤਿਗੁਰੂ ਜੀ ਵਾਸਤੇ ਭੈਣੀ ਸਾਹਿਬ ਫੋਨ ਕੀਤਾ ਕਿ ਸਤਿਗੁਰੂ ਜੀ ੨ ਦਸੰਬਰ ਨੂੰ ੯ ਵਜੇ ਤਕ ਦਿੱਲੀ ਪਹੁੰਚ ਜਾਣ। ਤਾਂਕਿ ਪ੍ਰਧਾਨ ਜਸਪਾਲ ਸਿੰਘ ਦਰਸ਼ਨ ਕਰਕੇ ਹੀ ਬੈਂਕਾਕ ਨੂੰ ਜਹਾਜ਼ੇ ਚੜ੍ਹ ਉਡ ਸਕੇ।

ਮਹਾਰਾਜ ਜੀ ਨੇ ਮੈਨੂੰ ਦਸਿਆ ਕਿ ਉਹ ਅੱਜ ੩-੪ ਵਜੇ ਦੇ ਕਰੀਬ ਜਾ ਰਹੇ ਹਨ ਤੇ ਸਤਿਗੁਰੂ ਜੀ ੨ ਦਸੰਬਰ ਨੂੰ ਦਿੱਲੀ ਪਧਾਰ ਰਹੇ ਹਨ।

## ੧ ਦਸੰਬਰ ੧੯੭੭ ਵੀਰਵਾਰ
## ਨਵੀਂ ਦਿੱਲੀ

ਸ੍ਰੀ ਗੁਰਦੇਵ ਸਿੰਘ ਸਰੋਦ ਪਿਛਲੇ ਦਿਨਾਂ ਦਾ ਬੁਖਾਰਿਆ ਹੋਇਆ ਸੀ, ਖ਼ਬਰ ਲੈਣ ਗਿਆ ਤਾਂ ਰਾਹ ਵਿਚੋਂ ਹੀ ਸੰਤ ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਮਿਲ ਪਿਆ। ਉਸ ਦੱਸਿਆ ਸਤਿਗੁਰੂ ਪੂਸਾ ਰੋਡ ਵਿਖੇ ਆ ਚੁਕੇ ਹਨ। ਜਾ ਕੇ ਦਰਸ਼ਨ ਕੀਤੇ।

### ਕਾਰ ਚਾਲਾਨ

ਪਤਾ ਲਗਾ ਕਿ ਅਜ ਕਿਉਂਕਿ ਟ੍ਰੈਫਿਕ ਪੁਲਿਸ ਚਾਲਾਨਾਂ ਤੇ ਵਿਸ਼ੇਸ਼ ਜ਼ੋਰ ਦੇ ਰਹੀ ਹੈ ਇਸ ਲਈ ਸਤਿਗੁਰੂ ਜੀ ਦੀ ਕਾਰ ਨੂੰ ਵੀ ਰੋਕਿਆ ਤੇ ਚਾਲਾਨ ਕੀਤਾ ਗਿਆ। ਚਾਲਕ ਨੇ ਕਾਰਨ ਦੱਸਿਆ : ੨੬ ਜਨਵਰੀ ਨਜ਼ਦੀਕ ਹੈ ਤਦ ਤਕ ਕੁਝ ਰਕਮ ਇਕੱਤਰ ਕਰਨੀ ਹੁੰਦੀ ਹੈ ਸੋ ਚਾਲਾਨ-ਬਾਜ਼ੀ ਸ਼ੁਰੂ ਹੋ ਜਾਂਦੀ ਹੈ। ਇੰਦਰਾ ਜੀ ਗਏ ਤੇ ਮੁਰਾਰਜੀ ਆਏ ਹਨ ਪਰ ਸਰਕਾਰੀ ਮਸ਼ੀਨਰੀ ਦੀਆਂ ਅਜਿਹੀਆਂ ਕਰਨੀਆਂ ਨੂੰ ਕੌਣ ਰੋਕੇ !

ਸਤਿਗੁਰੂ ਜੀ ਨੇ ਸੇਠ ਤ੍ਰਿਲੋਕ ਸਿੰਘ ਨੂੰ ਆਖਿਆ : ਕਿਹਾ ਚੰਗਾ ਹੋਵੇ ਜ ੫੦/- ਜੁਰਮਾਨਾ ਹੁੰਦਾ ਹੋਵੇ ਤਾਂ ੧੦੦/- ਅਦਾ ਕੀਤੇ ਜਾਣ। ਜੇ ਕੋਈ ਦੂਜੇ ੫੦/- ਵਾਪਸ ਕਰੇ ਤਾਂ ਕਹਿ ਦਿਤਾ ਜਾਵੇ ਕਿ ੨੬ ਜਨਵਰੀ ਦੀ ਵਿਸ਼ੇਸ਼ ਭੇਟਾ ਹੈ।

ਅੱਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਪ ਜੀ ਦਾ ਕਾਰ ਚਾਲਕ ਸੰਤ ਗੁਰਮੁਖ ਸਿੰਘ, ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ, ਨਿੱਜੀ ਸਕੱਤ੍ਰ ਸੰਤ ਤਰਸੇਮ ਸਿੰਘ ਅਤੇ ਬਸਤਰਾਂ ਦੀ ਸੇਵਾ ਕਰਨ ਵਾਲਾ ਸੰਤ ਕਿਰਪਾਲ ਸਿੰਘ ਝੱਬਰ ਆਏ।

### ਪ੍ਰਧਾਨ ਨੂੰ ਦਰਸ਼ਨ

ਸਤਿਗੁਰੂ ਜੀ ਆਉਂਦਿਆਂ ਹੀ ਕੁਝ ਸਮਾਂ ਸੇਠ ਤ੍ਰਿਲੋਕ ਸਿੰਘ ਨਾਲ ਇਕਾਂਤ ਬੈਠੇ। ਦੋ ਤਿੰਨ ਵਾਰ ਸ੍ਰ: ਹਰਵਿੰਦਰ ਸਿੰਘ ਨੂੰ ਯਾਦ ਕੀਤਾ। ਹੰਸਪਾਲ ਦੇ ਆਉਂਦਿਆਂ ਨਾਲ ਥਾਈਲੈਂਡ ਦੀ ਸੰਗਤ ਦਾ ਪ੍ਰਧਾਨ ਸੇਠ ਜਸਪਾਲ ਸਿੰਘ ਵੀ ਆਇਆ। ਉਸਨੇ ਸਤਿਗੁਰੂ ਜੀ ਦੇ ਗਲੇ ਸਫ਼ੈਦ ਉੱਨ ਦੀ ਮਾਲਾ ਪਹਿਨਾ, ਚਰਨੀਂ ਹੱਥ ਲਾ ਕੇ ਸਤਿਕਾਰ ਕੀਤਾ। ਸਤਿਗੁਰਾਂ ਫ਼ਰਮਾਇਆ : ਮੈਂ ਆਉਣਾ ਤਾਂ ਕੱਲ੍ਹ ਹੀ ਸੀ ਪਰ ਖ਼ਬਰ ਮਿਲ ਗਈ ਕਿ ਜਸਪਾਲ ਸਿੰਘ ਆਇਆ ਹੈ ਤੇ ਉਸ ਚਲੇ ਵੀ ਜਲਦੀ ਜਾਣਾ ਹੈ, ਸੋ ਇਕ ਦਿਨ ਅਗਾਊਂ ਹੀ ਆ ਗਿਆ।

## ਨਾਰ ਦੀ ਪੁਕਾਰ

ਸੰਤ ਦਲੀਪ ਸਿੰਘ ਸੋਧੀ ਦੀ ਪਤਨੀ ਸਤਿਗੁਰੂ ਜੀ ਦੇ ਚਰਨੀਂ ਡਿਗ ਬੇਨਤੀ ਕਰਨ ਲਗੀ : ਦੀਨ ਦਿਆਲ, ਆਪ ਜੀ ਤੋਂ ਬਿਨਾਂ ਕੌਣ ਹੈ ਮੇਰਾ। ਮੁੰਡਾ ਪਾਗਲ ਹੋਇਆ ਫਿਰਦਾ ਹੈ। ਪਤਾ ਨਹੀਂ ਹੁਣ ਕਿਧਰ ਭੱਜ ਗਿਆ ਹੈ। ਕੋਈ ਪ੍ਰਬੰਧ ਕਰੋ। ਆਪ ਜੀ ਤੋਂ ਬਿਨਾਂ ਸਾਡਾ ਆਸਰਾ ਕਿਹੜਾ ਹੈ ? ਕਿੱਧਰ ਜਾਵਾਂ ?

ਸਤਿਗੁਰੂ ਜੀ ਬਚਨ ਕੀਤਾ : ਬੀਬਾ ਰੋ ਨਾ, ਧੀਰਜ ਰੱਖ। ਮੁੰਡੇ ਨੂੰ ਲਭਕੇ ਮੁਨਾਸਬ ਹਸਪਤਾਲ ਵਿਚ ਭਿਜਵਾ ਦਿੰਦੇ ਹਾਂ। ਮੈਂ ਤਾਂ ਖਰਚ ਹੀ ਕਰਨਾ ਹੈ, ਸੋ ਕਰਾਂਗਾ, ਫਿਕਰ ਨਾ ਕਰ, ਹੌਸਲਾ ਰਖ।

ਪਾਸ ਹੀ ਖਲੋਤੇ ਇਕ ਸਿੰਘ ਸ੍ਰੀ ਸੁਲੱਖਣ ਸਿੰਘ ਨੂੰ ਆਦੇਸ਼ ਦਿਤਾ : ਤੁਸੀਂ ਇਸਦਾ ਮੁੰਡਾ ਲਭਕੇ ਲਿਆਓ। ਹਾਲ ਭਾਵੇਂ ਸੰਗਲ ਮਾਰ ਕੇ ਰਖਣਾ ਪਏ, ਰਖੋ ਅਤੇ ਸਵੇਰੇ ਏਥੋਂ ਦੇ ਕਿਸੇ ਮੈਂਟਲ ਹਸਪਤਾਲ ਵਿਚ ਦਾਖਲ ਕਰਵਾ ਦਿਓ। ਜੋ ਖਰਚ ਆਵੇ, ਅਦਾ ਕਰਾਂਗੇ। ਅਤੇ ਸ: ਹਰਵਿੰਦਰ ਸਿੰਘ ਹੰਸਪਾਲ ਨੂੰ ਵੀ ਆਗਿਆ ਕੀਤੀ ਕਿ ਇਸ ਬਾਰੇ ਹਰ ਪਰਕਾਰ ਦੀ ਮਦਦ ਕਰਨ-ਕਰਵਾਣ।

## ਸਿਆਮ ਸੰਗਤ ਦੇ ਪ੍ਰਧਾਨ ਨੂੰ

ਸੱਚੇ ਪਾਤਸ਼ਾਹ ੧੨ ਵਜੇ ਪ੍ਰਸ਼ਾਦ ਛਕਣ ਵਾਸਤੇ ਪ੍ਰਸ਼ਾਦ ਕਮਰੇ ਵਿਚ ਪਧਾਰੇ ਤਾਂ ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ, ਸੇਠ ਤ੍ਰਿਲੋਕ ਸਿੰਘ ਜੀ ਦੀ ਨੂੰਹ ਬੀਬੀ ਗੁਰਚਰਨ ਕੌਰ ਸੁਪਤਨੀ ਸ਼ੇਰ ਸਿੰਘ, ਸੋਧ ਦਾ ਲੰਗਰ ਲੈ ਕੇ ਆਈਆਂ। ਸਤਿਗੁਰੂ ਜੀ ਦੇ ਪਾਸ ਬੈਠ ਕੇ ਸੇਠ ਤ੍ਰਿਲੋਕ ਸਿੰਘ, ਸੇਠ ਜਸਪਾਲ ਸਿੰਘ ਪ੍ਰਧਾਨ ਤੇ ਸ: ਹੰਸਪਾਲ ਪ੍ਰਸ਼ਾਦ ਛਕਣ ਲਗੇ। ਮੈਨੂੰ ਵੀ ਨਾਲ ਹੀ ਪ੍ਰਸ਼ਾਦ ਛਕਣ ਦਾ ਅਵਸਰ ਮਿਲਿਆ। ਇਸ ਮੌਕੇ ਥਾਈਲੈਂਡ ਦੀ ਸੰਗਤ ਦੇ ਪ੍ਰਧਾਨ ਨੇ ਸਿਆਮ ਵਿਚ ਵਾਪਰੀਆਂ ਧਾਰਮਕ ਤੇ ਰਾਜਨੀਤਕ ਘਟਨਾਵਾਂ ਦਾ ਬਿਉਰਾ ਦਿਤਾ।

ਸਤਿਗੁਰੂ ਜੀ ਨੇ ਹਿਜ਼ ਐਕਸੀਲੈਂਸੀ (ਮਹਾ ਮਹਿਮ) ਡਾ: ਸੁਫਾਟ ਦਾ ਦਿੱਲੀ ਆਉਣਾ, ਫਿਰ ਭੈਣੀ ਸਾਹਿਬ ਜਾਣਾ, ਸਤਿਕਾਰ ਪੂਰਵਕ ਤੁਹਫੇ ਭੇਟ ਕਰਨਾ ਤੇ ਉਸਦੇ ਹਾਰਦਿਕ ਸਨੇਹ ਦੀ ਪ੍ਰਸੰਸਾ ਕਰਦਿਆਂ ਪ੍ਰਧਾਨ ਜਸਪਾਲ ਸਿੰਘ ਨੂੰ ਕਿਹਾ ਕਿ ਉਸਨੂੰ ਅਤੇ ਉਥੋਂ ਦੇ ਮਹਾਂਬੋਧ ਨੂੰ ਆਪਣੀ ਧਰਮਸਾਲਾ ਵਿਚ ਸੱਦਕੇ ਉਹਨਾਂ ਦਾ ਸਤਿਕਾਰ ਕਰੋ। ਪ੍ਰਧਾਨ ਨੇ 'ਸਤਿ ਬਚਨ' ਕਹਿ ਕੇ ਮੁਨਾਸਬ ਪ੍ਰਬੰਧ ਦੀ ਜ਼ਿੰਮੇਵਾਰੀ ਸਵੀਕਾਰ ਕੀਤੀ।

## ਐਗਰੀ ਐਕਸਪੋ ੭੭ ਵਿਚ

ਪ੍ਰਸ਼ਾਦ ਛਕਣ ਉਪਰੰਤ ਸਤਿਗੁਰੂ ਜੀ ਅੱਜ ਬਿਰਾਜੇ ਨਹੀਂ ਸਗੋਂ ਐਗਰੀ ਐਕਸਪੋ ੭੭ ਨੁਮਾਇਸ਼ ਵੇਖਣ ਲਈ ਪ੍ਰਗਤੀ ਮੈਦਾਨ ਵਿਚ ਪਧਾਰੇ। ਕਾਰ ਚਾਲਕ ਤੋਂ ਬਿਨਾਂ ਆਪ ਜੀ ਨਾਲ ਸਨ ਸੇਠ ਤ੍ਰਿਲੋਕ ਸਿੰਘ ਅਤੇ ਇਨ੍ਹਾਂ ਸਤਰਾਂ ਦਾ ਲੇਖਕ।

ਰਾਹ ਵਿਚ ਸਤਿਗੁਰਾਂ ਫਰਮਾਇਆ : ਰੂਸੀ ਹਾਰਵੈਸਟਰ ਤੇ ਟਰੈਕਟਰ ਏਨੇ ਚੰਗੇ ਹਨ ਤੇ ਏਨੇ ਸਸਤੇ ਵੀ ਕਿ ਉਨ੍ਹਾਂ ਦਾ ਮੁਕਾਬਲਾ ਨਹੀਂ। ਵੱਡਾ ਕਾਕਾ (ਠਾਕਰ ਦਲੀਪ ਸਿੰਘ) ਵੀ ਪਸੰਦ ਕਰ ਗਿਆ ਹੈ। ਕੰਬਾਈਨਾਂ ਨੂੰ ਚਲਾਣ ਵਾਲਿਆਂ ਅਤੇ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਇਨ੍ਹਾਂ ਨਾਲ ਸਬੰਧਤ ਲੋਕਾਂ ਨੇ ਦਸਿਆ ਹੈ ਕਿ ਰੂਸੀ ਟਰੈਕਟਰ ਪੀ. ਡੀ. ੧੬ ਵੀ ਅਤੇ ਵੱਡੇ ਟਰੈਕਟਰ ਵੀ ਕਾਰਜ ਕੁਸ਼ਲਤਾ ਵਿਚ ਬੇਨਜ਼ੀਰ ਰਹੇ ਹਨ ਅਤੇ ਇਹਨਾਂ ਦੀ ਹਾਰਵੈਸਟਰ ਵੀ

ਬੇਨਜ਼ੀਰ ਹੈ। ਪਰ ਅਮਰੀਕੀ ਦਬਾਉ ਅਧੀਨ, ਵੱਢੀ ਚੱਟੀ ਦੇ ਕੇ ਜੀ. ਡੀ. ਆਰ. ਨੇ ਭਾਰਤ ਨੂੰ ਜੋ ਮਸ਼ੀਨਾਂ ਸਪਲਾਈ ਕੀਤੀਆਂ ਉਹ ਵਧੇਰੇ ਖਰਾਬ ਸਾਬਤ ਹੋਈਆਂ ਤੇ ਉਹਨਾਂ ਭਾਰਤੀ ਕਿਸਾਨਾਂ ਨੂੰ ਖੱਜਲ ਖੁਆਰ ਕੀਤਾ।

ਜਦੋਂ ਪ੍ਰਗਤੀ ਮੈਦਾਨ ਵਿਚ ਪੁਜੇ ਤਾਂ ਸਤਿਗੁਰੂ ਜੀ ਨੇ ਸਭ ਤੋਂ ਪਹਿਲਾਂ ਰੂਸੀ ਨੁਮਾਇਸ਼ ਹੀ ਵੇਖੀ। ਇਸ ਵਿਚ ੬੦ ਘੋੜਿਆਂ ਦੀ ਤਾਕਤ ਦੇ ਟਰੈਕਟਰ ਤੇ ਕੰਬਾਈਨਾਂ ਖਲੋਤੇ ਹੋਏ ਸਨ। ਪਹਿਲੇ ਦੀ ਕੀਮਤ ੫੫੦੦੦/- ਦੂਜੀ ਦੀ ੨,੦੦,੦੦੦/- ਸਤਿਗੁਰਾਂ ਇਹਨਾਂ ਬਾਰੇ ਭਰਪੂਰ ਵਾਕਫ਼ੀ ਲਈ। ਹਜ਼ੂਰ ਨੇ ਮੇਰੇ ਨਾਲ ਮਨ ਸਾਂਝਾ ਕੀਤਾ : ਪਤਾ ਨਹੀਂ ਕਿਉਂ ਰੂਸੀਆਂ ਦੀ ਵਧੀਆ ਚੀਜ਼ ਵੇਖਕੇ, ਵਧੀਆ ਗੱਲ ਸੁਣ ਕੇ ਬੜੀ ਖੁਸ਼ੀ ਹੁੰਦੀ ਹੈ।

ਨਾਲ ਤੁਰੇ ਆਉਂਦਿਆਂ ਮੈਂ ਪੁੱਛਿਆ : ਆਪ ਨੇ ਅਜੇ ਮਾਸਕੋ ਯਾਤਰਾ ਨਹੀਂ ਕੀਤੀ ?

ਸਤਿਗੁਰਾਂ ਦੱਸਿਆ : ਸਨੇਹੀ ਨੂੰ ਭੇਜਿਆ ਸੀ ਕਿ ਉਥੋਂ ਦੇ ਹਾਲਾਤ ਜਾਣ ਕੇ ਆਵੇ ਪਰ ਉਸਨੇ ਜੋ ਵਾਪਸ ਆਕੇ ਰਿਪੋਰਟ ਕੀਤਾ ਹੈ ਉਸ ਅਨੁਸਾਰ ਉਹ ਦੇਸ ਅਜੇ ਸਾਡੇ ਜਾਣ ਦੇ ਯੋਗ ਨਹੀਂ।

ਏਥੇ ਅਸਾਂ ਸਿੱਕਮ ਦਾ ਪੈਵਿਲੀਅਨ ਵੀ ਵੇਖਿਆ। ਇਸ ਵਿਚ ਵੱਖ ਵੱਖ ਵੰਨਗੀਆਂ ਦੇ ਕੈਕਟਸ ਸਨ। ੨੫/- ਤੋਂ ਲੈ ਕੇ ੪੦੦੦/- ਤਕ ਦੀ ਕੀਮਤ ਦੇ ਕੰਡਿਆਲੇ ਪੌਦੇ (ਕੈਕਟਸ) ਸਿੱਕਮ ਦੇ ਪੈਵਿਲੀਅਨ ਦੀ ਸ਼ੋਭਾ ਸਨ।

ਮੀਜ਼ੋਰਮ ਦਾ ਮੰਡਪ ਵੀ ਵੇਖਿਆ ਜਿਸ ਵਿਚ ੪੦ ਕਿਲੋਗਰਾਮ ਦੇ ਇਕ ਗੰਨੇ ਦੀ ਨੁਮਾਇਸ਼ ਵੀ ਸੀ। ਏਥੇ ਬਾਂਸ ਵਰਗੇ ਕੁਝ ਅਧੂਰੇ ਕੱਦ ਦੇ ਗੰਨੇ ਸਨ ਜਿਨ੍ਹਾਂ ਨੂੰ ਮੰਡਪ ਵਾਲਿਆਂ ਦੇ ਕਹਿਣ ਮੁਤਾਬਕ ਅਗੇਤਾ ਕੱਟ ਲਿਆ ਗਿਆ ਸੀ, ਨਹੀਂ ਤਾਂ ਪਾਲੇ ਹੋਏ ਕਮਾਦ ਦਾ ਗੰਨਾ ਵੀ ੪੦ ਕਿਲੋਗਰਾਮ ਤਕ ਪਹੁੰਚ ਜਾਂਦਾ ਹੈ।

ਹਾਲ ਆਫ਼ ਨੇਸ਼ਨਜ਼ ਵਿਚ ਜਾਕੇ ਮਨੁੱਖਾ ਨਸਲ ਤੇ ਫੇਰ ਭਾਰਤ ਦੀ ਪ੍ਰਗਤੀ ਦੇ ਚਾਰਟ ਅਤੇ ਫੋਟੋ ਵਗੈਰਾ ਵੇਖੀਆਂ, ਏਥੇ ਕੂਕਾ ਗੁਰਚਰਨ ਸਿੰਘ ਦਾ ਇਕ ਫੋਟੋ ਵੀ ਲੱਗਾ ਹੋਇਆ ਹੈ ਜਿਸ ਦੇ ਨਾਲ ਗੁਰੂ ਰਾਮ ਸਿੰਘ ਜੀ ਦੇ ਨਾਂ ਨਾਲ ਮਨਘੜਿਆ ਇਕ 'ਹੁਕਮਨਾਮਾ' ਵੀ ਹੈ। ਸਤਿਗੁਰੂ ਜੀ ਨੇ ਸਾਫ਼ ਕੀਤਾ : ਹੁਕਮਨਾਮਾ ਅਸਲੀ ਨਹੀਂ। ਪਤਾ ਨਹੀਂ ਕਿਸਦੀ ਲਿਖਤ ਸੰਭਾਲ ਕੇ ਰਖੀ ਗਈ ਤੇ ਗੁਰੂ ਰਾਮ ਸਿੰਘ ਜੀ ਦੇ ਨਾਂ ਨਾਲ ਪਰਚਾਰੀ ਜਾ ਰਹੀ ਹੈ। ਸਤਿਗੁਰਾਂ ਦੀ ਲਿਖਤ ਇਸ ਪਰਕਾਰ ਦੀ ਨਹੀਂ ਸੀ।

ਏਥੋਂ ਹੁੰਦੇ ਹੋਏ ਪੀ. ਐਂਡ ਟੀ. ਦੇ ਮੰਡਪ ਵਿਚ ਪਧਾਰੇ। ਏਥੇ ਇਕ ਬੈਂਗਲੋਰੀਏ ਸੱਜਣ ਨੇ ਬੈਂਗਲੋਰ ਆਈ. ਟੀ. ਆਈ. ਦੇ ਬਣਾਏ ਹੋਏ ਕੁਝ ਫੋਨ ਵਿਖਾਏ। ਇਕ ਐਸਾ ਸੀ ਜੋ ੩੦ ਕਿਲੋਮੀਟਰ ਦੇ ਘੇਰੇ ਤਕ, ਬਿਨਾਂ ਤਾਰ ਦੀ ਮਦਦ ਤੋਂ, ਕੇਵਲ ਡਾਇਲ ਘੁਮਾਇਆਂ ਦੁਨੀਆਂ ਵਿਚ ਕਿਤੇ ਵੀ ਫੋਨ ਸੰਪਰਕ ਸਥਾਪਤ ਕਰ ਸਕਦਾ ਸੀ। ਇਹ ਆਪਣੇ ਆਪ ੩੦ ਕਿ: ਮੀ: ਦੀ ਰੇਂਜ ਵਿਚ ਲੂਤੀਆਂ ਦੀ ਤਾਰ ਤੇ ਸਵਾਰੀ ਕਰਕੇ ਅਗਲੇ ਘਰ ਪਹੁੰਚ ਜਾਂਦਾ ਸੀ। ਇਸ ਟੈਲੀਫ਼ੋਨ ਯੰਤਰ ਦੀ ਕੀਮਤ ਸਿਰਫ਼ ੨੦੦੦/- ਸੀ। ਕੁਝ ਹੋਰ ਇੰਟਰਕਾਮ ਸਾਧਨ ਵੇਖੇ ਜੋ ਦੋ ਅਤੇ ਤਿੰਨ ਹਜ਼ਾਰ ਰੁਪਏ ਵਿਚ ਪ੍ਰਾਪਤ ਹੋ ਸਕਦੇ ਸਨ। ਪਰ ਸਤਿਗੁਰੂ ਜੀ ਨੇ ਵਡ ਕੀਮਤੀ ਟੈਲੀਫੋਨ ਬਾਰੇ ਵਧੇਰੇ ਜਾਣਕਾਰੀ ਲਈ ਤਾਕਿ ਭੈਣੀ ਸਾਹਿਬ ਤੋਂ ਆਉਂਦੇ-ਜਾਂਦੇ ਫੋਨ ਦੀਆਂ ਮੁਸ਼ਕਲਾ ਆਸਾਨ ਕੀਤੀਆਂ

ਜਾਣ। ਏਸੇ ਪੈਵਿਲੀਅਨ ਵਿਚ ਸ੍ਰੀ ਸੰਤ ਰਾਮ ਨਾਮੀ ਸੱਜਣ, ਜੋ ਲਾਇਲਪੁਰੋਂ ਸ਼ਰਨਾਰਥੀ ਹੋ ਕੇ ਆਏ ਸਨ, ਨੇ ਸਤਿਕਾਰ ਪੂਰਵਕ ਐਕਸਚੇਂਜ ਵਿਧੀ, ਯੰਤਰਾਂ ਤੋਂ ਕੰਮ ਕਰਵਾ ਕੇ ਸਮਝਾਈ।

## ਨੁਮਾਇਸ਼ ਤੋਂ ਵਾਪਸੀ

ਨੁਮਾਇਸ਼ ਤੋਂ ਅਸੀਂ ਸਿੱਧੇ ਹੀ ਪੂਸਾ ਰੋਡ ਨੂੰ ਗਏ। ਸਤਿਗੁਰੂ ਜੀ ਦਾ ਵਿਚਾਰ ਤਾਂ ਸੀ ਕਿ ਅੱਜ ਰਾਤੀਂ ਜੀਵਨ ਨਗਰ ਜਾ ਕੇ ਮਹਾਰਾਜ ਜੀ ਨੂੰ ਮਿਲਿਆ ਜਾਵੇ ਪਰ ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ ਨੂੰ ਡਾਢਾ ਬੁਖਾਰ ਹੋ ਜਾਣ ਕਾਰਨ ਆਪ ਨੇ ਜਾਣ ਤੇ ਫਿਰ ਕਲ੍ਹ ਹੀ ਆਣ ਦਾ ਇਰਾਦਾ ਤਰਕ ਕਰ ਦਿਤਾ।

ਸਤਿਗੁਰੂ ਜੀ ਅੱਜ ਸ਼ਾਮੀਂ ੬ ਵਜੇ ਸ੍ਰੀ ਰਾਜਨ ਮਿਸਰਾ ਦੁਆਰਾ ਬੱਚਿਆਂ ਨੂੰ ਦਿੱਤੀ ਜਾ ਰਹੀ ਸੰਗੀਤ ਸਿਖਿਆ ਦਾ ਜਾਇਜ਼ਾ ਲੈਣ ਲਈ ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਘਰ ਜਾਣਗੇ। ਮੈਂ ਵੀ ਇਸ ਸੰਗੀਤ ਸਭਾ ਦਾ ਅਨੰਦ ਉਠਾਉਂਦਾ ਪਰ ਅੱਜ ਦਿੱਲੀ ਵਿਚ ਕੁਝ ਵਧੇਰੇ ਸਰਦੀ ਦਾ ਅਨੁਭਵ ਹੋ ਰਿਹਾ ਹੈ ਸੋ ਮੈਂ ਵਾਪਸ ਘਰ ਨੂੰ ਆ ਗਿਆ ਹਾਂ।

## ਸੰਤ ਗੁਰਚਰਨ ਸਿੰਘ ਮਲੂਵਾਲ

ਪੂਸਾ ਰੋਡ ਕੋਠੀ ਵਿਚ ਆਪਣੀ ਪੋਤਰੀ ਨਮਿਤ ਰਖਾਏ ਪਾਠ ਦੇ ਭੋਗ ਸਮੇਂ ਸਤਿਗੁਰੂ ਜੀ ਨੂੰ ਦਰਸ਼ਨ ਦੇਣ ਦੀ ਅਰਜ਼ ਕਰਨ ਹਿਤ ਸੰਤ ਗੁਰਚਰਨ ਸਿੰਘ ਮਲੂਵਾਲੀ ਡਰਾਈਵਰ ਆਇਆ ਸੀ। ਸਿਫਾਰਸ਼ ਸ੍ਰ: ਹਰਵਿੰਦਰ ਸਿੰਘ ਹੰਸਪਾਲ ਨੇ ਵੀ ਕੀਤੀ ਤੇ ਨਾਲ ਆਖਿਆ ਕਿ ਇਸਦੀ ਮਾਇਕ ਹਾਲਤ ਵੀ ਕਮਜ਼ੋਰ ਹੈ। ਸਤਿਗੁਰੂ ਜੀ ਬਚਨ ਕੀਤਾ : ਗੁਰਚਰਨ ਸਿੰਘ ਦਾ ਸਾਰਾ ਖਰਚਾ ਹੀ ਗੁਰੂ ਘਰ ਵਲੋਂ ਕੀਤਾ ਜਾਵੇ। ਇਸਨੂੰ ਤੰਗੀ ਨਹੀਂ ਆਉਣ ਦੇਣੀ।

ਗੁਰਚਰਨ ਸਿੰਘ-ਸੁਰਿੰਦਰ ਸਿੰਘ-ਪਿਆਰਾ ਸਿੰਘ ਜੀ ਦੇ ਪਿਤਾ ਠੇਕੇਦਾਰ ਈਸ਼ਰ ਸਿੰਘ ਗੁਰੂ ਘਰ ਦੇ ਬੜੇ ਸ਼ਰਧਾਲੂ ਸਨ। ਵੱਡੇ ਠੇਕੇ ਲੈਕੇ ਕੰਮ ਕਰਦੇ ਸਨ। ਪਰ ਸੰਤ ਗੁਰਚਰਨ ਸਿੰਘ ਦਿੱਲੀ ਵਿਚ ਟੈਕਸੀ ਕਾਰ ਚਲਾ ਕੇ ਹੀ ਉਪਜੀਵਕਾ ਹਾਸਲ ਕਰਦਾ ਹੈ। ਪਿਛਲੇ ਸਾਲ ਇਸ ਦਾ ਇਕੋ ਇਕ ਪੁੱਤਰ ਸ੍ਰੀ ਸੁਰਤ ਸਿੰਘ ਅਕਾਲ ਚਲਾਣਾ ਕਰ ਗਿਆ ਤੇ ਹੁਣ ਉਸ ਦੀ ਲੜਕੀ, ਭਾਵ ਪੋਤਰੀ ਕਰੀਬ ੫ ਸਾਲ ਦੀ ਉਮਰ ਵਿਚ ਹੀ ਇਹਨਾਂ ਤੋਂ ਸਦੀਵੀ ਵਿਛੋੜਾ ਲੈ ਗਈ ਹੈ।

ਸਿੰਘ ਨੂੰ ਦੁਖ ਭਾਵੇਂ ਬਹੁਤ ਹਨ ਪਰ ਸਤਿਗੁਰੂ ਜੀ ਨਾਲ ਸਨੇਹ ਹੋਣ ਕਾਰਨ ਉਹ ਆਗਿਆ ਅਨੁਸਾਰ ਜਿਹੜੀ ਵੀ ਤਾਰੀਖ ਮਿਲੇ, ਪੋਤਰੀ ਨਮਿਤ ਭੋਗ ਪੁਆਣਾ ਚਾਹੁੰਦਾ ਹੈ। ਸ੍ਰ: ਹੰਸਪਾਲ ਨੇ ਅਰਜ਼ ਕਰਕੇ ੪ ਦਸੰਬਰ ਦੀ ਤਾਰੀਖ ਲੈ ਦਿੱਤੀ ਹੈ।

ਸੰਤ ਗੁਰਚਰਨ ਸਿੰਘ ਨੇ ਦਸਿਆ ਕਿ ਉਨ੍ਹਾਂ ਦੇ ਪਿਤਾ ਸ੍ਰ: ਈਸ਼ਰ ਸਿੰਘ ਠੇਕੇਦਾਰ ਪਹਿਲਾਂ ਕੱਟੜ ਸਿੰਘ ਸਭੀਏ ਹੁੰਦੇ ਸਨ। ਅਤੇ ਕਿਸੇ ਗੁਰਦੁਆਰੇ ਦੀ ਸੇਵਾ ਕਰਵਾ ਰਹੇ ਸਨ। ਰਾਤ ਨੂੰ ਰਿਹਾਇਸ਼ ਵੀ ਉਥੇ ਰਖਦੇ ਕਿ ਇਕ ਰਾਤੀਂ ਸੁਪਨੇ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਦਰਸ਼ਨ ਦੇ ਕੇ ਆਖਿਆ : ਈਸ਼ਰ ਸਿੰਘਾ, ਜੇ ਮੇਰੇ ਪ੍ਰਤੱਖ ਦਰਸ਼ਨ ਕਰਨੇ ਨੀ ਤਾਂ......ਪਿੰਡ ਆ ਜਾਈਂ। ਮੈਂ......ਤਾਰੀਖ ਨੂੰ ਉਥੇ ਆਉਣਾ ਹੈ।

ਜਾਂ ਨਿਸਚਿਤ ਦਿਨ ਉਥੇ ਪੁੱਜੇ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੌਰਾ ਕਰਦਿਆਂ ਉਸੇ ਨਗਰ ਦਰਸ਼ਨ ਦੇ ਰਹੇ ਸਨ। ਨਜ਼ਰ ਭਰ ਸਤਿਗੁਰੂ ਜੀ ਵਲ ਵੇਖਦੇ ਹੀ ਮੋਹੇ ਗਏ ਅਤੇ ਫਿਰ ਸਾਰੀ ਜ਼ਿੰਦਗੀ ਸਤਿਗੁਰਾਂ ਦਾ ਪੱਲਾ ਨਹੀਂ ਛੱਡਿਆ।

੨ ਦਸੰਬਰ ੧੯੭੭ ਸ਼ੁਕਰਵਾਰ
ਨਵੀਂ ਦਿੱਲੀ

### ਸ੍ਰੀ ਜੀਵਨ ਨਗਰ ਨੂੰ

ਆਸਾ ਦੀ ਵਾਰ ਰਮੇਸ਼ ਨਗਰ ਲਗੀ। ਛੋਟੇ ਬੱਚਿਆਂ ਕੀਰਤਨ ਕੀਤਾ। ਇਕ ਸ਼ਲੋਕ ਰਹਿੰਦਿਆਂ ਮੈਂ ਪਤਨੀ ਨਾਲ ਜਾ ਕੇ ਗੁਰੂ ਚਰਨਾਂ ਤੇ ਨਮਸਕਾਰ ਕੀਤੀ। ਪਤਾ ਲੱਗਾ ਕਿ ਪ੍ਰੋਗਰਾਮ ਬਣ ਗਿਆ ਹੈ ਕਿ ਸ੍ਰੀ ਹਜ਼ੂਰ ਆਸਾ ਦੀ ਵਾਰ ਉਪਰੰਤ ਜੀਵਨ ਨਗਰ (ਸਰਸਾ) ਚਲੇ ਜਾਣਗੇ। ਮਹਾਰਾਜ ਬੀਰ ਸਿੰਘ ਜੀ ਨੂੰ ਮਿਲਣਾ ਜ਼ਰੂਰੀ ਹੋ ਗਿਆ ਹੈ।

### ਮਰਿਆਦਾ ਉਲੰਘਣ ਤੇ

ਵਾਰ ਦੇ ਪਿਛੋਂ ਸਾਹਿਬਪੁਰੇ ਦੇ ਸੰਤ ਹਵੇਲਾ ਸਿੰਘ ਆਪਣੇ ਘਰ ਪਾਠ ਦਾ ਭੋਗ ਪੈਣ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਚਾਹੁੰਦੇ ਸਨ। ਪਿਤਾ ਪੁੱਤਰ ਨੇ ਆ ਕੇ ਬੇਨਤੀ ਕੀਤੀ ਤਾਂ ਹੁਕਮ ਹੋਇਆ : ਪਹਿਲਾਂ ਉਹ ਸਾਰੇ ਸਿੰਘ ਸਾਹਮਣੇ ਆਉਣ ਜਿਨ੍ਹਾਂ ਤੁਹਾਡੇ ਪਿਤਾ ਜੀ ਨਾਲ ਸ਼ਮਸ਼ਾਨ ਘਾਟ ਜਾ ਕੇ ਬਿਨਾਂ ਇਸ਼ਨਾਨ ਕਰਨ ਦੇ ਕੜਾਹ ਪ੍ਰਸ਼ਾਦ ਛਕ ਲਿਆ ਸੀ। ਜਦ ਤਕ ਉਹ ਆਪਣੀ ਗਲ ਨਾ ਮੁਕਾਣਗੇ ਤਦ ਤਕ ਹੋਰ ਅਗਲੀ ਗੱਲ ਕੋਈ ਨਹੀਂ ਕੀਤੀ ਜਾਵੇਗੀ। ਮਰਿਆਦਾ ਦੇ ਉਲੰਘਣ ਵਿਰੁਧ ਧਿਆਨ ਦੇਣਾ ਸਭਨਾਂ ਦਾ ਹੀ ਫਰਜ਼ ਹੈ।

ਇਹ ਗੱਲ ਪਬਲਿਕ ਵਿਚ ਖੁਲ੍ਹੇ ਰੂਪ ਵਿਚ ਨਾ ਕੀਤੀ ਗਈ ਪਰ ਉਹ ਨਿਰਾਸ਼ ਹੋ ੪ ਦਸੰਬਰ ਨੂੰ ਫਿਰ ਅਰਜ਼ ਕਰਨ ਲਈ ਸੰਗਤ ਵਿਚ ਜਾ ਬੈਠੇ।

ਸਤਿਗੁਰੂ ਜੀ ਰਾਤੀਂ ੩ ਦਸੰਬਰ ਨੂੰ ਦਿੱਲੀ ਪਰਤ ਆਉਣਗੇ।

੪ ਦਸੰਬਰ ੧੯੭੭ ਐਤਵਾਰ
ਨਵੀਂ ਦਿੱਲੀ

### ਓਅੰਕਾਰ ਨਗਰ ਵਿਚ

ਸ੍ਰੀ ਸਤਿਗੁਰੂ ਜੀ ਬੀਤੀ ਰਾਤੀਂ ੯ ਵਜੇ ਪੂਸਾ ਰੋਡ ਕੋਠੀ ਪਹੁੰਚ ਗਏ। ਸਵੇਰੇ ਆਸਾ ਦੀ ਵਾਰ ਵਿਚ ਸੰਤ ਗੁਰਬਚਨ ਸਿੰਘ ਓਅੰਕਾਰ ਨਗਰ ਵਾਲਿਆਂ ਦੇ ਘਰ ਦਰਸ਼ਨ ਦਿਤੇ। ਏਥੇ ਹੀ ਬਾਅਦ ਵਿਚ ਇਕ ਅਖੰਡ ਪਾਠ ਦਾ ਭੋਗ ਪਿਆ।

### ਪੂਸਾ ਰੋਡ ਕੋਠੀ

ਆਰਾਮ ਅਤੇ ਲੰਗਰ ੧੧/੧੦ ਪੂਸਾ ਰੋਡ ਹੀ ਹੋਇਆ। ਪ੍ਰਸ਼ਾਦ ਛਕਣ ਸਮੇਂ ਆਪ ਜੀ ਨਾਲ, ਲੰਗਰ ਛਕਣ ਦਾ ਮਾਣ ਇਹਨਾਂ ਨੂੰ ਨਸੀਬ ਹੋਇਆ : ਸੂਬਾ ਦਰਸ਼ਨ ਸਿੰਘ ਨੈਰੋਬੀ, ਸ੍ਰ: ਗੁਰਚੈਨ ਸਿੰਘ ਨੈਰੋਬੀ, ਸ੍ਰੀ ਸ਼ੇਰ ਸਿੰਘ ਸੇਠ ਸਪੁਤਰ, ਸੰਤ ਲੱਛਮਣ ਸਿੰਘ ਫਗਵਾੜਾ, ਸੇਠ ਤਰਨ ਸਿੰਘ ਥਾਈਲੈਂਡ, ਸੇਠ ਤ੍ਰਿਲੋਕ ਸਿੰਘ ਚਾਵਲਾ, ਸ੍ਰ: ਹਰਵਿੰਦਰ ਸਿੰਘ ਹੰਸਪਾਲ। ਬੀਬੀ ਸੁਰਜੀਤ ਕੌਰ ਤੇ ਬੀਬੀ ਗੁਰਚਰਨ ਕੌਰ ਬੜੀ ਚੇਤਨਤਾ ਨਾਲ ਸਭ ਨੂੰ ਪ੍ਰਸ਼ਾਦ ਛਕਾ ਰਹੀਆਂ ਸਨ।

ਅਫਰੀਕਾ, ਥਾਈਲੈਂਡ ਤੇ ਫਗਵਾੜੇ ਦੇ ਸਿੰਘ ਬੀਤੀ ਰਾਤ ਹੀ ਦਿੱਲੀ ਪਹੁੰਚੇ ਸਨ।

### ਮੱਲੂਵਾਲੀਏ ਦੇ ਘਰ

ਸੱਚੇ ਪਾਤਸ਼ਾਹ ਸਿੱਖਾਂ-ਸੇਵਕਾਂ ਸਮੇਤ, ਸ੍ਰ: ਹੰਸਪਾਲ ਤੇ ਹਜ਼ੂਰੀ ਸੇਵਕ ਸੰਤ ਪੂਰਕਾ ਨੂੰ ਨਾਲ ਲੈਕੇ ਇਕ ਵਜੇ ਦੁਪਹਿਰੇ ਸੰਤ ਗੁਰਚਰਨ ਸਿੰਘ ਮੱਲੂਵਾਲੀਏ ਦੀ ਪੋਤਰੀ ਦੇ ਭੋਗ ਸਮੇਂ ਰਮੇਸ਼ ਨਗਰ ਨਾਮਧਾਰੀ ਕਾਲੋਨੀ ਪਧਾਰੇ। ਸ੍ਰੀ ਗੁਰਭਜਨ ਸਿੰਘ ਸਾਬਕਾ ਸਕੱਤਰ ਨਾਲ ਅਫਰੀਕਾ

'ਚੋਂ ਆਏ ਹੰਸ-ਜੋੜੇ ਨੂੰ ਪਹਿਲਾਂ ਹੀ ਦੀਵਾਨ ਸਥਾਨ ਵਿਚ ਭੇਜ ਦਿਤਾ ਗਿਆ ਸੀ। ਸਤਿਗੁਰੂ ਜੀ ਦੇ ਆਸਣ ਤੇ ਬੈਠਦਿਆਂ ਹੀ ਨਮਸਕਾਰ ਕਰਨ ਵਾਲਿਆਂ ਦੀਆਂ ਲਾਈਨਾਂ ਗੁਰੂ ਚਰਨਾਂ ਵਲ ਵਹਿ ਤੁਰੀਆਂ। ਸੰਗਤ ਦਾ ਇਕੱਠ ਤਕੜਾ ਸੀ। ਦਿੱਲੀ ਦੀ ਸ਼ਾਨ ਜਥੇਦਾਰ ਸੇਵਾ ਸਿੰਘ ਰਘੁਬੀਰ ਨਗਰ ਵਾਲਿਆਂ ਦਾਂ ਜੀਵਨ-ਯਾਤਰਾ ਨਾਲ ਸੰਬੰਧਤ ਹਲੇ ਦਾ ਦੀਵਾਨ ਲਗਾ ਹੋਇਆ ਸੀ। ਸਤਿਗੁਰੂ ਜੀ ਦੇ ਦਰਸ਼ਨ ਦਿੰਦਿਆਂ ਵੀ ਕੁਝ ਸਮਾਂ ਉਹ ਗੁਰੂ ਬਾਣੀ ਦੇ ਪ੍ਰਮਾਣਾਂ ਤੇ ਭਾਵ ਭਰੇ ਸ਼ਬਦਾਂ ਨਾਲ ਸੰਗਤ ਨੂੰ ਨਿਹਾਲ ਕਰਦੇ ਰਹੇ।

## ਜਥੇਦਾਰ ਸੇਵਾ ਸਿੰਘ

ਕੀਰਤਨ ਦੀ ਸਮਾਪਤੀ ਹੋਈ ਤਾਂ ਉਹ ਉਠ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕਰਨ ਲਈ ਆਏ। ਜਿੰਨੀ ਰਕਮ ਉਹਨਾਂ ਨੂੰ ਏਥੇ ਭੇਟਾ ਹੋਈ ਸੀ ਉਸਦੇ ਨਾਲ ੧੦੦/- ਹੋਰ ਧਰਕੇ ਮੱਥਾ ਟੇਕਿਆ। ਸੂਬਾ ਗੰਡਾ ਸਿੰਘ ਦਿੱਲੀ, ਜੋ ਸਤਿਗੁਰੂ ਜੀ ਨੂੰ ਚੌਰ ਵੀ ਕਰਦੇ ਤੇ ਭੇਟਾ ਵੀ ਸੰਭਾਲਦੇ ਸਨ, ਨੇ ਜਥੇਦਾਰ ਜੀ ਨੂੰ ਪੁਛਿਆ : ਇਹ ਕਾਹਦੇ ? "ਇਹ ਵੀ ਦੀਵਾਨਾਂ 'ਚੋਂ ਭੇਟਾ ਹੋਏ ਸਨ" ਕਹਿੰਦਿਆਂ ਜਥੇਦਾਰ ਸੇਵਾ ਸਿੰਘ ਹੁਰਾਂ ਦੋਬਾਰਾ ਨਮਸਕਾਰ ਕੀਤੀ।

## ਗੁਰੂ-ਬਚਨ

ਗੁਰਚਰਨ ਸਿੰਘ ਜੀ ਦੀ ਪੋਤਰੀ ਦੇ ਭੋਗ ਪੈਣ ਉਪਰੰਤ ਸਤਿਗੁਰੂ ਜੀ ਨੇ ਜੋ ਪਰਵਚਨ ਦਿਤਾ ਉਸਦਾ ਮੁੱਖ ਸੁਰ ਇਹ ਸੀ ਕਿ ਜੋ ਆਦਮੀ ਸਾਡੇ ਸਮਾਜ ਨਾਲ ਇਕ ਸੁਰ ਨਹੀਂ ਉਹਨਾਂ ਦੇ ਪਿਛੇ ਨਾ ਲਗਿਆ ਜਾਵੇ। ਜਿਵੇਂ ਉਹ ਆਪਣਾ ਪੁੱਠੇ ਚਲਣ ਦਾ ਧਰਮ ਨਹੀਂ ਤਿਆਗਦੇ ਤਿਵੇਂ ਅਸੀਂ ਆਪਣੇ ਚੰਗੇ ਵਿਚਾਰਾਂ ਨੂੰ ਉਹਨਾਂ ਦੇ ਪਿਛੇ ਲਗ ਕੇ ਨਾ ਤਿਆਗੀਏ। ਸਤਿਗੁਰੂ ਵਾਲੇ ਪਾਸੇ ਨੂੰ ਮੁੱਖ ਰਖੀਏ।

## ਗੁਰਦੀਪ ਸਿੰਘ ਬਾਰੇ

ਸੰਤ ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਾਲੇ ਦੀ ਪ੍ਰਸੰਸਾ ਕਰਦਿਆਂ ਆਪ ਨੇ ਫ਼ਰਮਾਇਆ ਕਿ ਉਸ ਤੇ ਸਤਿਗੁਰੂ ਦੀ ਕਿਰਪਾ ਹੈ। ਉਹ ਜੋ ਕੰਮ ਵੀ ਕਰਦਾ ਹੈ ਉਹ ਨਾਮਧਾਰੀ ਸਮਾਜ ਦੇ ਹਿਤ ਲਾਭ ਲਈ ਹੁੰਦਾ ਹੈ। ਜੇ ਕੋਈ ਸਿੱਖ ਉਸਦੀ ਮਦਦ ਕਰਦਾ ਹੈ, ਉਹ ਠੀਕ ਹੈ ਪਰ ਜੇ ਕੋਈ ਮਨੋਂ ਵਿਰੋਧ ਰਖਦਾ ਹੋਵੇ ਉਹ ਠੀਕ ਨਹੀਂ। ਉਸ ਦਾ ਸਾਥ ਦੇਣਾ ਹੀ ਸੰਗਤ ਦੇ ਹਿਤ ਵਿਚ ਹੈ।

## ਬਖ਼ਸ਼ਸ਼

ਸੰਤ ਹਵੇਲਾ ਸਿੰਘ, ਉਹਨਾਂ ਦਾ ਲੜਕਾ ਜੰਗ ਬਹਾਦਰ ਸਿੰਘ ਤੇ ੧੫ ਕੁ ਸਿੰਘ ਹੋਰ ਜਿਹਨਾ ਦੀ ਮਰਿਆਦਾਹੀਨਤਾ ਸਤਿਗੁਰਾਂ ਨੇ ਧਿਆਨ ਵਿਚ ਲਿਆਂਦੀ ਸੀ ਅੱਜ ਦੀਵਾਨ ਵਿਚ ਹਾਜ਼ਰ ਹੋ ਖਲੋਤੇ ਇਹਨਾਂ ਵਿਚ ਇਕ ਜਥੇਦਾਰ ਵੀ ਸੀ। ਉਸ ਨੂੰ ਵੇਖ ਕੇ ਸਤਿਗੁਰਾਂ ਇਹ ਕਹਿੰਦਿਆਂ ਸਭ ਨੂੰ ਖਿਮਾਦਾਨ ਕਰ ਬੈਠਾ ਦਿਤਾ : ਇਹ ਵੀ ਖਲੋਤੇ ਹੋਏ ਨੇ ! ਹੁਣ ਸਾਰੇ ਹੀ ਬੈਠ ਜਾਓ।

ਏਨੀ ਤਾੜਨਾ ਹੀ ਕਾਫ਼ੀ ਸੀ।

## ਐਗਰੋ ਐਕਸਪੋ ਨੂੰ

੩ ਵਜੇ ਸਤਿਗੁਰੂ ਜੀ ਐਗਰੋ ਐਕਸਪੋ ੭੭ ਨੁਮਾਇਸ਼ ਸੂਬਾ ਦਰਸ਼ਨ ਸਿੰਘ ਤੇ ਸ੍ਰ: ਗੁਰਚੈਨ ਸਿੰਘ ਆਰਕੀਟੈਕਟ ਨੈਰੋਬੀ (ਕੇਨੀਆ, ਈਸਟ ਅਫਰੀਕਾ) ਵਾਲਿਆਂ ਨੂੰ ਵਿਖਾਣ ਦਾ ਮਾਣ

ਦੇਣ ਲਈ ਪ੍ਰਗਤੀ ਮੈਦਾਨ ਨੂੰ ਚਲੇ। ਹੋਰ ਵੀ ਦਰਜਨ ਭਰ ਸਰੀਰ ਸ੍ਰ: ਸੁਰਿੰਦਰ ਸਿੰਘ ਮਨਚੰਦਾ ਦੀ ਮੈਟਾਡੋਰ ਤੇ ਸ੍ਰੀ ਹਜ਼ੂਰ ਦੇ ਸੰਗ ਵਿਚ ਹੋਣੇ। ਸੰਤ ਅਵਤਾਰ ਸਿੰਘ ਦੀ ਕਾਰ ਵਿਚ ਸੂਬਾ ਦਰਸ਼ਨ ਸਿੰਘ ਜੀ ਦੀ ਪਤਨੀ, ਪੁਤਰੀ, ਨੂੰਹ ਤੇ ਪੋਤਰਾ ਵੀ ਨੁਮਾਇਸ਼ ਨੂੰ ਗਏ।

## ਨੈਰੋਬੀ ਵਾਲਿਆਂ ਨੂੰ ਮਾਣ

ਨੁਮਾਇਸ਼ ਨੂੰ ਜਾਂਦਿਆਂ ਦੋ ਜਣੇ ਮੈਟਾਡੋਰ ਵਿਚੋਂ ਕਾਰ ਨੂੰ ਭੇਜ ਆਪ ਜੀ ਦੋਹਾਂ ਨੈਰੋਬੀ ਵਾਲਿਆਂ ਵਿਚ ਆ ਬੈਠੇ। ਸ੍ਰ: ਗੁਰਚੈਨ ਸਿੰਘ ਤੋਂ ਜੋ ਕੇਵਲ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਛੱਤ ਪਾਉਣ ਦੀ ਤਿਆਰੀ ਲਈ ਦੋ ਹਫਤੇ ਵਾਸਤੇ ਛੁਟੀ ਕਰਕੇ ਆਏ ਸਨ, ਨਾਲ ਮੰਦਰ ਦੀ ਛੱਤ ਬਾਰੇ ਸਲਾਹ ਮਸ਼ਵਰਾ ਹੁੰਦਾ ਰਿਹਾ।

ਕੋਲ ਹੀ ਬੈਠੇ ਹੰਸਪਾਲ ਨੇ ਸਲਾਹ ਦਿਤੀ : ਮੰਦਰ ਦੀ ਉਸਾਰੀ ਨਾਲ ਸੰਬੰਧਤ ਸਾਰੇ ਆਰਕੀਟੈਕਟਾਂ ਤੇ ਉਸਾਰੀ ਕਲਾ ਨੂੰ ਸਮਝਦੇ ਸਿਆਣਿਆਂ ਦੀ ਇਕ ਬੈਠਕ ਬੁਲਾਈ ਜਾਵੇ ਤਾਂ ਕਿ ਪਿਛੋਂ ਨਾ ਕੋਈ ਨੁਕਸਬੀਨੀਆਂ ਛਾਂਟੇ। ਜੋ ਫੈਸਲਾ ਹੋਵੇ ਉਹ ਲਿਖ ਲਿਆ ਜਾਵੇ।

ਸਤਿਗੁਰੂ ਜੀ ਨੇ ਇਹ ਸਲਾਹ ਪਰਵਾਨ ਕੀਤੀ। ਜਾਪਦਾ ਹੈ ਕਿ ਇਹ ਮਸ਼ਵਰਾ ਸ੍ਰ: ਗੁਰਚੈਨ ਸਿੰਘ ਦੀ ਰਾਇ ਅਨੁਸਾਰ ਹੀ ਦਿਤਾ ਗਿਆ।

## ਨੁਮਾਇਸ਼ ਵਿਚ

ਅੱਜ ਐਤਵਾਰ ਹੋਣ ਕਰਕੇ ਹਜ਼ਾਰਾਂ ਦੀ ਤਦਾਦ ਵਿਚ ਲੋਕ ਨੁਮਾਇਸ਼ ਵਿਚ ਪੁਜੇ ਹੋਏ ਸਨ। ਹਰ ਪ੍ਰਾਂਤ ਦੇ ਆਦਮੀ ਆਪਣੇ ਆਪਣੇ ਪ੍ਰਾਂਤ ਦੇ ਇੰਪੋਰੀਅਮ ਨੂੰ ਮੁਹਾਰਾਂ ਮੋੜੀ ਜਾ ਰਹੇ ਸਨ। ਕਿਉ ਲੰਮੇਰੇ ਸਨ। ਰਾਹ, ਪਾਰਕ ਭੀੜੋ ਭੀੜ। ਵੱਖ ਵੱਖ ਆਕਾਰਾਂ ਤੇ ਸ਼ਕਲਾਂ ਦੇ ਮੰਡਪ ਅੱਡ ਅੱਡ ਪ੍ਰਾਂਤਾਂ ਨਾਲ ਸੰਬੰਧਤ ਸਨ। ਹਰੇਕ ਪ੍ਰਾਂਤ ਨੇ ਆਪਣਾ ਸਭਿਆਚਾਰ ਤੇ ਪ੍ਰਗਤੀ ਤਸਵੀਰਾਂ, ਚਾਰਟਾਂ ਤੇ ਅਮਲੀ ਪ੍ਰਾਪਤੀਆਂ ਨਾਲ ਦਰਸਾਏ ਹੋਏ ਸਨ। ਏਥੇ ਇਕ ਖਾਦੀ ਗ੍ਰਾਮ ਵੀ ਸੀ ਕਪਾਹ ਦੀਆਂ ਭਿੰਨ ਭਿੰਨ ਕਿਸਮਾਂ ਤੇ ਉਸ ਬਾਰੇ ਸਮੂਹ ਜਾਣਕਾਰੀ ਦੇਣ ਵਾਲਾ।

ਪਰ ਸਤਿਗੁਰੂ ਜੀ ਤਾਂ ਪਹਿਲਾਂ ਸਿੱਕਮ ਦੇ ਮੰਡਪ ਵਲ ਹੀ ਗਏ ਜਿਥੇ ਮੁੱਖ ਰੂਪ ਵਿਚ ਕੈਕਟਸ ਦੀਆਂ ਕਿਸਮਾਂ ਹੀ ਸੁਸਜਿਤ ਸਨ। ਸਤਿਗੁਰੂ ਜੀ ਨੇ ਸੂਬਾ ਦਰਸ਼ਨ ਸਿੰਘ ਅਤੇ ਸ੍ਰ: ਗੁਰਚੈਨ ਸਿੰਘ ਨੂੰ ਆਪ ਇਹਨਾਂ ਬਾਰੇ ਸਾਰੇ ਵੇਰਵੇ ਦਸੇ।

ਏਥੋਂ ਮੀਜ਼ੋਰਮ ਦੇ ਮੰਡਪ ਵਿਚ ਪਧਾਰੇ। ਸਤਿਗੁਰੂ ਜੀ ਦੇ ਦੁਆਲੇ ਹਰ ਵੇਲੇ ਨਾਮਧਾਰੀ ਸਿੰਘਾਂ ਦਾ ਚੰਗਾ ਇਕੱਠ ਰਹਿੰਦਾ ਸੀ। ਦੂਸਰੇ ਲੋਕ ਵੀ ਇਸ ਪ੍ਰਭਾਵਸ਼ਾਲੀ ਵਿਅਕਤੀ ਨੂੰ ਵੇਖਣ ਲਈ ਮਜਬੂਰ ਹੁੰਦੇ। ਜੋ ਇਕੋ ਜਿਹੀ ਵੇਸ ਭੂਸ਼ਾ ਵਾਲਿਆਂ ਦੇ ਘੇਰੇ ਵਿਚ ਹੀ ਏਧਰ ਉਧਰ ਹੁੰਦਾ। ਮੀਜ਼ੋਰਮ ਮੰਡਪ ਵਿਚ ਹੀ ਸ੍ਰ: ਸੁਲਤਾਨ ਸਿੰਘ ਦੇ ਲੜਕੇ ਤੇ ਉਸਦੇ ਪਰਿਵਾਰ ਨੇ ਸਤਿਗੁਰੂ ਜੀ ਨੂੰ ਸਾਦਰ ਨਮਸਕਾਰ ਕੀਤੀ। ਸਤਿਗੁਰੂ ਜੀ ਪਰਵਾਰਕ ਜਾਣਕਾਰੀ ਲੈ, ਸਿੰਘ ਨੂੰ ਖੁਸ਼ੀਆਂ ਦੇ, ਰੂਸੀ ਪੈਵਿਲੀਅਨ ਨੂੰ ਹੋਏ।

ਰੂਸੀ ਪੈਵਿਲੀਅਨ ਦਾ ਮੁਖ ਆਕਰਸ਼ਣ ਸੀ ੬੦ ਹਾਰਸ ਪਾਵਰ ਦਾ ਬੇਲਾਰਸ ਟਰੈਕਟਰ ਤੇ ਦੂਜੀ 'ਰੋਵਾ' ਨਾਂ ਦੀ ਕੰਬਾਈਨ। ਸਤਿਗੁਰੂ ਜੀ ਨੇ ਇਹਨਾਂ ਵਿਚ ਗਹਿਰੀ ਦਿਲਚਸਪੀ ਲਈ। ਆਪਣੇ ਨਾਲ ਆਏ ਇੰਜੀਨੀਅਰਾਂ ਤੇ ਟੈਕਨੀਸ਼ਨਾਂ ਤੋਂ ਇਹਨਾਂ ਬਾਰੇ ਰਾਇ ਲਈ ਤੇ ਦਿਤੀ। ਆਪ ਨੇ ਆਪਣੇ ਵਿਦੇਸ਼ ਸਕੱਤਰ ਸ੍ਰ: ਸੁਰਿੰਦਰ ਸਿੰਘ ਮਨਚੰਦਾ ਨੂੰ ਕਿਹਾ ਕਿ ੪ ਟਰੈਕਟਰਾਂ ਅਤੇ ਇਕ ਕੰਬਾਈਨ ਦਾ ਆਰਡਰ ਦੇ ਦਿਤਾ ਜਾਵੇ। ਸੁਰਿੰਦਰ ਸਿੰਘ ਮਨਚੰਦਾ ਸੰਬੰਧਤ ਸਰਦਾਰ ਨੂੰ ਮਿਲਿਆ

ਤੇ ਖਰੀਦਣ ਲਈ ਆਰਡਰ ਦੇ ਆਇਆ। ਕੀਮਤ ੪ ਲਖ ਤੇ ੨੦ ਹਜ਼ਾਰ ਬਣਦੀ ਹੈ।

ਨਾਮਧਾਰੀ ਮਾਡਲ ਫ਼ਾਰਮ, ਗੰਲਾ (ਯੂ. ਪੀ.), ਨਾਮਧਾਰੀ ਫ਼ਾਰਮ ਬੈਂਗਲੋਰ, ਸ੍ਰੀ ਜੀਵਨ ਨਗਰ ਤੇ ਸ੍ਰੀ ਭੈਣੀ ਸਾਹਿਬ ਲਈ ਜਾਂ ਕਿਸੇ ਹੋਰ ਲੋੜਵੰਦ ਪਿਆਰੇ ਲਈ ਇਹਨਾਂ ਟਰੈਕਟਰਾਂ ਦਾ ਆਰਡਰ ਹੋ ਗਿਆ। ਉਂਜ ਵੀ ਸਤਿਗੁਰੂ ਸੁਭਾਉ ਦੇ ਬਾਦਸ਼ਾਹ ਹਨ, ਥੋੜ੍ਹੀ ਤੇ ਗਰੀਬੀ ਦਾਵੇ ਵਾਲੀ ਗੱਲ ਆਪ ਦੀ ਸੋਚ ਦਾ ਵਿਸ਼ਾ ਨਹੀਂ। ਲੈਣ ਦੇਣ, ਗਲਬਾਤ ਸਿਖਰ ਦੇ ਹੀ ਹੁੰਦੇ ਹਨ।

## ਦਰਸ਼ਨਾਂ ਦੇ ਚਾਹਵਾਨ

ਏਨੇ ਕੁ ਚਿਰ ਨੂੰ ਸ੍ਰ: ਸੁਖਬੀਰ ਸਿੰਘ ਗੁਜ਼ਾਟੀ ਐਮ. ਏ. ਤੇ ਕੁਝ ਹੋਰ ਸਰੀਰ ਨਾਲ ਆ ਰਲੇ। ਖਾਦੀ ਗ੍ਰਾਮ ਤੋਂ ਗੁਜ਼ਰਦਿਆਂ ਨਾਮਧਾਰੀ ਏਜੰਸੀ ਵਾਲੇ ਸ੍ਰ: ਸੇਵਾ ਸਿੰਘ ਸੁਪਤਨੀ ਸਮੇਤ ਚਰਨੀਂ ਆ ਲਗੇ। ਥੋੜ੍ਹਾ ਅਗੇ ਤੁਰੇ ਤਾਂ ਸ੍ਰੀ ਗੁਰਦੇਵ ਸਿੰਘ ਸਤੰਦਵਾਦਕ ਤੇ ਸੰਤ ਗੁਰਦੀਪ ਸਿੰਘ ਸਿੰਘ ਰਮੇਸ਼ ਨਗਰ ਆ ਮਿਲੇ। ਏਥੇ ਹੀ ਸੰਗੀਤਕਾਰ ਬੱਚਿਆਂ ਨੂੰ ਨਾਲ ਲੈ ਕੇ ਸੰਤ ਮਹਿੰਦਰ ਸਿੰਘ ਬਾਲੀ ਨਗਰ ਆ ਗਿਆ।

ਅੱਛੀ ਖਾਸੀ ਭੀੜ ਨਾਲ ਪੀ. ਐਂਡ ਟੀ. ਦਾ ਮੰਡਪ ਫਿਰ ਜਾ ਤਕਿਆ। ਸ੍ਰੀ ਬਸੰਤ ਲਾਲ ਅਤੇ ਕਰਨਾਟਕੀ ਭਾਈ ਨੇ ਬੜੀ ਅੱਛੀ ਤਰ੍ਹਾਂ ਟੈਲੀਫੋਨਾਂ ਦੀਆਂ ਵੰਨਗੀਆਂ ਵੇਰਵਿਆਂ ਸਮੇਤ ਵਿਖਾਈਆਂ।

ਨਿਕੇ ਨਿਕੇ ਬਚਨ ਕਰਦਿਆਂ ੬ ਵਜੇ ਸ਼ਾਮ ਤਕ ਮੁੜ ਕੋਠੀ ਪ੍ਰਵੇਸ਼ ਕੀਤਾ ਗਿਆ।

## ਬੂਦੀ ਅਚਕਨ

ਨੁਮਾਇਸ਼ ਵਿਚ ਜਾਣ ਤੋਂ ਪਹਿਲਾਂ, ਸਤਿਗੁਰੂ ਜੀ ਦੇ ਪਹਿਨਣ ਵਾਸਤੇ ਆਈ ਇਕ ਅਚਕਨ ਦਾ ਅੰਦਰਸ ਜੰਗਾਲਿਆ ਜਿਹਾ ਲਗਾ। ਸਤਿਗੁਰੂ ਜੀ ਨੇ ਪਹਿਨ ਲਈ। ਮੈਂ ਹੈਰਾਨ ਹੋ ਕੇ ਪੁਛਿਆ : ਆਪ ਨੇ ਪਹਿਨ ਲਈ ? ਇਹ ਤਾਂ ਆਪ ਦੀ ਲਗਦੀ ਹੀ ਨਹੀਂ ਸੀ। ਬਚਨ ਕੀਤਾ : ਮੈਨੂੰ ਜੋ ਲਿਆ ਦੇਂਦੇ ਹਨ, ਪਹਿਨ ਲੈਂਦਾ ਹਾਂ। ਦੋ ਤਿੰਨ ਚੰਗੀਆਂ ਵੀ ਹਨ, ਪਰ ਇਹ ਲਿਆਉਣ ਵੀ! ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪ੍ਰਤਾਬ ਨੇ ਕਿਹਾ : ਗਲਤੀ ਨਾਲ ਆ ਗਈ ਹੈ। ਹੁਣ ਇਹ ਕੋਲ ਹੀ ਨਹੀਂ ਰਖਦੇ ਤਾਂ ਕਿ ਫੇਰ ਨਾ ਗਲਤੀ ਹੋਵੇ।

ਵਾਪਸੀ ਤੇ ਪ੍ਰਤਾਬ ਨੇ ਬੇਨਤੀ ਕੀਤੀ : ਸੱਚੇ ਪਾਤਸ਼ਾਹ ਕਵੀ ਜੀ ਨੂੰ ਦੇ ਦੇਈਏ ? (ਅਚਕਨ ਵਿਖਾ ਕੇ) ਸਤਿਗੁਰੂ ਜੀ : ਨਹੀਂ, ਜਿਸ ਦੀ ਦ੍ਰਿਸ਼ਟੀ ਨੇ ਇਹ ਮੇਰੇ ਗਲ ਪਸੰਦ ਨਹੀਂ ਕੀਤੀ ਉਸ ਨੂੰ ਹੀ ਉਤਾਰ ਦਿਤਾ ਜਾਏ, ਹਰਗਿਜ਼ ਨਹੀਂ। ਜਿਹੋ ਜਿਹਾ ਕੋਈ ਹੈ ਉਹੋ ਜਿਹੀ ਹੀ ਉਸਨੂੰ ਚੀਜ਼ ਦਈਏ ਤਾਂ ਆਪ ਨੂੰ ਵੀ ਸੁਆਦ ਆਉਂਦਾ ਹੈ ਤੇ ਅਗਲੇ ਨੂੰ ਵੀ।

## ਪ੍ਰਸਾਰੋਡ, ਕੋਠੀ ਵਿਚ

ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ : ਜੇ ਤਬੀਅਤ ਨਾ ਮੰਨੇ ਤਾਂ ਨਾ ਆਇਆ ਕਰੋ। ਸਰੀਰ ਨੂੰ ਦੁਖੀ ਨਹੀਂ ਕਰਨਾ। ਮੇਰਾ ਉੱਤਰ ਸੀ : ਸ਼ੌਕ ਨਾਲ ਹੀ ਆਉਂਦਾ ਹਾਂ। ਆਪ ਦੇ ਦਿੱਲੀ ਆਉਣ ਦਾ ਪਤਾ ਲਗੇ ਤਾਂ ਘਰ ਜੀ ਹੀ ਨਹੀਂ ਲਗਦਾ।

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਜੋ ਨਿਕੇ ਬੱਚਿਆਂ ਦੇ ਗਰੁਪ ਨੇ ਕਰਨਾ ਹੈ, ਸੰਤ ਆਤਮਾ ਸਿੰਘ ਪੰਨਵ ਦੀ ਫੈਕਟਰੀ ਮਾਇਆ ਪੁਰੀ ਵਿਚ ਹੋਣਾ ਹੈ। ਮੈਂ ਤਾਂ ਸ਼ਾਇਦ ਦੂਰ ਤੇ ਜਗਹ ਦੀ ਨਾਵਾਕਫ਼ੀ ਹੋਣ ਕਰਕੇ ਨਾ ਪਹੁੰਚ ਸਕਾਂ।

ਨੁਮਾਇਸ਼ ਵਿਚੋਂ ਵਾਪਸ ਮੁੜਨ ਤਕ ਸਤਿਗੁਰੂ ਸਪੁਤਰੀ ਬੀਬਾ ਜੀ ਅਤੇ ਇਹਨਾਂ ਦੀ ਅਧਿਆਪਕਾ ਬੀਬੀ ਨਰਿੰਦਰ ਵੀ ਭੈਣੀ ਸਾਹਿਬੋਂ ਆ ਗਈਆਂ।

## ਸੰਤ ਕੈਸੇ ?

ਅੱਜ ਦਿਨ ਦੇ ਪਹਿਲੇ ਅੱਧ ਸਮੇਂ ਜਦੋਂ ਸਤਿਗੁਰੂ ਜੀ ਸੇਠ ਤ੍ਰਿਲੋਕ ਸਿੰਘ ਹੁਰਾਂ ਦੇ ਨਿਜ਼ੀ ਕਮਰੇ ਵਿਚ ਆਰਾਮ ਹਿਤ ਲੇਟੇ ਹੋਏ ਸਨ ਤਾਂ ਆਪ ਨੇ ਨਾਲ ਹੀ ਕਿਸੇ ਕਮਰੇ ਵਿਚ ਬੈਠੇ ਇਕ ਨੌਜਵਾਨ ਸੰਤ ਨੂੰ ਬੁਲਾਇਆ। ਸੇਠ ਤ੍ਰਿਲੋਕ ਸਿੰਘ, ਸ੍ਰ: ਹੰਸਪਾਲ ਤੇ ਪ੍ਰੀਤਮ ਸਿੰਘ ਕਵੀ ਵੀ ਉਸੇ ਸਮੇਂ ਕੋਲ ਸਨ। ਸਤਿਗੁਰਾਂ ਪੁਛਿਆ : ਆਓ ਕੀ ਗੱਲ ਹੈ ?

"ਆਪ ਜੀ ਦੀ ਕ੍ਰਿਪਾ ਦੀ ਲੋੜ ਹੈ!"

"ਮੇਰੀ ਤਾਂ ਇਕੋ ਗੱਲ ਹੈ ਨਾਮਧਾਰੀਆਂ ਵਾਂਗ ਬਣਕੇ ਰਹੋ। ਵਖਰੇਵੇਂ ਦੀਆਂ ਸ਼ਕਲਾਂ ਛੱਡ ਦਿਓ। ਦਸਤਾਰਾ ਤੇ ਕੱਪੜੇ ਭੈਣੀ ਸਾਹਿਬ ਤਾਂ ਤੁਹਾਡੇ ਠੀਕ ਹੁੰਦੇ ਹਨ ਪਰ ਏਥੇ ਗਲ ਚੋਲਾ ਤੇ ਸਿਰ ਤੇ ਮੰਘੜਾ ਹਨ।"

"ਸਤਿ ਬਚਨ ਜੀ। ਪਰ ਇਹ ਸਭ ਆਪ ਦੇ ਕਰਵਾਏ ਹੀ ਹੋਣਗੇ। ਆਪ ਕ੍ਰਿਪਾ ਕਰੋ।"

"ਅੰਦਰੋਂ ਠੀਕ ਰਹੀਏ ਤਾਂ ਕਿਰਪਾ ਹੀ ਕਿਰਪਾ ਹੈ।"

## ਮਨ ਨੂੰ ਤਿਆਰ ਕਰੋ

ਦੁਪਹਿਰੋਂ ਪਹਿਲਾਂ, ਪੂਸਾ ਰੋਡ ਕੋਠੀ ਵਿਚ ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਦੇ ਸਪੁੱਤਰ ਸਚਿੰਦਰ ਸਿੰਘ ਬੇਨਤੀ ਕੀਤੀ ਕਿ ਉਹ ਤਬਲਾ ਤਦੋਂ ਸਿੱਖ ਸਕਦਾ ਹੈ ਜੇ ਟੀ. ਵੀ. ਕੋਰਸ ਨਾ ਜਾ ਕੇ ਕਰਨਾ ਪਵੇ। ਪਹਿਲਾਂ ਵੀ ਇਹ ਲੜਕਾ ਤਬਲੇ ਦੀ ਸਿਖਿਆ ਲਈ ਕਿਤੇ ਬਾਹਰ ਜਾਣਾ ਚਾਹੁੰਦਾ ਸੀ, ਸਤਿਗੁਰੂ ਜੀ ਨੇ ਮਾਤਾ-ਪਿਤਾ ਤੇ ਇਹਨਾਂ ਦੇ ਪੁਤਰ ਦੀ ਸੁਰਖਿਆ ਤੇ ਸਮਰਿਧੀ ਹਿਤ ਇਸ ਬੱਚੇ ਨੂੰ ਪਹਿਲਾਂ ਵੀ ਟੀ. ਵੀ. ਕੋਰਸ ਕਰਦੇ ਰਹਿਣ ਲਈ ਜ਼ੋਰ ਦਿਤਾ ਸੀ। ਸਤਿਗੁਰੂ ਜੀ ਨੇ ਸਚਿੰਦਰ ਨੂੰ ਸਮਝਾਇਆ : ਜਦੋਂ ਕਿਸੇ ਗੱਲ ਲਈ ਮਨ ਨੂੰ ਤਿਆਰ ਕਰ ਲਈਏ ਉਦੋਂ ਉਹ ਚੀਜ਼ ਚੰਗੀ ਲੱਗਣ ਲਗ ਪੈਂਦੀ ਹੈ ਜਿਸ ਤੋਂ ਸਾਨੂੰ ਪਹਿਲਾਂ ਡਰ ਲਗਦਾ ਜਾਂ ਨਫਰਤ ਹੁੰਦੀ ਹੈ। ਮਨ ਦੀ ਸਥਿਤੀ ਐਸੀ ਰਖਣੀ ਚਾਹੀਦੀ ਹੈ ਕਿ ਇਹ ਅਸ਼ਾਂਤ ਨਾ ਰਹੇ। ਵਡਿਆਂ ਤੇ ਸ਼ੁਭਚਿੰਤਕਾਂ ਦੀ ਸਲਾਹ ਨੂੰ ਚੰਗੀ ਤਰ੍ਹਾਂ ਸੁਣ ਕੇ ਸਮਝੀਏ, ਉਸ ਤੇ ਅਮਲ ਲਈ ਮਨ ਨੂੰ ਤਿਆਰ ਕਰ ਲਈਏ। ਸਚਿੰਦਰ ਸਿੰਘ ਦੀ ਮਾਤਾ ਸੁਰਜੀਤ ਕੌਰ, ਸਤਿਗੁਰੂ ਜੀ ਨੂੰ ਦਿੱਲੀ ਆਇਆਂ ਲੰਗਰ ਛਕਾਣ ਦੀ ਸੇਵਾ ਕਰਦੀ ਤੇ ਪਿਤਾ ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਆਗਿਆ ਅਧੀਨ ਹਰ ਪ੍ਰਕਾਰ ਦੀਆਂ ਜ਼ਿੰਮੇਵਾਰੀਆਂ ਲੈਂਦੇ ਤੇ ਨਿਭਾਉਂਦੇ ਹਨ।

ਸਤਿਗੁਰੂ ਜੀ ੩ ਤੋਂ ੬ ਵਜੇ ਤਕ ਬੁਨਿਆਨ ਤੇ ਬਾਰੀਕ ਕੁਰਤੇ ਪਜਾਮੇ ਨਾਲ ਹੀ ਨੁਮਾਇਸ਼ ਵਿਚ ਵੀ ਚਲਦੇ ਰਹੇ। ਪਰ ਮੌਸਮ ਭਾਰੇ ਕੱਪੜੇ ਦੀ ਮੰਗ ਕਰਦਾ ਸੀ। ਹਵਾ ਤੇ ਠੰਢ ਕਾਫ਼ੀ ਸਨ। ਸਵੈਟਰ ਅਤੇ ਅਚਕਨ ਉਂਜ ਨਾਲ ਹੀ ਰਹੀਆਂ ਪਰ ਘਰ ਆ ਕੇ ਸਵੈਟਰ ਪਹਿਨ ਲਈ।

**੫ ਦਸੰਬਰ ੧੯੭੭ ਸੋਮਵਾਰ**
**ਨਵੀਂ ਦਿੱਲੀ**

## ਅਹਿਮ ਮੀਟਿੰਗ

ਅੱਜ ਮੈਂ ਜਦੋਂ ੯-੩੦ ਵਜੇ ੧੧/੧੦ ਪੂਸਾ ਰੋਡ ਪਹੁੰਚਿਆ ਤਾਂ ਕੋਠੀ ਦੇ ਲਹਿੰਦੇ ਪਾਸੇ, ਖੂਹੀ ਅਤੇ ਟੱਬਾਂ ਉਪਰਲੀ ਛੱਤ ਤੇ, ਸ੍ਰੀ ਸਤਿਗੁਰੂ ਜੀ ਸਫ਼ੇਦ ਬਸਤਰ ਪਹਿਨੀਂ ਮੰਜੇ ਉਪਰ ਬੈਠੇ ਧੁਪ ਸੇਕ ਰਹੇ ਸਨ। ਆਪ ਜੀ ਦੇ ਸਾਹਮਣੇ ਇੰਜੀਨੀਅਰ ਅਤੇ ਆਰਕੀਟੈਕਟ ਬੈਠੇ ਹੋਏ ਸਨ,

ਫਰਸ਼ ਉਪਰਲੀ ਵਿਛਾਈ ਤੇ ਦਰਮਿਆਨ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦਾ ਨਕਸ਼ਾ ਵਿਛਿਆ ਹੋਇਆ ਸੀ। ਮੰਦਰ ਦੀ ਛੱਤ ਬਾਰੇ ਅਤੇ ਅੰਦਰਲੇ ਸਟੇਜ ਦੇ ਸੰਬੰਧ ਵਿਚ ਵਿਚਾਰਾਂ ਹੋ ਰਹੀਆਂ ਸਨ।

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਗਲੀਚੇ ਉਪਰ ਹੇਠ ਲਿਖੇ ਵਿਅਕਤੀ ਬੈਠੇ ਸਨ : ਸੂਬਾ ਦਰਸ਼ਨ ਸਿੰਘ ਨੈਰੋਬੀ, ਸ੍ਰ: ਗੁਰਚੈਨ ਸਿੰਘ ਆਰਕੀਟੈਕਟ, ਨੈਰੋਬੀ, ਸ੍ਰ: ਨਿਰਮਲ ਸਿੰਘ ਇੰਜਨੀਅਰ, ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਸ੍ਰ: ਲੱਛਮਣ ਸਿੰਘ ਫਗਵਾੜਾ, ਸ੍ਰੀ ਬਲਦੇਵ ਸਿੰਘ ਸਪੁਤਰ ਸ੍ਰ: ਰਤਨ ਸਿੰਘ ਬਾਂਦਰਾਂ ਵਾਲੀ ਖੂਹੀ, ਸ੍ਰ: ਅਮਰ ਸਿੰਘ ਢੋਡਾ ਸਮੇਤ ਪਤਨੀ, ਸ੍ਰੀ ਪ੍ਰੇਮ ਸਿੰਘ ਸਪੁਤਰ ਗਿਆਨੀ ਜਸਵੰਤ ਸਿੰਘ, ਸ੍ਰੀ ਹਰਭਜਨ ਸਿੰਘ ਢੋਡਾ, ਸ੍ਰੀ ਗੁਰਦੇਵ ਸਿੰਘ ਸਰੋਦਵਾਦਕ, ਸੰਤ ਕਿਰਪਾਲ ਸਿੰਘ ਝੱਬਰ। ਸਤਿਗੁਰੂ ਜੀ ਅਤੇ ਪਹਿਲੇ ੪ ਵਿਅਕਤੀਆਂ ਵਿਚ ਜੋ ਗੱਲਬਾਤ ਹੁੰਦੀ ਉਸ ਦੇ ਫੈਸਲੇ ਸ੍ਰ: ਗੁਰਚੈਨ ਸਿੰਘ ਕਾਗਜ਼ ਤੇ ਲਿਖੀ ਜਾਂਦੇ।

## ਸ੍ਰੀ ਬਲਦੇਵ ਸਿੰਘ

ਇਸ ਵਿਚਾਰ ਵਟਾਂਦਰੇ ਉਪਰੰਤ ਸਤਿਗੁਰੂ ਜੀ ਨੇ ਸ੍ਰੀ ਬਲਦੇਵ ਸਿੰਘ ਨੂੰ ਕੁਝ ਆਖਿਆ ਤਾਂ ਕਹਿਣ ਲਗਾ : ਜਿਵੇਂ ਆਪ ਹੁਕਮ ਕਰੋ। ਸਤਿਗੁਰੂ ਜੀ ਨੇ ਪਿਆਰ ਨਾਲ ਕਿਹਾ : ਤੂੰ ਜੋ ਕੁਝ ਇੰਜਨੀਅਰ ਕਹਿਣਗੇ ਉਹ ਤਾਂ ਕਰ ਲਵੇਂਗਾ ਪਰ ਜੋ ਕੁਝ ਮੈਂ ਕਹਿੰਦਾ ਹਾਂ ਉਹ ਕਿਉਂ ਨਹੀਂ ਮੰਨਦਾ ? ਸਤਿਕਾਰ ਦੀ ਮੂਰਤ ਬਲਦੇਵ ਸਿੰਘ (੩੦) ਨੇ ਆਖਿਆ : ਮੈਂ ਮੰਨਦਾ ਹਾਂ ਜੀ, ਕਿਉਂ ਨਹੀਂ। ਸਤਿਗੁਰਾਂ ਪੁਛਿਆ : ਯੂਥ ਫੋਰਮ ਨੂੰ ਛੱਡ ਦਿਤਾ ਈ ? 'ਹਾਂ ਜੀ' ਉਸ ਉੱਤਰ ਦਿਤਾ। ਸਤਿਗੁਰੂ ਜੀ : ਪਤਾ ਕਰਾਂਗਾ, ਮੰਨਣ ਤੇ ਜੀ ਨਹੀਂ ਕਰਦਾ। ਤੇਰੇ ਪਿਤਾ ਜੀ ਅਜ ਕਲ ਨਹੀਂ ਆ ਰਹੇ, ਕੀ ਗੱਲ ਹੈ ? ਅਜੇ ਤੱਕ ਮੇਰੇ ਮਨ ਵਿਚ ਉਹਨਾਂ ਬਾਰੇ ਕੁਝ ਨਹੀਂ ਆਇਆ; ਕਿਤੇ ਉਹ ਆਪ ਹੀ ਤਾਂ ਆਪਣੀ ਕਿਸੇ ਗਲੋਂ ਨਹੀਂ ਡਰ ਰਹੇ ?

ਬਲਦੇਵ ਸਿੰਘ ਨੇ ਦੱਸਿਆ ਕਿ ਉਹਦੇ ਪਿਤਾ ਜੀ ਉਹਨੂੰ ਕਈ ਦਿਨਾਂ ਤੋਂ ਮਿਲੇ ਨਹੀਂ, ਠੀਕ ਹੋਣ ਸਹੀ।

## ਸਾਡੀ ਸ਼ੇਅਰਦਾਰੀ ਨਹੀਂ

ਏਥੇ ਬੈਠਿਆਂ ਹੀ ਸ਼ਾਦੀਪੁਰ ਤੋਂ ਇਕ ਮਾਈ ਆਈ। ਉਸ ਨੇ ਦਸਤਾਰ ਤੇ ਕੁਛ ਰਕਮ ਮੱਥਾ ਟੇਕੀ। ਸਤਿਗੁਰਾਂ ਪੁੱਛਿਆ ਤੇਰੇ ਘਰ ਗਿਆ ਸਾਂ ਉਦੋਂ ਇਕ ਗਲਤ ਸੰਤ ਦੀ ਤਸਵੀਰ ਲਗੀ ਹੋਈ ਸੀ ਲਾਹੀ ਹੈ ਕਿ ਨਹੀਂ ? ਮਾਈ ਨੇ ਦੱਸਿਆ ਕਿ ਤਸਵੀਰ ਲੱਥ ਚੁੱਕੀ ਹੈ। ਸਤਿਗੁਰੂ ਜੀ ਬਚਨ ਕੀਤਾ : ਅਸਾਂ ਕਿਸੇ ਨਾਲ ਸ਼ੇਅਰ ਨਹੀਂ ਰਹਿਣ ਦੇਣਾ।

੧੦.੧੦ ਦਿਨੇ ਆਪ ਉਠੰ ਤੇ ਕੇਂਦਰੀ ਹਾਲ ਵਿਚ ਇਕ ਸੰਗੀਤ ਸਭਾ ਦਾ ਆਯੋਜਨ ਸੀ, ਉਸ ਵਿਚ ਜਾ ਸਸ਼ੋਭਤ ਹੋਏ। ਸਭਾ ਵਿਚ ਮਿਸਰਾ ਬੰਧੂ ਰਾਜਨ-ਸਾਜਨ ਦੀ ਜੋੜੀ ਤੇ ਸ੍ਰੀ ਹਰੀ ਸ਼ੰਕਰ ਮਿਸਰ ਤੇ ੪ ਕੁ ਹੋਰ ਗਾਇਕ ਵੀ ਪਹੁੰਚੇ ਹੋਏ ਸਨ।

## ਇਸ਼ਾਰਾ ਸਮਝਣ ਵਾਲਾ

ਸ੍ਰ: ਰਤਨ ਸਿੰਘ ਢੋਡਾ ਨੂੰ ਬਚਨ ਹੋਇਆ : ਬੀਬੀਆਂ ਵਾਸਤੇ ਇਕ ਪਾਸੇ ਕਰਕੇ ਕਪੜਾ ਵਿਛਾ ਦਿਓ। ਹੁਕਮ ਹੁੰਦਿਆਂ ਹੀ ਸੰਤ ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਉਠ ਕੇ ਕਪੜਾ ਲੈਣ ਚਲਾ ਗਿਆ। ਸਤਿਗੁਰਾਂ ਫਰਮਾਇਆ : ਕੰਮ ਕਰਨ ਵਾਲਾ ਸਦਾ ਜਿੱਤ ਜਾਂਦਾ ਹੈ। ਜੋ ਇਸ਼ਾਰਾ ਸਮਝਦਿਆਂ ਹੀ ਅਮਲ ਵਿਚ ਆ ਜਾਂਦਾ ਹੈ ਉਹ ਨੇੜੇ ਤੋਂ ਨੇੜੇ

ਹੋਈ ਜਾਂਦਾ ਹੈ। ਗੁਰਦੀਪ ਸਿੰਘ ਦੇ ਕਾਰਨ ਡਿਗਦਾ ਡਿਗਦਾ ਰਮੇਸ਼ ਨਗਰ ਖੜਾ ਹੋ ਗਿਆ ਹੈ।

## ਸੰਗੀਤ ਸਭਾ

ਏਨੇ ਚਿਰ ਨੂੰ ਸ੍ਰ: ਹਰਵਿੰਦਰ ਸਿੰਘ ਹੰਸਪਾਲ ਵੀ ਆ ਗਿਆ। ਮੌਕੇ ਤੇ ਹੋਰ ਵੀ ਕਾਫ਼ੀ ਸਰੋਤੇ ਸਨ। ਸੰਗੀਤ ਸਿੱਖਦੇ ਬੱਚਿਆਂ ਨੇ ਸਭ ਤੋਂ ਪਹਿਲਾਂ ਸਾਢੇ ਚੌਦਾਂ ਮਾਤਰਾ, ਰਾਗ ਆਸਾ ਵਿਚ ਇਹ ਸ਼ਬਦ ਗੰਵਿਆਂ :

ਆਤਮ ਰਸੁ ਜਿਹ ਜਾਨਿਆ
ਹਰਿ ਰੰਗ ਸਹਿਜੇ ਮਾਣੁ।
ਨਾਨਕ ਧਨਿ ਧਨਿ ਧੰਨਿ ਜਨ
ਆਏ ਤੇ ਪਰਵਾਣੁ।

[ਗਉੜੀ ਬਾਵਨ ਅਖਰੀ]

ਇਹ ਬੱਚੇ ਸ਼ਬਦ ਗਾਇਕ ਸਨ : ਹਾਰਮੋਨੀਅਮ ਤੇ ਸੁਖਦੇਵ ਸਿੰਘ (੧੪), ਮੋਹਣ ਸਿੰਘ (੧੪) ਸਪੁਤਰ ਸੰਤ ਪ੍ਰਤਨ ਸਿੰਘ, ਤਬਲੇ ਤੇ ਸੁਖਵਿੰਦਰ ਸਿੰਘ ਪਿੰਕੀ (੧੨) ਸੁਰਿੰਦਰ ਸਿੰਘ (੧੦)। ਬੜੀ ਸੁਰ ਅਤੇ ਅਨੋਖੀ ਲੈਅ ਵਿਚ ਬੱਚੇ ਗਾ ਵਜਾ ਰਹੇ ਸਨ। ਤਬਲਾਵਾਦਕ ਦੀ ਖੜਕਵੀਂ ਥਾਪ ਅਤੇ ਬੋਲ ਸਾਢੇ ਚੌਦਾਂ ਮਾਤਰਾਂ ਵਿਚ ਵਜਾਣਾ ਹਰੇਕ ਨੂੰ ਮੁਗਧ ਕਰ ਰਿਹਾ ਸੀ।

ਆਰੰਭ ਵਿਚ ਸਤਿਗੁਰੂ ਜੀ ਨੇ ਬੱਚਿਆਂ ਨੂੰ ਸਮਝਾਇਆ ਕਿ ਉਹ ਸ਼ੁਰੂ ਕਰਨ ਲਗਿਆਂ ਗੁਰੂਆਂ, ਉਸਤਾਦਾਂ ਤੇ ਵੱਡਿਆਂ ਤੋਂ ਹੱਥ ਜੋੜ ਕੇ ਆਗਿਆ ਲਿਆ ਕਰਨ।

ਦੂਜਾ ਸ਼ਬਦ ਆਸਾਵਰੀ ਵਿਚ, "ਧਰ ਜੀਅਰੇ ਇਕ ਟੇਕ ਤੂੰ" ਵੀ ਸਾਢੇ ਚੌਦਾਂ ਮਾਤਰਾ ਵਿਚ ਪੇਸ਼ ਕੀਤਾ ਗਿਆ। ਸਤਿਗੁਰੂ ਜੀ ਨੂੰ ਆਪਣੀ ਕਿਰਤ ਬੱਚਿਆਂ ਦੁਆਰਾ ਗੁਣੀ ਜਨਾਂ ਨੂੰ ਸੁਣਾ ਕੇ ਵਿਸ਼ੇਸ਼ ਹਰਸ਼ ਹੋ ਰਿਹਾ ਸੀ। ਬਾਹਰੋਂ ਆਏ ਸੰਗੀਤੱਗ ਨਾਮਧਾਰੀ ਬੱਚਿਆਂ ਦੀ ਗਾਉਣ-ਕੁਸ਼ਲਤਾ ਤੇ ਵਿਕਟ ਲੈਅ ਉਤੇ ਅਸਵਾਰੀ ਵੇਖ ਵੇਖ ਚਕ੍ਰਿਤ ਹੋ ਰਹੇ ਸਨ।

ਉਪਰੰਤ ਪੌਣੀਆਂ ਪੰਦਰਾਂ ਵਿਚ, ਯਮਨ ਦਾ 'ਕਰੁਣਾ ਨਿਧਾਨ' ਬੱਚਿਆਂ ਵਲੋਂ ਸੁਣਾਇਆ ਗਿਆ।

ਨਮਰਤਾ ਪੂਰਵਕ ਸੰਗੀਤਕਾਰਾਂ ਨੂੰ ਸੰਬੋਧਨ ਕਰਦਿਆਂ ਸਤਿਗੁਰਾਂ ਫ਼ਰਮਾਇਆ : ਮੈਨੂੰ ਸੁਰ, ਤਾਲ ਦਾ ਏਨਾਂ ਗਿਆਨ ਤਾਂ ਹੈ ਨਹੀਂ ਪਰ ਜੋ ਕੁਝ ਬਣ ਪਾਇਆ ਹੈ ਉਹ ਇਹਨਾਂ ਬੱਚਿਆਂ ਦੁਆਰਾ ਸੁਣਾ ਕੇ ਆਸੀਰਵਾਦ ਲੈਣਾ ਹੈ ਗੁਣੀਜਨਾਂ ਤੋਂ।

ਸ੍ਰੀ ਹਰਿ ਸ਼ੰਕਰ ਮਿਸਰਾ ਬਲਿਹਾਰ ਹੋ ਉਠੇ : ਬੱਚਿਆਂ ਨੇ ਕਿਆ ਸੁੰਦਰ ਸੁਰ ਤਾਰ ਦਾ ਆਯੋਜਨ ਕੀਤਾ ਹੈ। ਕਿੱਡੀਆਂ ਸੁੰਦਰ ਤਿਹਾਈਆਂ ਲਗਾਈਆਂ ਗਈਆਂ ਹਨ। ਸਾਰੇ ਭਾਰਤ ਵਿਚ ਐਸਾ ਕਿਤੇ ਵੀ ਸੁਣਿਆ ਵੇਖਿਆ ਨਹੀਂ। ਏਨਾਂ ਸੱਚਾ ਸੁੱਚਾ ਵਜਾਣਾ ਤੇ ਤਿਹਾਈਆਂ ਨੂੰ ਭਰਪੂਰਤਾ ਨਾਲ ਪੇਸ਼ ਕਰਨਾ, ਕੌਣ ਹੈ ਜੋ ਐਸਾ ਕਰ ਸਕੇ। ਇਸ ਚੀਜ਼ ਦਾ ਨੋਟੇਸ਼ਨ ਕਰਨਾ ਚਾਹੀਦਾ ਹੈ, ਇਹ ਤਾਂ ਭਾਰਤਵਰਸ਼ ਦੀ ਚੀਜ਼ ਬਣਨ ਯੋਗ ਹੈ।

ਪ੍ਰਸੰਸਾ ਦੀ ਨਦੀ ਵਹਾ ਦੇਣ ਵਾਲੇ ਇਹੋ ਹਰੀ ਸ਼ੰਕਰ ਮਿਸਰਾ ਕਲ ਐਗਰੀ ਐਕਸਪੋ ੭੭ ਦੇ ਓਪਨ ਏਅਰ ਥੀਏਟਰ ਵਿਚ ਮੁਸ਼ਾਇਰੇ ਗੇਰੇ ਸਨ, ਸਤਿਗੁਰੂ ਜੀ ਇਹਨਾਂ ਨੂੰ ਸੁਣਨਾ ਚਾਹੁੰਦੇ ਸਨ ਪਰ ਕੁਵੇਲ ਹੋ ਜਾਣ ਕਾਰਣ ਨਾ ਸੁਣ ਸਕੇ।

ਇਸ ਵੇਲੇ ਤਕ ੧੦੦ ਕੁ ਸਰੋਤਾ ਇਕੱਤਰ ਹੋ ਚੁਕਾ ਸੀ। ਬੱਚਿਆਂ ਦੇ ਗਾਇਣ ਸਮੇਂ

ਕੋਲ ਬੈਠੇ ਸ੍ਰੀ ਗੁਰਦੇਵ ਸਿੰਘ ਸਰੋਦ ਨਾਲ ਟਿੱਪਣੀਆਂ ਸਾਂਝੀਆਂ ਕਰਦੇ ਰਹੇ।

ਹੁਣ ਸਤਿਗੁਰੂ ਜੀ ਨੇ ਪੰਡਿਤ ਹਰੀ ਸ਼ੰਕਰ ਮਿਸਰਾ ਲਖਨਊ ਨੂੰ ਕੁਝ ਸੁਣਾਨ ਲਈ ਕਿਹਾ। ਪੰਡਤ ਜੀ ਨੇ ਦਸਿਆ ਕਿ ਉਹ ਵੀ ਗੁਰੂ ਘਰ ਦੇ ਸੇਵਕ ਹਨ, ਉਹਨਾਂ ਨੇ ਜੋ ਗੁਰੂ ਮੰਤਰ ਲਿਆ ਉਹ ਵੀ ੧ਓ ਸਤਿਨਾਮ...ਹੀ ਸੀ। ਪੰਡਤ ਜੀ ਨਾਲ ਤਬਲੇ ਤੇ ਸੰਗਤ ਲਈ ਬਣਨਾ ਪ੍ਰਸ਼ਾਦ ਮਿਸਰ, ਤਾਨ ਪੂਰਾ ਲੈ ਕੇ ਵਿਦਿਆ ਧਰ ਮਿਸਰ ਤੇ ਹਾਰਮੋਨੀਅਮ ਤੇ ਸ੍ਰੀ ਧਰਮ ਨਾਥ ਮਿਸਰ ਤਿਆਰ ਹੋ ਗਏ।

ਹਰੀ ਸ਼ੰਕਰ ਜੀ ਨੇ ਚੁਤਾਲੇ ਤੇ ਰਾਗ ਟੋਡੀ ਵਿਚ ਗੰਵਿਆ, "ਬਨਵਾਰੀ ਬਨਮਾਲ", ਸੁਰ ਜ਼ੋਰਦਾਰ ਤੇ ਭਰਪੂਰ ਸੀ। ਤਾਨਸੇਨ ਦਾ ਇਹ ਧਰੁਪਦ ਖ਼ੂਬ ਤਿਹਾਈਆਂ ਨਾਲ ਗੰਵਿਆਂ। ਸਾਹਮਣੇ ਸੰਗੀਤ ਦੀ ਸਮਝਵਾਲਾ ਤੇ ਕਦਰਦਾਨ ਬੈਠਾ ਹੋਵ ਤੇ ਫਿਰ ਕਲਾਕਾਰ ਸੁਰਾਂ ਦਾ ਮੀਂਹ ਨਾ ਵਰ੍ਹਾ ਦੇਵੇ, ਭਲਾ ਇਹ ਕਿਵੇਂ ਹੋਵੇ।

ਅੰਤਰਾ : ਕਾਨਨ ਕੁੰਡਲ ਨੇਤਰ ਵਿਸ਼ਾਲ
ਰੀਝ ਰੀਝ ਗੱਪੀਜਨ ਭਏ ਨਿਹਾਲ।

ਦੂਸਰੀ ਬੰਦਸ਼ ਹਰੀ ਸ਼ੰਕਰ ਜੀ ਦੇ ਪਿਤਾ ਜੀ ਦੀ ਕ੍ਰਿਤੀ ਸੀ ੧੮ ਮਾਤਰਾਂ ਵਿਚ, ਰਾਗ ਟੋਡੀ ਵਿਚ ਹੀ। ਮੁਢਲਾ ਬੋਲ :

ਸ਼ੰਕਰ ਕੋ ਧਿਆਨ ਧਰਤ...

ਫਿਰ ਇਕ ਚੀਜ਼ ਮੇਘ ਵਿਚ ਤੇਜ਼ਤਰ ਲੈਅ ਵਿਚ ਗੰਵੀਂ ਪ੍ਰਭਾਵ ਭਰੇ ਢੰਗ ਨਾਲ। ਸਮਾਪਤੀ ਤੇ ਆਖਿਆ : ਐਸੇ ਗੁਣੀ ਜਨਾਂ ਤੇ ਗੁਣ ਗ੍ਰਾਹਕਾਂ ਦੇ ਤਾਂ ਨਾਲ ਹੀ ਰਹਿਣਾ ਚਾਹੀਦਾ ਹੈ। ਮੱਲੋ ਮੱਲੀ ਗਾਉਣ ਤੇ ਜੀ ਕਰਦਾ ਹੈ। ਸਤਿਗੁਰੂ ਜੀ ਵੀ ਹਰਿ ਸ਼ੰਕਰ ਤੇ ਪੂਰਨ ਭਾਵ ਸੰਤੁਸ਼ਟ ਸਨ।

ਹਰੀ ਸ਼ੰਕਰ ਜੀ ਨੇ ਅੰਤ ਉਤੇ ਭੈਰਵੀ ਵਿਚ ਇਕ ਸ਼ਬਦ ਗਾਇਨ ਕੀਤਾ :

ਰੇ ਮਨ ਰਾਮ ਸਿਉ ਕਰਿ ਪ੍ਰੀਤਿ।
ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ।
ਕਰਿ ਸਾਧ ਸੰਗਤਿ ਸਿਮਰਿ ਮਾਧੋ ਹੋਹਿ ਪਤਿਤ ਪੁਨੀਤ।
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖ ਪਸਾਰੇ ਮੀਤ।
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ।
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ।

(ਸੋਰਠਿ ਮਹਲਾ ੯)

ਸ੍ਰੀ ਗੁਰਦੇਵ ਸਿੰਘ ਸਰੋਦ ਦੁਆਰਾ ਪੂਰਬਾ ਮਹਿੰਦਰ ਸਿੰਘ ਤੋਂ ਆਸ਼ੀਰਵਾਦ ਰੂਪ ਵਿਚ ਲਖਨਵੀ ਕਲਾਕਾਰ ਨੂੰ ੪੦੦/- ਦਿਵਾਇਆ।

## ਕਾਰ ਵਿਚ ਚਰਨ

ਅਜੇ ਪੈਸੇ ਦੇਣ ਦਿਵਾਣ ਦੀ ਗੱਲ ਹੋ ਰਹੀ ਸੀ ਕਿ ਠੇਕੇਦਾਰ ਬਲਬੀਰ ਸਿੰਘ ਨੇ ਕੁਝ ਵੱਡੇ ਨੋਟ ਧਰਕੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਅਤੇ ਅਰਜ਼ ਕੀਤੀ ਕਿ ਉਹਨੇ ਨਵੀਂ ਕਾਰ ਖਰੀਦੀ ਹੈ ਉਸ ਵਿਚ ਚਰਨ ਪਾਏ ਜਾਣ। ਉਸਨੂੰ ਤਿੰਨ ਵਜੇ ਕਾਰ ਲਿਆਉਣ ਲਈ ਆਖਿਆ ਗਿਆ। ਬਲਬੀਰ ਸਿੰਘ ਨੂੰ ਸਤਿਗੁਰੂ ਜੀ ਨੇ ਵਧੀਆ ਸਿੱਖ ਬਣਨ ਦੀ ਪ੍ਰੇਰਨਾ ਦਿੱਤੀ। ਅਗੇ

ਤੋਂ ਨਾਮਧਾਰੀ ਪਹਿਰਾਵਾ ਤੇ ਦਾਹੜੀ ਖੁਲ੍ਹੀ ਛੱਡਣ ਲਈ ਆਖਿਆ। ਠੇਕੇਦਾਰ ਨੇ ਸਿਰ ਝੁਕਾਕੇ ਪ੍ਰਵਾਨਗੀ ਦੱਸੀ।

ਸੂਬਾ ਦਰਸ਼ਨ ਸਿੰਘ ਗੁਰਚੇਨ ਸਿੰਘ ਹੁਰਾਂ ਨਾਲ ਕਨਾਟ ਪਲੇਸ ਜਾਂਦਿਆਂ ਮੈਨੂੰ ਪ੍ਰੀਤਮ ਸਿੰਘ ਪੰਛੀ ਵੀ ਮਿਲ ਪਿਆ। ਸੰਤ ਗੁਰਮੁਖ ਸਿੰਘ ਹਜ਼ੂਰੀ ਡਰਾਈਵਰ ਹਥੀਂ ਸਤਿਗੁਰੂ ਜੀ ਨੂੰ ਸੂਚਿਤ ਕਰ ਕੇ ਸ਼ਿਵਾ ਜੀ ਸਟੇਡੀਅਮ ਜਾ ਪਹੁੰਚੇ ਜਿਥੇ ਅੱਜ ਨਹਿਰੂ ਹਾਕੀ ਪ੍ਰਤੀਯੋਗਤਾ ਵਿਚ ਨਹਿਰੂ ਹਾਕੀ ਅਲੇਵਿਨ ਅਤੇ ਫਾਰਿਨ (ਇੰਗਲੈਂਡ ਤੇ ਸਪੇਨੀ) ਅਲੇਵਿਨ ਵਿਚ ਮੁਕਾਬਲਾ ਸੀ।

ਸਾਡੇ ਵਾਪਸ ਆਉਣ ਤਕ ਸ੍ਰੀ ਸਤਿਗੁਰੂ ਜੀ ਰਮੇਸ਼ ਨਗਰ ਵਿਖੇ ਸ਼ਾਮ ਦੇ ਦੀਵਾਨ (੪ ਤੋਂ ੬) ਲਈ ਜਾ ਚੁਕੇ ਸਨ।

## ਬੀਬੀ ਮਹਿੰਦਰ ਕੌਰ ਸੇਠਣੀ ਦੀ ਜ਼ਬਾਨੀ

ਕੋਠੀ ੧੧/੧੦ ਪੂਸਾ ਰੋਡ ਵਿਖੇ, ਸਤਿਗੁਰੂ ਜੀ ਦੇ ਕਮਰੇ ਵਿਚ, ਕੋਠੀ ਦੀ ਮਾਲਕਣ ਬੀਬੀ ਮਹਿੰਦਰ ਕੌਰ ਸੁਪਤਨੀ ਸੇਠ ਤ੍ਰਿਲੋਕ ਸਿੰਘ ਚਾਵਲਾ, ਕਿਸੇ ਖੁਸ਼ਬੂਦਾਰ ਚੀਜ਼ ਦਾ ਛਿੜਕਾਅ ਕਰ ਰਹੀ ਸੀ। ਉਹ ਇਹਨਾਂ ਕਮਰਿਆਂ ਵਿਚ ਪਰਦੇ ਲਟਕਾਅ ਛੱਡਦੀ ਅਤੇ ਬੱਤੀਆਂ ਆਦਿ ਉਚੇਚ ਨਾਲ ਜਗਾ ਕੇ ਜਾਂਦੀ ਹੈ। ਲਹਿੰਦੀ ਗੁੱਠ ਵਾਲੇ ਕਮਰੇ ਵਿਚ ਸਤਿਗੁਰੂ ਬਿਰਾਜਦੇ ਹਨ। ਇਸ ਛੋਟੇ ਜਿਹੇ ਕਮਰੇ ਨੂੰ ਸਾਦਗੀ, ਸੁਅੱਛਤਾ ਤੇ ਸੁਹਜ ਨਾਲ ਸ਼ਿੰਗਾਰਿਆ ਗਿਆ ਹੈ। ਸਤਿਗੁਰੂ ਜੀ ਦਾ ਮੰਜਾ ਕੀਮਤੀ ਕੱਪੜਿਆਂ ਨਾਲ ਵਿਛਿਆ ਤੇ ਉਪਰ ਲੈਣ ਲਈ ਸੋਹਣੇ ਕੰਬਲਾਂ ਨਾਲ ਸੰਜੋਇਆ ਗਿਆ ਹੈ। ਇਸਦੇ ਨਾਲ ਬਾਥਰੂਮ ਆਦਿ ਦਾ ਵੀ ਪ੍ਰਬੰਧ ਹੈ। ਇਕ ਅਲਮਾਰੀ ਤੇ ਸ਼ੀਸ਼ਾ ਵੀ ਇਸ ਕਮਰੇ ਵਿਚ ਹਨ। ਇਸ ਦੇ ਨਾਲ ਦਾ ਕਮਰਾ ਸਤਿਗੁਰੂ ਜੀ ਦੇ ਬੈਠਣ ਲਈ ਹੈ। ਕੁਝ ਕੁਰਸੀਆਂ ਦੀਵਾਰ ਨਾਲ ਲੱਗਦੀਆਂ ਰੁਪਹਿਰੀ ਕੱਪੜਿਆਂ ਨਾਲ ਢਕੀਆਂ ਪਈਆਂ ਰਹਿੰਦੀਆਂ ਹਨ। ਵਿਛੇ ਹੋਏ ਗਲੀਚੇ ਤੇ ਗਿਣਵੇਂ ਚੁਣਵੇਂ ਦਰਸ਼ਨ-ਮੁਸ਼ਤਾਕ ਇਸੇ ਕਮਰੇ ਵਿਚ ਆ ਕੇ ਦਰਸ਼ਨ ਕਰਦੇ ਹਨ। ਇਸ ਕਮਰੇ ਦੀ ਚੜ੍ਹਦੇ ਪਾਸੇ ਦੀ ਦੀਵਾਰ ਨਾਲ ਇਕ ਮੰਜਾ ਵਿਛਿਆ ਰਹਿੰਦਾ ਹੈ ਜਿਸ ਦੇ ਉਪਰ ਲੱਕੜੀ ਦਾ ਖੂਬਸੂਰਤ ਚੰਦੋਆ ਫਿਟ ਕੀਤਾ ਹੋਇਆ ਹੈ। ਇਕ ਲੋਹੇ ਦੀ ਅਲਮਾਰੀ ਤੇ ਸ਼ੀਸ਼ੇ ਜੜੀ ਪੂਰਬੀ ਬਾਰੀ ਛੋਟੇ ਛੋਟੇ ਸਜਾਵਟੀ ਸਮਾਨ ਨਾਲ ਫਬਦੀ ਇਸ ਕਮਰੇ ਦੀ ਸ਼ੋਭਾ ਹਨ।

ਮੈਂ ਬੀਬੀ ਮਹਿੰਦਰ ਕੌਰ ਨੂੰ ਉਸਦੀ ਲੜਕੀ ਬਾਵੇ ਬਾਰੇ ਪੁਛਿਆ, ਜੋ ਕਿ ਸਤਿਗੁਰੂ ਜੀ ਦਾ ਮੰਜਾ ਬੜੀ ਪ੍ਰੀਤ ਨਾਲ ਨਵੇਂ ਕੱਪੜਿਆਂ ਨੂੰ ਵਿਛਾਂਦੀ ਸਜਾ ਰਹੀ ਸੀ। ਮੈਂ ਬੀਬੀ ਦੇ ਲੜਕਿਆਂ ਬਾਰੇ ਵੀ ਵਾਕਫੀ ਮੰਗੀ।

ਬੀਬੀ ਮਹਿੰਦਰ ਕੌਰ ਚਾਅ, ਸ਼ਰਧਾ ਤੇ ਯਾਦਾਂ ਦੀ ਮੂਰਤ ਬਣੀ, ਮੇਰੇ ਵੱਲ ਵੇਖਦੀ ਆਪਣੀ ਕਹਾਣੀ ਕਹਿੰਦੀ ਗਈ। ਉਸਦਾ ਸੰਖੇਪ ਇਸ ਤਰ੍ਹਾਂ ਹੈ।

ਬੀਬੀ ਮਹਿੰਦਰ ਕੌਰ ਨੂੰ ਵਿਆਹ ਪਿਛੋਂ ਸਹੁਰੇ ਘਰ ਆਇਆਂ ੯ ਸਾਲ ਹੋ ਗਏ ਸਨ ਪਰ ਬਾਲ ਬੱਚੇ ਦੀ ਸੰਭਾਵਨਾ ਲੁਪਤ ਹੋ ਗਈ ਸੀ। ਧਨ ਪਦਾਰਥ ਦੀ ਕੋਈ ਤੋਟ ਨਹੀਂ ਸੀ। ਥਾਈਲੈਂਡ ਵਿਚ ਬੈਂਕ ਦਾ ਕਾਰੋਬਾਰ ਤੇ ਹੋਰ ਧੰਦੇ ਵੀ ਸਨ। ਕਰੋਲਬਾਗ ਨਜ਼ਦੀਕ ਸਤ ਨਗਰ ਵਿਚ ਇਕ ਕੋਠੀ ਖਰੀਦ ਕੇ ਦੋ ਅਖੰਡ ਪਾਠ ਰਖਵਾਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਚਰਨ ਪੁਆਏ ਗਏ। ਬੀਬੀ ਦਾ ਇਕ ਇਲਾਜ ਵੀ ਚਲ ਰਿਹਾ ਸੀ। ਸਤਿਗੁਰੂ ਜੀ ਨੇ ਆ ਕੇ ਉਹ ਵੀ ਰੁਕਵਾ ਦਿੱਤਾ। ਭਾਈ ਵਜ਼ੀਰ ਸਿੰਘ, ਸਤਿਗੁਰੂ ਜੀ ਦੇ ਹਜ਼ੂਰੀ ਸੇਵਕ, ਦੇ ਸੇਠ ਤ੍ਰਿਲੋਕ ਸਿੰਘ ਘਰ ਸੰਤਾਨ ਦੀ ਅਰਜ ਕਰਨ ਤੇ ਸਤਿਗੁਰੂ ਜੀ ਪੁਛਿਆ ਕਿ ਦੱਸੋ ਕਿੰਨੇ ਬੱਚੇ (ਲੜਕੇ) ਚਾਹੀਦੇ ਹਨ।

ਸੇਠ ਜੀ ਸੁਭਾਵਕ ਹੀ ਸੱਤ ਬੱਚੇ ਮੰਗ ਲਏ। ਅਖੰਡ ਪਾਠਾਂ ਦੇ ਭੋਗ ਪੈਣ ਬਾਅਦ ਅਰਦਾਸੀਏ ਨੂੰ ਸੇਠ ਜੀ ਦੇ ਘਰ ਔਲਾਦ ਹੋਣ ਦੀ ਅਰਦਾਸ ਕਰਨ ਬਾਰੇ ਆਗਿਆ ਕੀਤੀ। ਦਵਾਈ ਸਤਿਗੁਰੂ ਜੀ ਨੇ ਖੁੱਡੀ ਵਾਲੇ ਹਕੀਮ (ਸ੍ਰੀ ਸੰਤ ਰਾਮ) ਤੋਂ ਮੰਗਵਾ ਕੇ (ਤਿੰਨ ਬੋਤਲਾਂ) ਦਿੱਤੀ। ਪਰ ਇਕੋ ਬੋਤਲ ਹੀ ਅਜੇ ਅੱਧੀ ਹੋਈ ਸੀ ਕਿ ਬਾਰ ਬਾਰ ਦਸਤ ਜਾਣ ਨਾਲ ਬੀਬੀ ਜੀ ਵੀ ਅੱਧੇ ਹੋ ਗਏ।

ਬੋਤਲ ਦੀ ਦਵਾਈ ਵੇਖਣ ਨੂੰ ਸਾਫ ਪਾਣੀ ਸੀ ਪਰ ਕੁਤੱਤਣ ਏਨੀ ਕਿ ਬੋਤਲ ਕੋਲ ਜਾਣ ਤੋਂ ਵੀ ਜੀ ਡਰੇ।

ਦੂਜੇ ਸ਼ਨੀਚਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਇਆਂ ਦਵਾਈ ਨਾ ਛਕਾਣ ਦੀ ਬੇਨਤੀ ਕੀਤੀ ਗਈ। ਅੰਤ ਜ਼ਰਾ ਆਗ੍ਰਹਿ ਤੇ ਬੇਨਤੀ ਮੰਨੀ ਹੀ ਗਈ। ਦਵਾਈ ਦੀਆਂ ਦੋ ਸਾਬਤ ਬੋਤਲਾਂ ਸਤਿਗੁਰੂ ਜੀ ਨੇ ਆਪਣੀ ਨੂੰਹ (ਮਾਤਾ ਚੰਦ ਕੌਰ ਜੀ) ਲਈ ਮੰਗਵਾ ਲਈਆਂ।

ਦਸਵੇਂ ਸਾਲ ਸਤਿਗੁਰੂ ਜੀ ਦੀ ਬਖਸ਼ਸ਼ ਹੋ ਗਈ। ਪਹਿਲੇ ਲੜਕੇ ਦਾ ਨਾਂ ਬਖਸ਼ੀਸ਼ ਸਿੰਘ ਰਖਿਆ। ਦੂਜਾ ਧਰਮ ਸਿੰਘ, ਤੀਜਾ ਸੋਹਣ ਸਿੰਘ, ਚੌਥਾ ਬਲਦੇਵ ਸਿੰਘ, ਪੰਜਵਾਂ ਸ਼ੇਰ ਸਿੰਘ, ਛੇਵਾਂ ਭੁਪਿੰਦਰ ਸਿੰਘ, ਸੱਤਵੀਂ ਬੀਬੀ ਬਾਵੇ ਤੇ ਅੱਠਵਾਂ ਲਾਲ ਜੀ ਅਥਵਾ ਸੰਤੋਖ ਸਿੰਘ।

ਬਾਵੇ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਥਾਈਲੈਂਡ ਦੇ ਉਤਰੀ ਸ਼ਹਿਰ (ਗਰਮੀਆਂ ਦੀ ਰਾਜਧਾਨੀ) ਚੰਗਮਈ ਵਿਚ ਸੇਠ ਹੁਰਾਂ ਨੂੰ ਬਚਨ ਕੀਤਾ ਕਿ ਪ੍ਰਨਾਲਾ ਵੀ ਜ਼ਰੂਰ ਹੋਣਾ ਚਾਹੀਦਾ ਹੈ ਜੇ ਮਕਾਨ ਬਣ ਜਾਏ, ਸੋ ਇਕ ਲੜਕੀ ਹੋਣੀ ਵੀ ਜ਼ਰੂਰੀ ਹੈ। ਬੀਬੀ ਨੇ ਇਹ ਸਾਰੀ ਵਾਰਤਾ ਬੜੀ ਰੋਚਕਤਾ ਨਾਲ ਅਤੇ ਯਾਦੀਂ ਗੜੂੰਦ ਹੋ ਕੇ ਸੁਣਾਈ।

## ਭੈਣੀ ਸਾਹਿਬੋਂ ਆਮਦ

ਸ਼ਾਮੀ ੬ ਕੁ ਵਜੇ ਮਹਾਰਾਜ ਬੀਰ ਸਿੰਘ ਜੀ ਸ੍ਰੀ ਮਾਤਾ ਚੰਦ ਕੌਰ ਜੀ, ਸੰਤ ਨਿਰੰਜਨ ਸਿੰਘ ਨਗਰ (ਹਾਲ ਭੈਣੀ ਸਾਹਿਬ) ਭੈਣੀ ਸਾਹਿਬ ਦੇ ਮੁਖੀ ਨੂੰ ਆਪਣੀ ਕਾਰ ਤੇ ਲੈ ਕੇ ਆ ਗਏ। ਕਾਰ ਚਾਲਕ ਸੰਤ ਪ੍ਰੀਤਮ ਸਿੰਘ ਸੀ। ਮਹਾਰਾਜ ਜੀ ਰਾਤੀਂ ਹੀ ਭੈਣੀ ਸਾਹਿਬ ਪਹੁੰਚੇ ਸਨ ਕਿ ਉਪਰੋਕਤ ਤਿੰਨਾਂ ਨੂੰ ਵੀ ਦਿੱਲੀ ਚਲੇ ਆਉਣ ਦਾ ਹੁਕਮ ਸਤਿਗੁਰੂ ਜੀ ਵਲੋਂ ਆ ਗਿਆ। ਪ੍ਰਤੀਤ ਹੁੰਦਾ ਹੈ ਸ੍ਰ: ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਨਾਲ ਹੋਈ ਗੱਲਬਾਤ ਦਾ ਵੇਰਵਾ ਸਤਿਗੁਰੂ ਜਾਨਣਾ ਚਾਹੁੰਦੇ ਹੋਣਗੇ।

## ਕੋਠੀ ਵਿਚ ਲੰਗਰ

ਮੇਰੇ ਜੀ ਵਿਚ ਆਈ ਕਿ ਮੈਂ ਕੋਠੀ ਵਿਚ ਚਲਦੇ ਲੰਗਰ ਬਾਰੇ ਕੁਝ ਜਾਣ ਲਵਾਂ। ਕਿਉਂਕਿ ਜਦੋਂ ਵੀ ਪੂਸਾ ਰੋਡ ਦੀ ਇਸ ਕੋਠੀ ਵਿਚ ਸਤਿਗੁਰੂ ਜੀ ਪਹੁੰਚ ਜਾਂਦੇ ਹਨ, ਸਾਧ ਸੰਗਤ ਝੱਟਾਂ ਪਲਾਂ ਵਿਚ ਜੁੜ ਜਾਂਦੀ ਹੈ। ਅਤੇ ਸਤਿਗੁਰੂ ਜੀ ਦੇ ਨਾਲ ਆਏ, ਸਤਿਗੁਰੂ ਜੀ ਵਲੋਂ ਦੂਰੋਂ ਦੂਰੋਂ ਬੁਲਾਏ ਜਾਂ ਏਥੋਂ ਦੀਆਂ ਦੂਰ-ਬਸਤੀਆਂ ਤੋਂ ਦਰਸ਼ਨ ਹਿਤ ਪਹੁੰਚੇ ਨਰ-ਨਾਰ ਪ੍ਰਸ਼ਾਦ ਏਥੋਂ ਹੀ ਛਕਦੇ ਹਨ।

ਆਮ ਕਰ ਕੇ ਕੋਠੀ ਦੇ ਇਸ ਲੰਗਰ ਵਿਚ ਚਾਰ ਪੰਜ ਬੀਬੀਆਂ ਹੀ ਸੇਵਾ ਕਰਦੀਆਂ ਹਨ: ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ (ਆਮ ਪ੍ਰਬੰਧਕ ਤੇ ਮੁਖੀ) ਮਾਨ ਸਰੋਵਰ ਗਾਰਡਨ। ਇਸ ਦੀ ਸੱਸ ਬੀਬੀ ਇੰਦਰ ਕੌਰ ਸੁਪਤਨੀ ਸੁਰਗਵਾਸੀ ਮਾਸਟਰ ਚੰਦਾ ਸਿੰਘ ਰਮੇਸ਼ ਨਗਰ, ਬੀਬੀ ਪ੍ਰੀਤਮ ਕੌਰ ਸੁਪਤਨੀ ਸੰਤ ਬਲਵੰਤ ਸਿੰਘ ਸੋਧੀ ਰਮੇਸ਼ ਨਗਰ, ਬੀਬੀ ਹਰਬੰਸ ਕੌਰ

ਸੁਪਤਨੀ ਸੰਤ ਗੁਰਚਰਨ ਸਿੰਘ ਸੰਤ ਗੜ੍ਹ, ਬੀਬੀ ਕਿਰਪਾਲ ਕੌਰ ਸੁਪਤਨੀ ਸੰਤ ਕਿਰਪਾਲ ਸਿੰਘ ਸ਼ਾਮ ਨਗਰ। ਬੀਬੀ ਸੁਰਜੀਤ ਕੌਰ ਨੂੰ ਪੁੱਛਣ ਤੇ ਪਤਾ ਲਗਾ ਕਿ ਜਦੋਂ ਕਿਸੇ ਘਰ ਆਸਾ ਦੀ ਵਾਰ ਦਾ ਕੀਰਤਨ ਹੋਵੇ ਅਤੇ ਨਾਲ ਹੀ ਗੁਰੂ ਕੇ ਲੰਗਰ ਲਈ ਵੀ ਅਰਜ਼ ਕੀਤੀ ਹੋਵੇ ਤਾਂ ਲੰਗਰ ਦੀ ਰਸਦ ਏਥੇ ਪਹੁੰਚ ਜਾਂਦੀ ਹੈ। ਇਸ ਨਾਲ ਸਤਿਗੁਰੂ ਜੀ ਅਤੇ ਦਰਸ਼ਨ ਕਰਨ ਆਏ ਸਿੰਘਾਂ ਨੂੰ ਸਹੂਲਤ ਮਿਲ ਜਾਂਦੀ ਹੈ।

ਕਦੇ ਕਦੇ ਕੁਝ ਪ੍ਰੇਮੀ ਬਿਨਾਂ ਆਸਾ ਦੀ ਵਾਰ ਦੇ ਆਯੋਜਨ ਤੋਂ ਵੀ ਏਥੇ ਰਸਦ ਜਮ੍ਹਾ ਕਰਵਾ ਦਿੰਦੇ ਹਨ। ਜਦੋਂ ਹੋਰ ਕਿਸੇ ਪਾਸਿਓਂ ਰਸਦ ਨਾ ਪਹੁੰਚੇ ਤਾਂ ਸੇਠ ਤ੍ਰਿਲੋਕ ਸਿੰਘ ਜੀ ਵਲੋਂ ਰਾਸ਼ਨ ਮੁਹਈਆ ਕੀਤਾ ਜਾਂਦਾ ਹੈ।

ਆਮ ਕਰਕੇ ਸਤਿਗੁਰੂ ਜੀ ਦੇ ਹੁੰਦਿਆਂ ਇਕੋ ਵੇਲੇ ਦਾ ਲੰਗਰ ਹੁੰਦਾ ਹੈ (ਦੁਪਹਿਰੇ) ਪਰ ਕਦੇ ਕਦੇ ਦੋ ਵਾਰ ਵੀ ਪ੍ਰਸ਼ਾਦ ਪਾਣੀ ਤਿਆਰ ਹੁੰਦਾ ਹੈ। ਮੋਟਾ ਜਿਹਾ ਸਾਮਾਨ ਅੰਦਾਜ਼ਾ : ੧੫ ਤੋਂ ੨੦ ਕਿਲੋ ਆਟਾ, ੫ ਕਿਲੋ ਦੇਸੀ ਘਿਓ, ੧੦ ਕਿਲੋ ਸਬਜ਼ੀ, ੨ ਕਿਲੋ ਚਾਵਲ. ੧੦-੧੨ ਕਿਲੋ ਦੁੱਧ, ਗੈਸ ਦਾ ਸਲੰਡਰ ਕੇਵਲ ੫-੬ ਦਿਨ ਕੱਢਦਾ ਹੈ ! ੬ ਚੁਲ੍ਹੇ ਸੇਵਾ ਵਿਚ ਰਹਿੰਦੇ ਹਨ।

ਦਿੱਲੀ ਦੇ ਸਿੰਘ ਆਮ ਕਰਕੇ ਘਰੋਂ ਹੀ ਪ੍ਰਸ਼ਾਦ ਪਾਣੀ ਛਕਕੇ ਆਉਂਦੇ ਤੇ ਘਰ ਹੀ ਜਾਕੇ ਛਕਦੇ ਹਨ।

## ਇਕ ਫੋਨ

੬.੩੦ ਸ਼ਾਮੀ ਸੇਠ ਤ੍ਰਿਲੋਕ ਸਿੰਘ ਹੁਰਾਂ ਮਹਾਰਾਜ ਜੀ ਨੂੰ ਸੂਚਿਤ ਕੀਤਾ : ਹੁਣੇ-ਹੁਣੇ ਫੋਨ ਆਇਆ ਹੈ ਸਤਿਗੁਰੂ ਜੀ ਸੰਤ ਮਹਿੰਦਰ ਸਿੰਘ ਬਾਲੀ ਮਗਰ ਵਾਲਿਆਂ ਘਰ ਬੱਚਿਆਂ ਦੀ ਸੰਗੀਤ ਸੰਥਾ ਸੁਣਨ ਗਏ ਹਨ।

ਮੈਂ ਤਾਂ ਇਹ ਸੁਣ ਕੇ ਰਾਜੌਰੀ ਗਾਰਡਨ ਦੀ ਬੱਸ ਫੜ ਲਈ, ਪ੍ਰੀਤਮ ਸਿੰਘ ਪੰਛੀ ਜਮਨਾ ਪਾਰ ਸ਼ਾਸਤਰੀ ਨਗਰ ਲਈ ਬੱਸੇ ਚੜ੍ਹ ਗਿਆ।

**੬ ਦਸੰਬਰ, ੧੯੭੭ ਮੰਗਲਵਾਰ**
**ਨਵੀਂ ਦਿੱਲੀ**

ਆਸਾ ਦੀ ਵਾਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਧਰਮਸਾਲਾ ਗਣੇਸ਼ਪੁਰੇ ਵਿਚ ਲੱਗੀ।

ਜਦੋਂ ਨੂੰ ਮੈਂ ੧੧/੧੦ ਪੂਸਾ ਰੋਡ ਪਹੁੰਚਾ ਮੈਨੂੰ ਪਤਾ ਲੱਗਾ ਕਿ ਕਮਿਊਨਿਸਟ ਪਾਰਟੀ ਆਫ ਇੰਡੀਆ ਦਾ, ਪਜਾਬ ਪ੍ਰਾਂਤ ਦਾ ਲੀਡਰ ਕਾਮਰੇਡ ਜਗਜੀਤ ਸਿੰਘ ਆਨੰਦ ਸਤਿਗੁਰੂ ਜੀ ਨੂੰ ਮਿਲ ਕੇ ਜਾ ਚੁੱਕਾ ਸੀ। ਮੈਂ ੯.੩੦ ਸਵੇਰੇ ਏਥੇ ਪੁੱਜਾ।

## ਪੰਥਕ ਏਕਤਾ ਲਈ

ਸਤਿਗੁਰੂ ਜੀ ਦੇ ਕਮਰੇ ਵਿਚ ਮੇਰੇ ਗਿਆਂ ਉਥੇ ਸ੍ਰ: ਕਿਰਪਾਲ ਸਿੰਘ ਸੰਗਤਪੁਰੀ ਦਿੱਲੀ, ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸਤਿਗੁਰੂ ਜੀ ਨਾਲ ਗੱਲਬਾਤ ਕਰ ਰਹੇ ਸਨ। ਕੋਲ ਸਨ ਮਹਾਰਾਜ ਜੀ, ਸੇਠ ਜੀ, ਸਾਬਕਾ ਸੇਵਕ ਗੁਲਜ਼ਾਰ ਸਿੰਘ। ਬਹੁਤ ਸਾਰੀ ਗੱਲਬਾਤ ਹੋ ਚੁਕੀ ਸੀ ਅੰਤ ਉਤੇ ਸਤਿਗੁਰਾਂ ਬਚਨ ਕੀਤਾ : ਅਸੀਂ ਪੰਥਕ ਏਕਤਾ ਵਾਸਤੇ ਉਹ ਸਾਰੇ ਕਦਮ ਉਠਾ ਸਕਣ ਦੇ ਸਮਰਥ ਹਾਂ ਜਿਸ ਵਿਚ ਨਾਮਧਾਰੀਆਂ ਨੂੰ ਉਹਨਾਂ ਦੇ ਆਦਰਸ਼ ਅਤੇ ਆਚਰਣ ਤੋਂ ਨਾ ਡੇਗਿਆ ਜਾਇ। ਕਿਰਪਾਲ ਸਿੰਘ ਜੀ ਨੇ ਸਤਿਗੁਰਾਂ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਆਖਿਆ : ਮੈਂ

ਆਪ ਜੀ ਦੇ ਵਿਚਾਰ ਸੁਣਨ ਆਇਆ ਸਾਂ ਕਿਸੇ ਤਰ੍ਹਾਂ, ਸਿੱਖਾਂ ਦੀ ਏਕਤਾ ਹੋ ਸਕੇ। ਅਸੀਂ ਕਮੇਟੀ ਵਿਚ ਇਸ ਬਾਰੇ ਆਪਣੇ ਜਤਨ ਜ਼ਾਰੀ ਰਖਾਂਗੇ। ਪਰ ਆਪ ਜੀ ਦੀ ਕਿਰਪਾ ਹੀ ਸਾਡੀ ਮਦਦ ਕਰ ਸਕਦੀ ਹੈ।

ਪਤਾ ਲੱਗਾ ਕਿ ਸੰਗਤਪੁਰੀ ਹੁਰਾਂ ਦਾ ਇਕ ਫੇਰਾ ਕੱਲ੍ਹ ਵੀ ਲੱਗਾ ਸੀ ਭਾਵੇਂ ਗੱਲਬਾਤ ਕੋਈ ਨਹੀਂ ਹੋ ਸਕੀ।

## ਮਹਾਰਾਜ ਨਿਹਾਲ ਸਿੰਘ ਜੀ ਦੇ ਘਰ

੯.੧੫ ਸਵੇਰੇ ਸਤਿਗੁਰੂ ਜੀ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਘਰੋਂ ਬੀਬੀ ਸਤਵੰਤ ਕੌਰ ਜੀ ਦੀ ਸਿਹਤ ਦਾ ਪਤਾ ਕਰਨ ਲਈ ਉਹਨਾਂ ਦੇ ਕੁਤਬ ਰੋਡ ਵਾਲੇ ਮਕਾਨ ਵਲ ਚਲੇ। ਆਪ ਜੀ ਕਾਰ ਵਿਚ, ਜਿਸ ਨੂੰ ਸੰਤ ਗੁਰਮੁਖ ਸਿੰਘ ਚਲਾ ਰਿਹਾ ਸੀ, ਸਤਿਗੁਰੂ ਜੀ ਦੇ ਨਾਲ ਸ੍ਰ: ਗੁਰਚੈਨ ਸਿੰਘ ਨੈਂਤੰਬੀ ਤੇ ਪ੍ਰੀਤਮ ਸਿੰਘ ਕਵੀ ਹੀ ਸਨ। ਮਾਤਾ ਜੀ, ਬੀਬਾ ਜੀ, ਬੀਬੀ ਨਰਿੰਦਰ ਕੌਰ ਹੁਰੀਂ ਸੰਤ ਸੇਵਾ ਸਿੰਘ ਦੀ ਕਾਰ ਤੇ ਪਹੁੰਚੇ।

ਘਰ ਗਿਆਂ ਸ੍ਰ: ਵਿਸ਼ੇਸ਼ਰ ਸਿੰਘ ਮਹਾਰਾਜ ਨਿਹਾਲ ਸਿੰਘ ਜੀ ਦੇ ਛੋਟੇ ਲੜਕੇ ਦੀ ਪਤਨੀ, ਜੋ ਸ੍ਰ: ਗੁਰਚੈਨ ਸਿੰਘ ਦੀ ਛੋਟੀ ਭੈਣ ਹੈ, ਬੀਬੀ ਬਲਜੀਤ ਤੋਂ ਸਤਿਗੁਰੂ ਜੀ ਨੂੰ ਪਤਾ ਲਗਾ ਕਿ ਰਾਤੀਂ ਡਾਕਟਰ ਲਾਜ ਦੇ ਪੁੱਤਰ ਨੇ ਆਪਣੇ ਪਿਤਾ ਨੂੰ ਗੋਲੀ ਮਾਰ ਕੇ ਮਾਰ ਦਿਤਾ ਹੈ, ਬੇਬੇ ਜੀ ਉਸ ਦੇ ਘਰ ਗਏ ਹਨ।

ਸਤਿਗੁਰੂ ਜੀ ਨੇ ਮੈਨੂੰ ਦਸਿਆ : ਬਲਜੀਤ ਬੜੀ ਬੀਬੀ ਕੁੜੀ ਹੈ। ਇਸ ਨੂੰ ਅਜੇ ਕਈ ਪ੍ਰਕਾਰ ਦੀਆਂ ਪਦਾਰਥਕ ਮੁਸ਼ਕਲਾਂ ਹਨ ਪਰ ਇਹ ਚੁਪ ਕੀਤੀ ਮੁਸਕਰਾਂਦੀ ਰਹਿੰਦੀ ਹੈ। ਇਸ ਦੇ ਮੂੰਹ ਤੇ ਕਦੇ ਸ਼ਿਕਨ ਨਹੀਂ ਆਇਆ। ਮੈਨੂੰ ਇਸ ਘਰ ਐਸੀ ਹੀ ਲੜਕੀ ਦੀ ਲੋੜ ਸੀ। ਅਜਿਹੀਆਂ ਬੀਬੀਆਂ ਸਹੁਰੇ ਪੇਕੇ ਦੋਹਾਂ ਘਰਾਂ ਦੀ ਇੱਜ਼ਤ ਤੇ ਮਾਣ ਹੁੰਦੀਆਂ ਹਨ।

ਨਾਲ ਦਿਆਂ ਸਮੇਤ ਸਤਿਗੁਰੂ ਜੀ ੧੫ ਕੁ ਮਿੰਟ ਘਰ ਬੈਠ, ਉਡੀਕ ਕੇ, ਬੀਬੀ ਬਲਜੀਤ ਨੂੰ ਇਹ ਕਹਿ ਕੇ ਆ ਗਏ : ਹਾਜ਼ਰੀ ਲੁਆ ਛੋੜਣਾ।

## ਰਿਹਾ ਹੋਇਆਂ ਨੂੰ ਮਿਲੋ

ਸਤਿਗੁਰਾਂ ਮੇਰੇ ਨਾਲ ਬਚਨ ਕੀਤਾ : ਸਾਧੂ ਸਿੰਘ (ਕਿਸਾਨ) ਬੁਧੀ ਮਾਤੀ ਦੇ ਭਰਾ ਬਲੀ ਸਿੰਘ, ਗੁਰਦੇਵ ਸਿੰਘ, ਗੁਰਮੁਖ ਸਿੰਘ ਆਦਿ ਰਿਹਾ ਹੋ ਕੇ ਆ ਗਏ ਹਨ, ਕੱਲ੍ਹ ਉਹ ਭੈਣੀ ਸਾਹਿਬ ਦਰਸ਼ਨ ਕਰਨ ਆਉਣਗੇ। ਜੇ ਤੁਹਾਨੂੰ ਠੰਢ ਨਾ ਪ੍ਰਤੀਤ ਹੋਵੇ ਤਾਂ ਤੁਸੀਂ ਵੀ ਜਾ ਕੇ ਮਿਲ ਆਓ ਭੈਣੀ ਸਾਹਿਬ।

ਵਾਪਸੀ ਤੇ ਆਕੇ ਸੰਗੀਤ ਸਿੱਖਦੇ ਬੱਚਿਆਂ ਨਾਲ ੨੦ ਮਿੰਟ ਲਾ ਕੇ ਸਤਿਗੁਰੂ ਜੀ ਪ੍ਰਸ਼ਾਦ ਛਕਣ ਲਈ ਇਸ਼ਨਾਨ ਕਰਨ ਵਾਸਤੇ ਚਲੇ ਗਏ।

ਪ੍ਰਸ਼ਾਦ ਵਲੋਂ ਵਿਹਲੇ ਹੋ ਆਰਾਮ ਕਰਨ ਲਈ ਜਾਂਦਿਆਂ ਆਪ ਨੇ ਸ੍ਰੀ ਗੁਰਦੇਵ ਸਿੰਘ ਸਰੋਦ ਵਾਦਕ ਨੂੰ ਬੁਲਾਕੇ ਆਗਿਆ ਕੀਤੀ : ਅੱਜ ਰਾਤੀਂ ੭ ਵਜੇ ਰਾਜਨ-ਸਾਜਨ ਨੂੰ ਸੁਣਾਂਗੇ। ਤੂੰ ਤਬਲੇ ਵਾਲੇ ਤੇ ਉਨ੍ਹਾਂ ਨੂੰ ਤਿਆਰ ਰੱਖੀਂ।

## ਕੇਵਲ ਸੌ ਰੁਪਏ ?

ਏਨੇ ਚਿਰ ਨੂੰ ਬੀਬਾ ਜੀ ਆਪਣੇ ਕਮਰਿਓਂ ਨੇੜੇ ਦਾ ਦੁਆਰ ਲੰਘ ਕੇ ਸਤਿਗੁਰੂ ਜੀ ਪਾਸ ਪਹੁੰਚ ਨਾਰੀ ਸੁਲਭ ਅੰਦਾਜ਼ ਵਿਚ ਹੱਥ ਜੋੜ ਕੋਈ ਅਰਜ਼ ਚੇਤੇ ਕਰਵਾਈ। ਆਪਣੇ ਖਜ਼ਾਨਚੀ ਸੰਤ

ਮਹਿੰਦਰ ਸਿੰਘ ਪੁਰਬਾ ਨੂੰ ਕੋਲ ਵੇਖ ਫ਼ਰਮਾਣ ਲੱਗੇ : ਗੁੱਡੀ (ਬੀਬਾ ਜੀ) ਨੂੰ ਸੌ ਰੁਪਇਆ ਦੇਣਾ ਸੀ। ਤੂੰ ਮਿਲਦਾ ਨਹੀਂ ਸੈਂ ਪਿਆ, ਮੈਂ ਭੁਪਿੰਦਰ (ਸੇਠ ਜੀ ਦਾ ਲੜਕਾ) ਨੂੰ ਆਖ ਕੇ ਮੰਗਵਾਇਆ ਹੈ। ਇਹ ਕਹਿੰਦੀ ਸੀ ਕੁਝ ਪੈਸੇ ਕੋਲ ਹੋਣ ਤਾਂ ਹੌਸਲਾ ਰਹੇਗਾ, ਕੁਝ ਖਰੀਦਣਾ ਹੀ ਪੈ ਜਾਂਦਾ ਹੈ।

ਸਤਿਗੁਰੂ ਜੀ ਮੁਸਕਾਏ : ਮੈਨੂੰ ਤਾਂ ਸੌ ਸੈਂਕੜਾ ਮੰਗਣਾ ਦੁਸ਼ਵਾਰ ਹੈ ਕੋਈ ਹਜ਼ਾਰਾਂ ਲੱਖਾਂ ਦੀ ਗੱਲ ਹੋਵੇ ਤਾਂ ਮੰਗ ਵੀ ਲਈਏ।

ਬੀਬਾ ਜੀ ਆਪਣੀ ਅਧਿਆਪਕਾ ਤੇ ਸਖੀਆਂ ਨਾਲ ਐਗਰੀ ਐਕਸਪੋ ੭੭ ਨੁਮਾਇਸ਼ ਵੇਖਣ ਚਲੇ ਗਏ।

ਆਰਾਮ ਕਰਕੇ ਉਠੇ ਤਾਂ ਸਤਿਗੁਰੂ ਜੀ ਬੱਚਿਆਂ ਤੋਂ ਫਿਰ 'ਕਰੁਣਾ ਨਿਧਾਨ' ਸੰਥਾ ਸੁਣਨ ਲਗੇ। ਔਖੀਆਂ ਗਤਾਂ ਤੇ ਤਾਰ ਵਿਚ ਵਿਕਸਾਰਤਾ ਲਿਆਉਣ ਲਈ ਜਤਨ ਹੋ ਰਹੇ ਸਨ। ੪ ਵਜੇ ਤਕ ਇਹੋ ਰੁਝੇਵਾਂ ਰਿਹਾ। ਵਿਚ ਮਹਾਰਾਜ ਜੀ ਆਏ ਤਾਂ ਉਨ੍ਹਾਂ ਨੂੰ ਵੀ ਇਹ ਮੁੜ ਸੁਣਾਇਆ।

## ਸੁਲੱਖਣ ਸਿੰਘ ਅਨੁਸਾਰ ਸਹਿਯੋਗ

ਸ੍ਰ: ਸੁਲੱਖਣ ਸਿੰਘ ਮੈਂਬਰ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਲ ਇੰਡੀਆ ਗੁਰਦੁਆਰਾ ਕਾਨੂੰਨ ਦਾ ਖਰੜਾ ਲਿਆ ਕੇ ਦਿਤਾ ਤਾਂ ਮਹਾਰਾਜ ਜੀ ਨੇ ਸ੍ਰੀ ਹਜ਼ੂਰ ਨੂੰ ਪੜ੍ਹ ਕੇ ਸੁਣਾਇਆ। ਸਤਿਗੁਰੂ ਜੀ ਨੇ ਸਾਰਾ ਖਰੜਾ ਖੜੇ ਖਲੋਤਿਆਂ ਹੀ ਸੁਣਿਆ ਤੇ ਆਗਿਆ ਕੀਤੀ : ਦਿੱਲੀ ਦੇ ਗੁਰਦੁਆਰਿਆਂ ਦੇ ਦੀਵਾਨਾਂ ਜਾਂ ਜਲੂਸਾਂ ਆਦਿ ਵਿਚ ਸੁਲੱਖਣ ਸਿੰਘ ਦੀ ਇੱਛਾ ਅਨੁਸਾਰ ਹੀ ਨਾਮਧਾਰੀ ਸਹਿਯੋਗ ਦੇਣ। ਇਸ ਗੱਲ ਦਾ ਸਾਰੀਆਂ ਕਾਲੋਨੀਆਂ ਵਿਚ ਐਲਾਨ ਕੀਤਾ ਜਾਵੇ।

## ਉੱਨਤੀ ਲਈ ਜਤਨ

ਮੈਂ ਸਤਿਗੁਰੂ ਜੀ ਨੂੰ ਸੂਚਿਤ ਕੀਤਾ ਕਿ ਸ੍ਰ: ਹੰਸਪਾਲ ਤੇ ਸੇਠ ਜੀ ਜਾਪਾਨੀ ਐਂਬੈਂਸੀ ਵਿਚ ਗਏ ਹਨ ਆਪਣੂ ਦੱਸਣ ਹਿਤ ਕਹਿ ਗਏ ਸਨ। ਸਤਿਗੁਰਾਂ ਫ਼ਰਮਾਇਆ : ਜਤਨ ਹੋ ਰਿਹਾ ਨੂੰ ਕਿ ਭੈਣੀ ਸਾਹਿਬ ਵਿਚ ਘੜੀਆਂ ਦੀ ਫੈਕਟਰੀ ਲਗਾਈ ਜਾਏ ਇਸ ਬਾਰੇ ਗੱਲਬਾਤ ਚਲ ਰਹੀ ਹੈ।

ਮੈਨੂੰ ਆਗਿਆ ਹੋਈ ਕਿ ਮਹਾਰਾਜ ਜੀ ਨਾਲ ਸ਼ਾਂਤੀ ਪਰੀਸ਼ਦ ਵਾਲਿਆਂ ਦੇ ਸਮਾਗਮ ਵਿਚ ਜਾਵਾਂ ਅਤੇ ੭ ਵਜੇ ਸ਼ਾਮ ਤਕ ਵਾਪਸ ਆ ਜਾਵਾਂ ਸੰਗੀਤ ਸੁਣਨ ਲਈ। ਪਰ ਮੈਂ ਸੰਗੀਤ ਵਲੋਂ ਛੁੱਟੀ ਲੈ ਲਈ ਕਿਉਂਕਿ ਕੱਲ੍ਹ ਭੈਣੀ ਸਾਹਿਬ ਜਾਣਾ ਹੈ।

## ਬੇਬੇ ਜੀ ਆ ਗਏ

ਸੰਗੀਤ ਤੋਂ ਵਿਹਲੇ ਹੋ ਸਤਿਗੁਰੂ ਬਾਹਰ ਆਏ ਤਾਂ ਉਡੀਕ ਵਿਚ ਖਲੋਤੇ ਇਸਤਰੀ ਪੁਰਸ਼ਾਂ ਦੀ ਭੀੜ ਨਮਸਕਾਰ ਕਰਨ ਹਿਤ ਉਮਡ ਪਈ। ਏਥੇ ਬੇਬੇ ਸਤਵੰਤ ਕੌਰ ਜੀ ਵੀ ਆਏ ਹੋਏ ਸਨ ਆਪਣੀ ਨੂੰਹ ਬਲਜੀਤ ਕੌਰ ਅਤੇ ਪੋਤਰੀਆਂ ਸਮੇਤ। ਪਿਛੋਂ ਪਤਾ ਲਗਾ ਕਿ ਉਹ ਪ੍ਰਸ਼ਾਦ ਛੱਕਣ ਸਮੇਂ ਦੇ ਆਏ ਹੋਏ ਸਨ ਤੇ ਉਹਨਾਂ ਗੁਰੂ ਕਿਆਂ ਨਾਲ ਹੀ ਲੰਗਰ ਛਕਿਆ। ਸਤਿਗੁਰੂ ਜੀ ਜਦੋਂ ਹੁਣ ਬਾਹਰ ਆ ਕੇ ਬੇਬੇ ਜੀ ਨੂੰ ਮਿਲੇ ਤਾਂ ਉਹਨਾਂ ਹਸਦੇ-ਹਸਦੇ ਕਹਿ ਹੀ ਦਿਤਾ : ਤੁਹਾਨੂੰ ਠਾਕਰ (ਸ਼ਮਸ਼ੇਰ ਸਿੰਘ) ਜੀ ਦੀ ਕੋਠੀ ਗ੍ਰੇਟਰ ਕੈਲਾਸ਼ ਲੈ ਹੀ ਚਲਣਾ ਹੈ, ਭਾਵੇਂ ਚੁੱਕ ਕੇ ਨਾ ਲੈ ਜਾਣਾ ਪਵੇ, ਏਨੀ ਵੱਡੀ ਕੋਠੀ ਤੁਹਾਡੇ ਬਿਨਾਂ ਸੋਹਣੀ ਨਹੀਂ ਲਗਣੀ।

ਇਕ ਸਿੰਘ ਨੇ ਲੜਕੀ ਸਮੇਤ ਆਕੇ ਅਰਜ਼ ਕੀਤੀ ਕਿ ਉਹਦੇ ਸਹੁਰੇ ਉਸਨੂੰ ਰਖਦੇ ਨਹੀਂ, ਕਿਰਪਾ ਕਰੋ। ਸਤਿਗੁਰੂ ਜੀ ਬਚਨ ਕੀਤਾ ਕਿ ਉਹ ਇਹਨਾਂ ਦੀ ਲੀਕੋਂ ਬਾਹਰ ਹਨ, ਕੋਈ

ਖਰਚ ਵਰਚ ਦੀ ਲੋੜ ਹੈ ਤਾਂ ਪ੍ਰਬੰਧ ਕਰ ਦਿਤਾ ਜਾਵੇਗਾ। ਸਤਿਗੁਰੂ ਜੀ ਨੇ ਬੀਬੀ ਦੇ ਕਪੜਿਆਂ ਨੂੰ ਗੈਰ ਮੁਨਾਸਬ ਦਸਿਆ। ਸਿੱਖ ਦੀ ਇਕੋ ਬੇਨਤੀ ਸੀ: ਸਾਰੇ ਦੁੱਖਾਂ ਰੋਗਾਂ ਦਾ ਆਪ ਹੀ ਦਾਰੂ ਹੋ।

## ਆਹਲੂਵਾਲੀਏ ਨੂੰ ਦਰਸ਼ਨ

੪.੩੦ ਵਜੇ, ਸੰਤ ਹਜ਼ਾਰਾ ਸਿੰਘ ਮਾਫ਼ੀ (ਜੋ ਅੱਜ ਹੀ ਏਥੇ ਆਏ ਹਨ ਅਤੇ ਅੱਜਕਲ੍ਹ ਭੈਣੀ ਸਾਹਿਬ ਸੰਗੀਤ ਸਿੱਖਦੇ ਬੱਚਿਆਂ ਦੇ ਪ੍ਰਬੰਧਕ ਹਨ) ਨੇ ਆਪ ਇਕ ਵਾਰ ਮੱਥਾ ਟੇਕ ਕੇ ਫਿਰ ਇਕ ਹੋਰ ਨਮਸਕਾਰ ਕੀਤੀ। ਸਤਿਗੁਰੂ ਜੀ ਦੂਹਰੀ ਨਮਸਕਾਰ ਦਾ ਕਾਰਨ ਪੁਛਿਆ ਤਾਂ ਸੰਤ ਨੇ ਕਿਹਾ: ਸੱਚੇ ਪਾਤਸ਼ਾਹ, ਇਹ ਵੰਦਨਾ ਸਵਰਗਵਾਸੀ ਸ੍ਰ: ਲਛਮਣ ਸਿੰਘ ਗਰੰਥ ਗੜ੍ਹ, ਸਾਬਕਾ ਪ੍ਰਧਾਨ ਨਾਮਧਾਰੀ ਦਰਬਾਰ ਦੇ ਭਤੀਜੇ ਸ੍ਰ: ਸਰਵਣ ਸਿੰਘ ਆਹਲੂਵਾਲੀਆ ਦੀ ਹੈ।

ਸਤਿਗੁਰੂ ਜੀ: ਕਿਥੇ ਰਹਿੰਦਾ ਹੈ?

ਸੰਤ ਹਜ਼ਾਰਾ ਸਿੰਘ: ਏਥੇ ਹੀ ਕਰੋਲਬਾਗ, ਗੁਰਦੁਆਰਾ ਰੋਡ ਤੇ ਹੀ ਉਹਦਾ ਘਰ ਹੈ।

ਸਤਿਗੁਰੂ ਜੀ ਬਚਨ ਕੀਤਾ: ਚਲੋ ਚਲਦੇ ਹਾਂ, ਉਸ ਨੂੰ ਜਾਕੇ ਮਿਲਦੇ ਹਾਂ। ਸ੍ਰੀ ਹਜ਼ੂਰ ਨੇ ਸ੍ਰ: ਬਿਅੰਤ ਸਿੰਘ ਜਸਵੰਤ ਸਿੰਘ ਦੀ ਕਾਰ ਤਿਆਰ ਕਰਵਾ ਕੇ ਸੰਤ ਹਜ਼ਾਰਾ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਤੇ ਮੈਨੂੰ ਨਾਲ ਬਿਠਾ ਲਿਆ।

## ਗਰੰਥਗੜ੍ਹ ਦਾ ਬਾਬਾ

ਗਿਆਨੀ ਦਾ ਹੋਟਲ ਲੰਘ ਕੇ ਥੋੜ੍ਹੇ ਫ਼ਾਸਲੇ ਤੇ ਹੀ, ਗੁਰਦੁਆਰਾ ਰੋਡ ਤੇ ਖੱਬੇ ਹੱਥ ਗੱਡੀ ਜਾ ਖੜੀ ਕੀਤੀ। ਹਜ਼ਾਰਾ ਸਿੰਘ ਘਰ ਅੰਦਰ ਸੂਚਨਾ ਦੇਣ ਲਈ ਗਏ। ਅੱਸੀ ਸਾਲਾ ਬਜ਼ੁਰਗ ਸਰਵਣ ਸਿੰਘ ਹੌਲੀ ਹੌਲੀ ਤੁਰਦਾ ਸੜਕ ਉਤੇ ਹੀ ਆ ਚਰਨੀਂ ਢੱਠਾ। ਆਖੇ: ਮੇਰੇ ਧੰਨ ਭਾਗ! ਮੈਂ ਤਾਂ ਸਮਰਥ ਨਹੀਂ ਸਾਂ ਜਾਕੇ ਦਰਸ਼ਨ ਕਰਨ ਦੇ। ਦਰਸ਼ਨਾਂ ਨੂੰ ਦਿਲ ਤਰਸਦਾ ਸੀ। ਕੀ ਪਤਾ ਕਦੋਂ ਆ ਲਗੇ। ਇਕ ਵਾਰ ਚਰਨ ਪਰਸਨ ਤੇ ਦਰਸ਼ਨ ਕਰਨ ਨੂੰ ਮਨ ਤਾਂਘਦਾ ਸੀ।

ਘਰ ਲਿਆਕੇ ਮੰਜਾ ਵਿਛਾ ਕੇ ਹਜ਼ੂਰ ਨੂੰ ਬੈਠਾਇਆ। ਸਜਲ ਨੇਤਰਾਂ ਨਾਲ ਕਿੰਨਾ ਚਿਰ ਸਤਿਗੁਰੂ ਜੀ ਦੀਆਂ ਲੱਤਾਂ ਤੇ ਚਰਨ ਦਬਾਦਾ ਰਿਹਾ। ਕਹੇ: ਬਹੁਤ ਕਿਰਪਾ ਕੀਤੀ ਜੇ ਨਿਮਾਣੇ ਤੇ। ਅੱਜ ਹੀ ਕਿਸੇ ਸਿੰਘ ਤੋਂ ਪਤਾ ਲਗਾ ਕਿ ਆਪ ਜੀ ਦਿੱਲੀ ਹੀ ਹੋ। ਬੱਚੇ ਨੂੰ ਉਡੀਕਦਾ ਸਾਂ ਕਿ ਰਾਤੀਂ ਆਵੇ ਤਾਂ ਗੱਡੀ ਤੇ ਬੈਠ ਕੇ ਆਪ ਜੀ ਪਾਸ ਜਾਵਾਂ।

ਅਨੰਦ ਵਿਭੋਰ ਹੋਏ ਬੁੱਢੇ ਸਿੱਖ ਨੂੰ ਪਤਾ ਨਹੀਂ ਸੀ ਲਗਦਾ ਕਿ ਉਹ ਕੀ ਕਰੇ ਤੇ ਕੀ ਨਾ ਕਰੇ! ਸਤਿਗੁਰੂ ਜੀ ਨੇ ਸਾਰਾ ਹਾਲ ਚਾਲ ਜਾਣਿਆ। ਇਸ ਸਰਦਾਰ ਦੇ ਚਾਚਾ ਸ੍ਰ: ਲਛਮਣ ਸਿੰਘ ਆਹਲੂਵਾਲੀਆ ਬੜੇ ਧੜੱਲੇਦਾਰ ਆਦਮੀ ਸਨ। ਉਹਨਾਂ ਦਿਨਾਂ ਵਿਚ ਨਾਮਧਾਰੀ ਦਰਬਾਰ ਦੀ ਪ੍ਰਧਾਨਗੀ ਸੂਲਾਂ ਦੀ ਸੇਜ ਸੀ ਤੇ ਇਹ ਪ੍ਰਧਾਨ ਸਨ। ਲੇਖਕ ਨਾਲ ਵੀ ਆਹਲੂਵਾਲੀਆ ਸਰਦਾਰ ਦਾ ਬਹੁਤ ਸਨੇਹ ਸੀ। ਮੈਂ ਓਦੋਂ ਸ੍ਰੀ ਭੈਣੀ ਸਾਹਿਬ ਪੜ੍ਹਿਆ ਕਰਦਾ ਸਾਂ।

ਸ੍ਰ: ਸਰਵਣ ਸਿੰਘ ਪਹਿਲਾਂ ਠੇਕੇਦਾਰੀ ਕਰਦਾ ਰਿਹਾ ਹੈ। ਘਰ ਵਿਚ ਬੀਬੀਆਂ ਕਾਫ਼ੀ ਸਨ, ਨੂੰਹਾਂ ਜਾਂ ਧੀਆਂ ਹੋਣਗੀਆਂ। ਸਹਿਜੇ ਸਹਿਜੇ ਜੇਬ ਟਟੋਲ ਕੇ ੫੦/- ਦਾ ਨੋਟ ਕਢਿਆ। ਫਿਰ ਅਦਬ ਨਾਲ ਮੱਥਾ ਟੇਕਿਆ। ਸਤਿਗੁਰੂ ਜੀ ਨੇ 'ਗਰੰਥਗੜ੍ਹ' ਪਿੰਡ ਦਾ ਇਹ ਨਾਮ ਰਖੇ ਜਾਣ ਦਾ ਕਾਰਨ ਪੁਛਿਆ।

ਕਹਿਓ ਸ੍ਰ: ਸਾਡੇ ਵਡੇਰੇ ਗਰੰਥ ਸਾਹਿਬ ਦੀ ਇਕ ਛੋਟੀ ਲਿਖਤੀ ਬੀੜ ਹਮੇਸ਼ਾ ਗਾਤਰੇ

ਰਖਦੇ ਸਨ। ਮਹਾਰਾਜਾ ਰਣਜੀਤ ਸਿਘ ਅਜਨਾਲੇ (ਜ਼ਿਲਾ ਅੰਮ੍ਰਿਤਸਰ) ਵਲ ਆਏ ਤਾਂ ਸਾਡੇ ਪਿੰਡ ਤੇ ਫੱਤੇਵਾਲ ਕੋਲੋਂ ਲੰਘਣ ਲਗੇ। ਸਾਡੇ ਬਜ਼ੁਰਗਾਂ ਗਰੰਥ ਸਾਹਿਬ ਪਰਕਾਸ਼ ਕਰਕੇ ਮਹਾਰਾਜਾ ਤੋਂ ਮੱਥਾ ਟਿਕਵਾਇਆ। ਪਹਿਲਾਂ ਸਾਡੇ ਪਿੰਡ ਦਾ ਨਾਂ ਕੁਝ ਹੋਰ ਸੀ। (ਨਾਮ ਤਾਂ ਜਾਣਿਆ ਸੀ ਪਰ ਲੇਖਕ ਨੂੰ ਯਾਦ ਨਹੀਂ ਰਿਹਾ) ਫਿਰ ਮਹਾਰਾਜਾ ਰਣਜੀਤ ਸਿਘ ਨੇ ਇਸਦਾ ਨਾਮ [illegible] ਰੱਖਿਆ। ਵਡਿਆਂ ਨੇ ਅਰਜ਼ ਕੀਤੀ : ਜੀ, ਸਾਨੂੰ ਮੁਸਲਮਾਨ ਬਹੁਤ ਤੰਗ ਕਰਦੇ ਹਨ। ਆਲੇ-ਦੁਆਲੇ ੫-੭ ਪਿੰਡ ਮੁਸਲਮਾਨਾਂ ਦੇ ਹਨ। ਉਹ ਚੈਨ ਨਾਲ ਬੈਠਣ ਨਹੀਂ ਦਿੰਦੇ। ਮਹਾਰਾਜ ਨੇ ੮-੧੦ ਸਿਪਾਹੀ ਇਸ ਇਲਾਕੇ ਵਿਚ ਰਖਣ ਦੀ ਆਗਿਆ ਕੀਤੀ ਤੇ ਨਾਲ ਆਏ ਸਿਪਾਹੀਆਂ ਵਿਚੋਂ ਏਥੇ ਹੀ ਛਡ ਦਿਤੇ। ਇਹਨਾਂ ਨੂੰ ਤਲਬ ਸਰਕਾਰੀ ਖਜ਼ਾਨਿਓਂ ਮਿਲਦੀ ਸੀ, [illegible] ਸਾਡੀ ਕਰਦੇ ਸਨ। ਇਹਨਾਂ ਦੇ ਰਹਿਣ ਨਾਲ ਮਹਾਰਾਜੇ ਦਾ [illegible] ਪਿਛੋਂ ਸਾਡੇ ਵਡਾਰੂਆਂ ਨੇ ਸਮਝਿਆ ਕਿ ਹੁਣ ਮੁਸਲਮਾਨਾਂ ਤੋਂ ਕੋਈ ਖਤਰਾ ਨਹੀਂ, [illegible] ਵਾਪਸ ਪਰਤੇ।

ਨਿੱਕੇ ਮੋਟੇ ਹੋਰ ਬਚਨ ਕਰਨ ਪਿਛੋਂ ਸਤਿਗੁਰੂ ਜੀ ਨੇ ਪੁੱਛਿਆ : [illegible] ਜੇ ਲੋੜ ਪਏ ਤਾਂ ਆਖਣਾ, ਸੰਗਣਾ ਨਹੀਂ। ਕਿਰਪ ਸਿੰਘ [illegible] ਰਹੀਆਂ ਸਨ, ਘਿਘਿਆ ਕੇ ਕਹਿਣ ਲੱਗਾ : ਮੇਰੇ ਪਾਤਸ਼ਾਹ [illegible] ਲੋੜ ਸੀ, ਆਪ ਆ ਕੇ ਪੂਰੀ ਕਰ ਚਲੇ ਹੋ, ਅੱਜ ਮੇਰੇ [illegible] ਹੈ :

ਜਦੋਂ ਸਤਿਗੁਰੂ ਜੀ ਉਠ ਕੇ ਜਾਣ ਲਗੇ ਤਾਂ ਵਿਦਾ ਕਰਨ [illegible] ਤੇ ਘਰ ਵਿਚਲੀਆਂ ਬੀਬੀਆਂ ਵੀ। ਗੱਡੀ ਵਿਚ ਬੈਠ ਕੇ ਪਾਤਸ਼ਾਹ [illegible] ਪੱਕੀ ਕੀਤੀ ਕਿ ਸਕੇਸ਼ ਸ਼ਨਾਨ ਕਰਿਆ ਕਰਨ। ਨਾਲ, [illegible] ਕਰਿਆ ਕਰਨ।

ਮੈਨੂੰ ਆਗਿਆ ਹੋਈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ [illegible] ਸਵਰਨ ਸਿੰਘ ਦੇ ਘਰ ਭਿਜਵਾ ਦਿਆਂ।

## ਸ਼ਾਂਤੀ ਪਰਿਸ਼ਦ ਵਿਚ

ਆਹਲੂਵਾਲੀਆਂ ਦੇ ਘਰੋਂ ਆ ਕੇ ਫਿਰ ਬੱਚਿਆਂ ਨੂੰ [illegible] ਪੜ੍ਹਿਆਣ ਲਗੇ ਅਤੇ ਮੈਂ ਸ੍ਰੀ ਮਹਾਰਾਜ ਜੀ ੬.੩੦ ਵਜੇ ਸ਼ਾਮੀ [illegible] ਪਰਿਸ਼ਦ ਦੀ ਮੀਟਿੰਗ ਵਿਚ ਪੁਜਾ। ਏਥੇ ਵਿਸ਼ਵ ਸ਼ਾਂਤੀ [illegible] ਜਨਰਲ ਸਕੱਤਰ ਸ੍ਰੀ ਰਮੇਸ਼ ਚੰਦਰ ਆਇਆ ਹੋਇਆ ਸੀ : [illegible] ਇਸ ਮੀਟਿੰਗ ਵਿਚ ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ [illegible]

ਏਥੇ ਸ੍ਰੀ ਰਮੇਸ਼ ਚੰਦਰ ਨੇ ਸੰਸਾਰ ਸਥਿਤੀ [illegible] ਸ਼ਾਂਤੀ ਪਰਿਸ਼ਦਾਂ ਦਾ ਸਭ ਤੋਂ ਪਹਿਲਾ ਕੰਮ ਐਨ. ਬੰਬਾਂ ਦਾ [illegible] ਸ਼ੁਰੂ ਕਰਨ ਦਾ ਹੈ। ਦੂਜੇ, ਇੰਪੀਰੀਅਲਿਜ਼ਮ ਵਿਕਾਸਸ਼ੀਲ [illegible] ਉਸਨੇ ਕਈ ਸਾਰੇ ਦੇਸ਼ਾਂ ਵਿਚ ਆਪਣੀ ਪਾਲਿਸੀ ਲਾਗੂ ਕਰਵਾ ਲਈ ਹੈ। [illegible] ਸੋਸ਼ਲਿਜ਼ਮ ਅਤੇ ਜਮਹੂਰੀਅਤ ਲਈ ਘੱਲ ਕਰਨਾ ਚਾਹੀਦਾ ਹੈ।

**੭ ਦਸੰਬਰ ੧੯੭੭ ਬੁੱਧਵਾਰ**

**ਭੈਣੀ ਸਾਹਿਬ**

ਮੈਂ ਦਿੱਲੀਓਂ ੮.੩੦ ਦਾ ਬੱਸ ਦੁਆਰਾ ਚਲਿਆ [illegible]

ਪਹੁੰਚ ਗਿਆ । ਸਤਿਗੁਰੂ ਜੀ ਰਾਤ ਤਕ ਨਹੀਂ ਆਏ । ਮੋਟਾਰ ਰਾਹੀਂ ਮਾਤਾ ਚੰਦ ਕੌਰ ਜੀ ਤੇ ਉਹਨਾਂ ਨਾਲ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗੁਲਜ਼ਾਰ ਸਿੰਘ, ਸਕੱਤਰ ਸੰਤ ਤਰਸੇਮ ਸਿੰਘ ਤੇ ਉਹਦੀ ਪਤਨੀ ਆਦਿ ਪਹੁੰਚੇ । ਮਾਤਾ ਜੀ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ ਸਵੇਰੇ ਹੀ ਦਰਸ਼ਨ ਦੇ ਸਕਣਗੇ ।

## ਕੋਈ ਸਖ਼ੀ ਨਹੀਂ

ਮੈਂ ਭਾਈ ਨਿਹਾਲ ਸਿੰਘ ਤਬਦਾਵਾਦਕ, ਜੋ ਇਸ ਵੇਲੇ ਜ਼ਿੰਦਗੀ ਦੇ ੯ ਦਹਾਕਿਆਂ ਦੇ ਕਰੀਬ ਮਾਣ ਚੁਕਾ ਹੈ, ਨੂੰ ਮਿਲਿਆ । ਉਹ ਆਪਣੇ ਛਕਣ ਛਕਾਣ ਦੇ ਪ੍ਰਬੰਧ ਵਿਚ ਲੱਗਾ ਹੋਇਆ ਸੀ । ਮੇਰੇ ਕੁਝ ਪੁਛਣ ਦੱਸਣ ਬਿਨਾ ਹੀ ਉਹ ਜਿਵੇਂ ਨਦੀ ਵਾਂਗ ਵਹਿ ਤੁਰਿਆ : ਸਤਿਗੁਰੂ ਜਗਜੀਤ ਸਿੰਘ ਜੀ ਵਰਗਾ ਕੋਈ ਸਖੀ ਨਹੀਂ ਡਿਠਾ । ਇਕ ਪਾਸਿਓਂ ਪੈਸੇ ਤੁਰੇ ਆਉਂਦੇ ਨੇ ਦੂਜੇ ਪਾਸਿਓਂ ਤੁਰੇ ਜਾਂਦੇ ਨੇ । ਆਪ ਵਿਚ, ਵਹਿੰਦੇ ਪਾਣੀ ਵਿਚ ਬੇੜੀ ਵਾਂਗ ਵਿਚਰਦੇ ਰਹਿੰਦੇ ਨੇ । ਮੈਂ ਭਾਵੇਂ ਆਪਣੀ ਰਿਹਾਇਸ਼ ਤੇ ਰੋਟੀ ਤੋਂ ਇਲਾਵਾ, ਏਸ ਉਮਰੇ ਵੀ ੩੦੦/—ਮਹੀਨਾ ਪ੍ਰਾਪਤ ਕਰਦਾ ਹਾਂ ਪਰ ਜਦੋਂ ਵੀ ਲੋੜ ਸਮਝ ਕੇ ਹੋਰ ਪੈਸੇ ਮੰਗੇ ਨੇ ਜਿਵੇਂ ਪਿਛਲੇ ਸਮੇਂ ਵਿਚ ਹੀ ਇਕ ਵਾਰ ੨੦੦/- ਇਕ ਵਾਰ ੧੦੦/- ਫਿਰ ਇਕ ਵਾਰ ੫੦/- ਮਿਲ ਗਏ ਨੇ । ਪਰ ਕਦੇ ਉਹਨਾਂ ਜਿਤਾਇਆ ਨਹੀਂ ਕਿ ਤੂੰ ਤਨਖਾਹ ਵੀ ਲੈਂਦਾ ਹੈਂ ਜਾਂ ਪੈਸੇ ਪਹਿਲਾਂ ਵੀ ਲਏ ਸੀ ।

ਮੈਨੂੰ ਯਾਦ ਆਇਆ ਇਕ ਦਿਨ ਸੰਤ ਮਹਿੰਦਰ ਸਿੰਘ ਪੂਰਬਾ ਨੇ ਦਸਿਆ ਸੀ ਕਿ ਇਕ ਲੋੜਵੰਦ ਸਾਹਿਤਕਾਰ ਲਈ ੧੫੦੦/-ਦੇਣ ਦਾ ਹੁਕਮ ਹੋਇਆ ਜੋ ਪੂਰਾ ਕੀਤਾ ਗਿਆ, ੫੦੦/-ਫੇਰ ਘੱਲਿਆ ਗਿਆ ।

ਕਲ੍ਹ ਸਤਿਗੁਰੂ ਜੀ ਨੇ ਸੰਤ ਹਜ਼ਾਰਾ ਸਿੰਘ ਮਾਫੀ ਨਾਲ ਗੱਲਬਾਤ ਕਰਦਿਆਂ ਆਪਣੀ ਰੀਝ ਦਸੀ ਸੀ : ਮੇਰਾ ਜੀ ਕਰਦਾ ਏ, ਜਿਹਨਾਂ ਨੇ ਕਦੇ ਜਵਾਨੀ ਵੇਲੇ ਭੈਣੀ ਸਾਹਿਬ ਸੇਵਾ ਕੀਤੀ ਹੈ ਉਹ ਹੁਣ ਬੁਢਾਪੇ ਵਿਚ ਰੁਲਣ ਨਾ, ਮੁੜ ਭੈਣੀ ਸਾਹਿਬ ਆ ਜਾਣ, ਉਹਨਾਂ ਦੀ ਸੇਵਾ ਹੁਣ ਅਸੀਂ ਕਰੀਏ । ਸੰਤ ਦੇਵਾ ਸਿੰਘ ਬਖਸ਼ੀ, ਸੰਤ ਲਾਭ ਸਿੰਘ ਫੱਤਾ, ਉਸਤਾਦ ਨੱਥਾ ਸਿੰਘ ਆਦਿ ਬਜ਼ੁਰਗਾਂ ਦੇ ਕੁਝ ਨਾਮ ਵੀ ਗਿਣੇ ।

ਇਕ ਨਾਮਧਾਰੀ ਸਿਆਸੀ ਸੱਜਣ ਅਤੇ ਸ: ਗਣੇਸ਼ਾ ਸਿੰਘ ਪਖਤੂਨ ਦਾ ਟਾਕਰਾ ਕਰਦਿਆਂ ਸਤਿਗੁਰੂ ਜੀ ਨੇ ਬਚਨ ਕੀਤਾ ਸੀ : ਇਹ ਠੀਕ ਹੈ ਸਾਡਾ ਆਦਮੀ ਨਾਮਧਾਰੀ ਬਸਤਰ ਪਹਿਨਦਾ ਹੈ ਤੇ ਕਾਂਗਰਸ ਵਿਚ ਕੰਮ ਕਰਦਾ ਹੈ ਪਰ ਇਹ ਆਪਹੁਦਰੀ ਕਰ ਹੀ ਜਾਂਦਾ ਰਿਹਾ ਹੈ । ਗਣੇਸ਼ਾ ਸਿੰਘ ਨੇ ਭਾਵੇਂ ਨਾਮਧਾਰੀਆਂ ਵਾਲੇ ਕਪੜੇ ਕਦੇ ਨਹੀਂ ਪਹਿਨੇ ਪਰ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਵਿਚ ਹੀ ਰਿਹਾ । ਔਖੇ ਵੇਲਿਆਂ ਵਿਚ ਆਊਟ ਡੌਰ ਅਪਰੌਚ ਕਰਕੇ ਵੀ ਸਾਡੇ ਲਈ ਹਮਾਇਤ ਹਾਸਲ ਕਰਦਾ ਰਿਹਾ, ਖਾਸ ਕਰ ਜਦੋਂ ਕੈਰੋਂ ਸਰਕਾਰ ਦੀ ਸਭੋ ਤੇ ਕਰੋਪੀ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਉਸੇ ਵੇਲੇ ਤੋਂ ਉਸ ਲਈ ਥੋੜੀ ਜਿਹੀ ਪੈਨਸ਼ਨ ਲਗਾ ਗਏ, ਜੋ ਉਸਦੀ ਜ਼ਿੰਦਗੀ ਭਰ ਚਲਦੀ ਰਹੇਗੀ । ਵਧ ਭਾਵੇਂ ਜਾਵੇ, ਘਟੇਗੀ ਨਹੀਂ ।

ਸਤਿਗੁਰਾਂ ਦਸਿਆ : ਇਕ ਵਾਰ ਮੈਂ ਪਖਤੂਨ ਲਈ ਗਰਮ ਸੂਟ ਸਿਵਾ ਕੇ ਦੇਣ ਲੱਗਾ । ਕਿਸੇ ਨੇ ਕੋਲੋਂ ਭਾਨੀ ਮਾਰੀ ਉਹਦਾ ਤਾਂ ਏਦੂੰ ਘਟ ਨਾਲ ਵੀ ਸਰ ਜਾਵੇਗਾ, ਏਨਾ ਵਧੀਆ ਕਪੜਾ ਉਸ ਲਈ ਕਾਹਨੂੰ ਵਰਤਣਾ ਹੈ । ਮੈਨੂੰ ਕਹਿਣਾ ਪਿਆ : ਮੈਂ ਕਿਸੇ ਨੂੰ ਘਟੀਆ ਚੀਜ਼ ਦੇ ਕੇ ਖੁਸ਼ ਨਹੀਂ । ਮੇਰੇ ਵਲੋਂ ਜੋ ਮਿਲੇ ਉਹ ਲੋੜਵੰਦ ਦੀ ਆਸ ਨਾਲੋਂ ੪-੫ ਗੁਣਾਂ ਤਾਂ, ਘਟੋ ਘਟ ਉੱਚਾ ਹੋਵੇ ।

## ਵਹਿਮੀ ਪਰਿਵਾਰ ਦੀ ਗੱਲ

ਮੈਂ ਵੇਖੇ ਅੱਜ ਸੰਤ ਤਰਨ ਸਿੰਘ 'ਵਹਿਮੀ' ਬੁੱਦੀ ਮਾੜੀ ਵਾਲਿਆਂ ਦੇ ਸਪੁੱਤਰਾਂ ਤੇ ਪੋਤਰੇ ਨੂੰ ਮਿਲਣ ਆਇਆ ਹਾਂ। ਇਹ ਚਾਰੇ ਬਲੀ ਸਿੰਘ, ਗੁਰਦੇਵ ਸਿੰਘ, ਗੁਰਮੁਖ ਸਿੰਘ ਤੇ ਪੋਤਰਾ ਗੁਰਬਖਸ਼ ਸਿੰਘ ਦੋ ਸਾਲ ਇਕ ਕਤਲ ਕੇਸ ਵਿਚ ਜੇਲ੍ਹ ਬੰਦ ਸਨ। ਬੀਤੇ ਨਵੰਬਰ ਦੀ ੩੦ ਤਰੀਖ ਨੂੰ ਸਰਸੇ ਵਿਖੇ ਜੱਜ ਨੇ ਇਹਨਾਂ ਨੂੰ ਰਿਹਾ ਕਰ ਦਿਤਾ। ਇਹ ਵੇਖੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨੂੰ ਆਏ ਹਨ। ਮੇਰੇ ਮਿਤਰ ਦੇ ਪੁੱਤਰ ਹਨ ਏਸ ਕਰਕੇ ਵੀ ਅਤੇ ਇਸ ਕਾਰਨ ਵੀ ਕਿ ਮੇਰੇ ਪੁੱਤਰ ਮਨਧੀਰ ਸਿੰਘ ਦੇ ਮਿੱਤਰ ਹਨ, ਸਤਿਗੁਰੂ ਜੀ ਦੇ ਸੁਝਾਏ ਅਨੁਸਾਰ ਮਿਲਣ ਲਈ ਆਇਆ ਹਾਂ। ਮਿਲਕੇ ਬੜੀ ਪ੍ਰਸੰਨਤਾ ਹੋਈ।

ਇਹ ਸਾਰੇ ਜੇਲ੍ਹ 'ਚੋਂ ਸਿਆਣਪ ਲੈ ਕੇ ਆਏ ਹਨ। ਇਹਨਾਂ ਦੇ ਪਿਤਾਮਾ ਸੰਤ ਵਹਿਮੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ 'ਜਸ ਜੀਵਨ' ਲਿਖ ਕੇ ਅਤੇ ਆਪ ਛਾਪ ਕੇ ਨਾਮਧਾਰੀਆਂ ਉਤੇ ਬੜਾ ਉਪਕਾਰ ਕੀਤਾ ਹੈ। ਇਸ ਪੁਸਤਕ ਵਿਚ ਕਈਆਂ ਦੇ ਬੰਸਾਂ ਦੇ ਬੰਸ ਲਿਖੇ ਹੋਏ ਹਨ ਤੇ ਸਤਿਗੁਰੂ ਜੀ ਦੇ ਜੀਵਨ ਤੇ ਖੁਲ੍ਹੀ ਝਾਤੀ ਪੈਂਦੀ ਹੈ। ਹੋ ਸਕਦਾ ਹੈ ਕੋਈ ਤੱਥ ਗ਼ਲਤ ਜਾਂ ਅਧੂਰੇ ਲਿਖੇ ਗਏ ਹੋਣ ਪਰ ਸਮੁੱਚਾ ਜਤਨ ਆਉਣ ਵਾਲੀਆਂ ਪੀੜ੍ਹੀਆਂ ਦੀ ਮਦਦ ਕਰੇਗਾ।

## ਭੈਣੀ ਸਾਹਿਬ

ਰਾਤ ਦੇ ਗੂਹੜਿਆਂ ਹੋਣ ਤੱਕ ਦੋ ਜੋੜਿਆਂ ਦੇ ਆਨੰਦ ਕਾਰਜਾਂ ਲਈ ਉਹਨਾਂ ਦੇ ਪਰਿਵਾਰ ਆ ਗਏ। ਦਿੱਲੀ, ਐਲਨਾਬਾਦ ਤੇ ਰਤੀਏ ਆਦਿ ਸ਼ਹਿਰਾਂ ਦੇ ਹਨ। ਲੜਕੇ ਅਤੇ ਲੜਕੀ ੫-੫, ੭-੭ ਸਰੀਰ ਹਨ। ਇਹਨਾਂ ਨੂੰ ਰਾਤ ਨਿਵਾਸ ਲਈ ਮਾਤਾ ਚੰਦ ਕੌਰ ਜੀ ਅਤੇ ਬੇਬੇ ਦਲੀਪ ਕੌਰ ਜੀ ਨੇ ਡੇਰਿਆਂ ਦਾ ਪ੍ਰਬੰਧ ਕਰਕੇ ਦਿੱਤਾ ਤੇ ਬੱਚਿਆਂ ਬੁਢਿਆਂ ਲਈ ਦੁੱਧ ਵੀ ਮੁਹੱਈਆ ਕੀਤਾ, ਲੰਗਰ ਤਾਂ ਹਰ ਕਿਸੇ ਲਈ ਹਰ ਵੇਲੇ ਤਿਆਰ ਰਹਿੰਦਾ ਹੀ ਹੈ।

ਮੈਨੂੰ ਬੇਬੇ ਦਲੀਪ ਕੌਰ ਜੀ ਨੇ ਵਿਸ਼ੇਸ਼ ਧਿਆਨ ਦਿੱਤਾ। ਸਵੇਰੇ ਵੀ ਪ੍ਰਸ਼ਾਦ-ਦੁੱਧ ਆਦਿ ਲਈ ਪੁਛਿਆ ਪਰ ਰਾਤੀਂ ਤਾਂ ਆਪ ਖੇਚਲ ਕਰਕੇ ਹਰੇਕ ਚੀਜ਼ ਹੱਥੀਂ ਥਾਲ ਵਿਚ ਪਾ-ਸਜਾ ਕੇ ਖੁਆਈ।

ਅੱਜ ਕੱਲ੍ਹ ਬਾਹਰੋਂ ਆਇਆਂ ਲਈ ਆਓ ਭਗਤ ਕਰਨ ਵਾਲਾ ਸੰਤ ਅਜੀਤ ਸਿੰਘ ੬-੭ ਦਿਨਾਂ ਤੋਂ ਜਲੰਧਰ ਜਿਲ੍ਹੇ ਵਿਚ ਆਪਣੇ ਪਿੰਡ ਗਿਆ ਹੋਇਆ ਹੈ। ਉਸ ਦੀ ਥਾਂ ਮਹੰਤ ਅਪਾਰ ਸਿੰਘ ਨੂੰ, ਜੋ ਕੁਝ ਸਮੇਂ ਤੋਂ ਬੈਂਗਲੋਰ ਵਾਰਮੇਂ ਆਇਆ ਹੋਇਆ ਹੈ, ਲਗਾਇਆ ਗਿਆ ਹੈ।

ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਉਤੇ ਦੋਹਾਂ ਪਾਸਿਆਂ ਦੇ ਸਿਧੇ ਗਾਰਡਰ ਪੈ ਚੁਕੇ ਹਨ। ਪਹਿਲੇ ਪ੍ਰਸਿਧ ਨਾਮਧਾਰੀ ਕਵੀਸ਼ਰੀ ਜਥੇ ਦੇ ਮੁਖੀ ਅਤੇ ਹੁਣ ਮਾਲਵੇ ਦੇ ਸੂਬਾ ਬਹਾਲ ਸਿੰਘ ਹੁਰੀਂ ਆਏ ਗਏ ਨੂੰ ਨਾਲ ਲੈ ਕੇ ਲੋਹੇ ਦਾ ਕਰਨ ਵਾਲਾ ਕੰਮ ਨੇਪਰੇ ਚੜ੍ਹਾ ਰਹੇ ਹਨ। ਬਿਲਡਿੰਗ ਦਾ ਢਾਂਚਾ ਤਾਂ ਹੁਣ ਖਲੋ ਹੀ ਗਿਆ ਹੈ। ਛੱਤ ਦਾ ਮਸਲਾ ਹੱਲ ਕਰਨ ਲਈ ਇਸ ਦਾ ਮੁੱਖ ਆਰਕੀਟੈਕਟ ਦਿੱਲੀ ਆ ਗਿਆ ਹੈ।

**੮ ਦਸੰਬਰ ੧੯੭੭ ਵੀਰਵਾਰ**
**ਸ੍ਰੀ ਭੈਣੀ ਸਾਹਿਬ**

## ਇੰਤਜ਼ਾਰ

ਆਸਾ ਦੀ ਵਾਰ ਦਾ ਕੀਰਤਨ ਕਾਕਾ ਬਲਜੀਤ ਸਿੰਘ ਖਾਪੜ ਖੇੜੀ ਅਤੇ ਸੰਤ ਦਰਸ਼ਨ ਸਿੰਘ ਰਾਗੀ ਦੇ ਸਪੁਤਰ ਹਰਬੰਸ ਸਿੰਘ ਘੁੱਲੇ ਨੇ ਕੀਤਾ। ਸਤਿਗੁਰੂ ਜੀ ਵਾਰ ਦੀ ਸਮਾਪਤੀ ਤਕ ਨਹੀਂ

ਆਏ। ਉਪਰੰਤ ਦੋ ਆਨੰਦ ਕਾਰਜ ਹੋਏ। ਜੋੜੇ ਹੇਠ ਲਿਖੇ ਅਨੁਸਾਰ :

(੧) ਸ੍ਰੀ ਗੁਰਦੇਵ ਸਿੰਘ ਸਪੁਤਰ ਵਰਿਆਮ ਸਿੰਘ, ਬਾਜਵਾ ਇੰਜ: ਵਰਕਸ ਪਾਨੀਪਤ, ਹਰਿਆਣਾ। ਬੀਬੀ ਬਲਬੀਰ ਕੌਰ ਸਪੁਤਰੀ ਸ੍ਰੀ ਹਜ਼ਾਰਾ ਸਿੰਘ ਰਤੀਆ, ਹਰਿਆਣਾ।

(੨) ਸ੍ਰੀ ਗੁਰਬਖਸ਼ ਸਿੰਘ ਸਪੁਤਰ ਸੰਤ ਚੰਨਣ ਸਿੰਘ ਐਲਨਾਬਾਦ, ਸਰਸਾ। ਬੀਬੀ ਅਮਰਜੀਤ ਕੌਰ ਸਪੁਤਰੀ ਸੰਤ ਤਾਰਾ ਸਿੰਘ, ਤ੍ਰੀ ਨਗਰ, ਦਿੱਲੀ।

ਸ੍ਰੀ ਸਤਿਗੁਰੂ ਜੀ ਬਿਨਾਂ ਸ੍ਰੀ ਭੈਣੀ ਸਾਹਿਬ ਭਾਵੇਂ ਤੀਰਥ ਤਾਂ ਹੁੰਦਾ ਹੀ ਹੈ, ਪਰ ਇਸ ਵਿਚ ਸੈਂਕੜੇ ਲੋਕਾਂ ਦੇ ਹੁੰਦਿਆਂ ਵੀ ਕੋਈ ਸਰਗਰਮੀ ਤੇ ਉਮਾਹ-ਉਤਸ਼ਾਹ ਨਹੀਂ ਹੁੰਦਾ। ਸੁੰਨ-ਸੁੰਨ ਤੇ ਖੁਸ਼ਕੀ ਜਿਹੀ ਪ੍ਰਤੀਤ ਹੁੰਦੀ ਹੈ। ਪਰੰਤੂ ਜਦੋਂ ਸਤਿਗੁਰੂ ਜੀ ਏਥੇ ਹੋਣ ਤਾਂ ਇਕ ਸੁਆਦ ਜਿਹਾ, ਭਰੋਸਾ ਜਿਹਾ ਮਨਾਂ ਉਤੇ ਅਸਰ ਅੰਦਾਜ਼ ਰਹਿੰਦਾ ਹੈ। ਕੰਮ ਤਾਂ ਅੱਜ ਵੀ ਸਾਰੇ ਨੇਮ ਅਨੁਸਾਰ ਹੀ ਹੋ ਰਹੇ ਹਨ ਪਰ ਜਿਵੇਂ ਵਿਚ ਪ੍ਰਾਣ ਨਹੀਂ ਹੁੰਦੇ।

## ਆਮਦ

ਲਓ, ਸਤਿਗੁਰੂ ਜੀ ਆ ਹੀ ਗਏ (੧੦.੪੫ ਦਿਨੇ)। ਦੋ ਕਾਰਾਂ ਹਨ। ਮੈਂ ਤਰਨ ਸਿੰਘ ਵਹਿਮੀ ਪਰਿਵਾਰ ਨਾਲ, ਸਤਿਗੁਰੂ ਜੀ ਦੇ ਡੇਰੇ, ਵਰਨੀਆਂ ਵਾਲੇ ਬੁਰਜ, ਛੱਤ ਉਤੇ ਬੈਠਾ ਗੱਲਾ ਬਾਤਾਂ ਵਿਚ ਰੁਝਾ ਸਾਂ ਕਿ ਦੂਰੋਂ ਸੜਕ ਤੇ ਆਉਂਦੀਆਂ ਕਾਰਾਂ ਵੇਖ ਕੇ ਸਭ ਨੂੰ ਚਾਅ ਚੜ੍ਹ ਗਏ। ਅਸੀਂ ਵੀ ਝੱਟ ਪਟ ਸੁਆਗਤ ਸਤਿਕਾਰ ਲਈ ਉਤਰੇ ਪਰ ਸਾਡੇ ਜਾਂਦਿਆਂ ਨੂੰ ਸਤਿਗੁਰੂ ਜੀ ਪਾਸ ਬਹੁਤ ਸਾਰੀ ਸੰਗਤ ਜੁੜ ਗਈ।

ਸਾਰਾ ਇਲਾਕਾ ਬੁਹਾਰਿਆ ਹੋਇਆ ਹੈ। ਬੇਬੇ ਦਲੀਪ ਕੌਰ ਜੀ ਵੀ ਬੁਹਾਰਨ ਵਾਲਿਆਂ ਵਿਚੋਂ ਸਨ। ਲੱਗਦਾ ਹੈ ਜਿਵੇਂ ਭੈਣੀ ਸਾਹਿਬ ਦੀ ਧਰਤੀ ਦਾ ਕਣ ਕਣ ਉਡੀਕ ਰੂਪ ਬਣਿਆ ਪਿਆ ਸੀ।

ਜਾਂ ਸਤਿਗੁਰੂ ਜੀ ਨੂੰ ਜਾ ਕੇ ਚਰਨੀਂ ਸਿਰ ਝੁਕਾਇਆ ਤੇ ਉਪਰ ਉਠਕੇ ਵੇਖਿਆ ਤਾਂ ਆਪ ਜੀ ਨਾਲ ਬੀਬਾ ਜੀ, ਬੀਬੀ ਨਰਿੰਦਰ ਅਤੇ ਸੰਤ ਕਿਰਪਾਲ ਸਿੰਘ ਝੱਕਰ ਵੀ ਆਏ ਨਜ਼ਰ ਪਏ। ਦੂਜੀ ਗੱਡੀ ਸੰਤ ਲਛਮਣ ਸਿੰਘ ਫਗਵਾੜਾ ਦੀ ਹੈ ਜਿਸ ਵਿਚ ਉਸ ਤੋਂ ਛੁਟ ਅਫਰੀਕਾ ਦੇ ਬੜੇ ਸਾਊ ਸੂਬਾ ਦਰਸ਼ਨ ਸਿੰਘ, ਉਹਨਾਂ ਦੀ ਧਰਮ ਪਤਨੀ, ਲੜਕੀ ਅਤੇ ਬੱਚੇ ਸਮੇਤ ਨੂੰਹ ਵੀ ਹਨ।

ਸਤਿਗੁਰੂ ਜੀ ਖੱਦਰ ਦੇ ਕੁਰਤਾ, ਪਜਾਮਾ ਤੇ ਦਸਤਾਰ ਨਾਲ ਸੁਸਜਿਤ ਹਨ, ਕਦੇ ਇਸ ਸਿੱਖ ਨਾਲ ਕਦੇ ਉਸ ਸਿੱਖ ਨਾਲ ਬਚਨ ਕਰ ਰਹੇ ਹਨ। ਜ਼ਿੰਮੇਵਾਰ ਸਿੱਖਾਂ ਨਾਲ ਜ਼ਰਾ ਵੱਖਰਿਆਂ ਹੋ ਕੇ ਗੱਲਬਾਤ ਕੀਤੀ ਜਾ ਰਹੀ ਹੈ। ਬੀਬੀਆਂ ਕੀ, ਬਿਰਧ ਤੇ ਜੁਆਨ ਕੀ, ਸਭੋ ਹੀ ਸਤਿਗੁਰੂ ਸੂਰਜ ਵੱਲ ਮੁਖ ਕਰੀ ਇਕਟਕ ਉਹਨਾਂ ਨੂੰ ਨਿਹਾਰ ਰਹੇ ਹਨ।

## 'ਪਹਿਰਾ' ਲਗ ਗਿਆ ?

ਏਨੇ ਵਿਚ ਇਕ ਮਾਈ ਦਾ ਪੁੱਤਰ ਡਾ: ਤ੍ਰਿਲੋਕ ਸਿੰਘ ਦੇ ਕਮਰੇ ਮੂਹਰੇ ਦੜੋਂ ਕਰਕੇ ਜਾ ਪਿਆ ਹੈ। ਜੁਆਨ ਮੁੰਡਾ ਧਰਤੀ ਤੇ ਗੇਲੀ ਵਾਂਗ ਬੇਸੁਰਤ ਡਿੱਗਾ ਹੋਇਆ, ਪਿਆ ਹੈ। ਉਸਦੀ ਮਾਤਾ ਘਬਰਾਈ ਹੋਈ ਪਾਸ ਜਾ ਬੈਠੀ ਤੇ ਅਵਾਜ਼ਾਂ ਮਾਰਨ ਲੱਗੀ : ਸੱਚੇ ਪਾਤਸ਼ਾਹ, ਏਧਰ ਆਓ। ਦੀਨ ਦਿਆਲ ਜੀ, ਇਹਨੂੰ ਦਰਸ਼ਨ ਦਿਓ। ਇਸ ਨੂੰ 'ਪਹਿਰਾ' ਲਗ ਗਿਆ ਹੈ।

ਸਤਿਗੁਰੂ ਜੀ ਧੀਰਜ ਦਿੰਦਿਆਂ ਉਧਰ ਵਧਦੇ ਹਨ। ਬੱਚੇ ਨੂੰ ਓਕਾ ਹੀ ਹੋਸ਼ ਨਹੀਂ।

ਸਤਿਗੁਰਾਂ ਮਾਂ ਨੂੰ ਪੁਛਿਆ : ਅਗੇ ਵੀ ਕਦੇ ਇੰਜ ਹੋਇਆ ਹੈ ?

"ਨਹੀਂ, ਸੱਚੇ ਪਾਤਸ਼ਾਹ, ਅੱਜ ਹੀ ਕੁਝ ਵਾਪਰ ਗਿਆ ਹੈ।" ਸਤਿਗੁਰੂ ਜੀ ਨੇ ਧੀਰਜ ਰੱਖਣ ਲਈ ਅਤੇ ਡਾਕਟਰ ਤ੍ਰਿਲੋਕ ਸਿੰਘ ਨੂੰ ਵਿਖਣ ਲਈ ਆਗਿਆ ਕੀਤੀ। ਥੋੜ੍ਹੀ ਕੁ ਘੁੱਟ ਨੱਪ ਕਰਨ ਉਪਰੰਤ ਬੱਚੇ ਨੇ ਅੱਖਾਂ ਖੋਲ੍ਹ ਲਈਆਂ। ਸੁਰਤ ਵਿਚ ਆ ਗਿਆ।

## ਖਿਮਾ ਤਾਂ ਮਿਲੇਗੀ

ਏਥੇ ਚੌਗਾਨ ਵਿਚ ਖਲੋਤਿਆਂ ਹੀ, ਸਰਦਾਰ ਅਪਾਰ ਸਿੰਘ ਬੀੜ ਵਾਲੇ ਤੇ ਸਵਰਨ ਸਿੰਘ ਡੇਰੇ ਦੇ ਪ੍ਰਬੰਧਕ ਨੇ ਬੀੜ ਵਾਲੇ ਦੋ ਸਰੀਰਾਂ ਨੂੰ ਪੇਸ਼ ਕਰਕੇ ਅਰਜ਼ ਕੀਤੀ : ਦੀਨ ਦਿਆਲ, ਹੁਣ ਇਹ ਪਿਛਲਾ ਗੁਨਾਹ ਮੰਨਦੇ ਹਨ ਜੀ, ਇਹਨਾਂ ਨੂੰ ਖਿਮਾ ਕਰ ਦਿਓ।

ਸਤਿਗੁਰਾਂ ਫਰਮਾਇਆ : ਮੇਰੀ ਖਿਮਾ ਤਾਂ ਹੋਵੇਗੀ, ਜੇ ਜਿਹਨਾਂ ਨਾਲ ਮਿਲ ਕੇ ਇਹਨਾਂ ਸਾਡੀ ਮੁਖ਼ਾਲਫ਼ਤ ਕੀਤੀ ਸੀ, ਉਹਨਾਂ ਦੇ ਵਿਰੁਧ ਵੀ ਓਨਾ ਹੀ ਹੋਣ। ਇਹਨਾਂ ਨੂੰ ਵੀ ਪਤਾ ਲਗੇ ਚੁਕੇ ਚੁਕਾਏ ਕਿਵੇਂ ਭੈੜੇ ਪਾਸੇ ਤੁਰੀਦਾ ਹੈ, ਸਾਨੂੰ ਵੀ ਪਤਾ ਲਗੇ ਹੁਣ ਸਿਧੇ ਹੋਕੇ ਸਾਡੇ ਵਲ ਚੇ ਹੋਏ ਹਨ।

ਸਿੰਘਾਂ ਸ੍ਰੀ ਸਤਿਗੁਰੂ ਜੀ ਦਾ ਬਚਨ ਪਰਵਾਨ ਕੀਤਾ ਪਰ ਸਤਿਗੁਰੂ ਗੱਲ ਨੂੰ ਇਲਤਵਾ ਵਿਚ ਪਾ ਗਏ, ਉਹ ਚਾਹੁੰਦੇ ਸਨ ਜਰਾ ਕੁ ਹੋਰ ਮਹਿਸੂਸ ਕਰ ਲੈਣ।

## ਸ੍ਰ: ਗੁਰਚੇਨ ਸਿੰਘ

ਮੈਂ ਸੂਬਾ ਦਰਸ਼ਨ ਸਿੰਘ ਅਫਰੀਕਾ ਵਾਲਿਆਂ ਨੂੰ ਪੁੱਛਿਆ ਕਿ ਉਹਨਾਂ ਦੇ ਸਾਥੀ ਸਰਦਾਰ ਗੁਰਚੇਨ ਸਿੰਘ ਆਰਕੀਟੈਕਟ ਕਿਉਂ ਨਹੀਂ ਨਾਲ ਆਏ ? ਸੂਬਾ ਜੀ ਨੇ ਦਸਿਆ : ਗੁਰਚੇਨ ਸਿੰਘ ਹੁਰਾਂ ਨੂੰ ਥਕਾਵਟ ਕਾਰਨ ਬੁਖਾਰ ਹੋ ਗਿਆ ਹੈ। ਉਹ ਕੱਲ੍ਹ ਜਾਂ ਪਰਸੋਂ ਮਹਾਰਾਜ ਬੀਰ ਸਿੰਘ ਜੀ ਨਾਲ ਹੀ ਆਉਣਗੇ। ਉਪਰੋਕਤ ਦੋਵੇਂ ਦੋ ਕੁ ਹਫਤੇ ਏਧਰ ਰਹਿਣ ਦਾ ਪ੍ਰੋਗਰਾਮ ਬਣਾ ਕੇ ਆਏ ਹਨ।

ਗੁਰਚੇਨ ਸਿੰਘ ਤਾਂ ਏਨੇ ਦਿਨ ਭੈਣੀ ਸਾਹਿਬ ਰਹਿ ਕੇ ਹੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਉਸਾਰੀ ਵਲ ਧਿਆਨ ਦੇਣਗੇ। ਦੋਵੇਂ ਹੀ ਸਤਿਗੁਰੂ ਤੋਂ ਨਿਓਛਾਵਰ ਸਿੱਖ ਹਨ।

## ਕਾਰਨ ਦੇਰੀ ਦਾ

ਮੇਰੇ ਨਾਲ ਗਲਬਾਤ ਦੌਰਾਨ ਸਤਿਗੁਰੂ ਜੀ ਨੇ ਦਸਿਆ ਕਿ ਆਪ ਠਾਕਰ ਸ਼ਮਸ਼ੇਰ ਸਿੰਘ ਜੀ ਦੀ, ਦਿੱਲੀ ਵਿਖੇ, ਪਰਸੋਂ ਦੀ ਇੰਤਜ਼ਾਰ ਕਰ ਰਹੇ ਸਨ। ਉਹਨਾਂ ਸੋਮਵਾਰ ਤਕ ਹਰ ਹਾਲਤ ਵਿਚ ਪਹੁੰਚਣ ਦੀ ਗੱਲ ਕੀਤੀ ਸੀ ਪਰ ਵੀਰਵਾਰ ਦੀ ਸਵੇਰ ਤਕ ਨਹੀਂ ਪਹੁੰਚੇ, ਸੋ ਸਵੇਰੇ ੬ ਵਜੇ, ਹਾਰ ਕੇ, ਦਿੱਲੀਓਂ ਚਲੇ। ਠਾਕਰ ਜੀ ਬੰਬਈਓਂ ਆਉਣਾ ਸੀ। ਸੜਕ ਤੇ ਚੁੰਗੀ ਵਾਲੇ ਥਾਵਾਂ ਤੇ ਟਰੱਕਾਂ ਦੀਆਂ ਕਤਾਰਾਂ ਤੇ ਕਤਾਰਾਂ ਖੜੀਆਂ ਸਨ ਸੋ ੨੦-੨੫ ਕਿਲੋਮੀਟਰ ਦਾ ਕਿਧਰੋਂ ਵਲਾ ਮਾਰਕੇ ਫੇਰ ਮੁਖ ਸੜਕ ਫੜੀ। ਤਾਂ ਕਿਤੇ ਪੌਣੇ ਗਿਆਰਾਂ ਵਜੇ ਪਹੁੰਚ ਹੋਈ।

## ਮਾਤਾ ਚੰਦ ਕੌਰ ਜੀ

ਮਾਤਾ ਜੀ ਉੱਚੇ ਉੱਚੇ ਹਨ ਤੇ ਨਿੰਮ੍ਹਾਂ ਨਿੰਮ੍ਹਾਂ ਮੁਸਕਾਂਦੇ ਰਹਿੰਦੇ ਹਨ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਮੈਂ ਆਪਣੇ ਛੋਟੇ ਲੜਕੇ ਸੁਖਬੀਰ ਸਿੰਘ ਲਈ ਇਕ ਸਪੈਸ਼ਲ ਕਪੜੇ ਦਾ ਸੂਟ ਲੈਣਾ ਸੀ। ਮਾਤਾ ਜੀ ਦਾ ਪਤਾ ਕਰਨ ਚੜ੍ਹਿਆ। ਸੇਠਾਂ ਦੀ ਕੋਠੀ ਪਾਸ ਹੀ ਖੂਹੀ ਨਜ਼ੀਕ ਆਪ ਕਿਸੇ ਸਿਖ ਦੀ ਰਜ਼ਾਈ ਨਗੰਦ ਰਹੇ ਸਨ। ਏਥੇ ਹੋਰ ਵੀ ਬੀਬੀਆਂ ਕੱਪੜੇ ਕੱਟ ਕੇ ਸਿਉਂ ਰਹੀਆਂ

ਸਨ। ੮-੯ ਬਿਰਧ ਆਏ ਖਲੋਤੇ ਹਨ। ਮਾਤਾ ਜੀ ਨੇ ਉਹਨਾਂ ਨੂੰ ਆਖਿਆ ; ਅੱਜ ਤੁਸੀਂ ਆਪਣੀ ਲੋੜ ਦੇ ਸਾਰੇ ਕੱਪੜੇ ਲਿਖਵਾ ਦਿਓ, ਸੋਣਾ ਅੱਜ ਤਾਂ ਹੈ ਜੇ ਪਹਿਲਾਂ ਤੁਹਾਡੀ ਜ਼ਰੂਰਤ ਪੂਰੀ ਕਰ ਲੈਣੀ ਹੈ। ਕੋਲ ਖਲੋਤੀ ਬੀਬੀ ਗੁਰਦੇਵ (ਸਪੁਤਰੀ ਉਸਤਾਦ ਨਥਾ ਸਿੰਘ ਮੌਜੂਖੇੜਾ) ਨੂੰ ਬਚਨ ਕੀਤਾ : ਤੂੰ ਲਿਖ ਲੈ, ਜੋ ਜੋ ਕਿਸੇ ਦੀ ਇੱਛਾ ਹੈ। ਜ਼ਬਾਨੀ ਸੁਣਿਆਂ ਗਲ ਭੁੱਲ ਜਾਂਦੀ ਹੈ।

ਮੇਰੇ ਵੇਖਦੇ ਵੇਖਦੇ ਪੰਜ ਬਿਰਧਾਂ ਨੂੰ ਰੇਸ਼ਮੀ ਚੱਦਰਾਂ ਦਿਤੀਆਂ। ਦੋ ਨੂੰ ਗਰਮ ਕੁਰਤੇ ਪਜਾਮੇ ਇਕ ਨੂੰ ਸੁੱਚੀ ਦਸਤਾਰ। ਇਕ ਸਿਰਫ ਰੇਸ਼ਮੀ ਰੁਮਾਲ ਦਾ ਚਾਹਵਾਨ ਸੀ। ਡੇਰੇ ਵਿਚ ਬਿਰਧਾਂ ਅਤੇ ਸੇਵਾਦਾਰਾਂ ਤੇ ਉਹਨਾਂ ਦੇ ਪਰਿਵਾਰਾਂ ਦੀਆਂ ਲੋੜੇ ਕੱਪੜੇ ਆਦਿ ਦੀਆਂ ਜ਼ਰੂਰਤਾਂ ਵੱਲ ਮਾਤਾ ਜੀ ਹੀ ਧਿਆਨ ਦਿੰਦੇ ਹਨ।

ਸਤਿਗੁਰੂ ਜੀ, ਆਉਣ ਤੋਂ ਪੋਣੇ ਘੰਟੇ ਦੇ ਅੰਦਰ ਅੰਦਰ ਹੀ ਆਪਣੇ ਸਾਰੇ ਪਰਿਵਾਰ ਤੇ ਸੂਬਾ ਦਰਸ਼ਨ ਸਿੰਘ ਜੀ ਦੇ ਪਰਿਵਾਰ ਨਾਲ ਕਾਰਾਂ ਵਿਚ ਬੈਠ, ਲੰਗਰ ਪਾਣੀ ਦਾ ਸਾਮਾਨ ਨਾਲ ਲੈ ਰੋਪੜ ਵਾਲੀ ਨਹਿਰ ਤੇ ਚਲੇ ਗਏ।

## ਹੱਥ ਵਿਚ ਵਾਗਾਂ

ਮੇਰੀ ਰੂਹ ਬਾਗ਼ ਬਾਗ਼ ਹੁੰਦੀ ਹੈ ਜਦੋਂ ਮੈਂ ਵੇਖਦਾ ਹਾਂ ਕਿ ਸਤਿਗੁਰੂ ਜੀ ਆਪਣੇ ਅਧਿ-ਕਾਰਾਂ ਦੀ ਹਰ ਤਰ੍ਹਾਂ ਵਰਤੋਂ ਕਰਦੇ ਜਾ ਰਹੇ ਹਨ। ਲੱਖਾਂ ਆਉਂਦੇ ਤੇ ਲੱਖਾਂ ਹੀ ਖਰਚ ਹੋ ਜਾਂਦੇ ਹਨ ਪਰ ਸਤਿਗੁਰੂ ਜੀ ਨੇ ਕਦੇ ਪੈਸੇ ਨੂੰ ਹੱਥ ਲਾਕੇ ਨਹੀਂ ਡਿੱਠਾ। ਸੇਵਕਾਂ ਦੀ ਸੋਹਣੀ ਰਿਹਾਇਸ਼, ਵਧੀਆ ਪੁਸ਼ਾਕਾਂ, ਕੰਮਾਂ ਵਿਚ ਤੇਜ਼ੀ, ਸ੍ਰੀ ਭੈਣੀ ਸਾਹਿਬ ਦੀ ਉਸਾਰੀ, ਵਿਦੇਸ਼ਾਂ ਵਿਚ ਨਾਮਧਾਰੀ ਧਰਮਸਾਲਾਵਾਂ ਦੀ ਖਰੀਦ, ਸੰਗੀਤ, ਖੇਡਾਂ ਆਦਿ ਤੇ ਖੁਲ੍ਹਾ ਖਰਚ, ਨਾਮਧਾਰੀ ਬੱਚਿਆਂ ਦੀ ਉਸਾਰੀ ਵਲ ਪਹੁੰਚ। ਕਿਸੇ ਗੱਲ ਵਿਚ ਵੀ ਪੈਸੇ ਦੀ ਥੁੜ੍ਹੋਂ ਦਾ ਅੜਿੱਕਾ ਨਹੀਂ। ਸਮਾਜ ਵਿਚ ਲੋੜਵੰਦਾਂ ਦੀ ਹਜ਼ਾਰਾਂ ਤੇ ਲੱਖਾਂ ਨਾਲ ਮਦਦ ਕੀਤੀ ਜਾਂਦੀ ਹੈ। ਸਤਿਗੁਰੂ ਜਿਧਰ ਨਜ਼ਰ ਕਰਦੇ ਹਨ ਮਿੱਟੀ 'ਚੋਂ ਸੋਨਾ ਉਠ-ਉਠ ਕੇ ਆਪਦੇ ਚਰਨੀਂ ਆ ਲਗਦਾ ਹੈ।

**੧੦ ਦਸੰਬਰ ੧੯੭੭ ਸ਼ਨਿਚਰਵਾਰ**
**ਜਲੰਧਰ**

## ਜਗਦੀਸ਼ ਸਿੰਘ

ਕੱਲ੍ਹ ਰਾਤ ਤਕ ਮੈਂ ਜਲੰਧਰ ਪਹੁੰਚ ਗਿਆ। ਏਥੇ ਸ੍ਰੀ ਜਗਦੀਸ਼ ਸਿੰਘ ਸੰਪਾਦਕ "ਵਰਿਆਮ" ਨੂੰ ਮਿਲਣਾ ਸੀ। ਇਹ ਸ੍ਰੀਮਾਨ ਬਚਪਨ ਤੋਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰੇਮੀ ਹੈ। ਇਸ ਵਿਚ ਨਵਾਂ ਕੁਝ ਕਰਨ ਦੀ ਅਤੇ ਜਥੇਬੰਦਕ ਯੋਗਤਾ ਹੈ। ਬਚਪਨ ਅਤੇ ਜਵਾਨੀ ਦਾ ਕਾਫ਼ੀ ਅਰਸਾ ਇਸਨੇ ਕੰਮ ਵਿਚ ਗੁਜ਼ਾਰਿਆ ਹੈ। ਇਸ ਨੇ ਜਵਾਨਾਂ ਦੀ ਇਕ ਵਧੀਆ ਟੀਮ ਜੰਮੂ ਵਿਚ ਤਿਆਰ ਕੀਤੀ। ਸੰਗੀਤ-ਮਿਲਣੀਆਂ, ਪੁਰਬ-ਤਿਉਹਾਰ ਅਤੇ ਸਤਿਗੁਰੂ ਦਰਸ਼ਨਾਂ ਦਾ ਲਾਭ ਅਨੇਕ ਵਾਰ ਪ੍ਰਾਪਤ ਕੀਤਾ। ਹੁਣ ਪਿਛਲੇ ੬-੭ ਸਾਲ ਤੋਂ ਇਸਨੇ ਜਲੰਧਰ ਵਿਚ ਆਕੇ "ਨਾਮਧਾਰੀ ਪ੍ਰਿੰਟਰਜ਼" ਨਾਮ ਦਾ ਲਾਡੋਵਾਲੀ ਰੋਡ ਤੇ, ਮਦਨ ਫਲੋਰ ਮਿੱਲ ਦੇ ਨੇੜੇ, ਪ੍ਰੈਸ ਸਥਾਪਤ ਕੀਤਾ ਹੈ। ਘਰ ਇਸ ਦਾ ਰਿਆਜ਼ ਪੁਰੇ, ਜਲੰਧਰ ਦੇ ਇਕ ਮੁਹੱਲੇ ਵਿਚ ਹੈ।

ਸੰਤ ਨੱਥਾ ਸਿੰਘ ਜਥੇਦਾਰ ਪਿਤਾ ਦਾ ਨਾਮ ਅਤੇ ਮਾਤਾ ਦਾ ਨਾਮ ਸਵਰਨ ਕੌਰ ਹੈ। ਨੱਥਾ ਸਿੰਘ ਜੀ ਕਿਰਤ ਵਿਰਤ ਕਰਦੇ ਦੀਵਾਨ ਵੀ ਲਗਾਉਂਦੇ ਰਹੇ ਹਨ। ਜ਼ਬਾਨ ਵਿਚ ਰਸ ਤੇ ਕੰਠ ਵਿਚ ਸਰਸਵਤੀ ਸੀ। ਜਗਦੀਸ਼ ਸਿੰਘ ਦੀ ਮਾਤਾ ਅਤੇ ਪਤਨੀ ਬੀਬੀ ਬਖਸ਼ੀਸ਼ ਕੌਰ ਘਰ:

ਆਈ ਸੰਗਤ ਦੀ ਉਦਾਰਤਾ ਤੇ ਪ੍ਰੇਮ ਭਰੀ ਸੇਵਾ ਕਰਦੀਆਂ ਹਨ, ਸੰਗੀਤ ਦਾ ਕੋਈ ਆਯੋਜਨ ਜਲੰਧਰ ਹੋਵੇ ਜਾਂ ਸਤਿਗੁਰੂ ਜੀ ਦੀ ਆਮਦ, ਵਾਕਫ਼ਾਂ ਨਾਵਾਕਫ਼ਾਂ ਦਾ ਹਾਰਦਿਕ ਸੁਆਗਤ ਹੁੰਦਾ ਹੈ। ਬੀਬੀ ਬਖਸ਼ੀਸ਼, ਬਿਜਨੌਰ ਸ਼ੂਗਰ ਫੈਕਟਰੀ ਵਿਚ ਕੰਮ ਕਰਦੇ ਸ੍ਰ: ਸੁਰਤ ਸਿੰਘ ਹੰਸਪਾਲ ਦੀ ਪੁੱਤਰੀ ਹੈ ਜਿਸ ਨੂੰ ਸੇਵਾ ਕਰਦਿਆਂ ਅੱਕ-ਥੱਕ ਨਹੀਂ। ਸ੍ਰੀ ਸਤਿਗੁਰੂ ਜੀ, ਮਾਤਾ ਜੀ, ਬੀਬਾ ਜੀ ਜਦੋਂ ਵੀ ਕਿਤੇ ਜਲੰਧਰ ਆਉਣ ਜਗਦੀਸ਼ ਸਿੰਘ ਨੂੰ ਮਿਲਣਾ, ਜਾਂ ਉਹਦੇ ਘਰ ਬੈਠਣਾ-ਉਠਣਾ ਕਦੇ ਭੁਲਦੇ ਨਹੀਂ।

ਜਗਦੀਸ਼ ਸਿੰਘ ਦਾ ਛੋਟਾ ਭਾਈ ਨਾਰਾਇਣ ਸਿੰਘ ਖ਼ੂਬਸੂਰਤ ਹੋਣ ਦੇ ਨਾਲ ਨਾਲ ਪ੍ਰਬੰਧਕ ਯੋਗਤਾ ਦਾ ਵੀ ਮਾਲਕ ਹੈ। ਅਜ ਕਲ੍ਹ ਟਰੇਡਰਜ਼ ਬੈਂਕ ਸ੍ਰੀ ਜੀਵਨ ਨਗਰ ਬਰਾਂਚ ਦਾ ਮੈਨੇਜਰ ਹੈ, ਇਸ ਬੈਂਕ ਦੀ ਏਥੇ ਪ੍ਰਗਤੀ ਵਿਚ ਇਸਦਾ ਭਰਪੂਰ ਯੋਗਦਾਨ ਹੈ।

ਜਗਦੀਸ਼ ਸਿੰਘ ਨੇ ਨਾਮਧਾਰੀ ਨੌਜੁਆਨਾਂ ਦੀ ਜਥੇਬੰਦੀ 'ਨਾਮਧਾਰੀ ਵਿਦਿਅਕ ਜਥਾ' ਵਿਚ ਬੜਾ ਚਿਰ ਕੰਮ ਕੀਤਾ ਹੈ, ਕਦੇ ਸਕੱਤਰ ਦੇ ਰੂਪ ਵਿਚ ਕਦੇ ਐਗਜ਼ੈਕਟਿਵ ਮੈਂਬਰ ਬਣਕੇ, ਅਜਕਲ੍ਹ ਉਹ ਪਰਧਾਨ ਹੈ। ਇਸ ਨੇ ਸਤਿਗੁਰੂ ਜੀ ਦੀ ਇੱਛਾ ਨੂੰ ਰੂਪਮਾਨ ਕਰਦਿਆਂ ਜਲੰਧਰ ਵਿਚ ਇਕ ਸੰਗੀਤ ਵਿਦਿਆਲਾ ਦੀ ਸਥਾਪਨਾ ਦੀ ਜ਼ਿੰਮੇਵਾਰੀ ਲਈ ਅਤੇ ਵੱਖ ਵੱਖ ਸ਼ੌਅਬੇ ਦੇ ਅਧਿਆਪਕਾਂ ਦਾ ਪ੍ਰਬੰਧ ਕਰਕੇ, ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਵਿਚ ਸੰਗੀਤ ਸਕੂਲ ਜਾਰੀ ਰਖਿਆ ਹੈ।

ਜਲੰਧਰ ਦੇ ਦੋ ਬੱਚੇ ਸੁਖਦੇਵ ਸਿੰਘ ਸਪੁਤਰ ਸੰਤ ਤੇਜਾ ਸਿੰਘ ਤੇ ਸੁਖਵਿੰਦਰ ਸਿੰਘ ਸਪੁਤਰ ਸੰਤ ਤਾਰਾ ਸਿੰਘ ਤਬਲਾ ਵਾਦਨ ਦੀ ਉੱਤਮ ਸਿਖਿਆ ਲਈ ਬਨਾਰਸ ਦੇ ਮਹਾਨ ਕਲਾਕਾਰ ਸ੍ਰੀ ਕਿਸ਼ਨ ਮਹਾਰਾਜ ਦੇ ਸ਼ਾਗਿਰਦ ਬਣਾ ਕੇ ਭੇਜੇ ਹਨ। ਸਤਿਗੁਰੂ ਜੀ ਦੀ ਇਹਨਾਂ ਬੱਚਿਆਂ ਪ੍ਰਤੀ ਮਹਾਨ ਕ੍ਰਿਪਾ ਹੈ। ਅਜਿਹੇ ਕੰਮਾਂ ਵਿਚ ਸ੍ਰੀ ਜਗਦੀਸ਼ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਦਾ ਵੱਡਾ ਸਹਾਇਕ ਹੈ।

ਇਸ ਤੋਂ ਬਿਨਾਂ, ਉਤਸ਼ਾਹੀ ਨੌਜਵਾਨ ਹੋਣ ਕਰਕੇ ਜਲੰਧਰ ਦੇ ਤਮਾਮ ਰੋਜ਼ਾਨਾ ਤੇ ਹਫਤਾ-ਵਾਰੀ ਅਖ਼ਬਾਰਾਂ ਨਾਲ ਸੰਪਰਕ ਰਖਦਾ ਹੈ। ਸਮੇਂ ਸਮੇਂ ਨਾਮਧਾਰੀ ਫੰਕਸ਼ਨਾਂ ਦੀਆਂ ਖ਼ਬਰ ਦਿੰਦਾ ਦਿਵਾਂਦਾ ਰਹਿੰਦਾ ਹੈ।

ਪਿਛਲੇ ਦੋ ਸਾਲ ਤੋਂ ਮਾਸਕ ਪੱਤਰ "ਵਰਿਆਮ" ਜੋ ਨਾਮਧਾਰੀ ਸ਼ਹੀਦ ਵਰਿਆਮ ਸਿੰਘ ਦੇ ਨਾਂਅ ਤੇ ਜਾਰੀ ਕੀਤਾ ਗਿਆ ਹੈ, ਦੀ ਕੁਸ਼ਲਤਾ ਨਾਲ ਸੰਪਾਦਨਾ ਕਰਦਾ ਆ ਰਿਹਾ ਹੈ। ਇਸ ਵਾਰ ਦਸੰਬਰ ੭੭ ਤੇ ਜਨਵਰੀ ੭੮ ਦੇ ਪਰਚੇ ਨੂੰ ਜੁੜਵਾਂ ਕਰਕੇ 'ਸਤਿਗੁਰੂ ਜਗਜੀਤ ਸਿੰਘ ਅੰਕ' ਤਿਆਰ ਕਰ ਰਿਹਾ ਹੈ। ਅਨੇਕਾਂ ਲੇਖਕਾਂ ਤੇ ਕਵੀਆਂ ਨੂੰ ਇਸ ਅੰਕ ਵਿਚ ਸਹਾਇਕ ਹੋਣ ਲਈ ਪ੍ਰੇਰ ਰਿਹਾ ਹੈ।

ਸਮੁੱਚੇ ਤੌਰ ਤੇ ਜਗਦੀਸ਼ ਸਿੰਘ ਉਪਜਾਊ ਦਿਮਾਗ ਦਾ ਮਾਲਕ ਹੈ। ਇਕ ਲੀਡਰ ਦੀ ਯੋਗਤਾ ਰਖਦਾ ਹੈ।

## 'ਨਵਾਂ ਜ਼ਮਾਨਾ' ਵਾਲੇ

ਜਲੰਧਰ ਦੇ ਪ੍ਰਸਿੱਧ ਪੰਜਾਬੀ ਰੋਜ਼ਾਨਾ ਅਖ਼ਬਾਰ "ਨਵਾਂ ਜ਼ਮਾਨਾ" ਦੇ ਦਫ਼ਤਰ ਗਿਆ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਸੰਸਕ ਕਾਮਰੇਡ ਤੁਲਸੀ ਰਾਮ ਸਹਾਇਕ ਸਕੱਤਰ ਕਮਿਊਨਿਸਟ ਪਾਰਟੀ ਆਫ ਇੰਡੀਆ, ਕਾਮਰੇਡ ਕ੍ਰਿਸ਼ਨ ਭਾਰਦਵਾਜ ਜਨਰਲ ਮੈਨੇਜਰ ਰੋਜ਼ਾਨਾ "ਨਵਾਂ ਜ਼ਮਾਨਾ" ਮਿਲੇ। ਕੁਝ ਮਿੰਟ ਸਤਿਗੁਰੂ ਜੀ ਬਾਰੇ ਗੱਲਾਂਬਾਤਾਂ ਹੁੰਦੀਆਂ ਰਹੀਆਂ। ਇਨ੍ਹਾਂ

ਦੋਹਾਂ ਕਾਮਰੇਡਾਂ ਤੇ "ਨਵਾਂ ਜ਼ਮਾਨਾ" ਦੇ ਮੁਖ ਸੰਪਾਦਕ ਕਾਮਰੇਡ ਜਗਜੀਤ ਸਿੰਘ ਆਨੰਦ ਨੂੰ ਸਤਿਗੁਰੂ ਜੀ ਨੇ ਆਪਣੀ ਯਾਦ ਵਿਚ ਸਮੋਇਆ ਹੋਇਆ ਹੈ ਤੇ ਮੇਰਾ ਏਧਰ ਆਉਣਾ ਜਾਣ ਕੇ ਸਤਿਗੁਰਾਂ ਨੇ ਯਾਦ ਕਰਨ-ਕਰਵਾਣ ਦੇ ਤੌਰ ਤੇ ਸਤਿ ਸ੍ਰੀ ਅਕਾਲ ਭੇਜੀ ਸੀ।

## ਤਰਸਦੀ ਬਿਰਧਾ

੪-੪੫ ਸ਼ਾਮੀਂ ਰਾਣੀਪੁਰ (ਫਗਵਾੜਾ ਨਜ਼ਦੀਕ) ਪਹੁੰਚਾ। ਏਥੇ ਬੀਬੀ ਵੀਰਾਂ ਨੂੰ ਮਿਲਣਾ ਸੀ। ਇਹ ਪਰਵਾਰ ਵੀ ਨਾਮਧਾਰੀਆਂ ਨਾਲ ਕਦੇ ਸਿੱਧਾ ਸਬੰਧਤ ਸੀ। ਇਸਦਾ ਭਰਾ ਕਾਮਰੇਡ ਅਰਜਨ ਸਿੰਘ ਮਸਤਾਨਾ, ਵਰਨਾਲਾ (ਅੰਮ੍ਰਿਤਸਰ) ਜਦੋਂ ਪੰਜਾਬ ਦਾ ਐਮ. ਐਲ. ਏ. ਸੀ ਓਦੋਂ ਨਾਮਧਾਰੀਆਂ ਬਾਰੇ, ਇਹਨਾਂ ਦਾ ਇਤਿਹਾਸ ਸੰਭਾਲਣ ਤੇ ਚੰਡੀਗੜ੍ਹ ਲਾਇਬਰੇਰੀ ਵਿਚ ਰਖਣ ਲਈ ਇਸਨੇ ਵਿਧਾਨ ਸਭਾ ਵਿਚ ਸੁਆਲ ਉਠਾਇਆ ਸੀ। ਇਸ ਵੀਰ-ਭੈਣ ਦੀ ਮਾਤਾ ਬੀਬੀ ਕਰਤਾਰ ਕੌਰ ਉਰਫ ਤਾਰੋ ਸਪੁਤਰੀ ਸ੍ਰ: ਜਗਤ ਸਿੰਘ, ਜੋ ਕਿ ਸ੍ਰ: ਈਸ਼ਰ ਸਿੰਘ ਦੇ ਪੁਤਰ ਸਨ, ਠਾਕਰ ਜੀ ਮਹਾਵੇ ਵਾਲਿਆਂ ਦੇ ਵੱਡੇ ਭਾਈ ਸਨ। ਬੀਬੀ ਤਾਰੋ ਸੁਪਤਨੀ ਸ੍ਰ: ਠਾਕਰ ਸਿੰਘ ਨੂੰ ਜਦੋਂ ਮੈਂ ਧੀ ਤੇ ਦੋਹਤਿਆਂ ਦੇ ਘਰ ਮਿਲਿਆ, ਬੀਬੀ ਕਹਿਣ ਲਗੀ : ਸਤਿਗੁਰਾਂ ਦੇ ਚਰਨਾਂ ਵਲ ਧਿਆਨ ਰਹਿੰਦਾ ਹੈ। ਗ੍ਰਿਸਤ ਦੇ ਚਿੱਕੜ ਵਿਚ ਪੁਰ ਪੁਰ ਖੁਭੇ ਹੋਏ ਹਾਂ। ਦਰਸ਼ਨਾਂ ਲਈ ਨਿਕਲਿਆ ਨਹੀਂ ਜਾਂਦਾ। ਸਰੀਰ ਬਿਰਧ ਹੋ ਗਿਆ ਹੈ। ਧੀ ਮੇਰੀ (ਵੀਰਾਂ) ਕਮਿਊਨਿਸਟ ਵਰਕਰ ਹੋਣ ਕਰਕੇ ਨਿੱਤ ਤੁਰੀ ਰਹਿੰਦੀ ਹੈ। ਨਿੱਕੀਆਂ ਨਿੱਕੀਆਂ ਤਰੇ ਦੋਹਤੀਆਂ ਮੇਰੇ ਧਿਆਨ ਵਿਚ ਪਲਦੀਆਂ ਹਨ। ਸਤਿਗੁਰਾਂ ਦੇ ਦਰਸ਼ਨ ਕਦੋਂ ਤੇ ਕਿਵੇਂ ਕਰੀਏ? ਅਗੇ ਇਕ ਵਾਰ ਮੁਠੱਡਿਆਂ (ਜਲੰਧਰ) ਵਿਚ ਹੋਲਾ ਹੋਇਆ ਸੀ ਓਦੋਂ ਜਾਕੇ ਚਰਨ ਪਰਸੇ ਸਨ, ਹੁਣ ਖਉਰੇ ਜੀਵਨ ਵਿਚ ਕਦੋਂ ਅਵਸਰ ਮਿਲੇ।

ਇਹ ਮਾਈ ਤਾਰੋ, ਸਰੀਰੋਂ ਬੜੀ ਪਤਲੀ, ਨਕਸ਼ਾਂ ਦੀ ਤਿੱਖੀ, ਰੰਗੋਂ ਗੋਰੀ, ਪਰ ਕੁਰਝਾਈ ਹੋਈ ਜਿਵੇਂ ਯਾਦਾਂ ਦੀ ਮੂਰਤੀ ਹੋਵੇ!

**੧੧ ਦਸੰਬਰ ੧੯੭੭ ਐਤਵਾਰ**

**ਮੁਸਾਫ਼ਰੀਆਂ**

## ਗੁਰਨਾਮ ਸਿੰਘ ਦੀ ਵਾਰਤਾ

ਕੋਟ ਬਾਦਲ ਖਾਂ, ਕੰਗ ਅਰਾਈਆਂ ਤੋਂ ਫਿਰਦਾ ਫਿਰਾਂਦਾ ਜਦੋਂ ਅੱਜ ਫਲਾਇੰਗ ਮੇਲ ਫੜਨ ਲਈ ੩ ਕੁ ਵਜੇ ਦੁਪਹਿਰੇ ਲੁਧਿਆਣੇ ਸਟੇਸ਼ਨ ਤੇ ਪੁੱਜਾ ਤਾਂ ਪਲੇਟ ਫਾਰਮ ਤੇ ਮੈਨੂੰ ਇਕ ਨਾਮਧਾਰੀ ਸਿੰਘ ਦੇ ਦਰਸ਼ਨ ਹੋਏ। ਸਾਦਾ ਜਿਹਾ ਆਦਮੀ। ਸਿਰ ਤੇ ਖ਼ਾਕੀ ਸਿੱਧੀ ਦਸਤਾਰ। ਛੋਟਕਾ ਜਿਹਾ। ਇਕ ਹੱਥ ਵਿਚ ਤਿੰਨ ਫੁਟੀ ਕਿਰਪਾਨ ਦੂਜੇ ਵਿਚ ਸੂਤੀ ਥੈਲਾ।

ਮੈਂ ਪੁੱਛ ਲਿਆ : ਕੀ ਨਾਂ ਹੈ ਤੁਹਾਡਾ?

"ਗੁਰਨਾਮ ਸਿੰਘ।"

"ਕਿਥੋਂ ਦੇ ਰਹਿਣ ਵਾਲੇ ਹੋ?"

"ਪਰਤਾਪ ਨਗਰ ਲੁਧਿਆਣਾ ਦੇ।"

"ਕੀ ਕੰਮ ਕਰਦੇ ਹੋ?"

"ਰਾਜਗਿਰੀ, ਇੱਟਾਂ ਦੀ ਚਿਣਾਈ ਵਗੈਰਾ ਦਾ।"

"ਤੁਸੀਂ ਜਨਮ ਦੇ ਨਾਮਧਾਰੀ ਹੋ ਕਿ ਫਿਰ ਬਣੇ ਹੋ?"

"ਨਾਮਧਾਰੀ ਬਣਿਆਂ ਜੀ ਮੈਨੂੰ ੧੪-੧੫ ਸਾਲ ਹੀ ਹੋਏ ਨੇ।"

"ਕਿਵੇਂ ਚੰਗੇ ਲਗ ਗਏ ਤੁਹਾਨੂੰ ਨਾਮਧਾਰੀ ?"

ਉਸ ਨੇ ਆਖਿਆ : ਬੜੀ ਦਿਲਚਸਪ ਵਿਥਿਆ ਹੈ ਜੀ। ਤੇ ਏਨੇ ਚਿਰ ਨੂੰ ਫਲਾਇੰਗ ਮੇਲ ਆ ਗਈ। ਸਾਰੀਆਂ ਸਵਾਰੀਆਂ ਨੂੰ ਹਕਵਲੀ ਪੈ ਗਈ। ਭੱਜ ਕੇ ਗੱਡੀ ਚੜ੍ਹਨ ਲਈ ਧੱਕਮ-ਧੱਕਾ ਹੋ ਪਏ। ਸਬੱਬ ਨਾਲ ਗੁਰਨਾਮ ਸਿੰਘ ਆਪਣੇ ਇਕ ਹੋਰ ਸਾਥੀ ਨਾਲ ਮੇਰੇ ਵਾਲੇ ਡੱਬੇ ਵਿਚ ਹੀ ਸਵਾਰ ਹੋ ਗਿਆ।

ਗੱਡੀ ਚਲ ਪਈ। ਸਵਾਰੀਆਂ ਸੂਤ ਹੋ ਕੇ ਬੈਠ ਗਈਆਂ। ਮੈਂ ਆਪਣੇ ਸਾਥੀ ਗੁਰਨਾਮ ਸਿੰਘ ਨੂੰ ਮਿਲਣ ਲਈ ਆਪਣੀ ਸੀਟ ਛੱਡ ਤੁਰਿਆ। ਉਹ ਆਪਣੇ ਸਾਥੀ ਨਾਲ ਡੱਬੇ ਦੇ ਨਾਲ ਵਿਚਾਲੇ ਖਲੋਤਾ ਹੋਇਆ ਸੀ। ਮੇਰੇ ਪੁੱਛਣ ਤੇ ਗੁਰਨਾਮ ਸਿੰਘ ਨੇ ਆਪਣੀ ਵਿਥਿਆ ਸੁਣਾਈ :

## ਸਿੱਖੀ

"ਮੇਰਾ ਪਿਤਾ ਭਾਈ ਕਾਲਾ ਸਿੰਘ ਅਕਾਲੀ ਖਿਆਲਾਂ ਦੇ ਸਨ। ਨੀਲੀ-ਕਾਲੀ ਪੱਗ ਬੰਨ੍ਹਦੇ ਸਨ ਪਰ ਉਹ ਮਾਸ ਸ਼ਰਾਬ ਅੰਡੇ ਵਗੈਰਾ ਦੇ ਨੇੜੇ ਨਹੀਂ ਸੀ ਜਾਂਦੇ। ਸਾਡਾ ਅਸਲੀ ਪਿੰਡ ਹਠੂਰ ਜਾਂ ਅਠੂਰ ਲੁਧਿਆਣਾ ਜ਼ਿਲੇ ਵਿਚ ਹੀ ਹੈ। ਮੈਂ ਵੀ ਆਪਣੇ ਘਰ ਦੀ ਰਹੁ-ਰੀਤ ਵਾਂਗ ਨੀਲੀ ਜਾਂ ਕਾਲੀ ਪੱਗ ਬੰਨ੍ਹਦਾ ਸਾਂ।

"ਮੇਰੇ ਭਾਗਾਂ ਨੂੰ, ਜਦੋਂ ਮੈਂ ਲੁਧਿਆਣੇ ਆਕੇ ਰਿਹਾਇਸ਼ ਕੀਤੀ, ਅੱਜ ਤੋਂ ੧੯ ਕੁ ਸਾਲ ਪਹਿਲਾਂ ਤਾਂ ਏਥੇ ਇਕ ਨਾਮਧਾਰੀ, ਸੰਤ ਆਤਮਾ ਸਿੰਘ ਦੇ ਘਰ ਕਿਰਏ ਤੇ ਰਹਿਣ ਲੱਗਾ, ਭਟਕਣਾ ਮੇਰੇ ਅੰਦਰ ਬੜੀ ਸੀ। ਕਦੇ ਔਸ ਸੰਤ ਦੇ, ਕਦੇ ਦੂਜੇ ਸਾਧ ਦਾ ਚੇਲਾ ਬਣਨਾ...ਬੜੇ ਪਾਪੜ ਵੇਲੇ।

"ਏਸ ਸਮੇਂ ਤਕ ਮੇਰੇ ਘਰ ਦੋ ਲੜਕੀਆਂ ਹੋ ਚੁੱਕੀਆਂ ਸਨ। ਮੇਰੀ ਪਤਨੀ ਗੁਰਦਿਆਲ ਕੋਰ ਤਾਂ ਅਸਲੋਂ ਹੀ ਉਹਨਾਂ ਲੋਕਾਂ ਦੀ ਧੀ ਸੀ, ਜਿਨ੍ਹਾਂ ਨੂੰ ਗੁਰਦੁਆਰੇ ਦੀ ਲਾਗ ਵੀ ਨਹੀਂ ਲਗੀ। ਉਹ ਬਰਨਾਲਾ ਦੇ ਲਾਗੇ ਪਿੰਡ ਚੀਨਿਆਂ ਦੇ ਤਰਖਾਣ ਪਰਿਵਾਰ ਦੀ ਧੀ ਸੀ।

"ਸੰਤ ਆਤਮਾ ਸਿੰਘ ਦੇ ਘਰ ਰਹਿਣ ਨਾਲ ਉਸਦੇ ਰਹਿਣ-ਸਹਿਣ, ਉਹਦੇ ਪ੍ਰੇਮ, ਖਿਮਾਂ ਤੇ ਦਇਆ ਦਾ ਪ੍ਰਭਾਵ ਸਾਡੇ ਮਨਾਂ ਤੇ ਪੈਣ ਲਗਾ। ਉਹ ਸਵੇਰੇ ਉਠ ਇਸ਼ਨਾਨ ਕਰਦਾ, ਭਜਨ ਕਰਦਾ, ਬਾਣੀ ਪੜ੍ਹਦਾ। ਮੇਰੀ ਵਹੁਟੀ ਤੇ ਮੈਂ ਉਸ ਵਲ ਪਰੇਰੇ ਗਏ।

"ਸਾਡੇ ਖਾਨਦਾਨ ਵਿਚੋਂ, ਸਾਡੀ ਜਾਂਗਪੁਰ ਵਾਲੀ ਰਿਸ਼ਤਿਓਂ ਭੂਆ ਨੇ ਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਭਜਨ ਪੁਛਿਆ ਹੋਇਆ ਸੀ। ਉਹ ਕਦੇ ਨਾਮਧਾਰਨ ਸੀ ਸਾਡੀ ਜਾਣਕਾਰੀ ਵਿਚ। ਪਰ ਇਸ ਨਾਮਧਾਰੀ ਦੀ ਸੰਗਤ ਨੇ ਸਾਡੇ ਤੇ ਕਾਫੀ ਪ੍ਰਭਾਵ ਪਾਇਆ।

## ਪੁੱਤਰ ਦੀ ਦਾਤ

ਸਾਨੂੰ ਲੜਕੇ ਦੀ ਖਾਹਸ਼ ਸੀ। ਇਹਦੀ ਪ੍ਰਾਪਤੀ ਲਈ ਵੀ ਅਸੀਂ ਬੜਾ ਭਟਕੇ। ਇਕ ਦਿਨ ਸੰਤ ਆਤਮਾ ਸਿੰਘ ਨੇ ਮੈਨੂੰ ਆਖਿਆ : ਭੈਣੀ ਸਾਹਿਬ ਮੇਲਾ ਹੈ ਜੇ ਆਪਾਂ ਰਾਤ ਜਾ ਕੇ ਵੇਖ ਲਿਆ ਕਰੀਏ ਤੇ ਸਵੇਰੇ ਆ ਕੇ ਦਿਹਾੜੀ ਕਰ ਲਈਏ! ਦਿਹਾੜੀਆਂ ਵੀ ਨਾ ਟੁੱਟੀਆਂ ਤੇ ਸਾਧ ਸੰਗਤ ਦੇ ਦਰਸ਼ਨ ਵੀ ਹੋ ਗਏ। ਮੈਂ ਸਗੋਂ ਚੜ੍ਹ ਕੇ ਆਖਿਆ : ਜੇ ਮੇਲਾ ਵੇਖਣਾ ਈ ਹੈ ਤਾਂ ਦੋ ਦਿਹਾੜੀਆਂ ਟੁੱਟ ਗਈਆਂ ਤਾਂ ਕੀ ਆਖ਼ਰ ਆ ਗਈ!

ਅਤੇ ਅਸੀਂ ਭੈਣੀ ਸਾਹਿਬ ਆ ਗਏ। ਓਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੂੰ ਗੱਦੀ-ਨਸ਼ੀਨ ਹੋਇਆਂ ੪ ਸਾਲ ਹੋ ਗਏ ਸਨ। ਮੈਨੂੰ ਭੈਣੀ ਸਾਹਿਬ ਆ ਕੇ ਨਾਮਧਾਰੀਆਂ ਦਾ ਦੀਵਾਨ,

ਹਰੀਜਸ ਕਰਨਾ, ਭਜਨ ਕਰਨਾ, ਉਜਲੇ ਉਜਲੇ ਬਸਤਰ ਚੰਗੇ ਲਗੇ। ਮੇਲੇ ਤੋਂ ਪਹਿਲਾਂ ਦੀ ਵੇਰੀ ਦੀ ਗੱਲ ਹੈ ਕਿ ਮੇਰੇ ਸਾਥੀ ਨੇ ਮੈਨੂੰ ਲੰਗਰ ਛਕਣ ਲਈ ਆਖਿਆ। ਮੈਂ ਕਿਹਾ : ਲੰਗਰ ਤਾਂ ਜ਼ਰੂਰ ਛਕਣਾ ਹੈ। ਗੁਰੂ ਘਰ ਆ ਕੇ ਗੁਰੂ ਕਾ ਲੰਗਰ ਨਾ ਛਕੀਏ ਤਾਂ ਗੱਲ ਮਾੜੀ ਹੈ।

ਭੋਜਨ ਛਕਣ ਗਏ ਤਾਂ ਸਾਨੂੰ ਪਹਿਲਾਂ ਹੀ ਦੋ-ਦੋ ਪ੍ਰਸ਼ਾਦੇ ਮਿਲੇ। ਮੈਂ ਦਾਲੇ ਦੀ ਉਡੀਕ ਤੋਂ ਪਹਿਲਾਂ ਹੀ ਜਦੋਂ ਇਕ ਗਰਾਹੀ ਭੰਨ ਕੇ ਮੂੰਹ ਪਾਈ ਤਾਂ ਵਿਚੋਂ ਅਨੇਕ ਪ੍ਰਕਾਰ ਦੇ ਅਕਹਿ ਸੁਆਦ ਆਏ। ਮੈਂ ਹੈਰਾਨ ਹੋ ਗਿਆ : ਨਾਮਧਾਰੀ ਅਜਿਹੇ ਬਹੁਰਸੀ ਪ੍ਰਸ਼ਾਦੇ ਛੱਕਦੇ ਹਨ ! ਤਦੇ ਤਾਂ ਗਾਉਂਦੇ, ਭਜਨ ਕਰਦੇ ਤੇ ਸੇਵਾ ਵਿਚ ਨੱਠੇ ਫਿਰਦੇ ਹਨ। ਇਹ ਪਹਿਲੇ ਪ੍ਰਸ਼ਾਦੇ ਦੀ ਬੁਰਕੀ ਸੀ। ਪਰ ਜਦੋਂ ਦੂਜੇ ਦੀ ਤੋੜੀ ਤਾਂ ਉਹ ਆਮ ਰੋਟੀਆਂ ਜਿਹਾ ਹੀ ਸੀ।

ਮੈਂ ਪਹਿਲਾਂ ਆਮ ਤੇ ਫਿਰ ਰਸ ਭੰਡਾਰ ਫੁਲਕਾ ਛਕਿਆ। ਮਨ ਵਿਚ ਇਕ ਮਸਤੀ ਦੀ ਰਉਂ ਵਹਿ ਤੁਰੀ ਤੇ ਇਕ ਲਗਨ ਜਿਹੀ ਲਗ ਗਈ।

ਹੁਣ ਜਦੋਂ ਮੇਲੇ ਦੇ ਦਿਨੀਂ ਆਏ ਤਾਂ ਮੇਰੀ ਪਤਨੀ ਵੀ ਨਾਲ ਸੀ ਤੇ ਸੰਤ ਆਤਮਾ ਸਿੰਘ ਦੀ ਪਤਨੀ ਬਲਵੰਤ ਕੌਰ ਵੀ ਨਾਲ ਆਈ। ਬਲਵੰਤ ਕੌਰ ਨੇ ਮੇਰੀ ਪਤਨੀ ਨੂੰ ਆਖਿਆ : ਚੱਲ ਤੇਰੇ ਘਰ ਪੁਤਰ ਦੀ ਦਾਤ ਵਾਸਤੇ ਮਾਤਾ ਜੀ ਨੂੰ ਅਰਜ਼ ਕਰੀਏ। ਉਹ ਤਾਂ ਵਿਚਾਰੀ ਅਗੇ ਹੀ ਕੁੜੀ ਦੀ ਮਾਰੀ ਸੀ। ਨਾਲ ਹੋ ਪਈ।

ਸੇਠਾਂ ਵਾਲੇ ਮਕਾਨ ਦੇ ਪਾਸ ਮਾਤਾ ਜੀ ਖਲੋਤੇ ਸਨ ਕਿ ਬਲਵੰਤ ਕੌਰ ਨਮਸਕਾਰ ਕਰਕੇ ਮਾਤਾ ਜੀ ਨੂੰ ਸਾਡੇ ਲਈ ਸਿਫ਼ਾਰਸ਼ ਕੀਤੀ। ਮੇਰੀ ਪਤਨੀ ਨੇ ਵੀ ਮੱਥਾ ਟੇਕ ਕੇ ਆਪਣੀ ਕਮੀ ਦਾ ਦਾ ਜ਼ਿਕਰ ਕੀਤਾ। ਮਾਤਾ ਜੀ ਮਿਹਰ ਦੇ ਘਰ ਆ ਗਏ। ਉਹਨਾਂ ਕਿਹਾ : ਜਾਓ ਅਕਾਲ ਬੁੰਗੇ ਜੋਤਾਂ ਵਿਚ ਘਿਓ ਪਾ ਆਓ।

ਇਹਨਾਂ ਇਹ ਬਚਨ ਸੁਣ ਕੇ ਮੈਨੂੰ ਆ ਦੱਸਿਆ। ਮੈਂ ਕਿਹਾ : ਦੇਸੀ ਘਿਓ ਅਸੀਂ ਕਿਥੋਂ ਲਭਾਂਗੇ ? ਮਾਇਆ ਦੇ ਦਿੰਦੇ ਹਾਂ ਇਸ ਘਿਓ ਦੀ। ਜਿੰਨੀ ਆਖੇਂ ਦੇ ਦੇਈਏ ੫, ੭, ੧੦, ੧੫ ਰੁਪਏ। ਪਰ ਘਰ ਵਾਲੀ ਬੋਲੀ : ਚਲੋ ੧੫ ਹੀ ਦੇ ਦਿਓ।

ਅਸਾਂ ਜਾ ਕੇ ਮਾਤਾ ਜੀ ਨੂੰ ਮੱਥਾ ਟੇਕ ੧੫ ਰੁਪਏ ਚਰਨਾਂ ਵਿਚ ਰਖ ਦਿਤੇ। ਘਿਓ ਲੈ ਕੇ ਜੋਤਾਂ ਵਿਚ ਜਾ ਪਾਇਆ।

ਅਤੇ ਸਮੇਂ ਦੀ ਠੀਕ ਅਵਧੀ ਤੇ ਸਾਡੇ ਘਰ ਹੀਰੇ ਵਰਗਾ ਪੁੱਤਰ ਜਨਮਿਆ। ਤਦ ਤੋਂ ਅਸੀਂ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਘਰ ਦੇ ਪੱਕੇ ਸੇਵਕ ਹੋ ਗਏ ਹਾਂ। ਗੱਲ ਏਨੀ ਹੀ ਨਹੀਂ। ਸਾਡੇ ਘਰ ਅਗਲਾ ਬੱਚਾ ਵੀ ਲੜਕਾ ਹੀ ਹੋਇਆ। ਅੱਜ ਸਾਡੇ ਘਰ ਦੋ ਧੀਆਂ ਦੇ ਦੋ ਪੁੱਤਰ ਹਨ। ਮੇਰੇ ਪੁੱਤਰਾਂ ਦੀ ਰਖਿਆ ਵੀ ਸਤਿਗੁਰਾਂ ਹੀ ਕੀਤੀ। ਜਿਵੇਂ ਕਹਿੰਦੇ ਨੇ ਕਿ "ਜਲ ਡੋਬੇ ਨਾ ਅਗਨੀ ਸਾੜੇ ਨਾ ਰੱਬ ਦਿਆਂ ਭਗਤਾਂ ਨੂੰ" ਇਹ ਵੀ ਗੱਲ ਸਾਡੇ ਨਾਲ ਵਾਪਰੀ। ਸਤਿਗੁਰੂ ਜੀ ਨੇ ਮੇਰੇ ਵੱਡੇ ਲੜਕੇ ਨੂੰ ਜੋ ਘਰ ਦੇ ਸਾਹਮਣੇ ਲੱਕ ਲੱਕ ਟੋਏ ਵਿਚ ਪਾਣੀ ਅੰਦਰ, ਤੀਜੇ ਸਾਲ ਦੀ ਉਮਰੇ ਡੁੱਬ ਚੁਕਾ ਸੀ ਤੇ ਜਿਸ ਦਾ ਸਰੀਰ ਫੁਲ ਕੇ ਤਰਨ ਲਗ ਪਿਆ ਸੀ—ਉਸ ਨੂੰ ਸਾਡੇ ਲਈ ਹੀ ਕਿਰਪਾ ਕਰ ਕੇ ਮੁੜ ਜੀਵਨ ਬਖਸ਼ਿਆ। ਫਿਰ ਇਸੇ ਲੜਕੇ ਦਾ ਸਟੋਵ ਤੇ ਡਿੱਗ ਕੇ ਮੂੰਹ ਜਲ ਗਿਆ। ਪਰ ਸਤਿਗੁਰਾਂ ਦੀ ਕਿਰਪਾ ਨਾਲ ਨਾ ਅੱਖਾਂ ਨੂੰ ਸੇਕ ਲਗਾ ਨਾ ਚਿਹਰਾ ਬੇਸ਼ਕਲ ਹੋਇਆ। ਅੱਜ ਉਸਦਾ ਚਿਹਰਾ ਖ਼ੂਬਸੂਰਤ ਹੀ ਲਗਦਾ ਹੈ। ਸੋ ਅਸੀਂ ਤਾਂ ਸਤਿਗੁਰੂ ਦੇ ਗੁਣਾਨਵਾਦ ਗਾਉਂਦੇ ਫਿਰਦੇ ਹਾਂ ਅਤੇ ਅੱਜ ਸਾਡਾ ਸਾਰਾ ਪਰਵਾਰ ਨਾਮਧਾਰੀ ਵਸਤਰ ਪਹਿਨਦਾ ਤੇ ਰਹਿਤ ਮਰਿਆਦਾ ਰਖਦਾ

ਹੈ। ਮੈਂ ਹਰ ਸਾਲ ਲੁਧਿਆਣੇ ਦੇ ਜਥੇ ਨਾਲ ਮੇਲਿਆਂ ਆਦਿ ਤੇ ਜੋੜਿਆਂ ਦੀ ਸੇਵਾ ਕਰਦਾ ਹਾਂ।

**੧੩ ਦਸੰਬਰ ੧੯੭੭ ਮੰਗਲਵਾਰ**
**ਨਵੀਂ ਦਿੱਲੀ**

## ਉਸਤਾਦ ਅਮਜਦ ਅਲੀ ਖਾਂ ਦੇ ਵਿਚਾਰ

ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਸਿਤਾਰ ਅਤੇ ਲੇਖਕ ਉਸਤਾਦ ਅਮਜਦ ਅਲੀ ਖਾਂ ਪਾਸ ਦੁਪਹਿਰ ਵੇਲੇ ਗਏ। ਮਨੋਰਥ ਸੀ "ਵਰਿਆਮ" ਦੇ ਸਤਿਗੁਰੂ ਜਗਜੀਤ ਸਿੰਘ ਅੰਕ ਲਈ ਲੇਖ ਪ੍ਰਾਪਤ ਕਰਨਾ। ਖਾਂ ਸਾਹਿਬ ਖਾਣਾ ਖਾਣ ਤੋਂ ਪਿਛੋਂ ਲਿਖਵਾਣ ਲਗੇ ਤੇ ਮੈਂ ਉਹਨਾਂ ਦੇ ਉਰਦੂ ਬੋਲਣ ਤੋਂ ਪੰਜਾਬੀ ਵਿਚ ਲਿਖਣ ਲਗਾ। ਮਜ਼ਮੂਨ ਵਿਚ ਉਨ੍ਹਾਂ ਹੇਠ ਲਿਖੇ ਨੁਕਤੇ ਲਏ ਹਨ।

੧. ਸਤਿਗੁਰੂ ਜੀ ਦੀ ਇਹ ਅੱਛੀ ਪਹੁੰਚ ਹੀ ਹੈ ਕਿ ਦੇਸ ਅਤੇ ਵਿਦੇਸਾਂ ਦੇ ਲੋਕ ਉਹਨਾਂ ਦੀ ਪੂਜਾ ਅਤੇ ਮਾਨਤਾ ਕਰਦੇ ਹਨ।

੨. ਗਿਆਰਾਂ ਸਾਲ ਪਹਿਲਾਂ ਉਸਤਾਦ ਅਮਜਦ ਅਲੀ ਉਹਨਾਂ ਦੀ ਨੇੜਤਾ ਵਿਚ ਆਏ ਉਦੋਂ ਤੋਂ ਹੀ ਸਤਿਗੁਰੂ ਜੀ ਦੇ ਸੰਗੀਤ ਗਿਆਨ ਦੀ ਗਹਿਰਾਈ ਦਾ ਉਹਨਾਂ ਨੂੰ ਅਹਿਸਾਸ ਹੋਇਆ।

੩. ਸਤਿਗੁਰੂ ਜੀ ਸ਼ਾਸਤਰੀ ਸੰਗੀਤ ਦੇ ਸੰਰਖਿਅਕ ਹਨ ਤੇ ਇਸ ਕੰਮ ਲਈ ਆਪ ਨੇ ਨਾਮਧਾਰੀ ਬੱਚਿਆਂ ਨੂੰ ਸੰਗੀਤ ਦੇ ਉੱਚਕੋਟੀ ਦੇ ਕਲਾਕਾਰਾਂ ਪਾਸ ਸ਼ਾਗਿਰਦ ਬਿਠਾਇਆ ਹੈ।

੪. ਖਾਂ ਸਾਹਿਬ ਦੀ ਤਜਵੀਜ਼ ਤੇ ਸਤਿਗੁਰਾਂ ਨੇ ਸ਼ਾਸਤਰੀ ਸੰਗੀਤ ਸੰਮੇਲਨ ਨੂੰ ਸਲਾਨਾ ਹੀ ਕਰਨ ਦੀ ਪਿਰਤ ਪਾਈ।

੫. ਸੰਗੀਤ-ਸ਼ੌਕੀਨਾਂ ਨੂੰ ਤਾਂ ਸੰਗੀਤ ਸੰਮੇਲਨ ਕਰਕੇ ਮੁਫ਼ਤ ਵਧੀਆ ਕਲਾਕਾਰ ਸੁਣਨ ਦਾ ਅਵਸਰ ਦਿਤਾ, ਪਰ ਨਾਲ ਹੀ ਗੁਣੀਜਨਾਂ ਦੀ ਪੂਰੀ ਕਦਰ ਕੀਤੀ, ਕਿਸੇ ਨੂੰ ਘੱਟ ਪੈਸੇ ਨਹੀਂ ਦਿਤੇ।

੬. ਸਤਿਗੁਰੂ ਜੀ ਨੇ ਉਹਨਾਂ ਲੋਕਾਂ ਦਾ ਵੀ ਰਾਹ ਰੁਸ਼ਨਾਇਆ ਜੋ ਪਿਤਾ ਪਿਤਾਮਿਆਂ ਨਮਿਤ ਸੰਗੀਤ ਸੰਮੇਲਨ ਤਾਂ ਕਰਦੇ ਹਨ ਪਰ ਆਸ ਰਖਦੇ ਹਨ ਕਿ ਕਲਾਕਾਰ ਪੱਲਿਓਂ ਟਿਕਟ ਖ਼ਰੀਦ ਕੇ ਆਉਣ ਤੇ ਉਹਨਾਂ ਦੇ ਸਮਾਰੋਹ ਸਫਲ ਕਰਨ।

੭. ਅੰਤ ਉਤੇ ਆਸ ਪ੍ਰਗਟ ਕੀਤੀ ਹੈ ਕਿ ਸਤਿਗੁਰੂ ਜੀ ਦੀ ਹਜ਼ਾਰਾਂ ਵਰ੍ਹਿਆਂ ਦੀ ਉਮਰ ਹੋਵੇ ਤੇ ਬਾਅਦ ਵਿਚ ਵੀ ਉਤਰਾਧਿਕਾਰੀ ਤੇ ਸੰਗਤ, ਸੰਗੀਤ ਦੀ ਉੱਨਤੀ ਸੋਚੇ ਤੇ ਕਰੇ।

**੧੪ ਦਸੰਬਰ ੧੯੭੭ ਬੁੱਧਵਾਰ**
**ਨਵੀਂ ਦਿੱਲੀ**

## ਡਾ: ਅਮਰ ਭਾਰਤੀ

ਅੱਜ ਜਦੋਂ ਮੈਂ ਪੰਜਾਬੀ ਦੇ ਵਿਦਵਾਨ ਲੇਖਕ ਤੇ ਵਿਚਾਰਕ ਡਾ: ਅਮਰ ਭਾਰਤੀ ਨੂੰ ਉਹਦੇ ਘਰ ਹਰੀ ਨਗਰ, ਨਵੀਂ ਦਿੱਲੀ ਮਿਲਣ ਗਿਆ ਤਾਂ ਉਸ ਦਸਿਆ ਕਿ ਸ੍ਰ: ਹਰਵਿੰਦਰ ਸਿੰਘ ਹੰਸਪਾਲ ਦੀ ਪ੍ਰੇਰਨਾ ਤੇ ਉਹ ਇਕ ਖੋਜ ਪੁਸਤਕ ਤਿਆਰ ਕਰ ਰਿਹਾ ਹੈ ਜਿਸ ਦੁਆਰਾ ਗਰੰਥ ਸਾਹਿਬ ਦੀ ਬਾਣੀ ਤੋਂ ਹੀ ਇਹ ਸਿਧ ਕੀਤਾ ਜਾ ਸਕੇ ਕਿ ਮਨੁੱਖ ਦਾ ਗੁਰੂ ਦੇਹਧਾਰੀ ਹੀ ਹੋ ਸਕਦਾ ਹੈ, ਪੁਸਤਕ ਨਹੀਂ। ਲੇਖਕ ਨੇ ਆਪਣੀ ਪੁਸਤਕ ਦੇ ਖਰੜੇ ਦੀਆਂ ੯-੧੦ ਸਲਿਪਾਂ ਸੁਣਾਈਆਂ। ਉਮੀਦ ਕੀਤੀ ਜਾ

ਸਕਦੀ ਹੈ ਕਿ ਪੁਸਤਕ ਬੜਾ ਗਹਿਰਾ ਪੈਠ ਕੇ, ਸੰਜੀਦਗੀ ਨਾਲ ਆਪਣੇ ਵਿਸ਼ੇ ਉਤੇ ਰੋਸ਼ਨੀ ਪਾਏਗੀ।

ਪੰਜਾਬੀ ਦੀ ਸੁਪ੍ਰਸਿਧ ਲੇਖਕਾ ਅੰਮ੍ਰਿਤਾ ਪ੍ਰੀਤਮ ਨੂੰ ਵੀ ਡਾ: ਅਮਰ ਭਾਰਤੀ ਅਤੇ ਮੈਂ ਮਿਲਣ ਵਾਸਤੇ ਗਏ। ਉਸ ਨਾਲ ਸ੍ਰੀ ਇਮਰੋਜ਼ ਤੇ ਬੀਬੀ ਸ਼ਾਂਤਾ ਪ੍ਰੀਤਮ ਸਹਿਤ ਘੰਟਾ ਭਰ ਬਿਤਾ ਕੇ ਵਾਪਸ ਪਰਤੇ। ਬੀਬੀ ਅੰਮ੍ਰਿਤਾ ਇਹ ਜਾਣ ਕੇ ਪ੍ਰਸੰਨ ਹੋਈ ਕਿ ਸਤਿਗੁਰੂ ਜਗਜੀਤ ਸਿੰਘ ਫੱਕਰ ਤਬੀਅਤ ਵਿਅਕਤੀ ਹਨ। ਉਹਦਾ ਜੀ ਕਰਦਾ ਸੀ ਕਿ ਸਤਿਗੁਰੂ ਕੋਈ ਅਖ਼ਬਾਰ ਜਾਰੀ ਕਰਵਾਉਣ ਜਿਸ ਨਾਲ ਪੰਜਾਬੀ ਤੇ ਨਾਮਧਾਰੀਆਂ ਨਾਲ ਸਬੰਧਤ ਲੇਖਕ ਰੁਜ਼ਗਾਰ ਤਾਂ ਹਾਸਲ ਕਰਨ ਹੀ ਪੰਜਾਬੀ ਦੀ ਵੀ ਖੁਲ੍ਹ ਕੇ ਸੇਵਾ ਕਰ ਸਕਣ।

**੧੫ ਦਸੰਬਰ ੧੯੭੭ ਵੀਰਵਾਰ**

**ਨਵੀਂ ਦਿੱਲੀ**

## ਆਮਦ ਸਤਿਗੁਰਾਂ ਦੀ

ਅੱਜ ਸਤਿਗੁਰੂ ਜਗਜੀਤ ਸਿੰਘ ਜੀ ਕਰੀਬ ੬.੩੦ ਵਜੇ ਸ਼ਾਮੀਂ ਦਿੱਲੀ ਪਧਾਰੇ। ਆਪ ਦੇ ਨਾਲ ਠਾਕੁਰ ਉਦੇ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਕਿਰਪਾਲ ਸਿੰਘ ਭੱਕਤ ਤੇ ਡਰਾਈਵਰ ਗੁਰਮੁਖ ਸਿੰਘ ਆਏ। ਪਹਿਲਾਂ ਆਪ ਮਹਿੰਦਰ ਸਿੰਘ ਬਾਲੀ ਨਗਰ ਵਲ ਛੋਟੇ ਬੱਚਿਆਂ ਦਾ ਸ੍ਰੀ ਰਾਜਨ ਮਿਸ਼ਰਾ ਪਾਸੋਂ ਸਿਖਿਆ ਸੰਗੀਤ ਸੁਨਣ ਵਾਸਤੇ ਗਏ।

ਮੈਂ ਅਤੇ ਗੁਰਦੇਵ ਸਿੰਘ ਸਰੋਦ ਉਦੋਂ ਐਸ. ਕੇ. ਗਿਲਾਸ ਕੰਪਨੀ ਵਾਲੇ ਸ: ਅਮਰ ਸਿੰਘ ਗਾਡੀ (ਜੋ ਪਿਛੋਂ ਮੇਰੇ ਪਿੰਡ ਜ਼ਫਰ ਕੇ, ਜ਼ਿਲ੍ਹਾ ਲਾਹੌਰ, ਪਾਕਿਸਤਾਨ ਦਾ ਹੈ) ਪਾਸ ਸੀ ਜੋ ਮੇਰਾ ਸ਼ਾਗਿਰਦ ਅਤੇ ਮਿੱਤਰ ਹੈ। ਅਸੀਂ ਸਤਿਗੁਰੂ ਜੀ ਬਾਰੇ ਸ਼ਾਮੀਂ ਫੋਨ ਤੇ ੧੧/੧੦ ਪੂਸਾ ਰੋਡ ਤੋਂ ਜਾਨਣਾ ਚਾਹਿਆ ਤਾਂ ਸ੍ਰੀ ਗੁਰਭਜਨ ਸਿੰਘ ਸਾਬਕਾ ਸਕੱਤਰ ਰਾਹੀਂ ਪਤਾ ਲੱਗਾ ਕਿ ਸਤਿਗੁਰੂ ਜੀ ਮੈਕਸਮੂਲਰ ਹਾਲ ਵਿਚ ਜਗਤ ਪ੍ਰਸਿਧ ਸਾਰੰਗੀ ਨਿਵਾਜ਼ ਪੰਡਿਤ ਰਾਮ ਨਾਰਾਇਣ ਨੂੰ ਸੁਨਣਾ ਚਾਹ ਰਹੇ ਹਨ—ਸੀਟਾਂ ਆਦਿ ਦਾ ਪ੍ਰਬੰਧ ਕੀਤਾ ਜਾਏ।

ਅਸੀਂ ਜਦੋਂ ਹਾਲ ਤਕ ਪਹੁੰਚ ਕੇ ਪਤਾ ਕੀਤਾ ਤਾਂ ਵੇਖਿਆ ਕਿ ਉਥੇ ਸਾਧਾਰਨ ਕੁਰਸੀਆਂ ਤੇ ਬੈਠੇ ਸਰੋਤੇ ਸੁਣ ਰਹੇ ਹਨ ਤੇ ਕੋਈ ਵੀ ਸੀਟ ਵਿਹਲੀ ਨਹੀਂ। ਜੇ ਬਾਹਰ ਫੋਨ ਕਰਨ ਲਈ ਨਿਕਲੇ ਤਾਂ ਸੇਠ ਤਿਰਲੋਕ ਸਿੰਘ, ਸੇਠ ਕਿਰਪਾਲ ਸਿੰਘ ਡਾਲਟਨ ਗੰਜ ਅਤੇ ਇਹਨਾਂ ਦੇ ਲੜਕੇ ਆਉਂਦੇ ਮਿਲੇ। ਓਹਨਾਂ ਨੂੰ ਦਸ ਹੀ ਰਹੇ ਸਾਂ ਕਿ ਅੰਦਰ ਜਗ੍ਹਾ ਹੈ ਨਹੀਂ ਕਿ ਸਤਿਗੁਰੂ ਜੀ ਵੀ ਕਾਰ ਦੁਆਰਾ ਆਣ ਪੁਜੇ।

ਹਾਲਾਤ ਦਸੇ ਗਏ ਤਾਂ ਆਪ ਨੇ ਜਾਨਣਾ ਚਾਹਿਆ ਕਿ ਪ੍ਰੋਗਰਾਮ ਕਦੋਂ ਖਤਮ ਹੋਵੇਗਾ ਤੇ ਕਲ੍ਹ ਦਾ ਕੀ ਕਾਰਜ ਕਰਮ ਹੈ। ਇਸ ਕੰਮ ਲਈ ਸੰਤ ਪਿਆਰਾ ਸਿੰਘ ਰਮੇਸ਼ ਨਗਰ ਦੀ ਡਿਊਟੀ ਲਗਾਈ ਗਈ। ਇਸ ਦਾ ਲੜਕਾ ਸੁਰਜੀਤ ਸਿੰਘ ਬੰਬਈ ਵਿਚ ਰਾਮ ਨਾਰਾਇਣ ਜੀ ਦਾ ਸ਼ਾਗਿਰਦ ਬਿਠਾਇਆ ਸੀ।

ਸਤਿਗੁਰੂ ਜੀ ਦੀ ਇੱਛਾ ਹੈ ਕਿ ਪੰਡਿਤ ਰਾਮ ਨਾਰਾਇਣ ਜੀ ਨੂੰ ਮਿਲ ਕੇ ਆਪਣੇ ਬੱਚਿਆਂ ਬਾਰੇ ਜਾਣ ਸਕਣ ਅਤੇ ਜੋ ਸਾਰੰਗੀ ਦਾ ਬਾਦਸ਼ਾਹ ਗਿਣਿਆ ਜਾਂਦਾ ਹੈ ਉਸਦਾ ਸਤਿਕਾਰ ਕਰ ਸਕਣ।

ਜਦ ਤਕ ਅਸੀਂ ਦੁਬਾਰਾ ਮੈਕਸਮੂਲਰ ਹਾਲ ਤੋਂ ਪਰਤੇ ਸਤਿਗੁਰੂ ਜੀ ਨੇ ਆਪਣੇ ਵਾਲੀ

ਕਾਰ ਵਿਚ ਸੇਠ ਤ੍ਰਿਲੋਕ ਸਿੰਘ —ਸੇਠ ਕਿਰਪਾਲ ਸਿੰਘ ਨੂੰ ਬਿਠਾ ਲਿਆ। ਪ੍ਰਤੀਤ ਹੁੰਦਾ ਹੈ ਕਿ ਇਹਨਾਂ ਨਾਲ ਸਾਰੇ ਮਾਇਆ ਵਿਹਾਰਾਂ ਬਾਰੇ ਇਸ ਸਮੇਂ ਗੱਲਬਾਤ ਹੁੰਦੀ ਰਹੇਗੀ। ਸਾਡੇ ਕੋਠੀ ਪੂਸਾ ਰੋਡ ਪੁਜਣ ਤਕ ਵੀ ਪਹਿਲਾਂ ਉਪਰੋਕਤ ਦੋਹਾਂ ਨਾਲ ਤੇ ਫਿਰ ਪਹਿਲੇ ਇਕੱਲੇ ਨਾਲ ਗੱਲਬਾਤ ਹੁੰਦੀ ਰਹੀ।

### ਅਵਤਾਰ ਸਿੰਘ ਰਮੇਸ਼ ਨਗਰ

ਜਦੋਂ ਰਾਤੀਂ ੮.੨੫ ਤੇ ਮੈਂ ਅਤੇ ਗੁਰਦੇਵ ਸਿੰਘ ਆਗਿਆ ਲੈ ਕੇ ਘਰੀਂ ਆਉਣ ਲੱਗੇ ਤਾਂ ਸਾਨੂੰ ਸ: ਅਵਤਾਰ ਸਿੰਘ ਰਮੇਸ਼ ਨਗਰ ਆਪਣੀ ਗੱਡੀ ਤੇ ਛੱਡਣ ਆਇਆ। ਉਸ ਦਸਿਆ ਕਿ ਜਦੋਂ ਵੀ ਉਸ ਨੂੰ ਪਤਾ ਲਗ ਜਾਵੇ ਕਿ ਸਤਿਗੁਰੂ ਜੀ ਦਿੱਲੀ ਆ ਗਏ ਹਨ ਉਹ ਆਪਣੀ ਕਾਰ ਲੈ ਕੇ ਕੋਠੀ ਵਿਚ ਹਾਜ਼ਰ ਹੋ ਜਾਂਦਾ ਹੈ। ਕਰੀਬ ੧੦੦/-ਦਾ ਪੈਟਰੋਲ ਖਰਚ ਹੋ ਜਾਂਦਾ ਹੈ ਰੋਜ਼, ਪਰ ਫ਼ੈਸਲਾ ਹੈ ਕਿ ਇਹ ਖਰਚ ਕਰਨਾ ਹੀ ਕਰਨਾ ਹੈ।

ਐਮਰਜੈਂਸੀ ਦੌਰਾਨ ਥਾਵਾਂ ਖਾਲੀ ਕਰਵਾਉਣ ਕਾਰਨ ਸੰਤ ਅਵਤਾਰ ਸਿੰਘ ਦਾ ਕਾਰੋਬਾਰ ਠੱਪ ਹੋ ਜਾਣ ਨਾਲ ਦੋ ਲੱਖ ਰੁਪਏ ਦਾ ਨੁਕਸਾਨ ਹੋ ਗਿਆ ਹੈ ਤੇ ਏਨੀਂ ਕੁ ਰਕਮ ਦੇ ਹੇਠ ਆ ਗਏ ਪਰ ਇਹਨਾਂ ਸਤਿਗੁਰਾਂ ਤੇ ਭਰੋਸਾ ਰਖ ਕੇ ਜਤਨ ਨਹੀਂ ਛੱਡੇ। ਅੱਜ ਫਿਰ ਕੁਝ ਸੂਰਤ ਆ ਗਈ ਹੈ। ਇਕ ਸਮਾਂ ਬਹੁਤ ਹੀ ਤੰਗੀ ਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉਦੋਂ ਬਖਸ਼ਸ਼ ਦਾ ਬਚਨ ਕੀਤਾ ਸੀ : ਜਿੰਨੀ ਜੀ ਕਰਦਾ ਹੈ ਰਕਮ ਲੈ ਲਓ ਤੇ ਕੰਮ ਕਰੋ। ਘਬਰਾਓ ਨਾ। ਪਰ ਅਵਤਾਰ ਸਿੰਘ ਨੇ ਅਰਜ਼ ਕੀਤੀ : ਆਪਣੇ ਵਲੋਂ ਤਾਂ ਕਿਰਪਾ ਹੀ ਕਰੋ। ਸਾਡੇ ਕਾਰੋਬਾਰ ਵਿਚ ਬਰਕਤ ਪਵੇ ਆਪ ਜੀ ਤੋਂ ਲੈ ਲੈ ਕਿੰਨਾ ਕੁ ਚਿਰ ਸਾਰਾਂਗੇ।

**੧੬ ਦਸੰਬਰ ੧੯੭੮ ਸ਼ੁਕਰਵਾਰ**

**ਨਵੀਂ ਦਿੱਲੀ**

### ਸਾ ਰੇ ਗਾ ਮਾ

ਰਮੇਸ਼ ਨਗਰ ਧਰਮਸਾਲਾ ਵਿਚ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ ਜਦੋਂ ਮੈਂ ਆਪਣੇ ਸਪੁੱਤਰਾਂ ਮਨਧੀਰ ਸਿੰਘ-ਸੁਖਬੀਰ ਸਿੰਘ ਨਾਲ ੬ ਕੁ ਵਜੇ ਪਹੁੰਚਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੋਹੇਂ ਸ੍ਰੀ ਹਰਭਜਨ ਸਿੰਘ (ਸਿਤਾਰ) ਦੀ ਸਰਦਾਰੀ ਹੇਠ ਮੋਹਣ ਸਿੰਘ-ਸੁਖਦੇਵ ਸਿੰਘ ਆਦਿ ਬੱਚੇ ਕੀਰਤਨ ਕਰ ਰਹੇ ਹਨ। ਸਤਿਗੁਰੂ ਜੀ ਨੇ ਇਕ ਸ਼ਬਦ ਦੀ ਅਗਵਾਈ ਕੀਤੀ :

ਜੇਤਾ ਸਮੁੰਦੁ ਸਾਗਰ ਨੀਰ ਭਰਿਆ
ਤੇਤੇ ਅਉਗਣ ਹਮਾਰੇ।
ਦਇਆ ਕਰਹੁ ਕਛੁ ਮਿਹਰ ਉਪਾਵਹੁ
ਡੁਬਦੇ ਪਥਰ ਤਾਰੇ।

ਇਸ ਸ਼ਬਦ ਵਿਚ ਗੰਵੇ ਜਾਂਦੇ ਰਾਗ ਦੀਆਂ ਸੁਰਾਂ ਵਿਚ ਜਿਥੇ ਵੀ ਸ ਗ ਰ ਮ ਆਦਿ ਅੱਖਰ ਆਏ ਉਹਨਾਂ ਨੂੰ ਠੀਕ ਸਾ ਰੇ ਗਾ ਮਾ ਦੀਆਂ ਸੁਰਾਂ ਵਿਚ ਹੀ ਲਗਾਇਆ। ਜਿਵੇਂ ਸ਼ਬਦ 'ਨੀਰ' ਨੂੰ 'ਨੀ' 'ਰੇ' ਸੁਰਾਂ ਵਿਚ ਗੰਵਿਆ। ਦਿਲਰੁਬਾ ਲੈ ਕੇ ਆਪ ਬੈਠ ਗਏ ਹਨ। ਆਸਾ ਦੀ ਵਾਰ ਦੇ ਸ਼ਬਦ ਛੰਕਿਆਂ ਦੀ ਅਗਵਾਈ ਦੇ ਨਾਲ ਨਾਲ ਦਿਲਰੁਬਾ ਉਤੇ ਹੀ ਸੁਰ-ਸਿਰਜਣਾ ਕਰ ਰਹੇ ਹਨ। ਠੇਕਾ ਸੰਤ ਅਮਰ ਸਿੰਘ ਢੱਡਾ ਦਾ ਸਪੁਤਰ ਹਰਭਜਨ ਸਿੰਘ ਲਗਾ ਰਿਹਾ ਹੈ।

ਸਤਿਗੁਰੂ ਜੀ ਦੇ ਇਰਦ ਗਿਰਦ ਹੇਠ ਲਿਖੇ ਵਿਅਕਤੀ ਸ਼ੋਭਾ ਗ੍ਰਹਿਣ ਕਰ ਰਹੇ ਹਨ :

ਜੀ। ਸਤਿਗੁਰਾਂ ਸ੍ਰੀ ਸੇਠੀ ਨੂੰ ਰਾਤ ਦੇ ਰੱਖੇ ਹੋਏ ਕੇਲੇ, ਸੰਤਰੇ ਆਦਿ ਫਲ ਵਿਖਾਏ ਜੋ ਇਸ ਸ਼ੱਕੋਂ ਵਰਤੋਂ ਵਿਚ ਨਾ ਲਿਆਂਦੇ ਗਏ ਕਿ ਸਿੱਖ ਬਹੁਤ ਦੇਰ ਬਾਅਦ ਮਿਲਿਆ ਹੈ ਕਿਤੇ ਖਿਝਕ ਹੀ ਨਾ ਗਿਆ ਹੋਵੇ।

## ਛਕਣ ਛਕਾਣ

ਬੀਤੀ ਰਾਤੀਂ ਕਾਫੀ ਬਾਰਸ਼ ਹੋਈ। ਰਾਤੀਂ ੧੦ ਵਜੇ ਸੇਠ ਕਿਰਪਾਲ ਸਿੰਘ ਅਤੇ ਉਸ ਦਾ ਛੋਟਾ ਭਾਈ ਸੰਤ ਅਮਰ ਸਿੰਘ ਡਾਲਟਨ ਗੰਜੋਂ ਆ, ਕਲਕੱਤੇ ਵਿਚ ਆਪਣੀ 'ਗੱਦੀ' ਵਿਚੇ ਸੁਤੇ। ਸਵੇਰੇ ਦੀ ਆਸਾ ਦੀ ਵਾਰ ਸਮੇਂ, ਮੀਂਹ ਵਰ੍ਹਦੇ ਵਿਚ ਹੀ ਕਿਤੇਂ ਪੁਛਦੇ ਪੁਛਾਂਦੇ ਟੈਕਸੀ ਦੁਆਰਾ ਇਹ ਸੇਠੀ ਜੀ ਦੇ ਮਕਾਨ ਪਹੁੰਚ ਗਏ। ਕਲਕੱਤੇ ਵਿਚ ਹੀ ਵੈਲਡਿੰਗ ਦਾ ਕੰਮ ਕਰਦੇ ਸੰਤ ਹਰਭਜਨ ਸਿੰਘ ਸ਼ਾਹਪੁਰੀ, ਸੰਤ ਮਲਕੀਅਤ ਸਿੰਘ ਸਪੁਤਰ ਸੰਤ ਭਗਤ ਸਿੰਘ ਸ਼ਾਹਪੁਰ ਭਿਲਾਈ ਤੋਂ ਆ ਕੇ ਏਥੇ ਪਹੁੰਚ ਗਏ। ਹਰਭਜਨ ਸਿੰਘ ਦਾ ਲੜਕਾ ਵੀ ਮੋਟਰ ਸਾਈਕਲ ਤੇ ਆਣ ਪੁਜਾ।

ਸਾਰੇ ਸਿੱਖਾਂ ਦੇ ਬੈਠਿਆਂ ਹੀ ਸਤਿਗੁਰੂ ਜੀ ਨੇ ਮੈਨੂੰ ਪੁਛਿਆ: ਸਰਸੇ ਵਿਚ ਕੀ ਕੁਝ ਹੋਇਆ ੨੩ ਦਸੰਬਰ ਨੂੰ? ਮੈਨੂੰ ਬੜੇ ਲੋਕ ਮਿਲੇ ਪਰ ਹਰ ਕੋਈ ਥੋੜ੍ਹੀ ਕੁ ਗੱਲ ਕਰਕੇ ਕਹਿ ਦਿੰਦਾ ਹੈ—ਕਵੀ ਹੁਰਾਂ ਨੂੰ ਪੁੱਛੋ।

ਮੈਂ ਸਰਸੇ ਵਿਚ ਹੋਏ ਬੀਤੇ ਦੀ ਸੰਖੇਪ ਰਿਪੋਰਟ ਸੁਣਾ ਦਿੱਤੀ।

ਸਾਰਾ ਸਾਮਾਨ ਸੇਠੀ ਸਾਹਿਬ ਦੇ ਫਲੈਟ ਤੇ ਰੱਖ ਕੇ, ਆਗਿਆ ਹੋਈ ਕਿ ਪ੍ਰਸ਼ਾਦ ਪਾਣੀ ਸਵਰਨ ਸਿੰਘ ਦੇ ਮਕਾਨ ਤੇ ਛਕਿਆ ਜਾਵੇ। ਸੋ ਤਿੰਨ ਚਾਰ ਟੈਕਸੀਆਂ ਤੇ ਸਾਰੇ ਹਾਜ਼ਰ ਨਾਮਧਾਰੀ ਨੈਨਾ ਪਾੜਾ ਵਿਖੇ ਪਹੁੰਚੇ। ਬਰਸਾਤ ਕਾਰਨ ਹਾਲ ਮਾੜਾ ਸੀ ਕਲਕੱਤੇ ਦਾ। ਸਵਰਨ ਸਿੰਘ ਦੇ ਘਰ ਸੰਤ ਮਹਿੰਦਰ ਸਿੰਘ ਦਮਦਮਾ ਨੇ ਲੰਗਰ ਤਿਆਰ ਕੀਤਾ ਹੋਇਆ ਸੀ। ਸਤਿਗੁਰੂ ਜੀ ਪਰਸ਼ਾਦ ਛਕ ਕੇ ਬਿਰਾਜ ਗਏ। ਬੜੇ ਥੱਕੇ ਹੋਣ ਕਾਰਨ ਸੰਤ ਪੂਰਬਾ ਤੇ ਸੁ: ਸੁਰਿੰਦਰ ਸਿੰਘ ਵੀ ਲੇਟ ਗਏ। ਸੰਤ ਕਿਰਪਾਲ ਸਿੰਘ ਨੇ ਆ ਕੇ ਸੁ: ਮਨਚੰਦਾ ਨੂੰ ਖੜਕਵੀਂ ਆਵਾਜ਼ ਵਿਚ ਆਖਿਆ: ਰਖਣੇ ਯਰਾਨੇ ਊਠਾਂ ਵਾਲਿਆਂ ਨਾਲ ਤੇ ਦਰਵਾਜ਼ੇ ਰਖਣੇ ਛੋਟੇ, ਭਲਾ ਕਿਵੇਂ ਚਲੇਗਾ? ਮਤਲਬ ਸੀ ਕਿ ਸਤਿਗੁਰੂ ਜੀ ਦੀ ਤਾਬਿਆ ਵਿਚ ਆ ਕੇ ਨੀਂਦ-ਭੁੱਖ ਤਿਆਗ, ਆਗਿਆ ਦੀ ਉਡੀਕ ਵਿਚ ਰਹਿਣਾ ਚਾਹੀਦਾ ਹੈ।

ਬੰਬਈ ਤੋਂ ਹੁੰਦਾ ਹੋਇਆ, ਸਤਿਗੁਰੂ ਜੀ ਦਾ ਇਕ ਹੋਰ ਪਿਆਰਾ ਸੁ: ਸੁਰਿੰਦਰ ਸਿੰਘ ਲੁਧਿਆਣਾ ਵੀ ਏਥੇ ਅੱਪੜ ਪਿਆ। ਉਸ ਵੀ ਸਤਿਗੁਰੂ ਚਰਨ ਪਰਸੇ।

ਜਗ੍ਹਾ ਦੀ ਤੰਗੀ ਜਾਣ ਮੈਂ ਤੇ ਹਰਭਜਨ ਸਿੰਘ ਗੁਰਦੇਵ ਸਿੰਘ ਕੋਲ ਕੋਮਲ ਵਿਲਾਸ ਵਿਖੇ ਆ ਗਏ। ਸ਼ਾਮ ਨੂੰ ੬ ਵਜੇ ਰਵਿੰਦਰ ਸਦਨ ਪਹੁੰਚੇ।

## ਸੰਗੀਤ ਸਭਾ

ਜਾਂਦਿਆਂ ਨੂੰ ਸਤਿਗੁਰੂ ਜੀ ਆਪਣੇ ਸੇਵਕਾਂ ਸੰਤ ਮਹਿੰਦਰ ਸਿੰਘ ਪੂਰਬਾ, ਸੁ: ਸੁਰਿੰਦਰ ਸਿੰਘ ਮਨਚੰਦਾ, ਸੰਤ ਕਿਰਪਾਲ ਸਿੰਘ, ਸੰਤ ਅਮਰ ਸਿੰਘ, ਸ੍ਰੀ ਗੁਰਦੇਵ ਸਿੰਘ (ਤਿੰਨੇ) ਡਾਲਟਨ ਗੰਜ ਅਤੇ ਸੁ: ਸੁਰਿੰਦਰ ਸਿੰਘ ਲੁਧਿਆਣਾ ਨਾਲ ਸਾਹਮਣੀਆਂ ਸੀਟਾਂ ਤੇ ਸਜੇ ਹੋਏ ਸਨ। ਸਰੋਤਿਆਂ ਨਾਲ ਹਾਲ ਲਬਾਲਬ ਸੀ।

ਅੱਜ ਗਾਇਨ ਸੀ ਸ੍ਰੀ ਨਾਸਰ ਅਮੀਨੁਦੀਨ ਡਾਗਰ ਦਾ। ਉਸਨੇ ਯਮਨ ਨੂੰ ਅਲਾਪ ਦੁਆਰਾ ਕਰੀਬ ਇਕ ਘੰਟਾ ੬.੧੫ ਤੋਂ ੭.੧੫ ਤਕ ਗਾਇਨ ਕੀਤਾ ਅਤੇ ਫਿਰ ਰਜਬ ਲੋਚਨ ਤੇ ਪੰਪਾ ਜੀ

ਮਹਰਾਜ ਨਾਲ ਮਿਰਦੰਗ ਦੀ ਸੰਗਤ ਲੈ ਕੇ ਭਰਵਾਂ ਧੁਰਪਦ ਗਾਇਆ। ਭਾਰੀ ਸੁਰ ਕਾਰਨ ਆਲਾਪ ਕਰਨ ਸਮੇਂ ਉਪਰਲੇ ਸਾ ਤੇ ਆਵਾਜ਼ ਹੋਰ ਵੀ ਭਾਰੀ ਹੋ ਜਾਂਦੀ ਜਿਵੇਂ ਛੱਤ ਪਾੜ ਸੁਟਣ ਵਾਲੀ ਹੋਵੇ। ਸ੍ਰੀ ਸਤਿਗੁਰੂ ਜੀ ਨੇ ਡਾਗਰ ਸਾਹਿਬ ਦੇ ਗਾਇਨ ਨੂੰ ਡਾਢਾ ਪਸੰਦ ਕੀਤਾ। ਉਹਨਾਂ ਦੀ ਲੈਅਕਾਰੀ ਕਮਾਲ ਦੀ ਸੀ।

ਡਾਗਰ ਤਾਂ ਧੁਰਪਦ ਗਾਇਨ ਵਿਚ ਮਸਤ ਸਨ ਕਿ ਸਤਿਗੁਰੂ ਜੀ ਆਪਣੇ ਸੰਗੀਤ ਸਕੱਤਰ ਗੁਰਦੇਵ ਸਿੰਘ-ਹਰਭਜਨ ਸਿੰਘ ਨੂੰ ਨਾਲ ਲੈ ਕੇ ਉਸਤਾਦ ਅਮਜਦ ਅਲੀ ਖ਼ਾਨ ਨੂੰ ਮਿਲੇ ਅਤੇ ਸ੍ਰੀ ਮਨਚੰਦਾ ਤੋਂ ੧੦੦੦/- ਇਸ ਸਭਾ ਨੂੰ ਦਿਵਾਇਆ। ਹਰਭਜਨ ਸਿੰਘ ਨੇ ਮੈਨੂੰ ਦਸਿਆ : ਬੰਗਾਲੀ ਸਾਨੂੰ ਵੇਖ ਵੇਖ ਔਖੇ ਹੁੰਦੇ ਰਹੇ ਸਨ ਅਤੇ ਉਸਤਾਦ ਜੀ ਨੂੰ ਜਾ ਜਾ ਕਹਿੰਦੇ ਸਨ—ਇਹ ਸੀਟਾਂ ਮੱਲੀ ਬੈਠੇ ਰਹਿੰਦੇ ਹਨ। ਹੁਣ ਸੱਚੇ ਪਾਤਸ਼ਾਹ ਜੀ ਨੇ ਇਹਨਾਂ ਦੇ ਮੂੰਹ ਤੇ ਮਾਇਆ ਦੀ ਚਪੇੜ ਮਾਰ ਦਿੱਤੀ ਹੈ।

ਸਤਿਗੁਰੂ ਜੀ ਜਦੋਂ ਫਿਰ ਸੀਟ ਤੇ ਆਏ ਤਾਂ ਸ੍ਰੀ ਅਕਬਰ ਅਲੀ ਖ਼ਾਨ ਦਾ ਸਰੋਦਵਾਦਨ ਸ਼ੁਰੂ ਹੋਣ ਵਾਲਾ ਸੀ। ਪਰਦਾ ਉਠਦਿਆਂ ਹੀ ਅਲੀ ਅਕਬਰ ਖ਼ਾਨ ਮੰਚ ਉਤੇ ਨਜ਼ਰ ਪਏ। ਆਪ ਨਾਲ ਪੰਡਤ ਕਿਸ਼ਨ ਮਹਾਰਾਜ ਤਬਲਾ ਲੈ ਕੇ ਡਟ ਗਏ। ਖ਼ਾਂ ਸਾਹਿਬ ਨੇ ਹੇਮ ਬਿਹਾਗ ਵਿਚ ਆਲਾਪ ਕੀਤਾ। ਸੁੰਦਰ ਤੇ ਮਿੱਠਾ ਸਰੋਦਵਾਦਨ ਸੀ। ਜਦੋਂ ਬੰਗਲਾ ਵਿਚ ਅਲੀ ਅਕਬਰ ਖ਼ਾਨ ਸਾਹਿਬ ਨੇ ਉਸਤਾਦ ਹਾਫਿਜ਼ਅਲੀ ਖ਼ਾਨ ਨੂੰ ਸ਼ਰਧਾਂਜਲੀ ਭੇਟ ਕੀਤੀ ਤਾਂ ਦੱਸਿਆ ਕਿ ਇਹਨਾਂ ਅਤੇ ਉਹਨਾਂ ਦੇ ਦਾਦਾ ਗੁਰੂ ਇਕੋ ਸਨ। ਅਤੇ ਫਿਰ ਯਮਨ ਵਿਚ ਵਿਲੰਬਤ ਪੇਸ਼ ਕੀਤੀ। ਪੰਡਤ ਕਿਸ਼ਨ ਮਹਾਰਾਜ ਦਾ ਤਬਲਾ ਵਾਦਨ ਹਮੇਸ਼ਾ ਜ਼ੋਰਦਾਰ ਹੁੰਦਾ ਹੈ। ਲੈਅਕਾਰੀ ਦੇ ਆਪ ਮੰਨੇ-ਦੰਨੇ ਉਸਤਾਦ ਹਨ। ਬੰਗਾਲੀ ਜਨਤਾ ਨੇ ਸਭਾ ਸਮਾਪਤੀ ਤੇ ਖ਼ਾਂ ਸਾਹਿਬ ਨੂੰ ਫਿਰ ਕਾਨੜਾ ਸੁਨਾਉਣ ਲਈ ਆਗ੍ਰਹਿ ਕੀਤਾ। ਤਦ ਨੂੰ ਅਸੀਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੇਠੀ ਸਾਹਿਬ ਦੇ ਘਰ ਆ ਗਏ।

ਡੀਲੱਕਸ ਰੇਲ ਤੋਂ ਉਤਰ ਕੇ ਭਾਈ ਨਿਹਾਲ ਸਿੰਘ, ਪਿੰਡੀ ਦਾ ਤਬਲਾ ਉਸਤਾਦ, ਸ੍ਰੀ ਸੁਖਵਿੰਦਰ ਸਿੰਘ ਪਿੰਡੀ ਅਤੇ ਸ੍ਰੀ ਬਲਜੀਤ ਸਿੰਘ ਖਾਪੜ ਖੇੜੀ (ਅੰਮ੍ਰਿਤਸਰ) ਆਣ ਪਹੁੰਚੇ। ਸੰਗੀਤ ਵਿਦਿਆਰਥੀਆਂ ਦਾ ਇਹ ਜਥਾ ੯ ਵਜੇ ਰਾਤੀਂ ਸੰਗੀਤ ਸਭਾ ਵਿਚ ਗਿਆ ਸੀ।

ਮੰਚ ਸਾਹਮਣੇ ਕੁਰਸੀਆਂ ਤੇ ਖਾਲੀ ਜਗਹ ਨਾ ਹੋਣ ਕਰਕੇ, ਮੰਚ ਉਤੇ ਹੀ ਸੱਜੇ ਅਤੇ ਖੱਬੇ ਕੁਝ ਦੁਰਾਈ ਤੇ ਪੱਛੜ ਕੇ ਆਏ ਸਰੋਤਿਆਂ ਲਈ ਬੈਠਣ ਦੀ ਮਜਬੂਰੀ ਸੀ। ਬਿਲਕੁਲ ਪਹਿਲੀਆਂ ਸੀਟਾਂ ਤੇ, ਸਾਹਮਣੇ ਬੈਠਣ ਦਾ ਅਵਸਰ ਸ੍ਰੀ ਸਤਿਗੁਰੂ ਜੀ, ਸ੍ਰੀ ਸੁਰਿੰਦਰ ਸਿੰਘ ਮਨਚੰਦਾ, ਪ੍ਰੀਤਮ ਸਿੰਘ ਕਵੀ, ਗੁਰਦੇਵ ਸਿੰਘ-ਹਰਭਜਨ ਸਿੰਘ ਨੂੰ ਹੀ ਮਿਲਦਾ ਰਿਹਾ।

ਸੇਠੀ ਸਾਹਿਬ ਦੇ ਫਲੈਟ ਵਿਚ ਆ ਕੇ ਬੱਚਿਆਂ ਤੋਂ ਦੋ ਵਾਰ ਸ਼ਬਦ 'ਕਰੁਣਾ ਨਿਧਾਨ' ਸਤਿਗੁਰਾਂ ਨੇ ਸੁਣਿਆ। ਇਸ ਮੌਕੇ ਸੇਠੀ ਜੀ ਦੀ ਮਾਤਾ ਜੋ ਨਜ਼ਰੋਂ ਰਹਿ ਚੁਕੀ ਤੇ ਸਰੀਰੋਂ ਵੀ ਤੁਰਨ ਫਿਰਨ ਦੇ ਯੋਗ ਨਹੀਂ ਸੀ, ਪਹੀਏਦਾਰ ਕੁਰਸੀ ਤੇ ਆਪਣੇ ਨੌਕਰ ਅਤੇ ਬੱਚੇ ਦੀ ਸਹਾਇਤਾ ਨਾਲ ਸ੍ਰੀ ਗੁਰੂ ਚਰਨਾਂ ਤੇ ਮਸਤਕ ਨਿਵਾਣ ਲਈ ਆਈ। ਸਤਿਗੁਰੂ ਜੀ ਨੇ ਉਠਕੇ ਚਰਨ ਉਸਦੇ ਨੇੜੇ ਕੀਤੇ। ਮਾਤਾ ਨੇ ਚਰਨ ਪਲੰਮਦਿਆਂ ਸਿਰ ਝੁਕਾ ਕੇ ਆਖਿਆ : ਬੜੀ ਕਿਰਪਾ ਕੀਤੀ ਜੇ, ਅਸਾਂ ਗੁਨਹਗਾਰਾਂ ਤੇ। ਅਤੇ ਫਿਰ ਅਰਜ਼ ਕੀਤੀ ਆਜਜ਼ੀ ਨਾਲ : ਇਕ ਵਾਰ ਸ਼ਬਦ ਸੁਣਵਾ ਦਿਓ, ਹੋਵੇਗੇ ਤਾਂ ਤੁਸਾਂ ਥੱਕੇ ਹੋਏ ਹੀ।

੨੯ ਦਸੰਬਰ ੧੯੭੭ ਵੀਰਵਾਰ
ਕਲਕੱਤਾ

## ਆਸਾ ਦੀ ਵਾਰ

ਅੰਮ੍ਰਿਤ ਵੇਲੇ ੪ ਵਜੇ ਆਸਾ ਦੀ ਵਾਰ ਦਾ ਆਰੰਭ ਸੇਠੀ ਸਾਹਿਬ ਦੇ ਫਲੈਟ ਵਿਖੇ ਹੀ ਸ੍ਰੀ ਸਤਿਗੁਰੂ ਜੀ ਵਲੋਂ ਹੋਇਆ ਜਿਸ ਵਿਚ ਬਾਅਦ ਵਿਚ ਬੱਚੇ ਕੀਰਤਨਕਾਰ ਵੀ ਆ ਸ਼ਾਮਲ ਹੋਏ। ਛੱਕਿਆਂ ਨਾਲ ਸਬੰਧਤ ਸ਼ਬਦਾਂ ਦੇ ਕੀਰਤਨ ਸਮੇਂ ਸਤਿਗੁਰੂ ਤਿਹਾਈਆਂ ਲਗਾਣੀਆਂ ਵੀ ਬੱਚਿਆਂ ਨੂੰ ਸਮਝਾਂਦੇ। ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਕਰਨ ਦੇ ਸ਼ੁਰੂ ਵਿਚ ਹੀ 'ਮਾਹਾ ਮਾਹ ਮੁਮਾਰਖੀ ਚੜ੍ਹਿਆ ਸਦਾ ਬਸੰਤ' ਦਾ ਸ਼ਬਦ ਬਸੰਤ ਵਿਚ ਗਾਇਨ ਲਈ ਬੱਚਿਆਂ ਨੂੰ ਇਸ਼ਾਰਾ ਕੀਤਾ ਤੇ ਆਸਣ ਉਤੇ ਹੀ ਉਂਗਲੀਆਂ ਮਾਰ ਮਾਰ ਤਬਲੇ ਦੀਆਂ ਗਤਾਂ ਕੱਢਕੇ ਵਿਖਾਂਦੇ ਰਹੇ। ਸ਼ਬਦਾਂ ਵਿਚ ਬੱਚਿਆਂ ਤੋਂ ਹੋ ਜਾਂਦੇ ਗ਼ਲਤ ਉਚਾਰਨ ਨੂੰ ਬਾਰ ਬਾਰ ਦੁਹਰਵਾ ਕੇ ਠੀਕ ਕਰਵਾਂਦੇ। ਕੀਰਤਨ ਸਮਾਪਤੀ ੬.੨੦ ਤੇ ਹੋ ਗਈ।

ਅਰਦਾਸ ਉਪਰੰਤ ਬੱਚਿਆਂ ਦੀ ਸਿਖਲਾਈ ਮੁੜ ਸ਼ੁਰੂ ਹੋ ਗਈ। ਸਤਿਗੁਰੂ ਜੀ ਇਹਨਾਂ ੧੨-੧੩ ਸਾਲ ਦੇ ਬੱਚਿਆਂ (ਜਿਨਾਂ ਦੇ ਨਾਮ ਹਨ, ਸੁਖਦੇਵ ਸਿੰਘ, ਮੋਹਣ ਸਿੰਘ, ਸੁਖਵਿੰਦਰ ਸਿੰਘ ਪਿੰਕੀ ਤੇ ਬਲਜੀਤ ਸਿੰਘ) ਦੁਆਰਾ ਗੁਰਬਾਣੀ ਦੇ ਸ਼ਬਦ ਅਤੇ ਔਖੀ ਲੈਅ ਤਾਲ ਹਿੰਦੁਸਤਾਨ ਦੇ ਚੋਟੀ ਦੇ ਕਲਾਕਾਰਾਂ ਨੂੰ ਸੁਨਾਉਣਾ ਚਾਹੁੰਦੇ ਹਨ। ਜਾਪਦਾ ਹੈ ਏਥੇ ਗੁਣੀਜਨਾਂ ਦੇ ਇਕੱਠ ਦਾ ਲਾਭ ਉਠਾਣਗੇ।

ਸੰਗੀਤਕਾਰ ਬੱਚੇ 'ਕਰੁਣਾ ਨਿਧਾਨ' ਲਈ ਜੁੜੇ ਹੋਏ ਸਨ। ਸਤਿਗੁਰਾਂ ਪਖਾਵਜ ਦੇ ਬੋਲਾਂ ਨੂੰ ਸ਼ੁਧ ਰੂਪ ਵਿਚ ਕੰਠ ਕਰਵਾਉਣ ਲਈ ਬੱਚਿਆਂ ਨੂੰ ਕਾਗਜ਼ ਤੇ ਬੋਲ ਲਿਖ ਦਿੱਤੇ ਹਨ। ਸ੍ਰੀ ਗੁਰਦੇਵ ਸਿੰਘ ਡਾਲਟਨ ਗੰਜ, ਸੇਠ ਕਿਰਪਾਲ ਸਿੰਘ-ਅਮਰ ਸਿੰਘ, ਸੰਤ ਕਿਰਪਾਲ ਸਿੰਘ ਭੱਬਰ, ਸਵਰਨ ਸਿੰਘ ਤੇ ਕਰਤਾਰ ਸਿੰਘ ਡਾਲਟਨ ਗੰਜ ਵਾਲੇ ਪਾਸ ਬੈਠੇ ਸੁਣ ਵੇਖ ਰਹੇ ਹਨ।

੭-੩੦ ਵਜੇ ਨੈਨਾਪਾੜਾ ਲੇਨ ਵਾਲੇ ਸੰਤ ਸਵਰਨ ਸਿੰਘ ਦੇ ਘਰ ਸਾਰੇ ਸਰੀਰ ਦੋ ਟੈਕਸੀਆਂ ਦੁਆਰਾ ਚਲੇ।

ਬਰਸਾਤ ਅਜ ਵੀ ਕਾਫੀ ਹੈ। ਕਲਕੱਤਾ ਗਿੱਲਾ ਗਿੱਲਾ ਹੋਣ ਕਰਕੇ ਬੜਾ ਅਰੁਚੀਕਰ ਲਗ ਰਿਹਾ ਹੈ। ਇਸਦੀਆਂ ਬਹੁਤ ਵਧੀਆ ਅਬਾਦੀਆਂ ਵਿਚ ਤਾਂ ਕੋਈ ਮੁਸ਼ਕਲ ਨਹੀਂ ਪਰ ਆਮ ਆਬਾਦੀਆਂ ਮੀਂਹ ਕਣੀ ਵਿਚ ਕਾਫ਼ੀ ਬੇ-ਸੁਆਦ ਹੋ ਜਾਂਦੀਆਂ ਹਨ।

ਸਤਿਗੁਰੂ ਜੀ ਵੀ ਮੀਂਹ ਪੈਂਦੇ ਵਿਚ ਹੀ ਨੈਨਾਪਾੜਾ ਆਏ। ਭਾਵੇਂ ਬਰਸਾਤ ਜ਼ੋਰਦਾਰ ਸੀ ਪਰ ਪਰਸ਼ਾਦ ਛਕਣ ਲਈ ਸਤਿਗੁਰੂ ਜੀ ਦੂਜਾ ਇਸ਼ਨਾਨ ਕੀਤਾ। ਮਹਿੰਦਰ ਸਿੰਘ ਦੁਆਰਾ ਤਿਆਰ ਕੀਤਾ ਪੂਰਬਾ ਨੇ ਸਤਿਗੁਰੂ ਜੀ ਨੂੰ ਪਰਸ਼ਾਦ ਛਕਾਇਆ।

ਪਰਸ਼ਾਦ ਛਕਣ ਉਪਰੰਤ ਸਤਿਗੁਰੂ ਜੀ 'ਜਲਵਰਤਣ' ਅਰਥਾਤ ਪਿਸ਼ਾਬ ਕਰਨ ਜ਼ਰੂਰ ਜਾਂਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਪ੍ਰਸ਼ਾਦ ਛਕਣ ਪਿਛੋਂ ਜ਼ਰੂਰ ਫਰਲਾ ਫਰਣ ਜਾਂਦੇ ਸਨ। ਆਪ ਜੀ ਦਾ ਕਥਨ ਸੀ ਕਿ ਇਸ ਤਰ੍ਹਾਂ ਕਰਨ ਨ ਲ ਗੁਰਦੇ ਦੀ ਕੋਈ ਬਿਮਾਰੀ ਨਹੀਂ ਹੁੰਦੀ।

੧੦ ਵਜੇ ਤੋਂ ਪਿਛੋਂ ਬੱਦਲਵਾਈ ਤਾਂ ਰਹੀ ਪਰ ਬਰਸਾਤ ਰੁਕ ਗਈ। ੧੨ ਵਜੇ ਸਤਿਗੁਰੂ ਜੀ ਸੰਗੀਤ ਸਿਖਾਂਦਰੂ ਬੱਚਿਆਂ ਨਾਲ ਪੌਣੀਆਂ ਪੰਦਰਾਂ ਮਾਤਰਾਂ ਦਾ ਅਭਿਆਸ ਕਰਨ ਲਈ ਬੈਠ ਗਏ। ਗੁਰਦੇਵ-ਹਰਭਜਨ ਸਿੰਘ ੮-੯ ਵਜੇ ਕੋਮਲ ਵਿਲਾਸ ਤੋਂ ਆਉਣਾ ਸੀ ਪਰ ਉਹ ਤਾਂ ੧੨ ਵਜੇ ਤਕ ਵੀ ਨਾ ਆਏ।

## ਸੇਠੀ ਦੇ ਫਲੈਟ ਤੇ

੨.੧੫ ਤੋਂ ਸਿਖਿਆਰਥੀਆਂ ਤੇ ਸਾਨੂੰ ਆਗਿਆ ਹੋਈ ਕਿ ਸ੍ਰੀ ਸੇਠੀ ਦੇ ਫਲੈਟ ਨਿਊ ਅਲੀਪੁਰ ਨੂੰ ਚਲੀਏ। ਸਤਿਗੁਰੂ ਜੀ ਵੀ ਟੈਕਸੀ ਸਵਾਰ ਹੋ ਫਲੈਟਾਂ ਵਿਚ ਪਹੁੰਚੇ। ਘਰ ਵਿਚ ਇਸਤਰੀਆਂ ਹੀ ਸਨ। ਉਹਨਾਂ ਨੇ ਕੁਰਸੀਆਂ ਇਕ ਪਾਸੇ ਕਰ ਬੈਠਣ ਦਾ ਪ੍ਰਬੰਧ ਕੀਤਾ ਤੇ ਸਤਿਗੁਰੂ ਜੀ ਨੇ ਸਵਰਨ ਸਿੰਘ ਨੂੰ ਦਿੱਲੀ ਫੋਨ ਮਿਲਾਣ ਲਈ ਆਖਿਆ। ਫੋਨ ਆ ਗਿਆ।

ਸੇਠ ਤ੍ਰਿਲੋਕ ਸਿੰਘ ਗੱਲ ਕਰ ਰਹੇ ਸਨ। ਇਹਨਾਂ ਕਈ ਸੂਚਨਾਵਾਂ ਸਤਿਗੁਰੂ ਜੀ ਨੂੰ ਦਿੱਤੀਆਂ। ਇਹਨਾਂ ਨੂੰ ਆਗਿਆ ਹੋਈ ਕਿ ਗੁਰਮੁਖ ਸਿੰਘ ਡਰਾਈਵਰ ਨਾਲ ਸੰਪਰਕ ਕਰਕੇ ਪਹਿਲੀ ਤਾਰੀਖ (ਜਨਵਰੀ ੧੯੭੮) ਨੂੰ ਦਿੱਲੀ ਵਿਖੇ ਗੱਡੀ ਲੈ ਆਉਣ ਲਈ ਪੱਕੀ ਕਰਨ। ਜਹਾਜ਼ੋਂ ਉਤਰਦਿਆਂ ਭੈਣੀ ਸਾਹਿਬ ਹੀ ਚਲੇ ਜਾਣਾ ਹੈ। ਸਤਿਗੁਰਾਂ ਸੇਠ ਜੀ ਦੇ ਲੜਕੇ ਧਰਮ ਸਿੰਘ ਦੀ ਸੁੱਖ-ਸਾਂਦ ਵੀ ਪੁੱਛੀ। ਉਹ ਉਪ੍ਰੇਸ਼ਨ ਕਰਵਾਕੇ ਪਿਆ ਸੀ।

ਫੋਨ ਤੋਂ ਵਿਹਲੇ ਹੁੰਦਿਆਂ ਹੀ 'ਕਰੁਣਾ ਨਿਧਾਨ' ਬੱਚਿਆਂ ਤੋਂ ਸੁਣਿਆਂ ਜਾਣ ਲੱਗਾ। ਗੁਰਦੇਵ-ਹਰਭਜਨ ਸਿੰਘ ਵੀ ਆ ਗਏ। ਉਹ ਸਵੇਰੇ ਘਰ ਲੱਭਣ ਵਿਚ ਨਾਕਾਮ ਰਹਿਣ ਕਰਕੇ ਹੀ ਕੋਮਲ ਨਿਵਾਸ ਪਰਤਣ ਤੇ ਮਜਬੂਰ ਹੋਏ ਸਨ।

ਸ਼ਬਦ-ਸਿੱਖਿਆ ਦੇ ਜਾਰੀ ਰਹਿੰਦਿਆਂ ਹੀ ਸ੍ਰੀ ਸੇਠੀ ਦੀ ਇੰਗਲੈਂਡ ਵਾਲੀ ਭੈਣ ਜੀ ਜੋ ਅੱਜ ਹੀ ਹਵਾਈ ਸਫਰ ਕਰਕੇ ਆਏ ਸਨ, ਨਮਸਕਾਰ ਕਰਨ ਹਿਤ ਗੁਰੂ ਚਰਨਾਂ ਵਿਚ ਪਹੁੰਚੇ। ਭਰਜਾਈ ਅਤੇ ਉਸ ਦੀ ਨੂੰਹ ਵੀ ਨਾਲ ਸੀ। ਮਾਂ ਜੀ ਵੀ ਰੇੜ੍ਹਵੀਂ ਕੁਰਸੀ ਤੇ ਕੋਲ ਆ ਰੁਕੇ।

ਬੀਬੀ ਨੇ ਗੱਲਬਾਤ ਕਰਦਿਆਂ ਮੈਨੂੰ ਦਸਿਆ ਕਿ ਸੇਠੀ ਸਾਹਿਬ ਦੀ ਭੂਆ ਹਨ—ਸੇਠ ਪਿਆਰਾ ਸਿੰਘ ਵਿਜਿੰਦਰ ਸਿੰਘ ਦੀ ਮਾਤਾ—ਸਕੀ ਭੂਆ। ਬੀਬੀ ਦੇ ਬੋਲਚਾਲ ਵਿਚ ਸਤਿਗੁਰੂ ਜੀ ਪ੍ਰਤੀ ਗਹਿਰਾ ਅਦਬ ਸਤਿਕਾਰ ਸੀ।

## ਆਪਣੀ ਸੰਗੀਤ ਸਭਾ

੩.੧੦ ਤੇ ਫਲੈਟ ਦਾ ਮੁਖ ਦੁਆਰ ਖੁਲ੍ਹਿਆ। ਪੰਜ ਮੁਸਲਿਮ ਸੰਗੀਤਕਾਰ ਅੰਦਰ ਆਏ। ਮੁਖੀ ਸਨ ਸ਼ੌਕਤ ਅਲੀ ਖ਼ਾਂ ਸਾਹਿਬ। ਇਹਨਾਂ ਦੇ ਹੱਥ ਵਿਚ ਸਫ਼ੈਦ ਮਣਕਿਆਂ ਦੀ ਬਾਰੀਕ ਜਿਹੀ ਤਸਬੀ ਸੀ। ਪਿੱਛੇ ਇਹਨਾਂ ਦਾ ਲੜਕਾ ਸਫ਼ੈਦ ਕਪੜਿਆਂ ਵਿਚ ਸੀ, ਨਾਮ ਤੋਂ ਅਸਲਮ।

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਅਸਲਮ ਨੂੰ ਖ਼ਾਂ ਸਾਹਿਬ ਵਲਾਇਤ ਖ਼ਾਂ ਨਾਲ ਵਜਾਂਦਿਆਂ ਸੁਣਿਆ ਹੈ, ਬਹੁਤ ਖ਼ੂਬਸੂਰਤ ਵਜਾਂਦਾ ਹੈ। ਸ਼ੌਕਤ ਅਲੀ ਖਾਂ ਸਾਹਿਬ ਨਾਲ ਉਹਨ ਦਾ ਛੋਟਾ ਲੜਕਾ ਮੁਸੱਰਤ ਅਲੀ ਵੀ ਹੈ ਜੋ ਸਰੋਦ ਵਜਾਂਦਾ ਹੈ। ਤੀਜਾ ਲੜਕਾ ਵੀ ਨਾਲ ਆਇਆ ਹੈ। ਇਕ ਮਿੱਤਰ ਵੀ ਹੈ।

ਲੈਅ-ਤਾਲ ਦੇ ਪੰਡਿਤ, ਸ਼ੌਕਤ ਅਲੀ ਖ਼ਾਂ ਸਾਹਿਬ ਨੂੰ ਸਨਿਮਰ ਸ਼ਬਦਾਂ ਵਿਚ ਵਾਰਤਾਲਾਪ ਕਰਦਿਆਂ ਸਤਿਗੁਰੂ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ 'ਕਰੁਣਾ ਨਿਧਾਨ' ਦੇ ਪਾਠ ਉਪਰੰਤ ਵਿਆਖਿਆ ਸੁਣਾਕੇ ਆਖਿਆ : ਇਸ ਦਾ ਸੰਗੀਤ ਤੇ ਪੌਣੀਆਂ ਪੰਦਰਾਂ ਮਾਤਰਾਂ ਵਿਚ ਬੇਦਸ਼ ਆਪ ਲੋਕਾਂ ਦੀ ਨਜ਼ਰ ਕਰਨ ਲਈ ਬਣਾਈ ਹੈ।

ਬੱਚਿਆਂ ਨੇ ਏਨਾ ਵਧੀਆ ਗਾ-ਵਜਾ ਕੇ ਸੁਣਾਇਆ ਕਿ ਗੁਣੀਜਨ ਅਸ਼-ਅਸ਼ ਕਰ ਉਠੇ। ਖ਼ਾਂ ਸਾਹਿਬ ਸ਼ੌਕਤ ਅਲੀ ਨੇ ਕਿਹਾ : ਤੁਸਾਂ ਤਾਂ ਬੱਚਿਆਂ ਨੂੰ ਵੱਡਿਆਂ ਦੇ ਟਾਕਰੇ ਦਾ ਕਰ ਛਡਿਆ ਹੈ। ਏਨਾ ਮੁਸ਼ਕਲ ਤਾਲ ਤੇ ਏਨੀ ਖ਼ੂਬਸੂਰਤੀ ਨਾਲ ਸਾਥ ਨਿਭਿਆ ਹੈ ਕਿ ਅੰਵਾਣੇ ਬੱਚੇ ਜਾਪਦੇ

ਹੀ ਨਹੀਂ। ਫਿਰ ਬੱਚਿਆਂ ਨੇ ਇਸੇ ਸ਼ਬਦ ਨੂੰ ਚਹੁੰ ਲੈਆਂ ਵਿਚ ਗਾ ਕੇ ਸੁਣਾਇਆ। ਸਿਆਣੇ ਸਰੋਤੇ ਨਿਹਾਲ ਹੋ ਗਏ।

## ਨਿਰਮਾਣਤਾ

ਭਾਈ ਨਿਹਾਲ ਸਿੰਘ ਨੂੰ ਖ਼ਾਂ ਸਾਹਿਬ ਨਾਲ ਮਿਲਾਂਦਿਆਂ ਸਤਿਗੁਰੂ ਜੀ ਨੇ ਦੱਸਿਆ : ਪਖਾਵਜ ਵਾਲੇ ਲੜਕੇ (ਪਿੰਕੀ) ਦੇ ਇਹ ਉਸਤਾਦ ਹਨ। ਇਹਨਾਂ ਨੇ ਹੀ ਤਿਆਰੀ ਕੀਤੀ ਕਰਵਾਈ ਹੈ। ਮੈਂ ਤਾਂ...

ਖ਼ਾਂ ਸਾਹਿਬ ਨੇ ਕਿਹਾ : ਆਪ ਜੀ ਦੇ ਨਾਲ ਤਾਂ ਅੱਲਾ ਹੈ ਜੋ ਚਾਹੋ ਕਰ ਤੇ ਕਰਵਾ ਸਕਦੇ ਹੋ।

ਅਤੇ ਫਿਰ ਖ਼ਾਂ ਸਾਹਿਬ ਨੇ ਉਂਗਲਾਂ ਉਤੇ ਸਵਾ ਚੌਦਾਂ ਮਾਤਰਾ ਦੇ ਬੋਲ ਜ਼ਬਾਨੀਂ ਸੁਣਾਏ। ਅਤੇ ਕਿਹਾ : ੨੦ ਸਾਲ ਪਹਿਲਾਂ ਸਾਢੇ ਚੌਦਾਂ ਮਾਤਰਾਂ ਅਤੇ ਸਾਢੇ ਗਿਆਰਾਂ ਮਾਤਰਾਂ ਵਜਾਈਆਂ ਸਨ। ਉਸ ਤੋਂ ਪਿੱਛੋਂ ਹੁਣ ਦੋ ਚਾਰ ਆਦਮੀ ਜਤਨ ਕਰ ਰਹੇ ਹਨ। ਅਤੇ ਸਾਨੂੰ ਹੁਣ ਸਮਝ ਆਈ ਹੈ ਕਿ ਉਸ ਦਿਨ ਕਲਕੱਤੇ ਵਿਚ ਜੋ ਸਾਢੀਆਂ ਚੌਦਾਂ ਮਾਤਰਾਂ ਅਮਜਦ ਅਲੀ ਨੇ ਵਜਾਈਆਂ ਉਹ ਕਿਉਂ ਸਨ।

ਖ਼ਾਂ ਸਾਹਿਬ ਸ਼ੌਕਤ ਅਲੀ ਨੇ ਸਤਿਗੁਰੂ ਜੀ ਨੂੰ ਸੰਬੋਧਨ ਕੀਤਾ : ਮੈਂ ਤਾਂ ਕੁੱਤਾ ਹਾਂ, ਆਪ ਆਸਮਾਨ ਹੋ। ਆਪ ਕੇ ਸਾਥ ਅੱਲਾ ਹੈ।

ਖ਼ਾਂ ਸਾਹਿਬ ਨੇ ਆਪਣੀ ਇਕ ਨਵੀਂ ਬੰਦਸ਼ ਸਾਢੇ ਅਠਾਰਾਂ ਮਾਤਰਾਂ ਵਿਚ ਸੁਣਾਈ ਤੇ ਫਿਰ ਉਸ ਦੇ ਠੇਕੇ ਦੇ ਬੋਲ ਸੁਣਾਏ। ਅਤੇ ਖ਼ਾਂ ਸਾਹਿਬ ਕਹਿਣ ਲੱਗੇ : ਮੈਂ ਤਾਂ ਜੀ ਹੁਣ ਇਹਨਾਂ (ਆਪਣੇ ਬੱਚਿਆਂ ਵੱਲ ਇਸ਼ਾਰਾ ਕਰਕੇ) ਬੱਚਿਆਂ ਲਈ ਹੀ ਕਰ ਰਿਹਾ ਹਾਂ। ਸਤਿਗੁਰੂ ਜੀ ਨੇ ਬੱਚਿਆਂ ਨੂੰ ਸਮਝਾਇਆ : ਭਾਈ ਤੁਸੀਂ ਧਿਆਨ ਨਾਲ ਸਿੱਖੋ ਜੋ ਸਿੱਖਾਂਦੇ ਹਨ। ਮੈਂ ਤਾਂ ਹੁਣ ਸਿੱਖ ਨਹੀਂ ਸਕਣਾ ਨਹੀਂ ਤਾਂ ਮੈਂ ਆਪ ਸ਼ਾਗਿਰਦੀ ਕਰਨ ਲੱਗ ਜਾਂਦਾ।

ਖ਼ਾਂ ਸਾਹਿਬ ਨੇ ਫਿਰ ਉਹੋ ਸ਼ਬਦ ਅਦਬ ਵਿਚ ਦੁਹਰਾਏ : ਮੈਂ ਕੁੱਤਾ ਹਾਂ ਤੁਸੀਂ ਆਸਮਾਨ ਹੋ। ਤੇ ਨਾਲ ਹੀ ਕਿਹਾ : ਕੇਵਲ, ਸਤਿਗੁਰੂ ਜੀ, ਤੁਸੀਂ ਹੀ ਗਿਣਤੀ ਕਰ ਸਕਦੇ ਹੋ। ਅਤੇ ਜਦੋਂ ਜਾਣਿਆਂ ਕਿ ਇਹੋ ਹੀ ਮੁਨਾਸਬ ਕਦਰਦਾਨ ਵਿਦਵਾਨ ਹੈ ਤੇ ਇਹ ਸੰਗੀਤ ਵਲੋਂ ਅਰੋਜ ਵਿਅਕਤੀ ਹੈ ਤਾਂ ਖ਼ਾਂ ਸਾਹਿਬ ਨੇ ਵੰਨ-ਸੁਵੰਨੀਆਂ ਗਤਾਂ, ਪਰਨਾਂ ਤੇ ਗਿਣਤੀ ਮਿਣਤੀ ਦੇ ਅਨੂਠੇ ਜੋੜ ਤੋੜ ਸੁਣਾਏ। ਫਿਰ ਫ਼ਕੀਰੀ ਵਾਲੀਆਂ ਗੱਲਾਂ ਤੁਰ ਪਈਆਂ।

ਜਨਾਬ ਸ਼ੌਕਤ ਅਲੀ ਨੇ ਕਾਲਾ ਪਜਾਮਾ, ਕਾਲੀ ਅਚਕਨ ਤੇ ਕਾਲੀ ਹੀ ਟੋਪੀ ਪਹਿਨੀ ਹੋਈ ਸੀ। ਉਹਨਾਂ ਸਤਿਗੁਰਾਂ ਨੂੰ ਦੱਸਿਆ : ਹਜ਼ੂਰ, ਮੇਰੇ ਤੇ ਅੱਲਾ ਤਾਅਲਾ ਦੀ ਮਿਹਰਬਾਨੀ ਹੈ। ਮੈਂ ਤਾਂ ਫ਼ੱਕਰ ਹਾਂ। ਮੈਨੂੰ ਧਨ ਦੌਲਤ, ਮਕਾਨ ਮਿਲਤ, ਕਿਸੇ ਚੀਜ਼ ਦੀ ਲੋੜ ਨਹੀਂ। ਜੋ ਕੁਝ ਮੈਨੂੰ ਮਿਲਿਆ ਹੈ ਇਸ ਨੂੰ ਕੇਵਲ ਤੁਸੀਂ ਹੀ ਜਾਣਦੇ ਹੋ।

ਏਨੀ ਮਆਰਫ਼ਤ ਬਿਆਨੀ ਸ਼ੁਰੂ ਹੋ ਗਈ ਕਿ ਨਾ ਮੈਂ ਤੇ ਨਾ ਹੀ ਮੇਰੀ ਕਲਮ ਸਮਰਥ ਹੈ ਕਿ ਸਭ ਕਾਸੇ ਨੂੰ ਠੀਕ ਤਰ੍ਹਾਂ ਪਕੜ ਸਕੀਏ।

ਬੈਠੇ ਬੈਠੇ, ਸੇਠੀ ਸਾਹਿਬ ਦੇ ਘਰੋਂ ਪਕੌੜੇ, ਬਰਫੀ, ਚਾਹ, ਬਿਸਕੁਟ ਆਦਿ ਆ ਗਏ ਜੋ ਏਥੇ ਬੈਠਿਆਂ ਹੀ ਖੁਆਏ ਗਏ। ਉਪਰੰਤ ਬੱਚਿਆਂ ਨੇ "ਧਰ ਜੀਅਰੇ ਇਕ ਟੇਕ ਤੂੰ" ਸ਼ਬਦ ਆਸਾਵਾਰੀ ਵਿਚ ਤੇ ਸਵਾ ਚੌਦਾਂ ਮਾਤਰਾਂ ਦੇ ਚੱਕਰ ਵਿਚ ਏਨਾ ਰਸਮਈ ਤੇ ਵਿਸ਼ਵਾਸ ਯੁਕਤ

ਸੁਣਾਇਆ ਕਿ ਸ਼ੌਕਤ ਅਲੀ ਸਾਹਿਬ ਮੁੱਠੇ ਗਏ। ਉਹਨਾਂ ਦੇ ਬੱਚੇ ਵੀ ਬਲਿਹਾਰ ਹੋ ਹੋ ਜਾਣ। ਖ਼ਾਂ ਸਾਹਿਬ ਦੇ ਲੜਕੇ ਤਾਂ ਬਾਲ ਪਿੰਕੀ ਦੇ ਤਬਲੇ ਤੇ ਪੈਂਦੇ ਦਗੜ ਦੰਗ ਹੱਥ ਵੇਖ ਵੇਖ ਖੁਸ਼ ਹੋ ਰਹੇ ਸਨ ਕਿ ਕਿਆ ਮਰਦਾਵੀਂ ਆਵਾਜ਼ ਪੈਦਾ ਕਰਦਾ ਹੈ।

"ਸੁਨ ਮੁਰਲੀ ਕੀ ਧੁਨ..." "ਕੈਸੀ ਬਜਾਈ ਮੁਰਲੀ ਘਨਿਸ਼ਿਆਮ" ਭਾਈ ਨਸੀਰ ਦੀਆਂ ਬੰਦਸ਼ਾਂ ਸਤਿਗੁਰੂ ਜੀ ਨੇ ਖ਼ਾਂ ਸਾਹਿਬ ਨੂੰ ਆਪ ਗਉਂ ਕੇ ਸੁਣਾਈਆਂ। "ਬਸੰਤ ਆਈ ਰੇ ਖਿੜੀ ਬਹਾਰ" ਸਾਦੇ ਸੌਲਾਂ ਮਾਤਰਾਂ ਵਿਚ ਵੀ ਸਤਿਗੁਰੂ ਜੀ ਨੇ ਸੁਣਾਈ। ਤਦ ਨੂੰ ਆਗਿਆ ਲੈ ਕੇ ਜਨਾਬ ਸ਼ੌਕਤ ਅਲੀ ਨਾਲ ਦੇ ਕਮਰੇ ਵਿਚ ਪੰਜ ਮਿੰਟ ਲਈ ਨਮਾਜ਼ ਨੇਤਣ ਚਲੇ ਗਏ।

ਨਮਾਜ਼ ਤੋਂ ਵਾਪਸੀ ਤੇ ਸਤਿਗੁਰੂ ਜੀ ਨੇ ਆਪਣੇ ਪਿਤਾ ਸਤਿਗੁਰੂ ਜੀ ਤੋਂ ਸਿੱਖੇ ਕੁਝ ਸ਼ਬਦ ਗਾ ਕੇ ਸੁਣਾਏ। ਅੰਤ ਸਤਿਗੁਰਾਂ ਬਚਨ ਕੀਤਾ: ਮੈਨੂੰ ਤਾਂ ਕੁਝ ਸਮਝ ਨਹੀਂ ਲੱਗਦੀ, ਮੈਂ ਕੁਝ ਜਾਣਦਾ ਵੀ ਨਹੀਂ, ਫਿਰ ਵੀ ਮੈਥੋਂ ਕੁਝ ਚੀਜ਼ਾਂ ਬਣ ਜਾਂਦੀਆਂ ਹਨ।

ਸ਼ੌਕਤ ਅਲੀ ਸਾਹਿਬ ਨੇ ੨੧ਵੇਂ ਸੁਪਾਰੇ (ਕੁਰਾਨ ਮਜੀਦ) ਦੀ ਇਕ ਆਇਤ ਪੜ੍ਹੀ ਜਿਸ ਦਾ ਮਤਲਬ ਸੀ: ਅੱਲਾ ਤਾਆਲਾ ਨੇ ਕਿਹਾ ਹੈ ਕਿ ਪੂਰਬੋਂ ਪੱਛਮ ਤੇ ਉੱਤਰੋਂ ਦੱਖਣ ਤਕ ਸਭ ਪਾਸੇ ਮੈਂ ਹੀ ਹਾਂ। ਆਪਣੇ ਗ਼ਮ ਫਿਕਰ ਸਭ ਮੇਰੇ ਤੇ ਸੁੱਟ ਕੇ ਆਪ ਬੇਫ਼ਿਕਰ ਹੋ ਜਾਓ।

ਸਤਿਗੁਰੂ ਜੀ ਨੇ ਇਸ ਪ੍ਰਥਾਇ ਅਨੇਕਾਂ ਨਾਮਧਾਰੀ ਸਿੰਘਾਂ ਦੀਆਂ ਜੀਵਨੀਆਂ ਦੇ ਅੰਸ਼ ਸੁਣਾਏ ਜਿਹਨਾਂ ਅਕਾਲ ਪੁਰਖ ਤੇ ਟੇਕ ਰਖਕੇ ਕਦੇ ਵੀ ਉਹਦੀ ਰਜ਼ਾ ਤੋਂ ਮੂੰਹ ਨਹੀਂ ਸੀ ਮੋੜਿਆ ਤੇ ਦੁਖ ਵਿਚ ਵੀ ਸੁਖ ਮਨਾਂਦੇ ਰਹੇ। ਅਤੇ ਸਤਿਗੁਰੂ ਵੀ ਸੰਤ ਜੈਮਲ ਸਿੰਘ ਮਾਂਗਾ (ਲਾਹੌਰ) ਦੇ ਭਾਂਡੇ ਭਰੀ ਰਖਦਾ।

੫.੩੦ ਵਜ ਗਏ ਲਉਂਦੇ ਪਹਿਰ ਦੇ। ਪ੍ਰਸੰਨਤਾ ਨਾਲ ਗਦਗਦ ਸ਼ੌਕਤ ਅਲੀ ਪ੍ਰਵਾਰ ਵਿਦਾ ਲੈ ਗਿਆ। ਤੇ ਇਹ ਪੱਕੀ ਵੀ ਖ਼ਾਂ ਸਾਹਿਬ ਨੇ ਸਤਿਗੁਰਾਂ ਨੂੰ ਕੀਤੀ: ਜਦੋਂ ਵੀ ਕਲਕੱਤੇ ਆਓ, ਸਾਨੂੰ ਦੀਦਾਰ ਦੀ ਬਖਸ਼ਸ਼ ਜ਼ਰੂਰ ਕਰੋ।

## ਰਵਿੰਦਰ ਸਦਨ ਵਿਚ

ਸ੍ਰੀ ਗੁਰਦੇਵ-ਹਰਭਜਨ ਸਿੰਘ ਤੇ ਮੈਂ ਟੈਕਸੀ ਲੈ ਰਵਿੰਦਰ ਸਦਨ ਪਹੁੰਚੇ। ੬.੧੫ ਸ੍ਰੀ ਕੁਮਾਰ ਗੰਧਰਵ ਦਾ ਆਲਾਪ ਜਾਰੀ ਸੀ। ਉਹ ਕਮੋਦ ਗਾ ਰਹੇ ਸਨ। ਸ੍ਰੀ ਜਾਗਿਰਦੁਦੀਨ ਖ਼ਾਨ ਸਾਰੰਗੀ ਵਾਦਕ ਬੜੀ ਚਤੁਰਤਾ ਨਾਲ ਗੰਧਰਵ ਜੀ ਦੀ ਸੰਗਤ ਕਰ ਰਿਹਾ ਸੀ। ਪਖਾਵਜੀ ਵਸੰਤ ਆਚਾਰੇਕਰ ਸਨ। ਕੁਮਾਰ ਗੰਧਰਵ ਜੀ ਦੀ ਗਵਾਇਸ਼ ਆਪਣੀ ਕਿਸਮ ਦੀ ਹੈ। ਸੁਰ ਤੇ ਬੜਾ ਕਾਬੂ ਹੈ। ਉਹ ਮਸਤੀ ਭਰੇ ਪਰ ਕਲਾ-ਕੁਸਲਤਾ ਨਾਲ ਗਾਉਂਦੇ ਹਨ। ਸੁਰ ਦੀ ਇਕ ਹੁੰਕਾਰ ਵਾਤਾਵਰਨ ਵਿਚ ਛਾਈ ਰਹਿੰਦੀ ਹੈ। ਉਹਨਾਂ ਦੀ ਟੇਕ ਦੇ ਅੰਤਮ ਸ਼ਬਦ "ਮੈਂ ਜਾਨਿਆ ਨਾ" ਭਾਵੇਂ ਦੋ ਤਿੰਨ ਸੁਰਾਂ ਵਿਚ ਹੀ ਵਿਅਕਤ ਹੁੰਦੇ ਸਨ ਪਰ ਨਚਾ ਛੱਡਣ ਵਾਲੇ ਸਨ।

ਸ੍ਰੀ ਸਤਿਗੁਰੂ ਜੀ ਕੁਮਾਰ ਗੰਧਰਵ ਜੀ ਦੇ ਆਰੰਭ ਕਰਨ ਤੋਂ ਪਹਿਲੋਂ ਹੀ ਸਭਾਗਾਰ ਵਿਚ ਪਹੁੰਚੇ ਹੋਏ ਸਨ ਅਤੇ ਕੁਮਾਰ ਜੀ ਨੂੰ ਧਿਆਨ ਅਤੇ ਆਨੰਦ ਪੂਰਵਕ ਸੁਣ ਰਹੇ ਸਨ।

ਜਦੋਂ ਅਸੀਂ ਟੈਕਸੀ ਦੁਆਰਾ ਆ ਰਹੇ ਸਾਂ ਤਾਂ ਗੁਰਦੇਵ ਸਿੰਘ ਸਰੋਦ ਨੇ ਇੱਛਾ ਪਰਗਟ ਕੀਤੀ: ਸਤਿਗੁਰੂ ਜੀ ਨੇ ਬਹੁਤ ਖਰਚ ਕਰ ਕੇ ਏਨੇ ਸਰੀਰ ਨਾਲ ਲਿਆਂਦੇ ਹਨ, ਪਰ ਬੰਗਾਲੀਆਂ ਨੂੰ ਸਤਿਗੁਰੂ ਜੀ ਦੀ ਹਸਤੀ ਦਾ ਅਜੇ ਗਿਆਨ ਨਹੀਂ ਹੋਇਆ। ਮੇਰੀ ਤਜਵੀਜ਼ ਹੈ ਕਿ ਖ਼ਾਂ ਸਾਹਿਬ, ਮੇਰੇ ਉਸਤਾਦ ਅਜਮਦ ਅਲੀ, ਇਕ ਦਿਨ ਸ਼ਾਮੀਂ, ਸੰਗੀਤ ਪ੍ਰੋਗਰਾਮ ਸ਼ੁਰੂ ਕਰਨ ਤੋਂ ਪਹਿਲੋਂ ਸ੍ਰੀ

ਸਤਿਗੁਰੂ ਜੀ ਨੂੰ ਸਟੇਜ ਤੇ ਲੈ ਜਾ ਕੇ ਸਰੋਤਿਆਂ ਨੂੰ ਜਾਣਕਾਰੀ ਦਿਵਾਣ ਕਿ ਇਹ ਸਿੱਖਾਂ ਦੇ ਸਤਿਗੁਰੂ ਹਨ, ਸੰਗੀਤ ਦੇ ਗਹਿਰੇ ਜਾਣਕਾਰ ਹਨ ਅਤੇ ਸੰਗੀਤ ਵਿਧੀ ਲਈ ਲਗਭਗ ਹਰ ਸਾਲ ਸੰਗੀਤ ਕਾਨ-ਫ਼ਰੰਸਾਂ ਕਰਵਾਂਦੇ ਹਨ। ਬਿਨਾਂ ਟਿਕਟ ਵਿਕਟ ਤੋਂ ਹਰ ਸ਼ਾਸਤਰੀ ਸੰਗੀਤ ਸਰੋਤਾ ਲਾਭ ਉਠਾਂਦਾ ਹੈ। ਏਥੇ ਵੀ ਅਨੇਕਾਂ ਸਿੱਘਾਂ ਨਾਲ ਦਰਸ਼ਨ ਦੇਣ ਆਏ ਹਨ। ਅਤੇ ਫਿਰ ਸ੍ਰੀ ਸਤਿਗੁਰੂ ਜੀ ਵਲੋਂ ਕਿਸੇ ਸਰਵੋਤਮ ਕਲਾਕਾਰ ਦੇ ਗਲੇ ਫੁੱਲ-ਹਾਰ ਪਹਿਨਾਇਆ ਜਾਏ।

ਇਹ ਭਾਵਨਾ ਸ਼ਲਾਘਾਯੋਗ ਸੀ।

ਸ੍ਰੀ ਕੁਮਾਰ ਗੰਧਰਵ ਦੇ ਗਾਇਨ ਬਾਅਦ ਸਤਿਗੁਰੂ ਜੀ ਜੈਂਟ ਡਰੈਸਿੰਗ ਰੂਮ ਵਿਚ ਜਾ ਕੇ ਉਹਨਾਂ ਨੂੰ ਮਿਲੇ। ਉਹਨਾਂ ਉਠ ਕੇ ਹਾਰਦਿਕ ਸੁਆਗਤ ਕੀਤਾ। ਚੰਦ ਸ਼ਬਦ ਹੀ ਸਾਂਝੇ ਹੋਏ।

ਕਲ੍ਹ ਸਤਿਗੁਰੂ ਜੀ ਦੇ ਨਾਲ ਵਾਲੀ ਸੀਟ ਤੇ ਖ਼ਾਂ ਸਾਹਿਬ ਅਮਜਦ ਅਲੀ ਦੇ ਸਹੁਰਾ ਸਾਹਿਬ ਬੈਠਾਏ ਗਏ। ਬੀਬੀ ਸੁਬਾ ਲਕਸ਼ਮੀ ਖ਼ਾਂ ਸਾਹਿਬ ਨਾਲ ਸਤਿਗੁਰਾਂ ਦੀ ਨੇੜਤਾ ਨੂੰ ਹੋਰ ਗੂਹੜਿਆਂ ਤੇ ਮਿੱਠਿਆਂ ਕਰਨਾ ਚਾਹੁੰਦੇ ਸਨ।

ਅੱਜ ਸਤਿਗੁਰੂ ਜੀ ਨੇ ਅਗਲਾ ਪ੍ਰੋਗਰਾਮ ਨਹੀਂ ਸੀ ਵੇਖਣਾ ਸੁਣਨਾ ਕਿਉਂਕਿ ਯ ਮਿਨੀ ਕ੍ਰਿਸ਼ਨਾ ਮੂਰਤੀ ਦਾ ਦੱਖਣੀ ਨ੍ਰਿਤ ਸੀ। ਮਰਿਆਦਾ ਅਧੀਨ ਆਪ ਇਸਤਰੀਆਂ ਦਾ ਨ੍ਰਿਤ ਨਹੀਂ ਵੇਖਦੇ।

## ਤਮੰਨਾ

ਵਾਪਸੀ ਲਈ ਟੈਕਸੀ ਦੀ ਉਡੀਕ ਕਰਨ ਸਮੇਂ ਗੁਰਦੇਵ ਸਿੰਘ, ਹਰਭਜਨ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਜ਼ਰਾ ਪਸਿਤੇ ਲੈ ਗਏ ਅਤੇ ਮੈਨੂੰ ਵੀ ਆਵਾਜ਼ ਮਾਰ ਲਈ। ਕੋਲ ਗਿਆਂ ਸਤਿਗੁਰਾਂ ਫ਼ਰਮਾਇਆ : ਪਿਛਲੇ ਦਿਨੀਂ ਇਹ ਮਕਾਨ ਕਿਰਾਏ ਆਦਿ ਦੀ ਮੁਸ਼ਕਲ ਦੱਸ ਰਹੇ ਸਨ ਤੇ ਮੈਂ ਸੋਚ ਰਿਹਾ ਹਾਂ ਕਿ ਇਹਨਾਂ ਦੀ ਕੋਈ ਐਸੀ ਮਦਦ ਕੀਤੀ ਜਾਏ ਕਿ ਇਹਨਾਂ ਦੀ ਮੇਰੇ ਨਿੱਤ ਨਿੱਤ ਮੰਗਣ ਦੀ ਲੱਤ ਮੁਕ ਜਾਵੇ।

## ਛੋਟੀ ਜਿਹੀ ਮੰਗ

ਗੁਰਦੇਵ ਸਿੰਘ ਨੇ ਅਰਜ਼ ਕੀਤੀ : ਐਤਕਾਂ ਖਰਚ ਵਰਚ ਬਹੁਤ ਹੋ ਗਿਆ ਹੈ। ਏਥੇ ਵੀ ਬੜਾ ਖਰਚਾ ਹੋ ਰਿਹਾ ਹੈ। ਕੁਝ ਮਾਇਆ ਦੀ ਕਿਰਪਾ ਕਰੋ। ਸਤਿਗੁਰੂ ਜੀ ਨੇ ਆਪਣੇ ਖਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ ਨੂੰ, ਜੋ ਪਾਸ ਹੀ ਖਲੋਤਾ ਸੀ, ਆਗਿਆ ਕੀਤੀ : ਇਹਨਾਂ ਨੂੰ ੧੦੦/- ਦੇ ਦਿਓ।

"ਇਹ ਤਾਂ ਖਰਚ ਵੀ ਹੋ ਗਿਆ, ਦੀਨ ਦਿਆਲ !" ਹਰਭਜਨ ਸਿੰਘ ਨੇ ਆਖਿਆ।

"ਚੰਗਾ ਫਿਰ ਦੋ ਸੋ ਰੁਪੇਆ ਦੇ ਦਿਓ।" ਇਹ ਸੁਣ ਕੇ ਉਹ ਸੰਤੁਸ਼ਟ ਹੋਣ ਹੀ ਲਗੇ ਸਨ ਕਿ ਆਗਿਆ ਹੋਈ, "ਪੂਰਬਾ ਇਹਨਾਂ ਨੂੰ ੩੦੦/-ਦੇ ਦਿਓ।"

## ਕਿਥੋਂ ਆਏ ?

ਏਥੇ ਹੀ ਖਲੋਤਿਆਂ, ਇਕ ਜੁਆਨ ਬੰਗਾਲੀ ਵੀਰਾਂ ਦਾ ਜੋੜਾ ਆ ਗਿਆ। ਇਕ ਨੇ ਸਿਗਰਟ ਸੁਲਗਾਈ ਹੋਈ ਸੀ। ਉਸ ਪੁਛਿਆ : ਆਪ ਕਿਥੋਂ ਆਏ ਹੋ ? ਤੇ ਸੰਗੀਤ ਨਾਲ ਕਿੰਨਾ ਕੁ ਲਗਾਉ ਹੈ ? ਗੁਰਦੇਵ ਸਿੰਘ ਨੇ ਉਸ ਨੂੰ ਸਿਗਰਟ ਸੁਟਣ ਲਈ ਕਹਿ ਕੇ ਸਤਿਗੁਰੂ ਜੀ ਦੀ ਮਹਾਨਤਾ ਤੇ ਕਲਾਕਾਰਤਾ ਤੋਂ ਜਾਣੂ ਕਰਵਾਇਆ। ਇਹ ਸਿਗਰਟਬਾਜ਼ ਸਿਤਾਰਵਾਦਕ ਸੀ।

## ਪਲੈਨਿੰਗ

ਹਰਭਜਨ-ਗੁਰਦੇਵ ਹੁਰਾਂ ਨੇ ਸਤਿਗੁਰੂ ਜੀ ਨਾਲ ਇਹ ਕਾਰਜ ਕਰਮ ਵੀ ਬਣਾਇਆ ਕਿ ਆਪਣੇ ਬੱਚਿਆਂ ਨੂੰ ਵੱਡੇ ਕਲਾਕਾਰਾਂ ਨੂੰ ਸੁਣਾਇਆ ਜਾਏ ਤਾਂ ਕਿ ਉਹਨਾਂ ਨੂੰ ਪਤਾ ਲਗੇ ਕਿ ਬੱਚਿਆਂ ਨੂੰ ਕਿਨ੍ਹਾਂ ਮੁਸ਼ਕਲ ਲੈ-ਤਾਰਾਂ ਦਾ ਗਿਆਨ ਕਰਵਾਇਆ ਗਿਆ ਹੈ। ਤੈ ਹੋਇਆ ਕਿ ੩੧-੧੨-੭੭ ਨੂੰ ਦਿਨੇ ੧੦ ਵਜੇ ਲੱਤੀਂ ਦੇ ਕਲਾਕਾਰਾਂ ਨੂੰ ਸੇਠੀ ਜੀ ਦੇ ਫਲੈਟ ਤੇ ਬੁਲਾਇਆ ਜਾਵੇ।

ਸ਼ਾਮੀਂ ਜਦੋਂ ਨੈਨਾ ਪਾੜਾ ਵਲੋਂ ਪ੍ਰਸ਼ਾਦ ਛਕ ਕੇ ਸ੍ਰੀ ਸੇਠੀ ਦੇ ਫਲੈਟ ਤੇ ਪਹੁੰਚੇ ਤਾਂ ਸੇਠੀ ਜੀ ਦਾ ਵੱਡਾ ਲੜਕਾ ਸ: ਰਾਜਿੰਦਰ ਸਿੰਘ ਸਤਿਗੁਰੂ ਜੀ ਨੂੰ ਸਮੁਚੇ ਭਾਰਤ ਦੀ ਹਵਾਈ ਯਾਤਰਾ ਦਾ ਕੁਛ ਅੰਦਾਜ਼ ਦੇ ਰਿਹਾ ਸੀ ਜਿਸ ਨਾਲ ੩੫੦੦/-ਦੇ ਖਰਚ ਨਾਲ ਦਿਲੀਓਂ ਜੰਮੂ, ਚੰਡੀਗੜ੍ਹ, ਦਿੱਲੀ, ਕਲਕੱਤਾ, ਆਸਾਮ-ਕਲਕੱਤਾ-ਮਦਰਾਸ-ਕੋਇੰਬਟੂਰ ਤੇ ਦੱਖਣ ਦੇ ਹੋਰ ਇਲਾਕਿਆਂ ਦੀ ਯਾਤਰਾ ਕਰਨ ਬਾਅਦ ਦਿੱਲੀ ਆਇਆ ਜਾ ਸਕਦਾ ਸੀ।

**੩੦ ਦਸੰਬਰ ੧੯੭੭ ਸ਼ੁਕਰਵਾਰ**

**ਕਲਕੱਤਾ**

ਆਸਾ ਦੀ ਵਾਰ ਅੰਮ੍ਰਿਤ ਵੇਲੇ ਤੋਂ ਜਾਰੀ ਹੈ। ਸੇਠੀ ਸਾਹਿਬ ਦੇ ਫਲੈਟ ਦੇ ਖੁਲ੍ਹੇ ਡਰਾਇੰਗ ਰੂਮ ਵਿਚ ਕਾਫ਼ੀ ਸੰਗਤ ਆਣ ਪਹੁੰਚੀ ਹੈ। ਕੀਰਤਨ ਕਰਨ ਵਾਲੇ ਬੱਚੇ ਸਰੇਸੀ ਸ਼ਨਾਨ ਕੀਤੇ ਹੋਣ ਕਰਕੇ ਕੇਸ ਪਿਛਾਂਹ ਖਿਲਾਰ, ਕੇਸਾਂ ਉਪਰ ਦਸਤਾਰਾਂ ਵਲ੍ਹੇਟ ਸਜੇ ਬੈਠੇ ਹਨ। ਸੁਰੀਲੇ ਬਾਲ ਕੰਠਾਂ 'ਚੋਂ ਨਿਕਲੀ ਸ਼ਬਦ-ਕੀਰਤਨ ਦੀ ਆਵਾਜ਼ ਤੇ ਸੁਖਵਿੰਦਰ ਸਿੰਘ ਪਿੰਕੀ ਦਾ ਪ੍ਰੋਢ ਪਖਾਵਜੀਆਂ ਵਰਗਾ ਤਬਲਾ ਵਾਦਨ ਆਨੰਦ ਪਰਦਾਨ ਕਰਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੀਰਤਨਕਾਰਾਂ ਦੇ ਸਾਹਵੇਂ ਆਪਣੇ ਆਸਣ ਤੇ ਸਸ਼ੋਭਤ ਹਨ। ਪਿਛਵਾੜ ਦੀ ਦੀਵਾਰ ਉਤੇ, ਲਾਲ ਹੋਏ ਪੱਤਿਆਂ ਵਾਲੇ ਬਰਚ-ਜੰਗਲ ਦਾ ਇਕ ੧੦ × ੧੨ ਫੁਟ ਦਾ ਫੋਟੋ-ਕਾਗਜ਼ ਚਿਪਕਾਇਆ ਹੋਇਆ ਹੈ। ਐਉਂ ਲਗਦਾ ਹੈ ਜਿਵੇਂ ਸਤਿਗੁਰੂ ਜੀ ਜੰਗਲ ਵਿਚ ਹੀ ਸੁਸ਼ੋਭਿਮਾਨ ਹਨ।

ਸਤਿਗੁਰੂ ਜੀ ਆਪਣੇ ਆਸਣ ਤੇ ਗੱਦਿਆਂ ਉਪਰ ਅੱਡੀ ਦੀ ਚੱਦਰ ਵਲ੍ਹੇਟ ਤਣ ਕੇ ਬੈਠੇ ਆਸਾ ਦੀ ਵਾਰ ਵਿਚ ਅਗਵਾਈ ਕਰ ਰਹੇ ਹਨ। ਸਾਹਮਣੇ ਦਿਲਰੁਬਾ ਤੇ ਗਜ਼ ਧਰੇ ਹੋਏ ਹਨ। ਸਵੇਰੇ ਜਦੋਂ ਆਪ ਨੇ ਬੋਲਣਾ ਨਹੀਂ ਹੁੰਦਾ ਉਦੋਂ ਕੋਲ ਰੱਖੀ ਇਕ ਸਲਿੱਪ-ਕਾਪੀ ਤੇ ਬੈਟਰੀ ਦੇ ਚਾਨਣ ਵਿਚ ਲਿਖ ਕੇ ਸਬੰਧਤ ਵਿਅਕਤੀ ਨੂੰ ਦੇ ਦਿੰਦੇ ਜਾਂ ਇਸ਼ਾਰੇ ਨਾਲ ਗੱਲ ਸਮਝਾ ਦਿੰਦੇ ਹਨ।

## ਵਿਨੋਦ

ਕੀਰਤਨ ਉਪਰੰਤ ਜਦੋਂ ਸਤਿਗੁਰੂ ਜੀ ਦਾ ਮੋਨ ਮੁੱਕਾ, ਹਸਦੇ ਹਸਦੇ ਸੁਰਿੰਦਰ ਸਿੰਘ ਮਨਚੰਦਾ ਦੀ ਗੱਲ ਸੁਣਾਈ : ਸੁਰਿੰਦਰ ਸਿੰਘ ਨੇ ਛੇਤੀ ਨਾਲ ਮੇਰੀ ਕਾਪੀ ਉਠਾ ਕੇ ਪੜ੍ਹਨੀ ਸ਼ੁਰੂ ਕਰ ਦਿੱਤੀ। ਪਰ ਉਸ ਨੂੰ ਕੁਛ ਸਮਝ ਨਾ ਆਵੇ। ਮੈਂ ਤਾਂ ਇਕ ਸਵਾ 'ਚੌਦਾਂ ਮਾਤਰਾਂ ਦਾ ਬੋਲ' ਜੋ ਮੈਨੂੰ ਉਸੇ ਘੜੀ ਅਹੁੜਿਆ ਸੀ, ਲਿਖ ਦਿੱਤਾ ਸੀ।

ਅੱਜ ਦੂਰ ਦਰਾਜ਼ ਦੇ ਨਾਮਧਾਰੀ ਇਸ ਫਲੈਟ ਵਿਚ ਪਹੁੰਚੇ ਹੋਏ ਸਨ ਜਿਵੇਂ ਉਹਨਾਂ ਨੇ ਸੁੰਹ ਕੱਢ ਲਈ ਹੋਏ ਕਿ ਉਹਨਾਂ ਦੇ ਸਤਿਗੁਰੂ ਜੀ ਕਲਕੱਤੇ ਵਿਚ ਕਿਥੇ ਹਨ।

## ਭਾਈ ਨਿਹਾਲ ਸਿੰਘ

੬.੪੫ ਸਵੇਰੇ ਤੋਂ ਬੱਚਿਆਂ ਨੂੰ 'ਕਰੁਣਾ ਨਿਧਾਨ' ਕਬਿੱਤ ਦੀ ਰੀਹਰਸਲ ਕਰਵਾਉਣੀ ਸ਼ੁਰੂ ਕੀਤੀ ਗਈ। ਸਤਿਗੁਰੂ ਬੱਚਿਆਂ ਦੇ ਗਾਉਣ ਵਿਚ ਕਿਸੇ ਸੰਭਾਵਤ ਨੁਕਸ ਦੇ ਖ਼ਾਤਮੇ ਲਈ

ਜਤਨ ਕਰ ਰਹੇ ਹਨ। ਕਲ੍ਹ ਸੰਗੀਤ ਸ਼ਾਸਤਰੀਆਂ ਸਾਹਵੇਂ ਇਹਨਾਂ ਗਾਉਣਾ ਹੈ। ਸਤਿਗੁਰੂ ਜੀ ਨੇ ਸੁਖਵਿੰਦਰ ਸਿੰਘ ਪਿੰਕੀ ਕੋਲੋਂ ਇਕ ਆਪਣਾ ਬੋਲ ਦੱਸ ਕੇ, ਵਜਵਾਇਆ ਤਾਂ ਭਾਈ ਨਿਹਾਲ ਸਿੰਘ ਉਸਤਾਦ ਤਬਲਾ ਵਾਦਕ ਨੇ ਹੱਥ ਜੋੜ ਕੇ ਆਖਿਆ : "ਆਪ ਜੀ ਬੱਚੇ ਨੂੰ ਬਣਾ-ਬਣਾ ਕੇ ਬੋਲ ਦਸਦੇ ਹੋ ਤੇ ਨਾਂਅ ਮੇਰਾ ਹੋਈ ਜਾਂਦਾ ਹੈ।"

"ਸਤਿਗੁਰੂ ਦੀ ਕ੍ਰਿਪਾ ਨਾਲ ਜੋ ਮੈਨੂੰ ਸੁਝਦਾ ਹੈ ਉਸ ਦੇ ਪ੍ਰਗਟਾਵੇ ਦਾ ਮਾਧਿਅਮ ਹੀ ਹਨ ਇਹ ਬੱਚੇ ਤੇ ਤੇਰਾ ਨਾਂਅ ਹੋਣਾ ਵੀ ਭਲਾ ਹੀ ਹੈ।"

ਦੋ ਤਿੰਨ ਵਾਰ ਸਮਾਪਤੀ ਹੁੰਦੀ-ਹੁੰਦੀ ਫਿਰ ਤਬਲੇ ਦੀ ਥਾਪ ਵਿਚ ਬਦਲ ਜਾਂਦੀ ਕਿਉਂਕਿ ਸਤਿਗੁਰੂ ਜੀ ਨੂੰ ਜਦੋਂ ਹੀ ਕੋਈ ਬੋਲ ਸੁਝਦਾ ਤਦੋਂ ਹੀ ਬਲਜੀਤ ਦੁਆਰਾ ਹਰਮੋਨੀਅਮ ਤੇ ਪਿੰਕੀ ਰਾਹੀਂ ਤਬਲੇ ਤੇ ਗਿੱਦੀ-ਗਿੱਨਾ ਗੂੰਜ ਉਠਦੇ। ਕੋਲ ਬੈਠੇ ਭਾਈ ਨਿਹਾਲ ਸਿੰਘ ਨੂੰ ਕਾਹਲੀਆਂ ਪੈ ਪੈ ਜਾਣ। ਉਹ ਆਖੇ : ਬੱਚੇ ਸਵੇਰ ਦੇ ਲਗੇ ਹੋਏ ਹਨ। ਭੁੱਖ ਤੇਹ ਸਤਾ ਰਹੀ ਹੋਵੇਗੀ। ਏਧਰ ਸਤਿਗੁਰੂ ਜੀ ਹਨ ਕਿ ਅੱਕਣ-ਥੱਕਣ ਵਿਚ ਹੀ ਨਹੀਂ ਆ ਰਹੇ।

ਅੰਤ ਉਤੇ 'ਧਰ ਜੀਅਰੇ ਇਕ ਟੇਕ ਤੂੰ ਲਾਹਿ ਬਿਡਾਨੀ ਆਸ' ਸ਼ਬਦ ਵਾਸਤੇ ਫਿਰ ਠੇਕਾ ਲੱਗ ਗਿਆ।

ਭਾਈ ਨਿਹਾਲ ਸਿੰਘ ਦਾ ਜੀ ਕਰਦਾ ਹੈ ਕਿ ਸੁਖਵਿੰਦਰ ਪਿੰਕੀ ਭੈਣੀ ਸਾਹਿਬ ਚਲਾ ਜਾਵੇ। ਉਸਦਾ ਆਪਣੇ ਇਸ ਬੁਢੇ ਵਾਰੇ ਦੇ ਸ਼ਾਗਿਰਦ ਨਾਲ ਮੋਹ ਹੈ। ਪਰ ਸਤਿਗੁਰੂ ਜੀ ਨੇ ਫ਼ਰਮਾਇਆ : ਤੈਨੂੰ ਭੇਜਾਂਗੇ ਭੈਣੀ ਸਾਹਿਬ। ਸੁਖਵਿੰਦਰ ਨੂੰ ਘੱਲਾਂਗੇ ਬਨਾਰਸ। ਤਾਂ ਹੀ ਇਹ ਕੁਝ ਹੋਰ ਸਿਖ ਸਕੇਗਾ।

## ਅਰਜ਼ਾਂ ਬੇਨਤੀਆਂ

੭.੨੦ ਵਜੇ ਹਰ ਤਰ੍ਹਾਂ ਦੀਵਾਨ ਦੀ ਸਮਾਪਤੀ ਹੋ ਗਈ। ਨਵੇਂ ਆਏ ਸਿੱਖ ਤੇ ਕੁਝ ਬੀਬੀਆਂ ਸਤਿਗੁਰੂ ਜੀ ਦੇ ਸਨਮੁਖ ਖਲੋ ਕੇ ਹੱਥ ਜੋੜ ਅਰਜ਼ ਕਰਨ ਲੱਗੇ ਕਿ ਉਹਨਾਂ ਦੇ ਘਰੀਂ ਜਾ ਕੇ ਦਰਸ਼ਨ ਦਿਤੇ ਜਾਣ ਅਰਥਾਤ ਚਰਨ ਪਾਏ ਜਾਣ। ਇਹ ਸਿੰਘ ਮਹਿਤਪੁਰ (ਜਲੰਧਰ) ਦੇ ਕਲਕੱਤਾ ਨਿਵਾਸੀ ਹੀ ਸਨ। ਸਤਿਗੁਰੂ ਜੀ ਨੇ ਬੇਨਤੀ ਪਰਵਾਨ ਕਰ ਲਈ। ਪਰ ਨਾਲ ਸ਼ਰਤ ਰੱਖੀ ਕਿ ਜੋ ਕੁਝ ਉਹ ਕਹਿਣਗੇ ਜੇ ਉਸ ਨੂੰ ਮੰਨਿਆਂ ਜਾਵੇ। ਸਿੱਖਾਂ ਨੇ ਸਿਰ ਝੁਕਾ ਕੇ ਸਵੀਕਾਰਿਆ।

ਜਦੋਂ ਅਸੀਂ ਫੱਟਣ-ਫਕਾਣ ਦੀ ਗਰਜ਼ ਨਾਲ ਨੈਨਾ ਪਾੜਾ ਲੇਨ ਦੇ ਨਿਵਾਸ ਵਲ ਚਲੇ ਤਾਂ ਸਤਿਗੁਰੂ ਜੀ ਸੇਵਕ ਪੁਰਖਾ ਤੇ ਦੋਹਾਂ ਸੁਰਿੰਦਰ ਸਿੰਘਾਂ ਨਾਲ ਮਹਿਤਪੁਰੀਆਂ ਦੇ ਘਰੀਂ ਚਰਨ ਪਾਉਣ ਲਈ ਚਲੇ ਗਏ।

## ਕਲਕੱਤਾ

੨੭-੧੨-੭੭ ਦੇ ਏਥੇ ਆਏ ਹੋਏ ਹਾਂ। ਜਿਹੋ ਜਿਹਾ ਇਹ ਸਾਨੂੰ ਟੈਕਸੀਆਂ ਵਿਚ ਆਪਣਾ ਰਾਹ ਮਾਪਦਿਆਂ ਲੱਗਾ ਹੈ ਉਸਦੀ ਸੰਖੇਪ ਤਸਵੀਰ ਹਾਜ਼ਰ ਹੈ।

ਸ਼ਹਿਰ ਬੜਾ ਵਿਸ਼ਾਲ ਹੈ। ਅਸੀਂ ਰੋਜ਼ਾਨਾ ਦਿਨੇ ਧੁਰ ਦੱਖਣ ਪਾਸਿਓਂ (ਜੇ ਮੈਨੂੰ ਠੀਕ ਤਰ੍ਹਾਂ ਸਮਝ ਆ ਸਕੀ ਹੈ ਤਾਂ) ਨਿਊ ਅਲੀਪੁਰ ਵਿਚੋਂ ਟੈਕਸੀਆਂ ਦੁਆਰਾ ਚਲਦੇ ਹਾਂ ਤੇ ਉੱਤਰ ਵਿਚ ਸਿੰਧੀ ਮੋਰ ਦੇ ਨਜ਼ਦੀਕ ਨੈਨਾ ਪਾੜਾ ਲੇਨ ਵਿਚ ਪਹੁੰਚਦੇ ਹਾਂ। ਸਤਿਗੁਰਾਂ ਨੇ ਅੱਜ ਸ੍ਰੀ ਸੇਠੀ ਨੂੰ ਕਿਹਾ ਸੀ : ਅਸੀਂ ਤਾਂ ਕੜਾਹੇ ਵਾਂਗ ਕਲਕੱਤਾ ਚੁੱਕੀ ਫਿਰਦੇ ਹਾਂ। ਇਕ ਕੁੰਡਾ ਦੱਖਣ ਵਲ ਸੇਠੀ ਸਾਹਿਬ ਦਾ ਘਰ ਹੈ। ਦੂਜਾ ਕੁੰਡਾ ਸਵਰਨ ਸਿੰਘ ਦਾ ਘਰ ਹੈ ਜੋ ਸ਼ਹਿਰ ਦੇ ਉੱਤਰੀ ਹਿਸੇ ਦੀ

ਸਿਖਰ ਵਲ ਹੈ। ਬਾਕੀ ਦਾ ਕਲਕੱਤਾ ਵਿਚੇ ਆ ਜਾਂਦਾ ਹੈ।

ਧਰਮਤਲੇ ਦੇ ਪੂਰਬੀ ਘੇਰੇ ਵਿਚ ਤਾਂ ਬਹੁਤ ਉਚੀਆਂ ਉਚੀਆਂ ਇਮਾਰਤਾਂ ਵੀ ਹਨ ੨੦-੨੦ ਛੱਤਾਂ ਵਾਲੀਆਂ ਪਰ ਆਮ ਕਰਕੇ ਕਲਕੱਤੇ ਵਿਚ ੪-੫ ਛੱਤਾਂ ਦਿਖਾਈ ਦਿੰਦੀਆਂ ਹਨ। ਰੇਸ ਕੋਰਸ ਮੈਦਾਨ ਵਿਚ ਤਾਂ ਹਰਿਆਲੀ ਨਜ਼ਰ ਪੈਂਦੀ ਹੈ, ਬਾਕੀ ਸਭ ਬਿਲਡਿੰਗਾਂ ਹੀ ਬਿਲਡਿੰਗਾਂ ਹਨ। ਸੜਕਾਂ ਕੰਢੇ ਵਿਰਲੇ ਵਾਂਞੇ ਰੁੱਖ ਹਨ। ਬਹੁਤ ਅਮੀਰ ਇਲਾਕੇ ਵੱਲ ਤੇ ਅੰਦਰ ਜਾਂਦੀਆਂ ਸੜਕਾਂ ਤਾਂ ਖੂਬ ਖੁਲ੍ਹੀਆਂ ਤੇ ਸਾਫ਼ ਸੁਥਰੀਆਂ ਹਨ ਪਰ ਆਮ ਸ਼ਹਿਰ ਵਿਚ ਸਾਧਾਰਨ ਪੱਧਰ ਦੀਆਂ ਹਨ। ਗ਼ਰੀਬ ਜਾਂ ਮਜ਼ਦੂਰ ਬਸਤੀਆਂ ਵੱਲ ਟੁੱਟੀਆਂ-ਭੱਜੀਆਂ। ਸਵਾਰੀ ਦੇ ਸਾਧਨਾਂ ਵਜੋਂ ਰੇਲਾਂ, ਸ਼ਹਿਰ ਲਈ ਬਾਹਰੋਂ ਆਦਮੀ ਢੋਂਦੀਆਂ ਹਨ, ਪਰ ਸ਼ਹਿਰ ਵਿਚ ਪੈਦਲ ਚਲਾਣ ਵਾਲਾ ਰਿਕਾ-ਰਿਕਸ਼ਾ, ਟੈਕਸੀ, ਕਾਰਾਂ, ਮਿੰਨੀ ਬੱਸਾਂ, ਛੋਟੇ ਕੱਦ ਤੇ ਦਰਮਿਆਨੀ ਲੰਬਾਈ ਵਾਲੀਆਂ ਸਰਕਾਰੀ ਬੱਸਾਂ, ਡਬਲ ਡੇਕਰ ਅਤੇ ਟ੍ਰਾਮਾਂ ਤੋਂ ਬਿਨਾਂ ਲੰਬੀਆਂ ਹੱਥ-ਰੇਹੜੀਆਂ, ਟੈਂਪੂ ਤੇ ਟਰੱਕ ਆਦਿਕ ਹਨ।

ਆਮ ਕਰਕੇ ਜੋ ਨਜ਼ਰ ਪੈਂਦਾ ਹੈ ਉਹ ਸੁਤੰਪਣ ਨਹੀਂ। ਸਾਧਾਰਨ ਜਿਹੇ ਆਦਮੀ ਹੀ ਥਾਂ ਪਰ ਥਾਂ ਦਿਸਦੇ ਹਨ। ਸਰਦੀ ਦੇ ਮੌਸਮ ਵਿਚ ਨੰਗੇ ਪੈਰੀਂ ਰੇਹੜੀਆਂ ਅਤੇ ਰਿਕਸ਼ੇ ਖਿਚਦੇ ਚਲੇ ਜਾ ਰਹੇ ਹਨ। ਬਰਸਾਤਾਂ ਦੀ ਸ਼ਿੱਦਤ ਕਾਰਨ ਆਮ ਮਕਾਨ ਕਾਲੇ ਕਾਲੇ ਜਾਪਦੇ ਹਨ। ਸ਼ਹਿਰ ੮੦ ਲੱਖ ਤੋਂ ਵੱਧ ਦੀ ਆਬਾਦੀ ਵਾਲਾ ਹੋਣਾ ਚਾਹੀਦਾ ਹੈ। ਅੰਕੜੇ ਮੇਰੇ ਪਾਸ ਨਹੀਂ।

ਟੈਕਸੀਆਂ ਨਾਲ ਵਾਸਤਾ ਰਹਿਣ ਕਾਰਨ ਇਹ ਵੀ ਵੇਖਿਆ ਹੈ ਕਿ ਆਮ ਕਰਕੇ ਗੱਡੀਆਂ ਤੀਜੇ ਨੰਬਰ ਦੀਆਂ ਹੀ ਹਨ। ਕਾਰਾਂ, ਟਰੱਕ, ਬੱਸਾਂ ਖਰਾਬ ਰੰਗ ਵਾਲੀਆਂ, ਪੱਰ ਲਗੀਆਂ ਅਤੇ ਕੁਲੋਹਣੀਆਂ। ਡਰਾਈਵਰ ਸਿੱਖ ਅਤੇ ਪੰਜਾਬੀ ਆਮ ਕਰਕੇ। ਟੈਕਸੀਆਂ ਦੇ ਮਾਲਕ ਤਾਂ ੪-੮-੧੦-੧੫-੨੦ ਤਕ ਟੈਕਸੀਆਂ ਬਣਾ ਲੈਂਦੇ ਹਨ ਤੇ ਕਰਾਏ ਵਜੋਂ ਰੋਜ਼ਾਨਾ ੪੦ ਰੁਪੈ ਤਕ ਵਸੂਲਦੇ ਹਨ। ਜਾਂ ਕਮਿਸ਼ਨ ਉਤੇ ਗੱਡੀਆਂ ਦਿੰਦੇ ਹਨ ਰੁਪਏ ਦੇ ੨੦ ਪੈਸੇ ਡਰਾਈਵਰ ਨੂੰ ੮੦ ਮਾਲਕ ਨੂੰ। ਸਾਰੇ ਖਰਚੇ ਮਾਲਕ ਦੇ।

ਕਾਰੋਬਾਰ ਹਰ ਤਰ੍ਹਾਂ ਦਾ ਹੈ। ਵੱਡੀਆਂ ਬਿਲਡਿੰਗਾਂ ਵਿਚ ਵੱਡੀਆਂ ਫ਼ਰਮਾਂ ਦੇ ਦਫ਼ਤਰ। ਅੱਜ ਕਲ੍ਹ ਏਥੇ ਮਾਰਕਸੀ ਕਮਿਊਨਿਸਟਾਂ ਦੀ ਸਰਕਾਰ ਹੈ। ਮੈਂ ਡਰਾਈਵਰਾਂ ਤੋਂ ਸਰਕਾਰ ਦਾ ਹਾਲ ਪੁਛਿਆ। ਇਕ ਨੇ ਦੱਸਿਆ : ਨਵੀਂ ਸਰਕਾਰ ਮਜ਼ਦੂਰਾਂ ਦਾ ਤਾਂ ਪੱਖ ਪੂਰਦੀ ਹੈ ਪਰ ਦੂਜਿਆਂ ਵਲੋਂ ਬੇ-ਪਰਵਾਹ ਹੈ। ਦੂਜੇ ਨੇ ਕਿਹਾ : ਜਦ ਤੋਂ ਜਿਓਤੀ ਬਾਸੂ ਆਇਆ ਹੈ ਸੜਕਾਂ ਵਲ ਧਿਆਨ ਹੋ ਗਿਆ ਹੈ। ਅਗੇ ਮਾੜਿਆਂ ਇਲਾਕਿਆਂ ਦੀਆਂ ਸੜਕਾਂ ਟੁੱਟੀਆਂ-ਭੱਜੀਆਂ ਹੀ ਰਹਿੰਦੀਆਂ ਸਨ। ਤੀਸਰੇ ਨੇ ਰਾਇ ਦਿਤੀ : ਕੋਈ ਫ਼ਰਕ ਨਹੀਂ : ਉਸੇ ਤਰ੍ਹਾਂ ਹੀ ਵੱਢੀ ਚੱਟੀ ਚਲਦੀ ਹੈ। ਹਾਂ, ਇਕ ਗੱਲ ਜ਼ਰੂਰ ਹੈ ਅਗੇ ਇਹਨਾਂ ਦੇ ਆਦਮੀ ਹੀ ਡਾਕੇ ਮਾਰਦੇ ਤੇ ਚੋਰੀਆਂ ਕਰਦੇ ਸਨ—ਜਦੋਂ ਤੋਂ ਇਨ੍ਹਾਂ ਦੀ ਸਰਕਾਰ ਆਈ ਹੈ ਇਹ ਚੁਪ ਕਰ ਗਏ ਹਨ। ਹੁਣ ਆਰਾਮ ਹੈ।

ਅੱਜ ਧੁੱਪ ਲਗੀ ਹੈ। ਸੰਗਦੀ ਸੰਗਦੀ ਜਿਹੀ ਜਾਪਦੀ ਹੈ। ਸਾਡਾ ਜੀ ਕਰਦੈ ਖੁਲ੍ਹ ਕੇ ਲਗੇ। ਬੱਚੇ ਤੇ ਅਸੀਂ ਵਡੇਰੇ ਅੱਜ ਕਲਕੱਤੇ ਵਿਚ ਘੁੰਮਣਾ ਚਾਹੁੰਦੇ ਹਾਂ। ਸੜਕਾਂ ਤੇ ਸਫ਼ਰ ਕਰਦਿਆਂ ਗੰਦ ਵੀ ਕਾਫ਼ੀ ਨਜ਼ਰ ਪੈਂਦਾ ਹੈ। ਸੜਕਾਂ ਦੇ ਵਿਚਾਲੇ ਗੋਲ ਚਕਰੀਆਂ ਵਿਚ ਲੋਕਾਂ ਨੇ ਪਾਥੀਆਂ ਵੀ ਪੱਥ ਰਖੀਆਂ ਹਨ। ਚੁਰੇਤੀਆਂ ਸੜਕਾਂ ਉਤੇ ਗੰਦ ਦੇ ਢੇਰ ਵੀ ਵੇਖੇ ਜਾ ਸਕਦੇ ਹਨ।

ਅੰਤ ਧੁੱਪ ਖਿੜ ਪਈ। ਕਲਕੱਤਾ ਚਮਕ ਪਿਆ। ਚੋਥੀ ਛੱਤੇ ਚੜ੍ਹਕੇ ਵੇਖਿਆ ਦੁਆਲੇ ਦੇ ਘਰਾਂ ਵਿਚ ਜਿੰਨੇ ਲੋਕ ਹਨ ਉਨ੍ਹਾਂ ਦੇ ਘਰ ਭਾਵੇਂ ਇਕਹਿਰੇ, ਦੁਛੱਤੇ, ਤਿਛੱਤੇ ਹਨ ਪਰ ਉਨ੍ਹਾਂ ਦੇ

ਗਲੀਂ ਕਪੜੇ ਮੈਲੇ ਤੇ ਸਾਧਾਰਨ ਹਨ। ਔਰਤਾਂ ਤੇ ਮਰਦ ਧੋਤੀ ਹੀ ਪਹਿਨਦੇ ਹਨ। ਇਰਦ ਗਿਰਦ ਨਾਰੀਅਲ-ਰੁੱਖਾਂ ਦੀ ਵਹੁਤਾਤ ਹੈ। ਕਿਤੇ ਕਿਤੇ ਪਾਣੀ ਦੇ ਛੱਪੜ (ਸ਼ਾਇਦ ਇਨ੍ਹਾਂ ਦੇ ਸਰੋਵਰ ਹੀ ਹੋਣ) ਤੇ ਖੇਡ ਮੈਦਾਨ ਵੀ ਹਨ।

## ਸੈਰ ਸਪਾਟਾ

ਅਸੀਂ ਸ੍ਰ: ਸੁਰਿੰਦਰ ਸਿੰਘ ਮਨਚੰਦਾ ਦੀ ਅਗਵਾਈ ਵਿਚ ਕਲਕੱਤੇ ਵਿਚ ਕੁਝ ਦਰਸ਼ਨੀ ਚੀਜ਼ਾਂ ਵੇਖਣ ਤੁਰੇ। ਸਤਿਗੁਰੂ ਜੀ ਦਾ ਹਜ਼ੂਰੀ ਸੇਵਕ ਪੂਰਬਾ ਮਹਿੰਦਰ ਸਿੰਘ ਨਾਲ ਸੀ। ਅਤੇ ਸੰਗੀਤ ਸਿਖਦੇ ਬੱਚੇ ਵੀ ਟੈਕਸੀ ਦੁਆਰਾ ਚਿੜੀਆ ਘਰ, ਵਿਕਟੋਰੀਆ ਮਿਊਜ਼ੀਅਮ ਅਤੇ ਬਿਰਲਾ ਪਲੈਨੇ-ਟੋਰੀਅਮ ਆਦਿ ਵਿਖਾਣ ਬਾਰੇ ਸਾਰੇ ਖਰਚੇ ਸ੍ਰੀ ਮਨਚੰਦਾ ਨੇ ਕੀਤੇ। ਮਨਚੰਦਾ ਸਤਿਗੁਰੂ ਜੀ ਦਾ ਡਾਢਾ ਪ੍ਰੇਮੀ ਹੈ। ਸਤਿਗੁਰੂ ਜੀ ਦੇ ਨਾਲ ਆਇਆਂ ਸਤਿਗੁਰੂ ਜੀ ਦੀਆਂ ਦੋ ਸੀਟਾਂ ਲਈ ਖਰਚ ਵੀ ਇਸਨੇ ਕੀਤਾ ਤੇ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਸੰਗੀਤ ਸੰਮੇਲਨ ਲਈ ੧੦੦੦/- ਵੀ ਇਸਨੇ ਦਿਤਾ।

ਧਰਮਤੱਲਾ ਅਤੇ ਵਿਕਟੋਰੀਆ ਮਿਊਜ਼ੀਅਮ ਕੋਲ ਖਲੋਤਿਆਂ ਕਲਕੱਤਾ ਬੜਾ ਸੁਹਣਾ ਲੱਗਿਆ। ਵਿਚਕਾਰਲੇ ਖੁਲ੍ਹੇ ਮੈਦਾਨ, ਜਿਸ ਵਿਚ ਪਾਰਕ, ਰੇਸ ਕੋਰਸ ਆਦਿ ਥਾਵਾਂ ਹਨ, ਤੋਂ ਵੇਖਿਆਂ ਬਿਰਛਾਂ ਦੀਆਂ ਵਿਚਲੀਆਂ ਕਤਾਰਾਂ ਦੇ ਪਾਰਵਾਰ ੧੮-੧੮, ੨੦-੨੦, ਛੱਤੀਆਂ ਬਿਲਡਿੰਗਾਂ ਆਸਮਾਨ ਵਲ ਉੱਠੀਆਂ ਭਲੀਆਂ-ਭਲੀਆਂ ਲਗਦੀਆਂ ਹਨ ਅਤੇ ਨਿਊਯਾਰਕ ਯਾਦ ਕਰਵਾਂਦੀਆਂ ਹਨ। ਧਰਮਤੱਲਾ ਏਰੀਏ ਵਿਚ ਜ਼ਮੀਨ ਦੋਜ਼ ਰੇਲ ਵਾਸਤੇ ਰੂਸੀ ਟੈਕਨੀਸ਼ਨਾਂ ਦੀ ਮਦਦ ਨਾਲ ਖੁਦਾਈ ਆਦਿ ਲਈ ਕਰੇਨਾਂ ਦਿਨ ਰਾਤ ਚਲ ਰਹੀਆਂ ਹਨ।

## ਵਿਕਟੋਰੀਆ ਮਿਊਜ਼ੀਅਮ

ਵਿਕਟੋਰੀਆ ਮਿਊਜ਼ੀਅਮ ਵਿਚ ਅੰਗਰੇਜ਼ ਦੇ ਭਾਰਤ ਵਿਚ ਰਾਜ ਵੇਲੇ ਦੇ ਆਲਾ ਅਧਿ-ਕਾਰੀਆਂ, ਬਾਦਸ਼ਾਹ ਅਤੇ ਮਲਕਾ ਦੀਆਂ ਤਸਵੀਰਾਂ, ਚੋਣਵੇਂ ਅਧਿਕਾਰੀਆਂ ਦੇ ਮਰਮਰੀ ਕਲਾਪੂਰਣ ਬੁੱਤ, ਪੁਰਾਣੀਆਂ ਹੱਥ ਲਿਖਤ ਉਰਦੂ ਕਿਤਾਬਾਂ, ਬੀਤੇ ਸਮੇਂ ਦੇ ਹਥਿਆਰ ਆਦਿ ਸਾਰੇ ਹਿਸਟਰੀ ਦੀ ਧੁੰਦ ਵਿਚ ਲੈ ਜਾਂਦੇ ਹਨ। ਛੇਤੀ ਛੇਤੀ ਨਜ਼ਰ ਮਾਰ ਕੇ ਨਿਕਲ ਆਏ।

## ਚਿੜੀਆਘਰ ਵਿਚ

ਚਿੜੀਆਘਰ ਵਿਚ ਗਏ ਤਾਂ ਬੱਚਿਆਂ ਮੋਹਣ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ ਨੇ ਬਾਂਦਰਾਂ ਨਾਲ ਮੁਲਾਕਾਤ ਕਰਨ ਲਈ ਅੰਗੂਰ, ਫੱਲ, ਮੂੰਗਫਲੀ ਆਦਿ ਨਾਲ ਲੈ ਲਏ। ਚਿੜੀਆਘਰ ਹਰਿਆਵਲ ਭਰਪੂਰ ਹੈ। ਸੈਂਕੜੇ ਲੋਕ ਪਰਵਾਰਾਂ ਸਮੇਤ, ਏਥੇ ਰਖੇ ਜਾਨਵਰ ਵੇਖਣ ਲਈ ਆ ਰਹੇ ਹਨ। ਇਹ ਲੋਕ ਪਹਿਰਾਵੇ ਵਲੋਂ ਚੰਗੇ ਚੰਗੇ ਲਗਦੇ ਹਨ। ਔਰਤਾਂ ਸੁਥਰੇ ਮੂੰਹਾਂ ਤੇ ਵਧੀਆ ਵਸਤਰਾਂ ਵਾਲੀਆਂ, ਕੋਈ ਬੇਧਿਆਨਾ ਮਰਦ ਔਰਤ ਨਹੀਂ ਡਿੱਠਾ। ਲੋਕੀਂ ਸਲੀਕੇ ਨਾਲ ਹੀ ਆ ਰਹੇ ਸਨ।

ਅਜਾਂ ਤੋਤਿਆਂ ਤੋਂ ਲੈ ਕੇ ਬਗਲੇ, ਲਮਢੀਂਗ, ਕੂੰਜਾਂ ਆਦਿ ਵੇਖੇ। ਸ਼ੇਰਾਂ ਦੀਆਂ ਕਈ ਕਿਸਮਾਂ, ਘੋੜੇ, ਹਿੱਪੋ, ਜ਼ੈਬਰੇ, ਕੁੰਗਰੂ, ਲਾਮਾ, ਰਿੱਛ ਆਦਿ ਅਨੇਕਾਂ ਜਾਨਵਰ ਵੇਖੇ। ਪਰ ਬੱਚਿਆਂ ਨੂੰ ਤਾਂ ਸਭ ਤੋਂ ਵਧ ਬਾਂਦਰ ਹੀ ਪਸੰਦ ਆਏ। ਕਾਲਾ ਲੰਗੂਰ, ਬਣ-ਮਾਣਸ ਤਾਂ ਬੜੀ ਦਿਲਚਸਪੀ ਨਾਲ ਵੇਖਿਆ ਹੀ ਗਿਆ ਪਰ ਬਾਂਦਰਾਂ ਨਾਲ ਤਾਂ ਬੱਚੇ ਵੀ ਬਾਂਦਰ ਹੋ ਗਏ ਨੇ, ਮੂੰਗਫਲੀ ਆਦਿ ਬਾਂਦਰਾਂ ਨੂੰ ਪਾਂਦੇ ਤੇ ਉਹਨਾਂ ਨੂੰ ਸ਼ਰਾਰਤਾਂ ਲਈ ਉਕਸਾਂਦੇ ਰਹੇ। ਇਕ ਤਾਂ ਇਹਨਾਂ ਨੂੰ ਘੂਰਕ ਘੂਰਕ

ਪੈਂਦਾ ਰਿਹਾ, ਦੂਜਾ ਹਸਤ ਕਿਰਿਆ ਦੇ ਕਰਤੱਵ ਦਿਖਾਉਣ ਲਗਾ। ਸਾਡੇ ਪਾਸ ਸਾਡਾ ਪਖਾਵਜੀ ਸੁਰਿੰਦਰ ਪਿੰਕੀ ਸਭ ਤੋਂ ਤੇਜ਼ ਹੈ। ਇਹ ਹੱਥਾਂ, ਮੂੰਹ, ਅੱਖਾਂ, ਕੰਨਾਂ ਤੇ ਲੱਤਾਂ ਨਾਲ ਬੇਅੰਦਾਜ਼ੀ ਸ਼ਰਾਰਤਾਂ ਕਰਦਾ ਹੈ ਤੇ ਕਰ ਸਕਦਾ ਹੈ। ਬਲਜੀਤ ਬਾਰੇ ਕਿਹਾ ਜਾਂਦਾ ਹੈ ਕਿ ਉਹ ਸ਼ਰਾਰਤਾਂ ਵਿਚ ਨੰ: ੨, ਸੁਖਦੇਵ ਨੰ: ੩ ਹੈ। ਮੋਹਣ ਸਿੰਘ ਨੂੰ ਸ਼ਰਾਰਤ ਆਉਂਦੀ ਨਹੀਂ, ਪਰ ਉਹ ਆਪਣੀ ਭਾਰੀ ਆਵਾਜ਼ ਕਾਰਨ ਪਹਿਲਿਆਂ ਦੀਆਂ ਸ਼ਰਾਰਤਾਂ ਦਾ ਸ਼ਿਕਾਰ ਰਹਿੰਦਾ ਹੈ।

## ਪਲੈਨੇਟੋਰੀਅਮ

ਤੀਜੀ ਚੀਜ਼ ਅਸਾਂ ਵੇਖੀ ਬਿਰਲਾ ਪਲੈਨੇਟੋਰੀਅਮ। ਇਸ ਵਿਚ ਬੜੇ ਦਿਲਚਸਪ ਤੇ ਗਿਆਨ ਵਰਧਕ ਢੰਗ ਨਾਲ, ਮਸ਼ੀਨਰੀ ਰਾਹੀਂ, ਤਾਰਾ ਮੰਡਲ ਬਾਰੇ ਸਭ ਕੁਝ ਸਮਝਾਇਆ ਜਾਂਦਾ ਹੈ। ਤੁਹਾਡੇ ਅਚੰਭੇ ਦੀ ਓਦੋਂ ਹੱਦ ਨਹੀਂ ਰਹਿੰਦੀ ਜਦੋਂ ਪਲੈਨੇਟੋਰੀਅਮ ਦੀ ਗੋਲ ਗੁੰਬਦ ਛੱਤ ਅਚਾਨਕ ਆਕਾਸ਼ ਦੇ ਰੂਪ ਵਿਚ ਵਟ ਜਾਂਦੀ ਹੈ। ਸੂਰਜ ਹੇਠਾਂ ਉਤਰ ਜਾਂਦਾ ਹੈ ਤੇ ਆਕਾਸ਼ ਗੋਧੂਲੀ ਦਾ ਦ੍ਰਿਸ਼ ਪੇਸ਼ ਕਰਦਾ ਹੈ। ਫਿਰ ਅਸਮਾਨ ਵਿਚ ਅਸਲੋਂ ਹਨੇਰਾ ਹੋਕੇ ਤਾਰੇ ਚਮਕ ਉਠਦੇ ਹਨ। ਚੰਦ, ਧਰਤੀ, ਗ੍ਰਹਿ, ਉਪਗ੍ਰਹਿ, ਬਾਰਾਂ ਰਾਸ਼ੀਆਂ ਆਦਿ ਵਿਚ ਏਨਾ ਹੁਲਸਾਊ ਵਿਵਰਣ ਮਿਲਦਾ ਹੈ ਕਿ ਆਦਮੀ, ਆਦਮੀ ਦੀ ਏਨੀ ਢੂੰਡ ਤੇ ਦੰਗ ਰਹਿ ਜਾਂਦਾ ਹੈ। ਕਿਵੇਂ ਧਰਤੀ ਦੇ ਕੀੜੇ ਨੇ ਆਕਾਸ਼ ਨੂੰ ਮੁਠੀ ਵਿਚ ਕਰ ਛਡਿਆ ਹੈ।

ਅਸਲ ਵਿਚ ਮਨੁੱਖ ਦੀ ਇਰਾਦਾ ਸ਼ਕਤੀ ਅੱਗੇ ਕੋਈ ਚੀਜ਼ ਵੀ ਅੜ ਨਹੀਂ ਸਕਦੀ। ਕਿਤੇ ਧਰਤ ਹੇਠਲੀ ਰੇਲਵੇ ਤਿਆਰ ਹੋ ਰਹੀ ਹੈ, ਆਕਾਸ਼ ਛੂੰਹਦੀਆਂ ਬਿਲਡਿੰਗਾਂ ਉਸਰ ਰਹੀਆਂ ਹਨ ਤੇ ਪੰਜ ਪੰਜ ਸੌ ਬੰਦਾ ਉਡਾ ਕੇ ਲੈ ਜਾਣ ਵਾਲੇ ਜਹਾਜ਼ ਅਸਮਾਨਾਂ ਵਿਚ ਪੰਛੀਆਂ ਵਾਂਗ ਉਡਦੇ ਫਿਰਦੇ ਹਨ। ਸਦਕੇ ਮਨੁੱਖ ਦੀ ਸਮਰਥਾ ਦੇ!

ਸਤਿਗੁਰੂ ਜੀ ਅੱਜ ਸਵਰਨ ਸਿੰਘ ਜੀ ਘਰ ਆਰਾਮ ਫਰਮਾਂਦੇ ਰਹੇ। ਥੋੜ੍ਹਾ ਸਮਾਂ ਆਪ ਸੇਠ ਕਿਰਪਾਲ ਸਿੰਘ ਦੀ ਗੱਦੀ ਵਿਚ ਵੀ ਬੈਠੇ ਰਹੇ। ਸੇਠ-ਭਰਾ ਤਾਬਿਆ ਵਿਚ ਹਾਜ਼ਰ ਰਹੇ। ਏਥੋਂ ਸੇਠੀ ਜੀ ਦੇ ਫਲੈਟ ਤੇ ਜਾ ਕੇ ਪੂਰੇ ੬ ਵਜੇ ਸ਼ਾਮੀਂ ਰਵਿੰਦਰ ਸਦਨ ਪਧਾਰੇ।

## ਰਵਿੰਦਰ ਸਦਨ

ਬਾਹਰੋਂ ਮੈਲਾ ਕੁਚੈਲਾ ਹੋਣ ਦੇ ਬਾਵਜੂਦ ਅੰਦਰੋਂ ਚਮਕਦਾ ਹੈ। ਇਸ ਵਿਚ ਰੌਚ ਭਰਪੂਰ ਹਾਜ਼ਰੀ ਵੇਖਿਆਂ ਸਪੱਸ਼ਟ ਹੁੰਦਾ ਹੈ ਕਿ ਇਹ ਲੋਕ ਕਾਫੀ ਸੂਝ ਵਾਲੇ ਹਨ। ਏਥੇ ਆਉਣ ਵਾਲੇ ਉੱਚ ਵਰਗੀ ਲੋਕ ਹਨ। ਦੋ ਤਿੰਨ ਨੰਬਰ ਦੇ ਕਲਾਕਾਰ ਜੋ ਸੰਗੀਤ-ਲਾਭ ਉਠਾਣਾ ਚਾਹੁੰਦੇ ਹਨ ਉਹ ਵੀ ਸਵੱਛ ਪਹਿਨ ਕੇ ਆਉਂਦੇ ਹਨ।

ਅੱਜ ਸ੍ਰੀ ਗੋਪਾਲ ਕ੍ਰਿਸ਼ਨ ਦਾ ਵਾਇਲਨ ਵਾਦਨ ਸੀ। ਪਰਦਾ ਉਠਦਿਆਂ ਹੀ ਕਲਾਕਾਰ ਸਫ਼ੇਦ ਕਪੜਿਆਂ ਵਿਚ ਤੇ ਉਸਦੇ ਨਾਲ ਪੇਟੀ ਮਾਸਟਰ ਤੇ ਤਾਨਪੂਰੇ ਵਾਲੇ ਨਜ਼ਰ ਪਏ। ਕੜਛੀ ਕੁ ਜਿੰਨਾ ਸਾਜ਼, ਉਸਤਾਦ ਕਲਾਕਾਰ ਤੇ ਗਜ਼ ਦੀ ਛੂਹ ਲਗਦਿਆਂ ਹੀ ਗੂੰਜ ਉਠਿਆ। ਗੋਪਾਲ ਕ੍ਰਿਸ਼ਨ ਨੇ ਪਹਿਲਾਂ ਪੂਰੀਆ, ਫਿਰ ਠੁਮਰੀ ਖਮਾਚ ਵਿਚ ਅਤੇ ਅੰਤ ਉਤੇ ਯਮਨ ਵਜਾਏ। ਪਰ ਏਨਾ ਵਧੀਆ ਵਜਿਆ ਵਾਇਲਨ ਕਿ ਸਰੋਤੇ ਬਾਰ ਬਾਰ ਵਾਹ ਵਾਹ ਕਰਦੇ ਤੇ ਤਾਲੀਆਂ ਮਾਰਦੇ। ਮੁਸਕਰਾਂਦੇ ਮੁਖ ਨਾਲ, ਕਦੇ ਕਦੇ ਦੰਦ ਖੇੜਦਾ ਕਲਾਕਾਰ ਨਿੱਕੇ ਜਿਹੇ ਸਾਜ਼ ਤੇ ਗਜ਼ ਘਸਾਈ ਨਾਲ ਐਸੀ ਸੁਰ ਰਚਨਾ ਕਰਦਾ ਜਾ ਰਿਹਾ ਸੀ ਕਿ ਬੰਦਾ ਹੈਰਾਨ ਹੋ ਹੋ ਸੋਚਣ ਲਗਦਾ ਕਿ ਇਸ ਮਨੁੱਖ ਦੇ ਅੰਦਰ ਤਾਂ ਬਹੁਤ ਕੁਝ ਹੈ ਜੋ ਅਭਿਵਿਅਕਤੀ ਮੰਗਦਾ ਹੈ। ਚਿੱਤ ਦੀਆਂ ਗੱਲਾਂ ਨੂੰ ਜਿਹਨਾਂ ਵਿਚ ਵੈਰਾਗ, ਉਦਾਸੀ,

ਖੇੜਾ, ਚਾਉ, ਉਮਾਹ ਸ਼ਰਧਾ ਤੇ ਜ਼ੋਰ ਸੀ, ਉਹ ਲੋਹੇ ਦੀ ਤਾਰ ਉਤੇ ਵਾਲਾਂ ਦੀ ਘਸਾਣ ਨਾਲ ਰੂਪਮਾਨ ਕਰੀ ਜਾ ਰਿਹਾ ਸੀ।

ਸ੍ਰੀ ਗੋਪਾਲ ਕ੍ਰਿਸ਼ਨ ਨੇ ਅੰਤ ਉਤੇ ਭੈਰਵੀ ਵਿਚ ਇਕ ਭਜਨ ਵਜਾਇਆ ਇਹ ਵੀ ਦਰਸ਼ਕਾਂ, ਸਰੋਤਿਆਂ ਦੇ ਮਨ ਮੋਹ ਲੈ ਗਿਆ। ਇੰਜ ਲਗਦਾ ਸੀ ਜਿਵੇਂ ਸੁਰ ਗੰਗਾ ਅਠਖੇਲੀਆਂ ਕਰਦੀ ਸਰੋ-ਤਿਆਂ ਉਤੇ ਜਾਦੂ ਕਰਦੀ ਵਹਿ ਰਹੀ ਹੋਵੇ। ਕੋਈ ਢਾਈ ਘੰਟੇ ਰੰਗ ਰਿਹਾ ਹਾਲ ਵਿਚ ? ਬਸ ਪੁਛੋ ਕੁਝ ਨਾ, ਦੇਖਾ ਹੀ ਪਰਵਾਨ।

ਸਮਾਪਤੀ ਉਪਰੰਤ, ਸਤਿਗੁਰੂ ਜੀ ਗੁਰਦੇਵ-ਹਰਭਜਨ ਸਿੰਘ ਤੇ ਸੰਗ ਆਏ ਨਾਮਧਾਰੀਆਂ ਨਾਲ ਉਸਤਾਦ ਅਮਜਦ ਅਲੀ ਖ਼ਾਂ ਨਾਲ ਮਿਲਕੇ ਕਲਾਕਾਰ ਦੀ ਪ੍ਰਸੰਸਾ ਨੂੰ ਗਏ। ਉਹ ਸਾਦਾ, ਸੁਕੜਾ ਤੇ ਸਨਿਮਰ ਆਦਮੀ ਸੀ। ਉਸ ਨੂੰ ਕਲ੍ਹ ਪਾਰਟੀ ਤੇ ਆਉਣ ਲਈ ਨਿਮੰਤਰਣ ਦਿਤਾ ਗਿਆ। ਖ਼ਾਂ ਸਾਹਿਬ ਨੇ ਸ੍ਰੀ ਗੋਪਾਲ ਕ੍ਰਿਸ਼ਨ ਨਾਲ ਸਤਿਗੁਰੂ ਜੀ ਦੇ ਸੰਗੀਤ ਬਾਰੇ ਗਿਆਨ ਅਤੇ ਪਹੁੰਚ ਦਾ ਜ਼ਿਕਰ ਕੀਤਾ। ਸਤਿਗੁਰੂ ਜੀ ਗੋਪਾਲ ਕ੍ਰਿਸ਼ਨ ਜੀ ਦੀ ਕਲਾ ਤੇ ਬੜੇ ਰੀਝ ਗਏ ਸਨ। ਆਪ ਜੀ ਦੇ ਵਿਚਾਰ ਵਿਚ ਉਸਤਾਦ ਅਮਜਦ ਦੇ ਇਹ ਸ਼ਬਦ ਸਹੀ ਹਨ ਕਿ ਗੋਪਾਲ ਕ੍ਰਿਸ਼ਨ ਕਲਾ ਵਿਚ ਟਾਪ 'ਤੇ ਹੈ। ਉਸਤਾਦ ਅਮਜਦ ਅਲੀ ਨੇ ਗੋਪਾਲ ਕ੍ਰਿਸ਼ਨ, ਜੋ ਆਪ ਮਦਰਾਸੀ ਹੈ ਪਰ ਉੱਤਰੀ ਭਾਰਤ ਦੇ ਸੰਗੀਤ ਵਿਚ ਪਾਰੰਗਤ ਹੈ, ਦੇ ਉਸਤਾਦ ਆਨੰਦ...ਜੀ ਨਾਲ ਵੀ ਸਤਿਗੁਰਾਂ ਦੀ ਜਾਣ ਪਛਾਣ ਕਰਵਾਈ। ਸਤਿਗੁਰੂ ਸੰਗੀਤ ਸੁਆਦ ਨਾਲ ਸਰਸ਼ਾਰ ਹੋਏ ਵਿਰਦੇ ਸਨ।

ਸੰਗੀਤ ਪ੍ਰੋਗਰਾਮ ਦੇ ਪਹਿਲੇ ਅੱਧ ਤੋਂ ਬਾਅਦ ਸਤਿਗੁਰੂ ਜੀ ਵਲੋਂ ਗੁਰਦੇਵ ਸਿੰਘ-ਹਰਭਜਨ ਸਿੰਘ ਹੁਰਾਂ ਕਈ ਕਲਾਕਾਰਾਂ ਨੂੰ ਬੇਨਤੀ ਕੀਤੀ ਕਿ ਕਲ੍ਹ ੯-੩੦ ਵਜੇ ਸੰਠੀ ਸਾਹਿਬ ਦੇ ਘਰ ਆਉਣ, ਛੋਟਾ ਜਿਹਾ ਸੰਗੀਤ ਪ੍ਰੋਗਰਾਮ ਹੋਵੇਗਾ। ਸਭ ਨੇ ਦਿਲਚਸਪੀ ਦਿਖਾਈ।

ਮੈਂ ਸਭਾਗਾਰ ਵਿਚ ਸ੍ਰੀ ਭੀਮਸੈਨ ਜੋਸ਼ੀ ਦਾ ਗਾਇਨ ਸੁਣਨ ਲਈ ਰਹਿ ਗਿਆ ਸਾਂ। ਸ੍ਰੀ ਜੋਸ਼ੀ ਮੰਚ ਉਤੇ ਜਾਂਦੇ ਹੋਏ ਸਤਿਗੁਰੂ ਜੀ ਨੂੰ ਬੜਾ ਝੁਕ ਕੇ ਨਮਸਕਾਰ ਕਰਕੇ ਗਏ। ਨਿਮੰਤਰਣ ਪਰਵਾਨਣੋਂ ਅਸਮਰਥਤਾ ਪ੍ਰਗਟ ਕੀਤੀ, ਕਿਉਂਕਿ ਸਵੇਰੇ ਸਵੇਰੇ ਹੀ ਬੰਬਈ ਵਾਸਤੇ ਉਡਣਾ ਸੀ ਇਹਨਾਂ।

ਜੋਸ਼ੀ ਜੀ ਨੇ ਪੂਰੀਆ ਅਤੇ ਜੋਗ ਗੰਵਿਆ। ਵਧੀਆ ਕੰਠ, ਅਦਾਇਗੀ ਭਰਪੂਰ, ਮੰਦ੍ਰ ਦ੍ਰੁਤ ਲੈਆਂ ਤੇ ਕਾਬੂ, ਸਵਰ ਜਗਤ ਦੀ ਰਚਨਾ ਕਰਕੇ ਸਰੋਤਿਆਂ ਤੇ ਛਾ ਜਾਣ ਵਾਲੇ ਹਨ। ਕੁਵੇਲ ਹੋਣ ਕਰਕੇ ਮੈਂ ਵਿਚੋ ਛੱਡ ਤੁਰਿਆ। ਸੰਤ ਸੁਰਿੰਦਰ ਸਿੰਘ ਲੁਧਿਆਣਾ ਮੈਨੂੰ ਲੈਣ ਆ ਗਏ। ੧੦ ਵਜੇ ਫਲੈਟਾਂ ਤੇ ਗਿਆ। ਵੇਖਿਆ ਸਤਿਗੁਰੂ ਜੀ ਬੱਚਿਆਂ ਦੀ ਸਿਖਲਾਈ ਵਿਚ ਮਸਤ ਸਨ। ਮੁਖ ਨੂੰ ਹੱਥ ਲਾ ਮੈਨੂੰ ਪ੍ਰਸ਼ਾਦ ਜਾ ਛਕਣ ਦਾ ਇਸ਼ਾਰਾ ਕੀਤਾ। ਅੱਜ ਲੰਗਰ ਏਥੇ ਹੀ ਪੱਕ ਕੇ ਆ ਗਿਆ ਸੀ।

੧੧ ਵਜੇ ਰਾਤ ਤਕ ਸਿਖਲਾਈ ਚਲੀ। ੧੨ ਵਜੇ ਤਕ ਬਿਸਤਰਿਆਂ ਤੇ ਪਹੁੰਚ ਹੋ ਸਕੀ।

**੩੧ ਦਸੰਬਰ ੧੯੭੭ ਸ਼ਨੀਵਾਰ**
**ਕਲਕੱਤਾ**

ਸਤਿਗੁਰੂ ਜੀ ਦਾ ਇਸ਼ਨਾਨ ਪਾਣੀ ਤੇ ਕੀਰਤਨ ਦਾ ਵਕਤ ਨਹੀਂ ਖੁੰਝਦਾ ਭਾਵੇਂ ਰਾਤੀਂ ਕਿੰਨੇ ਕੁਵੇਲੇ ਬਿਰਾਜੇ ਹੋਏ ਹੋਣ। ਸਤਿਗੁਰੂ ਜੀ ਨੇ ਆਪਣੇ ਸੇਵਕਾਂ ਸਮੇਤ ੩.੪੫ ਵਜੇ ਆਸਾ ਦੀ ਵਾਰ ਆਰੰਭ ਕਰ ਦਿੱਤੀ। ਬੱਚਾ ਪਾਰਟੀ ਤਾਂ 'ਤੁਮ ਘਰ ਆਵਹੁ ਮੇਰੇ ਮੀਤਾ' ਦੇ ਸਮੇਂ ਹੀ ਪਹੁੰਚ ਕੇ

ਕੀਰਤਨ ਸੁਨਣ ਦੂਰ ਦੇ ਇਲਾਕਿਆਂ ਦੇ ਨਾਮਧਾਰੀ ਵੀ ਆਏ ਹੋਏ ਸਨ।

(ਕਲੂ ਮਹਿਤਪੁਰ (ਜਲੰਧਰ) ਦੇ ਇਕ ਨਾਮਧਾਰੀ ਪਰਵਾਰ ਦੀ ਬੀਬੀ ਨੇ ਆਪਣੇ ਪਤੀ ਸ੍ਰ: ਤਿਰਲੋਕ ਸਿੰਘ (ਭਾਰਟਾ, ਜ਼ਿਲ੍ਹਾ ਜਲੰਧਰ) ਨੂੰ ਭਜਨ ਦਿਵਾਇਆ। ਸਤਿਗੁਰੂ ਜੀ ਨੇ ਬੀਬੀ ਦੇ ਕਹਿਣ ਤੇ ਇਹਨਾਂ ਦੇ ਘਰ ਚਰਨ ਪਾਏ। ਇਕ ਫਿਲੌਰ ਦੇ ਸਿੰਘ ਨੂੰ ਵੀ ਘਰ ਦਰਸ਼ਨ ਦੇ ਕੇ ਸਤਿਗੁਰੂ ਜੀ ਨੇ ਨਿਵਾਜਿਆ।)

## ਰਿਆਜ਼

ਸਤਿਗੁਰੂ ਜੀ ਨੇ ਬੱਚਿਆਂ ਨੂੰ ਸੰਗੀਤਕਾਰਾਂ ਦੇ ਪੇਸ਼ ਕਰਨ ਲਈ ਪੁਨਰ ਅਭਿਆਸ ਕਰਵਾਇਆ। ਇਕ ਇਕ ਤੋਂ ਸਰਗਮ ਸੁਣੀ ਜਾਂਦੀ ਤੇ ਫਿਰ ਉਸਦਾ ਸੰਸ਼ੋਧਨ ਹੁੰਦਾ। ਅੱਜ ਜੋ ਕੁਝ ਸ਼ਾਸਤਰੀ ਸੰਗੀਤ ਦੇ ਮਾਹਰਾਂ ਦੇ ਪੇਸ਼ ਕਰਨਾ ਹੈ ਉਹ ਸਤਿਗੁਰੂ ਜੀ ਦੀ ਸਵੈ-ਰਚਨਾ ਹੈ : ਤਬਲੇ ਦੇ ਬੋਲ, ਸਰਗਮਾਂ, ਸ਼ਬਦ, ਤਿਹਾਈਆਂ ਤੇ ਪੌਣੀਆਂ ਪੰਦਰਾਂ ਮਾਤਰਾਂ ਦੀ ਬੰਦਸ਼ !

ਕਝ ਸਮਾਂ ਫਲਾਹਾਰ ਅਤੇ ਆਰਾਮ ਕਰਨ ਵਿਚ ਖਿਤਾ ਕੇ ਸਤਿਗੁਰੂ ਜੀ ੮.੩੦ ਵਜੇ ਸਵੇਰੇ, ਧੁੱਪੇ ਸੈਰ ਸਪਾਟੇ ਲਈ ਨਿਕਲੇ। ਨਾਲ ਸਨ : ਸ੍ਰੀ ਗੁਰਦੇਵ ਸਿੰਘ ਸਰੰਦ, ਸ੍ਰ: ਸੁਰਿੰਦਰ ਸਿੰਘ ਮਨਚੰਦਾ, ਸੰਤ ਮਹਿੰਦਰ ਸਿੰਘ ਪੂਜ਼ਬਾ, ਸੰਤ ਗੁਰਦੇਵ ਸਿੰਘ ਡਾਲਟਨਗੰਜ ਆਦਿ। ਫਿਰਦਿਆਂ-ਤੁਰਦਿਆਂ ਹੀ, ਸ੍ਰੀ ਕੁਮਾਰ ਬੋਸ ਜੋ ਅਨੇ ਕਿਸ਼ੋਰਤਾ ਨੂੰ ਛੱਡ ਕੇ ਆਯੂ ਦੇ ਅਗਲੇ ਖੇਤਰ ਵਿਚ ਦਾਖਲ ਹੋਇਆ ਕੁਸ਼ਲ ਤਬਲਾ ਵਾਦਕ ਹੈ, ਆਪਣੇ ਭਾਈ ਸ੍ਰੀ ਜਿਅੰਤ ਬੋਸ ਨਾਲ ਸਤਿਗੁਰੂ ਜੀ ਨੂੰ ਆ ਮਿਲਿਆ। ਇਹ ਦੋਵੇਂ ਭਰਾ ਕਲਕੱਤਾ ਨਿਵਾਸੀ ਹਨ।

## ਸੰਗੀਤ ਪੰਡਿਤਾਂ ਨਾਲ

ਫਲੈਟ ਵਿਖੇ ਪਹੁੰਚਿਆਂ ੯.੪੫ ਵਜੇ ਅਮੀਨੂੱਦੀਨ ਡਾਗਰ, ਜੋ ਪ੍ਰਸਿਧ ਸੰਗੀਤਕਾਰ ਤੇ ਧਰੁਪਦ ਗਾਇਨ ਵਿਚ ਸਿਖਰ ਤੇ ਹਨ, ਆਪਣੀ ਪਤਨੀ ਤੇ ਕੁਝ ਹੋਰ ਸਾਥੀਆਂ ਨਾਲ ਆਏ। ਸਤਿਗੁਰੂ ਜੀ ਦੇ ਚਰਨਾਂ ਵਲ ਝੁਕ ਕੇ ਬਹੁਤ ਨਿਮਰਤਾ ਪੂਰਵਕ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਸਫ਼ੇਦ ਰਜਨੀਗੰਧਾ ਫੁੱਲਾਂ ਦੀਆਂ ਡਾਲੀਆਂ ਸੁਆਗਤ ਅਰਥ ਉਹਨਾਂ ਨੂੰ ਬਖਸ਼ੀਆਂ। (ਸੇਠ ਕਿਰਪਾਲ ਸਿੰਘ ਸਫ਼ੇਦ ਫੁੱਲਾਂ ਦੀਆਂ ਮਾਲਾਵਾਂ ਅਤੇ ਫੁੱਲ ਟਹਿਣੀਆਂ, ਆਗਿਆ ਅਨੁਸਾਰ ਲਿਆਏ ਸਨ।) ਅਤੇ ਫਿਰ ਵਾਰਤਾਲਾਪ ਹੋਣ ਲੱਗੀ।

ਸ੍ਰੀ ਡਾਗਰ ਨੇ ਲੰਮੇ ਕਾਲੇ ਕੇਸ ਪਿਛਾਂਹ ਨੂੰ ਵਾਹੇ ਹੋਏ ਸਨ। ਭਰਵਾਂ ਜਿਸਮ, ਕਾਲੀ ਅਚਕਨ, ਸਫੇਦ ਪਜਾਮਾ, ਗਲੇ ਗੁਲੂਬੰਦ, ਉਮਰੋਂ ਦਰਮਿਆਨੇ। ਡਾਗਰ ਸਾਹਿਬ ਦੀ ਪ੍ਰਸੰਸਾ ਕਰਦਿਆਂ ਸਤਿਗੁਰਾਂ ਫਰਮਾਇਆ : ਆਪ ਨੇ ਬੜਾ ਸੁੰਦਰ ਗਾਇਨ ਕੀਤਾ। ਜਿਸ ਤਰ੍ਹਾਂ ਤੁਸੀਂ ਠਹਿਰ ਕੇ ਗਾਉਂਦੇ ਹੋ ਉਸਦੀ ਕੋਈ ਰੀਸ ਨਹੀਂ। ਤੁਹਾਡੇ ਛੋਟੇ ਭਾਈ ਵੀ ਗਾਉਂਦੇ ਹਨ, ਸੁਣਿਆ ਹੈ ਉਹ ਤੇਜ਼ ਗਤੀ ਨਾਲ ਗਾਉਂਦੇ ਹਨ। ਪਰ ਆਪ ਤਾਂ ਏਨਾ ਜੰਮ ਕੇ ਗਾਉਂਦੇ ਹੋ ਕਿ ਮਨ ਪ੍ਰਸੰਨ ਹੋ ਗਿਆ। ਅਤੇ ਜੋ ਕੁਝ ਤੁਸਾਂ ਰਵਿੰਦਰ ਸਦਨ ਵਿਚ ਧਮਾਰ ਦੁਆਰਾ ਗਾਇਆ ਉਸਦੀ ਤਾਂ ਕੀ ਸਿਫਤ ਕਰੀਏ। ਜੋ ਸ਼ਬਦ ਆਪ ਨੇ ਬੋਲੇ ਉਹ ਵੀ ਜੀਅ ਕਰਦਾ ਸੀ ਲਿਖ ਲਈਏ।

ਖ਼ਾਂ ਸਾਹਿਬ : ਹਜ਼ੂਰ ਜਦੋਂ ਹੁਕਮ ਕਰੋ। ਮੈਂ ਹੁਣੇ ਹੀ ਲਿਖਵਾ ਦਿੰਦਾ ਹਾਂ।

ਸਤਿਗੁਰੂ ਜੀ ਨੇ ਇਸ਼ਾਰਾ ਕੀਤਾ। ਰਵਿੰਦਰ ਸਦਨ ਵਿਚ ਧਮਾਰ ਵਿਚ ਗਾਏ ਗਏ ਚੌਤਾਲ ਦੇ ਬੋਲ ਸਨ :

ਸੰਥਾਈ : ਸਰਵਣੀ, ਸਰਵਕਲਾ ਸ਼ਕਤੀ, ਸ਼ਾਰਦਾ, ਸਰਸਵੰਤੀ, ਸ਼ਿਆਮਾ ਸੁੰਦਰੀ, ਸੁਖਕਰਨੀ, ਦੁਖ ਹਰਨੀ।

ਅੰਤਰਾ : ਕਾਮਰੂਪ, ਰਾਮਖਿਆ, ਕਾਮ ਦਾਇਨੀ, ਕਾਲੀ, ਕਲਿਆਣੀ, ਦੁਸ਼ਟ ਦਲਨੀ।
ਸੰਚਾਰੀ : ਕਮਲ ਬਦਨੀ, ਕਰਨ ਕਾਰਨੀ, ਕਸ਼ਮੀਰ ਗਨੀ, ਕੈਲਾਸ਼ੀ, ਕਾਲਹਰਨੀ।
ਅਭੋਗ : ਪਰਮੇਸ਼ਵਰੀ, ਪਾਰਵਤੀ, ਪਰਮ ਪੁੰਨਿਆ, ਪਾਵਨੀ ਯੁਗਰਾਜ ਦਾਸ ਸ਼ਾਮ ਵਰਨੀ ਮਹਾਕਾਲੀ ਤਾਰਨ ਤਰਨੀ।

ਸਤਿਗੁਰੂ ਜੀ ਤੇ ਡਾਗਰ ਸਾਹਿਬ ਵਿਚਾਲੇ ਸੰਗੀਤ ਅਤੇ ਧਰਮ ਬਾਰੇ ਬਹੁਤ ਸਮਾਂ ਵਿਚਾਰ-ਵਟਾਂਦਰਾ ਹੋਇਆ। ਵੇਖਣ ਚਾਖਣ ਤੇ ਗੱਲਬਾਤ ਤੋਂ ਡਾਗਰ ਸਾਹਿਬ ਉੱਕਾ ਮੁਸਲਮਾਨ ਨਹੀਂ ਲਗਦੇ।

੧੦.੧੦ ਤੇ ਖ਼ਾਂ ਸਾਹਿਬ ਅਮਜਦ ਅਲੀ ਆ ਗਏ। ਸਤਿਗੁਰੂ ਜੀ ਨੇ ਜਵਾਨ ਸਰੋਦ-ਵਾਦਕ ਨੂੰ ਉਠ ਕੇ ਮਾਣ ਸਤਿਕਾਰ ਦਿਤਾ। ਫੁਲ-ਮਾਲਾ ਪਹਿਨਾਈ ਤੇ ਫੁਲ ਛੜੀਆਂ ਦਿੱਤੀਆਂ। ਸਤਿਗੁਰਾਂ ਅਮਜਦ ਜੀ ਨੂੰ ਦੱਸਿਆ : ਕਲ੍ਹ ਜਦੋਂ ਤੁਸੀਂ ਸੰਗੀਤਕਾਰਾਂ ਤੇ ਸਰੋਤਿਆਂ ਨੂੰ ਦੱਸ ਰਹੇ ਸਓ ਕਿ ਅਸੀਂ ਕੇਵਲ ਸੰਗੀਤ ਸੁਣਨ ਲਈ ਪੰਜਾਬ 'ਚੋਂ ਆਏ ਹਾਂ ਤਾਂ ਅਸੀਂ ਹੈਰਾਨ ਹੋਏ ਕਿ ਸਾਥੋਂ ਵੀ ਕੋਈ ਬਹੁਤ ਵੱਡੀ ਗੱਲ ਹੋ ਗਈ ਹੈ। ਪਰ ਜਦੋਂ ਹਰ ਦੂਸਰੇ ਚੌਥੇ ਨੂੰ ਸਾਨੂੰ ਸ ਤੇ ਆਉਣ ਦਾ ਕਾਰਨ ਕੇਵਲ ਸੰਗੀਤ ਪਰੇਮ ਹੀ ਦਿਸਿਆ ਤਾਂ ਪਤਾ ਲਗਾ ਕਿ ਖ਼ਾਂ ਸਾਹਿਬ ਨੇ ਕਿਉਂ ਸਾਡੇ ਸੁਣਨ ਆਉਣ ਨੂੰ ਇੰਜ ਪੇਸ਼ ਕੀਤਾ ਸੀ।

ਸ੍ਰੀ ਮੋਹਨ ਸੁਰੇਂਟੀਆ ਨਾਮੀ ਸੱਜਣ ਵੀ ਏਸੇ ਗੱਲਬਾਤ ਦੌਰਾਨ ਸਤਿਗੁਰੂ ਜੀ ਕੋਲ ਆ ਬੈਠੇ।

ਡਾਗਰ ਸਾਹਿਬ ਨੂੰ ਸ਼ਾਇਦ ਹਾਰਟ ਟ੍ਰਬਲ (ਦਿਲ ਦਾ ਰੋਗ) ਹੈ। ਸਤਿਗੁਰੂ ਜੀ ਨੇ ਉਨ੍ਹਾਂ ਲਈ ਇਕ ਕੁਦਰਤੀ ਇਲਾਜ-ਮਾਹਿਰ ਨੂੰ ਇਨ੍ਹਾਂ ਪਾਸ ਭੇਜਣ ਦਾ ਬਚਨ ਕੀਤਾ। ਸ੍ਰੀ ਮੋਹਨ ਸੁਰੇਂਟੀਆ ਨੇ ਸਤਿਗੁਰਾਂ ਨੂੰ ਦੱਸਿਆ ਕਿ ਉਹ ਆਪ ਵੀ ਏਸੇ ਮਰਜ਼ ਦਾ ਸ਼ਿਕਾਰ ਸੀ, ਪਰ ਡਾਕਟਰਾਂ ਕਿਹਾ ਸੀ ਕਿ ਵਜ਼ਨ ਘਟਾਓ ਤੇ ਬਿਮਾਰੀਓਂ ਬਚ ਜਾਓ।

ਕਲਕੱਤੇ ਦੇ ਸ੍ਰੀ ਵਿਜੇ ਫੋਟੋਗਰਾਫ਼ਰ ਅੱਜ ਮੂਵੀ ਨਾਲ ਇਸ ਫੰਕਸ਼ਨ ਨੂੰ ਕੈਮਰਾ-ਬੰਦ ਕਰ ਰਹੇ ਹਨ।

ਸ੍ਰ: ਸੁਰਜੀਤ ਸਿੰਘ ਸੇਠੀ ਨੇ ਆਪਣਾ ਵਿਸ਼ਾਲ ਡਰਾਇੰਗ ਰੂਮ ਕੰਵਲਜੀਤ ਤੇ ਰਾਣਾ (ਸਪੁਤਰਾਂ) ਨੂੰ ਨਾਲ ਲੁਆ ਕੇ ਸੁਵਿਵਸਿਥਤ ਕੀਤਾ ਤੇ ਆਪ ਪਰਸੰਨਤਾ ਸਹਿਤ ਸੰਗਤ ਵਾਲੇ ਪਾਸੇ ਬੈਠ ਗਏ।

ਸਤਿਗੁਰੂ ਜੀ ਉਸਤਾਦ ਅਮਜਦ ਅਲੀ ਨਾਲ ਗਲਬਾਤ ਕਰ ਰਹੇ ਸਨ ਤਾਂ ਖ਼ਾਂ ਸਾਹਿਬ ਨੇ ਕਿਹਾ : ਅਗਰ ਆਪ ਜੀ ਨੇ ਗੋਪਾਲ ਕ੍ਰਿਸ਼ਨ ਦੇ ਵਾਇਲਨ ਦੀ ਤਾਰੀਫ਼ ਕੀਤੀ ਤੇ ਸੁਣਿਆ ਹੈ ਤਾਂ ਸਭ ਨੇ ਹੀ ਸੁਣ ਲਿਆ। ਸਤਿਗੁਰੂ ਮੁਸਕਰਾਏ : ਜਿਵੇਂ ਹਾਥੀ ਕੇ ਪਾਉਂ ਮੇਂ......

## ਕਲਾਕਾਰਾਂ ਦੇ ਲਤੀਫ਼ੇ

ਅਮਜਦ ਅਲੀ ਜੀ ਨੇ ਹਾਥੀ ਉਤੇ ਇਕ ਲਤੀਫ਼ਾ ਸੁਣਾ ਦਿੱਤਾ : ਕੋਈ ਚੂਹਾ ਖੁੱਡ 'ਚੋਂ ਨਿਕਲ ਕੇ ਬਾਹਰ ਟਹਿਲ ਰਿਹਾ ਸੀ ਕਿ ਉਸਨੂੰ ਅਗੋਂ ਹਾਥੀ ਤੁਰਿਆ ਆਉਂਦਾ ਨਜ਼ਰੀ ਪਿਆ। ਚੂਹੇ ਨੇ ਸੋਚਿਆ ਰੰਗ, ਰੂਪ, ਕੰਨ, ਨੱਕ, ਪੂਛ ਤਾਂ ਸਾਡੇ ਵਰਗੀ ਹੀ ਹੈ ਪਰ ਇਹ ਏਨੀ ਵੱਡੀ ਕੀ ਸ਼ੈ ਹੋਵੇਗੀ! ਹਾਥੀ ਕੋਲ ਆਇਆ ਤਾਂ ਚੂਹੇ ਨੇ ਪੁੱਛਿਆ : ਕੌਣ ਹੋ ਭਾਈ ਤੁਸੀਂ ਏਨੇ ਵੱਡੇ-ਵੱਡੇ?

"ਮੈਨੂੰ ਹਾਥੀ ਕਹਿੰਦੇ ਹਨ!" ਹਾਥੀ ਨੇ ਸਨਿਮਰ ਜਵਾਬ ਦੇਣ ਦੇ ਨਾਲ ਲਗਦਿਆਂ ਹੀ

ਸਵਾਲ ਕਰ ਦਿੱਤਾ : ਤੇ ਹਜ਼ੂਰ, ਤੁਸੀਂ ਕੌਣ ਹੋ ? ਕਦੇ ਨਜ਼ਰ ਨਹੀਂ ਪਏ ? ਮੇਰੇ ਵਰਗੇ ਹੀ ਨੱਕ, ਕੰਨ, ਪੂਛ ਆਦਿ ਹਨ ਤੁਹਾਡੇ ਪਰ ਬਹੁਤ ਛੋਟੇ ਛੋਟੇ ਲਗਦੇ ਹੋ, ਮੇਰੀ ਕੁਲ ਦੇ ਹੀ ਜਾਪਦੇ ਹੋ। ਚੂਹੇ ਨੇ ਤੁਰੰਤ ਉੱਤਰ ਦਿਤਾ : ਹਾਂ ਜੀ ਕੁਲ ਤੇ ਆਪਦੀ ਦਾ ਹੀ ਹਾਂ। ਬਹੁਤ ਚਿਰ ਬੀਮਾਰ ਪਿਆ ਰਿਹਾ ਹਾਂ, ਸਰੀਰ ਬਹੁਤ ਸੁੰਗੜ ਗਿਆ ਹੈ, ਹੁਣ ਹੀ ਕੁਝ ਠੀਕ ਹੋਇਆ ਹਾਂ।......ਇਹ ਕਹਿਕੇ ਅਗੇ ਨਿਕਲ ਤੁਰਿਆ।

ਅਮਜਦ ਅਲੀ ਵਾਹਵਾ ਮੂਡ ਵਿਚ ਜਾਪਦੇ ਸਨ। ਉਨ੍ਹਾਂ ਇਕ ਲਤੀਫ਼ਾ ਹੋਰ ਦਾਗ਼ ਦਿੱਤਾ : ਕਿਸੇ ਨੇ ਕੇਵਲ ਮਾਲਕੌਂਸ ਹੀ ਗਾਉਣਾ ਸਿਖਿਆ ਹੋਇਆ ਸੀ। ਕੋਈ ਉਸ ਨੂੰ ਇਵਜ਼ਾਨਾ ਦੇਣਾ ਮੁਕਰਰ ਕਰਕੇ ਰਾਗੋਂ ਨਾਵਾਕਫ਼ ਲੋਕਾਂ ਵਿਚ ਗਾਉਣ ਲਈ ਲੈ ਗਿਆ। ਏਥੇ ਮਜਲਸ ਸੀ ਬੋਈ। ਪਰ ਜਦੋਂ ਮਾਲਕੌਂਸੀ ਗਵੱਯੇ ਨੂੰ ੧੦-੧੫ ਮਿੰਟ ਗਾਉਂਦਿਆਂ ਹੋ ਗਏ ਤਾਂ ਲੋਕ ਇਕ ਦੂਜੇ ਨੂੰ ਕੂਹਣੀਆਂ ਮਾਰਨ ਲਗੇ। ਸੰਗੀਤਕਾਰਾਂ ਨੇ ਸਮਝਿਆ, ਰਾਗ ਜੰਮਿਆ ਨਹੀਂ ਤਾਂ ਹੀ ਲੋਕ ਉਤਾਵਲੇ ਹੋ ਉਠੇ ਹਨ। ਉਸਨੇ ਤਬਲੇ ਵਾਲੇ ਨੂੰ ਪੁੱਛਿਆ : ਤੂੰ ਕੀ ਵਜਾ ਰਿਹਾ ਹੈਂ ?

"ਤਿੰਨ ਤਾਲ।"

'ਗਵੱਈਏ' ਨੇ ਝਿੜਕਿਆ : ਮੈਂ ਕਹਾਂ ਰਾਗ ਜੰਮਦਾ ਕਿਉਂ ਨਹੀਂ ! ਮੈਂ ਮਾਲਕੌਂਸ ਗਾ ਰਿਹਾ ਹਾਂ, ਤੂੰ ਤਿੰਨ ਤਾਲ ਵਜਾ ਰਿਹਾ ਹੈਂ ? ਮੂਰਖ ਕਿਸੇ ਥਾਂ ਦਾ, ਸਭਾ ਉਤਾਵਲੀ ਕਿਉਂ ਨਾ ਹੋਵੇ।

ਨਿੱਕੀ ਨਿੱਕੀ ਬਾਤਚੀਤ ਹੁੰਦਿਆਂ ਹੋਰ ਕਲਾਕਾਰ ਵੀ ਆ ਗਏ। ਜਿਨ੍ਹਾਂ ਚੋਂ ਸੁਭਾ ਦਿੱਤਾ ਰਾਇ ਚੌਧਰੀ ਦਾ ਸੁਆਗਤ ਸਤਿਗੁਰੂ ਜੀ ਨੇ ਫੁਲਸ਼ਾਖਾ ਦੇ ਕੇ ਕੀਤਾ। ਉਸਤਾਦ ਅਮਜਦ ਦੇ ਕੁਝ ਸ਼ਾਗਿਰਦ ਵੀ ਆ ਬੈਠੇ, ਜਿਵੇਂ ਕਾਰੀ (ਨਾਰਵੇ ਦੀ ਕੁੜੀ), ਹਰੀ ਓਮ, ਲਕਸ਼ਮਣ ਅਤੇ ਕਾਲੀਦਾਸ ਦਿੱਲੀ : ਹਰਭਜਨ ਸਿੰਘ (ਸਿਤਾਰ) ਤਾਂ ਭਾਗਰ ਜੀ ਨੂੰ ਨਾਲ ਲੈ ਕੇ ਆਇਆ ਸੀ।

## ਸੰਗੀਤ ਸਭਾ

੧੦-੩੫ ਸਵੇਰੇ ਸੰਗੀਤ ਦਾ ਪ੍ਰੋਗਰਾਮ ਜਾਰੀ ਹੋ ਗਿਆ। ਸਤਿਗੁਰੂ ਜੀ ਨੇ ਆਗੰਤੁਕਾਂ ਨਾਲ ਹਿੰਦੀ ਵਿਚ ਗੱਲਬਾਤ ਕਰਦਿਆਂ ਨਾਮਧਾਰੀ ਬੱਚਿਆਂ ਨੂੰ ਗਾਉਣ ਲਈ ਆਖਿਆ। ਬੱਚਿਆਂ ਨੇ ਸਤਿਗੁਰੂ ਜੀ ਅਤੇ ਉਸਤਾਦਾਂ ਨੂੰ ਨਮਸਕਾਰ ਕਰਕੇ ਆਗਿਆ ਮੰਗੀ। ਸਤਿਗੁਰੂ ਜੀ ਨੇ ਗੁਣੀ-ਜਨਾਂ ਨੂੰ ਨਿਮ੍ਰਤਾ ਨਾਲ ਆਖਿਆ : ਆਪ ਦੀ ਅਸ਼ੀਰਵਾਦ ਲੈਣ ਲਈ ਹੀ ਬੱਚੇ ਸੁਣਾ ਰਿਹਾ ਹਾਂ। ਮੈਨੂੰ ਕੁਝ ਆਉਂਦਾ ਜਾਂਦਾ ਤਾਂ ਨਹੀਂ ਪਰ ਫਿਰ ਵੀ ਜਤਨ ਕੀਤਾ ਹੈ।

ਉਸਤਾਦ ਅਮਜਦ ਅਲੀ ਬੋਲੇ : ਆਪ ਤਾਂ ਸਾਰੇ ਗੁਣਾਂ ਦਾ ਭੰਡਾਰ ਹੋ।

ਛੋਟੇ ਬੱਚਿਆਂ ਨੇ ਰਾਗ ਆਸਾ ਤੇ ਮਾਤਰਾਂ ਬਾਰਾਂ ਵਿਚ "ਚਰਨ ਸਰਨ ਗੁਰ ਏਕ ਪੈਡਾ ਜਾਇ ਚਲ..." ਭਾਈ ਗੁਰਦਾਸ ਦਾ ਕਬਿੱਤ ਸੁਣਾਇਆ ! ਪਾਠ ਇਸ ਪ੍ਰਕਾਰ ਹੈ :

ਚਰਨ ਸਰਨ ਗੁਰੂ ਏਕ ਪੈਂਡਾ ਜਾਇ ਚਲ,
ਸਤਿਗੁਰੂ ਕੋਟਿ ਪੈਂਡਾ ਆਗੇ ਹੋਇ ਲੇਤ ਹੈ।
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,
ਸਿਮਰਨ ਤਾਹਿ ਬਾਰੰਬਾਰ ਗੁਰੂ ਹੇਤ ਹੈ।
ਭਾਵਨੀ ਭਗਤਿ ਭਾਇ ਕੌਡੀ ਅਗ੍ਰਭਾਗ ਰਾਖੈ,
ਤਾਹਿ ਗੁਰੂ ਸਰਬ ਨਿਧਾਨ ਦਾਨ ਦੇਤ ਹੈ।

ਸਤਿਗੁਰੁ ਦਯਾ ਨਿਧਿ, ਮਹਿਮਾ ਅਗਾਧਿ ਬੋਧ,
ਨਮੋ ਨਮੋ ਨਮੋ ਨਮੋ, ਨੇਤਿ ਨੇਤਿ ਨੇਤਿ ਹੈ।

ਇਸਦੀ ਬੰਦਸ਼ ਸ੍ਰੀ ਸਤਿਗੁਰੂ ਜੀ ਨੇ ਆਪ ਬਣਾਈ ਸੀ। ਸ਼ਬਦ ਸਮਾਪਤੀ ਤੇ ਪ੍ਰਸਿੱਧ ਸਾਰੰਗੀਵਾਦਕ ਸਾਬਰੀਖਾਨ ਤੇ ਤਬਲਾ ਵਜਾਣ ਵਾਲੇ ਸਾਬਿਰਖਾਨ ਜੋ ਕ੍ਰਾਮਤ ਖਾਨ ਦੇ ਲੜਕੇ ਹਨ, ਵੀ ਆ ਗਏ। ਇਹਨਾਂ ਦੋਹਾਂ ਦਾ ਸੁਆਗਤ ਵੀ ਫੁੱਲ-ਟਹਿਣੀਆਂ ਨਾਲ ਕੀਤਾ ਗਿਆ।

ਅਤੇ ਫਿਰ ਪੌਣੀਆਂ ਪੰਦਰਾਂ ਮਾਤ੍ਰਾਂ ਵਿਚ ਸ਼ਬਦ "ਕਰੁਣਾ ਨਿਧਾਨ" ਬੱਚਿਆਂ ਰਾਹੀਂ ਗਾਇਆ ਗਿਆ। ਸਾਰੇ ਗੁਣੀ ਵਾਹ ਵਾਹ ਕਰ ਰਹੇ ਸਨ ਤੇ ਲੈਅ ਨਾਲ ਸਿਰ ਹਿਲਾਂਦੇ ਪ੍ਰਸੰਨਤਾ ਪੂਰਬਕ ਇਕ ਦੂਜੇ ਦੀਆਂ ਅੱਖਾਂ ਵਿਚ ਵੇਖ ਰਹੇ ਸਨ। ਨਿੱਕੇ ਪਿੰਕੀ (ਸੁਖਵਿੰਦਰ ਸਿੰਘ) ਦੇ ਤਬਲਾਵਾਦਨ ਤੇ ਹਰ ਕੋਈ ਮੁਗਧ ਹੋ ਰਿਹਾ ਸੀ। ਬੰਦਸ਼ ਦੀ ਖ਼ੂਬਸੂਰਤੀ ਦੀ ਦਾਦ ਵੀ ਦਿਤੀ ਜਾ ਰਹੀ ਸੀ। ਕਲਾਕਾਰ ਆਨੰਦ ਵਿਭੋਰ ਹੋਏ ਮਾਤਰਾਂ ਗਿਣਨ ਦੀ ਕੋਸ਼ਿਸ਼ ਵਿਚ ਵਿਅਸਤ ਸਨ ਤੇ ਸਤਿਗੁਰਾਂ ਦੀ ਖੁਸ਼ੀ ਦਾ ਕੀ ਠਿਕਾਣਾ ਜਿਨ੍ਹਾਂ ਨੂੰ ਆਪਣੀ ਏਨੇ ਸਮੇਂ ਦੀ ਮਿਹਨਤ ਉਸਤਾਦ ਕਲਾਕਾਰਾਂ ਨੂੰ ਸੁਣਾ ਕੇ ਮੋਹਰ ਲਗਵਾਉਣ ਦਾ ਅਵਸਰ ਮਿਲ ਰਿਹਾ ਸੀ!

ਮੁਢੀ-ਕਲਾਕਾਰ ਵੀ ਵਕਤਨ ਫ਼ਵਕਤਨ ਰੋਸ਼ਨੀ ਦਾ ਦਿਨ ਚੜ੍ਹਾ ਕੇ ਆਪਣੇ ਵਲ ਧਿਆਨ ਖਿੱਚ ਲੈਂਦਾ ਸੀ। ੨੨ ਸੰਗੀਤ ਵਿਦਵਾਨ ਬੱਚਿਆਂ ਦੀ ਕਿਰਤ ਤੋਂ ਸਦਕੇ ਜਾਂਦੇ ਪਲ ਪਲ ਵਾਹਵਾ ਵਾਹਵਾ ਕਰ ਰਹੇ ਸਨ। ਸਤਿਗੁਰੂ ਜੀ ਨੇ ਹੱਥ ਜੋੜ ਕੇ ਗੁਣੀਆਂ ਦੀ ਦਾਦ ਕਬੂਲ ਕੀਤੀ।

ਗੁਰਦੇਵ-ਹਰਭਜਨ ਸਿਘ ਵੀ ਕਲਾਕਾਰਾਂ ਵਿਚ ਨਾਮਧਾਰੀ ਬੱਚਿਆਂ ਦਾ ਪ੍ਰਭਾਵ ਵੇਖ ਸੰਤੁਸ਼ਟਤਾ ਅਨੁਭਵ ਕਰ ਰਹੇ ਸਨ।

ਹੁਣ ਜਦੋਂ ਸਾਢੀਆਂ ਚੌਦਾਂ ਮਾਤਰਾਂ ਦਾ ਸ਼ਬਦ ਸ਼ੁਰੂ ਹੋਣ ਲਗਾ ਤਾਂ ਖ਼ਾਂ ਸਾਹਿਬ ਅਮਜਦ ਅਲੀ ਨੇ ਆਖਿਆ: ਸੁਣਨ ਵਿਚ ਆਇਆ ਹੈ ਕਿ ਕਿਸੇ ਨੇ ਸਾਢੇ ਬਾਰਾਂ ਮਾਤਰਾਂ ਤੇ ਸਾਢੇ ਚੌਦਾਂ ਮਾਤਰਾਂ ਵਜਾਈਆਂ ਹਨ, ਅਸਾਂ ਵਜਦੀਆਂ ਸੁਣੀਆਂ ਨਹੀਂ ਪਰ ਅੱਜ ਤਾਂ ਅੱਖੀਂ ਵੇਖ ਤੇ ਕੰਨੀਂ ਸੁਣ ਰਹੇ ਹਾਂ। ਸਤਿਗੁਰੂ ਜੀ ਨੇ ਇਸ਼ਾਰਾ ਕੀਤਾ: ਮੈਂ ਸੁਣਿਐ ਕਲਕੱਤੇ ਵਿਚ ਕੋਈ ਸੱਜਣ ਸਾਢੀਆਂ ਚੌਦਾਂ ਮਾਤਰਾਂ ਵਿਚ ਸਾਜ਼ ਵਜਾ ਗਿਆ ਹੈ। ਖ਼ਾਂ ਸਾਹਿਬ ਹੱਸ ਕੇ ਬੋਲੇ: ਮੈਂ ਤਾਂ ਤੁਹਾਥੋਂ ਹੀ ਸੁਣ ਸਮਝ ਕੇ ਕੁਝ ਜਤਨ ਕੀਤਾ ਸੀ।

ਸਵਾ ਚੌਦਾਂ ਮਾਤਰਾਂ ਤੇ ਰਾਗ ਆਸਾਵਰੀ ਵਿਚ ਬੱਚਿਆਂ ਨੇ ਸ਼ਬਦ ਆਰੰਭ ਕੀਤਾ: ਧਰ ਜੀਅਰੇ ਇਕ ਟੇਕ ਤੂੰ...। ਕਲਾਕਾਰ ਸੁਣ ਸਮਝ ਕੇ ਮਸਤ ਹੋ ਗਏ।

੧੧-੧੫ ਹੋਏ ਤਾਂ ਸਾਢੇ ਸੋਲਾਂ ਮਾਤਰਾਂ ਵਿਚ ਪਿੰਕੀ ਦਾ ਸੋਲੋ ਤਬਲਾ ਵਜਣ ਲੱਗਾ। ਸੁਖਵਿੰਦਰ ਸਿੰਘ ਪਿੰਕੀ ਨੇ ਤਬਲਾ ਵਜਾ ਕੇ ਸਭ ਨੂੰ ਠੱਗ ਲਿਆ ਅਤੇ ਸਤਿਗੁਰੂ ਜੀ ਦੇ ਹਿਰਦੇ ਦੀਆਂ ਕੌਣ ਪੁੱਛੇ! ਕਲਾਕਾਰ ਬੈਠੇ ਝੂਮ ਰਹੇ ਹਨ। ਕਾਫ਼ੀ ਨਾਮਧਾਰੀ ਸਿੰਘ ਵੀ ਦਰਸ਼ਕ ਰੂਪ ਵਿਚ ਬੈਠੇ ਹਨ। ਸੁਖਦੇਵ ਸਿੰਘ ਦੇ ਵਜਾਏ ਨਗਮੇ ਨਾਲ ਉਸੇ ਦੇ ਛੋਟੇ ਭਰਾ (੧੧-੧੨ ਸਾਲ) ਸੁਖਵਿੰਦਰ ਪਿੰਕੀ ਦੇ ਹੱਥ ਤਬਲੇ ਤੇ ਇੰਜ ਪੈਂਦੇ ਹਨ ਜਿਵੇਂ ਘੜਿਆਲ ਤੇ ਹਥੌੜਾ ਪੈ ਰਿਹਾ ਹੋਵੇ। ਜੋ ਕੁਝ ਮੈਨੂੰ ਦਿਸ ਰਿਹਾ ਹੈ ਉਸਦੀ ਉਪਮਾ ਇੰਨ ਆਈ ਹੈ ਸਤਿਗੁਰੂ ਜੀ ਨੇ ਛਟਾਕੀ ਨਾਲ ਮਣ ਮੂਧੇ ਪਾ ਦਿਤੇ ਹਨ। ਵਿਕਟ ਲੈਅ ਨੂੰ ਪਿੰਕੀ ਬੜੇ ਵਿਸ਼ਵਾਸ ਨਾਲ ਵਜਾ ਰਿਹਾ ਤੇ ਸੁਵੰਨਵੇਂ ਬੋਲਾਂ ਨਾਲ ਸਰੋਤਿਆਂ ਨੂੰ ਹੈਰਤ ਵਿਚ ਪਾ ਰਿਹਾ ਹੈ।

ਸੰਗੀਤ ਸਭਾ ਸਮਾਪਤੀ ਉਪਰੰਤ ਸ੍ਰੀ ਸਾਬਰੀ ਖਾਨ, ਡਾਗਰ ਸਾਹਿਬ ਅਤੇ ਉਸਤਾਦ

ਅਮਜਦ ਅਲੀ ਖ਼ਾਂ ਨੇ ਸਤਿਗੁਰੂ ਜੀ ਨੂੰ ਕਿਹਾ : ਅੱਗੇ ਕਿਸੇ ਨੇ ਇਹ ਕੰਮ ਨਹੀਂ ਕੀਤਾ। ਤਾਲ ਵੀ ਨਵਾਂ ਤੇ ਗਵਾਇਸ਼ ਵੀ ਨਵੇਂ ਢੰਗ ਦੀ।

੧੧.੩੦ ਵੱਜੇ ਤਾਂ ਛਕਣ ਛਕਾਣ ਦਾ ਪ੍ਰਬੰਧ ਹੋਣ ਲੱਗਾ। ਭਾਈ ਨਿਹਾਲ ਸਿੰਘ ਨੂੰ ਬੜਾ ਚਾਅ ਚੜ੍ਹਿਆ ਹੋਇਆ ਹੈ। ਉਹ ਉਛਲ ਉਛਲ ਕੇ ਪੈਂਦਾ ਹੈ ਕਿ ਉਹਦੇ ਪਿਦਨੇ ਜਿਹੇ ਸ਼ਾਗਿਰਦ ਨੂੰ ਸੰਗੀਤ ਵਿਦਵਾਨਾਂ ਦੀਆਂ ਖ਼ੁਸ਼ੀਆਂ ਮਿਲ ਰਹੀਆਂ ਹਨ।

ਡਾਗਰ ਸਾਹਿਬ ਨੇ ਕਿਹਾ : ਲੋਕ ਗਾਉਂਦੇ ਹਨ, ਕਦੇ ਲੈਅ ਨਹੀਂ, ਕਦੇ ਰਾਗ ਨਹੀਂ। ਆਪ ਦੇ ਏਥੇ ਦੋਵੇਂ ਚੀਜ਼ਾਂ ਇਕਸਾਰ ਚਲ ਰਹੀਆਂ ਹਨ। ਅਮਜਦ ਅਲੀ ਜੀ ਨੇ ਕਿਹਾ : ਇੰਜ ਸਾਫ਼ ਸੁਥਰਾ ਬਜ ਰਿਹਾ ਹੈ ਜਿਵੇਂ ਤਿੰਨ ਤਾਲ ਬਜ ਰਿਹਾ ਹੋਵੇ।

ਸਤਿਗੁਰੂ ਜੀ ਨੇ ਦਸਿਆ ਕਿ ਬੱਚਿਆਂ ਨੂੰ ਬਿਹਾਰ ਦੇ ਦੌਰੇ ਸਮੇਂ ਰੇਲ ਦੇ ਫ਼ਸਟ ਕਲਾਸ ਡੱਬੇ ਵਿਚ ਬੈਠਾਲ ਤਬਲੇ ਦੇ ਬੋਲ ਬਣਾਏ ਤੇ ਸਿਖਾਏ।

## ਛਕਣ ਛਕਾਣ

ਸੇਠੀ ਜੀ ਦਾ ਫਲੈਟ ਅੱਜ ਰੰਗ ਮੰਚ ਹੀ ਬਣਿਆ ਰਿਹਾ। ਗੁਣੀਜਨਾਂ ਦੇ ਸਮੂਹ ਕਾਰਨ ਇਸ ਦੀ ਖ਼ੁਸ਼ਬੋ ਹੋਰ ਵੀ ਖਿਲਰੀ ਹੈ। ੧੧.੩੫ ਤੇ ਭੋਜਨ ਲਈ ਸਭੇ ਉਠ ਬੈਠੇ। ਸਤਿਗੁਰੂ ਜੀ ਨੇ ਕਲਾਕਾਰਾਂ ਦੇ ਆਉਣ ਦਾ ਹਾਰਦਿਕ ਅਭਿਵਾਦਨ ਕੀਤਾ ਤੇ ਕਸ਼ਟ ਸਹਾਰਨ ਪੱਖੋਂ ਖਿਮਾ ਮੰਗੀ। ਜਿਥੇ ਸ੍ਰੀ ਸੇਠੀ-ਚਰਨਜੀਤ ਤੇ ਦੂਜੇ ਪਰਵਾਰ ਨੇ ਭਾਂਤ ਭਾਂਤ ਦੇ ਵਧੀਆ ਖਾਣੇ ਪਰੋਸੇ ਸਨ, ਉਥੋਂ ਲੈ ਕੇ ਕਲਾਕਾਰ ਖਲੋ ਖਲੋਤੇ ਹੀ ਖਾਣਾ ਖਾਣ ਲੱਗੇ। ਸਤਿਗੁਰੂ ਉਹਨਾਂ ਦੇ ਦਰਮਿਆਨ ਮਿੱਠੇ ਮਿੱਠੇ ਬਚਨ ਕਰਦੇ, ਹੁਲਾਸ ਦਿੰਦੇ ਰਹੇ। ਇਕ ਸਮੇਂ ਤਾਂ ਸਤਿਗੁਰੂ ਜੀ ਨੇ ਖਲੋ ਖਲੋਤਿਆਂ ਹੀ ਇਕ ਵਧੀਆ ਗੀਤ ਗਾਉਣਾ ਤੇ ਮਾਤਰਾਂ ਦੀ ਗਿਣਤੀ ਦੱਸਣੀ ਸ਼ੁਰੂ ਕੀਤੀ। ਇਹ ਚੀਜ਼ ਸੰਗੀਤ ਪਾਰਖੂਆਂ ਨੂੰ ਮੋਹਣ ਵਾਲੀ ਸੀ।

ਸੇਠ ਕਿਰਪਾਲ ਸਿੰਘ ਸਾਰਾ ਸਮਾਂ ਖਾਣਾ ਵੰਡਣ ਦੀ ਡਿਊਟੀ ਤੇ ਲੱਗੇ ਰਹੇ ਉਹਨਾਂ ਦੇ ਛੋਟੇ ਭਾਈ ਸੰਤ ਅਮਰ ਸਿੰਘ ਵੀ ਇਹਨਾਂ ਲੋਕਾਂ ਵਿਚ ਗਹਿਰੀ ਦਿਲਚਸਪੀ ਲੈਂਦੇ ਰਹੇ।

ਸੇਠੀ ਸਾਹਿਬ ਅਤੇ ਉਹਨਾਂ ਦੀ ਪਤਨੀ ਚਰਨਜੀਤ ਖਾਸ ਕਰ ਪ੍ਰਸੰਨ ਸਨ, ਸਤਿਗੁਰੂ ਜੀ ਕਾਰਨ ਇਹਨਾਂ ਦੇ ਘਰ ਸਿਖਰ ਦੇ ਸੰਗੀਤ ਕਲਾਕਾਰ ਆਏ ਹੋਏ ਸਨ। ਅਤੇ ਉਹਨਾਂ ਨੂੰ ਸੇਵਾ ਦਾ ਅਵਸਰ ਮਿਲਿਆ ਸੀ। ਇਹਨਾਂ ਤਿਆਰੀ ੫੦ ਜਣਿਆਂ ਦੀ ਕੀਤੀ ਸੀ ਪਰ ੨੫ ਕੁ ਆਦਮੀ ਭੋਜਨ ਯੋਗ ਆਏ। ਵਾਧੂ ਭੋਜਨ ਹੋਰ ਪਰਵਾਰ ਬੁਲਾਕੇ ਛਕਾਇਆ ਗਿਆ।

ਸ੍ਰੀ ਸੇਠੀ ਨੇ ਮੈਨੂੰ ਬੁਲਾਕੇ ਵੀ ਖਾਣਾ ਖਾਣ ਲਈ ਆਗ੍ਰਹਿ ਕੀਤਾ ਪਰ ਅਸੀਂ ਤਾਂ ਸਤਿਗੁਰੂ ਜੀ ਦੀ ਇੱਛਾ ਨੂੰ ਮੁੱਖ ਰਖਦਿਆਂ ਉਹਨਾਂ ਦੇ ਘਰੋਂ ਖਾਣ ਦੀ ਸੋਚੀ ਵੀ ਨਹੀਂ ਸੀ। ਮੇਰੇ ਪਿਆਰ ਨਾਲ ਇਨਕਾਰ ਕਰਨ ਤੇ ਸੇਠੀ ਹੁਰਾਂ ਦਸਿਆ : ਮੇਰੇ ਲੜਕੇ ਮਾਸ ਤਾਂ ਨਹੀਂ ਖਾਂਦੇ ਪਰ ਮੀਟ ਵਾਲੇ ਹੋਟਲਾਂ ਤੋਂ ਰੋਟੀ ਖਾ ਲੈਂਦੇ ਹਨ। ਅਤੇ ਸਾਡੇ ਘਰ ਦੀ ਇਸਤਰੀਆਂ ਤਾਂ ਐਸੀਆਂ ਹਨ ਜੋ ਮਾਸ ਦਾ ਨਾਂ ਵੀ ਘਰ ਲੈਣ ਨਹੀਂ ਦਿੰਦੀਆਂ। ਮੇਰੀ ਮਾਂ ਤੇ ਮੇਰੀ ਵਹੁਟੀ। ਤੁਸੀਂ ਕਿਉਂ ਨਹੀਂ ਖਾਂਦੇ ? "ਅਜੇ ਸਤਿਗੁਰਾਂ ਦੀ ਇੱਛਾ ਨਹੀਂ !"

"ਮੈਨੂੰ ਆਗਿਆ ਕਰ ਦਿੱਤੀ ਏ ਕਿ ਅਗਲੀ ਵੇਰ ਆਇਆਂ ਤੇਰੇ ਘਰ ਹੀ ਲੰਗਰ ਤਿਆਰ ਹੋਵੇਗਾ !"

ਸਤਿਗੁਰੂ ਜੀ ਨੇ ਪ੍ਰਸ਼ਾਦ ਛਕਣ ਉਪਰੰਤ ਸਾਰੇ ਕਲਾਕਾਰਾਂ ਨੂੰ ਆਪੇ ਅੱਗੇ ਹੋ, ਆਦਰ ਦੇ

ਵਿਦਾ ਕੀਤਾ। ਸਾਢੇ ਬਾਰਾਂ ਤਕ ਪ੍ਰਾਹੁਣੇ ਵਿਦਾ ਹੋ ਚੁਕੇ ਸਨ।

ਸੇਠ ਕਿਰਪਾਲ ਸਿੰਘ ਤੇ ਸੰਤ ਅਮਰ ਸਿੰਘ ਡਾਲਟਨ ਗੰਜ ਸਤਿਗੁਰੂ ਜੀ ਪਾਸੋਂ ਆਗਿਆ ਲੈਣ ਲਈ ਆਏ ਤਾਂ ਮਗਰ ਬੀਬੀ ਚਰਨਜੀਤ ਵੀ ਆ ਗਈ ਨਮਸਕਾਰ ਕਰਨ, ਉਸ ਦੇ ਪਿੱਛੇ ਦੂਜੀ ਨੂੰਹ ਵੀ ਆ ਗਈ ਸਫ਼ੇਦ ਕਪੜਿਆਂ ਵਿਚ, ਇਹ ਸ੍ਰ: ਕੰਵਲਜੀਤ ਸਿੰਘ ਦੀ ਪਤਨੀ ਹੈ।

## ਸਿਦਕਣ ਬੀਬੀ

ਚਲਦੀ ਗੱਲੇ ਸਤਿਗੁਰੂ ਜੀ ਨੇ ਇਹਨਾਂ ਦੇ ਇਕ ਨਾਮਧਾਰੀ ਰਿਸ਼ਤੇਦਾਰ ਦੀ ਨੂੰਹ ਦੀ ਵਾਰਤਾ ਸੁਣਾਈ। ਇਕ ਵਾਰ ਕਿਸੇ ਗਲਤ ਵਿਆਹ ਵਿਚ ਸ਼ਮੂਲੀਅਤ ਕਾਰਨ ਸਤਿਗੁਰੂ ਜੀ ਨੇ ਉਹਨਾਂ ਸਭਨਾ ਨੂੰ ਡੰਨਤ ਕਰ ਦਿਤਾ। ਮੂੰਹ ਕਾਲੇ ਕਰਕੇ ਆਉਣ ਦਾ ਡੰਨ ਸੀ। ਪਰਿਵਾਰ ਦੇ ਦੂਜੇ ਜੀ ਸ਼ਸ਼ੋਪੰਜੇ ਵਿਚ ਹੀ ਸਨ ਕਿ ਛੋਟੀ ਨੂੰਹ ਮੂੰਹ ਕਾਲਾ ਕਰਨ ਦੌੜ ਪਈ। ਸਤਿਗੁਰੂ ਜੀ ਨੇ ਸਿੱਖ ਨੂੰ ਫੌਰਨ ਮਗਰ ਭੇਜ ਕੇ ਲੜਕੀ ਨੂੰ ਰੋਕ ਲਿਆ। 'ਬਸ ਹੋ ਗਿਆ।' ਸਤਿਗੁਰਾਂ ਕਿਹਾ। ਸਤਿਗੁਰਾਂ ਦੱਸਿਆ ਕਿ ਉਹਨਾਂ ਜਦੋਂ ਦੋ ਸਾਲ ਪਿਛੋਂ ਉਸ ਬੀਬੀ ਨੂੰ ਆਗਿਆ ਮੰਨਣ ਦੀ ਇਸ ਕਾਹਲ ਦਾ ਕਾਰਨ ਪੁਛਿਆ ਤਾਂ ਬੀਬੀ ਨੇ ਹੱਥ ਜੋੜ ਉੱਤਰ ਦਿੱਤਾ : ਦੀਨਾ ਬੰਧੂ ! ਮੇਰੇ ਮਨ ਵਿਚ ਇਹ ਵਿਚਾਰ ਜ਼ਬਰਦਸਤ ਤਰੀਕੇ ਨਾਲ ਉਠ ਖਲੋਤਾ ਕਿ ਹੋਰ ਭਾਵੇਂ ਸਾਰੇ ਸਾਕ ਸੈਣ, ਪਤੀ, ਸੱਸ, ਸਹੁਰਾ ਨਾਰਾਜ਼ ਹੋ ਜਾਣ ਸਤਿਗੁਰੂ ਜੀ ਦੀ ਨਜ਼ਰੋਂ ਨਾ ਗੁਆਚਾਂ। ਆਪ ਜੀ ਦੀ ਕਿਰਪਾ ਹੀ ਇਹ ਕਰਵਾ ਸਕੀ।

ਇਹ ਹੈ ਗੁਰ ਸਿੱਖੀ ਦੀ ਮਨਜ਼ਲ ! ਉਸ ਲੜਕੀ ਕਾਰਨ ਸਾਰੇ ਪਰਵਾਰ ਨੂੰ ਖੁਸ਼ੀ ਨਸੀਬ ਹੋ ਗਈ।

ਮੈਂ ਆਗਿਆ ਲੈ ਕੇ ਬਾਜ਼ਾਰ ਚਲਾ ਗਿਆ।

ਕੱਲ ਸਵੇਰੇ ੬ ਵਜੇ ਸ੍ਰੀ ਸਤਿਗੁਰੂ ਜੀ ਨੇ ਦਿੱਲੀ ਚਲੇ ਚਲੇ ਜਾਣਾ ਹੈ, ਹਵਾਈ ਜਹਾਜ਼ ਦੁਆਰਾ। ਇਥੋਂ ਸ੍ਰੀ ਭੈਣੀ ਸਾਹਿਬ। ਬਾਕੀ ਦੇ ਸਿੰਘ ਇਸਪਾਤ ਐਕਸਪ੍ਰੈਸ ਰਾਹੀਂ ਪਹਿਲਾਂ ਟਾਟਾ ਨਗਰ ਤੇ ਫਿਰ ਇਥੋਂ ਹੀ ਕੱਲ੍ਹ ੧.੩੦ ਵਜੇ ਦੁਪਹਿਰ ਟਾਟਾ-ਅੰਮ੍ਰਿਤਸਰ ਐਕਸਪ੍ਰੈਸ ਨਾਲ ਪਰਸੋਂ ੮ ਵਜੇ ਰਾਤੀਂ ਦਿੱਲੀ ਪਹੁੰਚਣਗੇ। ਸੇਠ ਕਿਰਪਾਲ ਸਿੰਘ ਨੇ ਸਤਿਗੁਰੂ ਜੀ ਅਤੇ ਮਾਤਾ ਜੀ ਲਈ ਮੱਛਰਦਾਨੀ ਲਈ ੨੦ ਗਜ਼ ਜਾਲੀ ਲੈ ਦਿੱਤੀ ਹੈ ਤੇ ਹੋਰ ਸਭ ਗੁਰੂ ਕੇ ਨਾਲ ਆਇਆਂ ਨੂੰ ਬੁਨਾਇਣਾਂ ਭੇਟਾ ਕੀਤੀਆਂ ਹਨ।

## ਰਵਿੰਦਰ ਸਦਨ ਵਿਚ

ਸ੍ਰੀ ਸਤਿਗੁਰੂ ਜੀ ਨੇ ਗੰਗੂਬਾਈ ਹੰਗਲ ਦਾ ਗਾਇਨ ਨਹੀਂ ਸੁਣਿਆ। ਸਾਢੇ ੮ ਵਜੇ ਰਾਤੀਂ ਰਵਿੰਦਰ ਸਦਨ ਆਇਆਂ ਪ੍ਰਸਿੱਧ ਸਿਤਾਰਵਾਦਕ ਪੰਡਿਤ ਰਵੀ ਸ਼ੰਕਰ ਮੰਚ ਉਪਰ ਸਿਤਾਰ ਨਾਲ ਸ਼ੋਭਾ ਪਾ ਰਹੇ ਸਨ। ਆਪ ਨਾਲ ਸੰਗਤ ਕਰਨ ਲਈ ਤਬਲਾ ਉਸਤਾਦ ਅੱਲਾ ਰੱਖਾ ਤੇ ਇਕ ਸੱਜਣ ਮਿਰਦੰਗ ਤੇ ਸਨ। ਰਵੀ ਸ਼ੰਕਰ ਜੀ ਲੈਅ ਤਾਰ ਦੇ ਧਨੀ ਹਨ, ਰਵੀ ਸ਼ੰਕਰ ਪਹਿਲੀ ਪਾਲ ਦੇ ਅਜਿਹੇ ਸਿਤਾਰਵਾਦਕ ਹਨ ਜਿਹੜੇ ਆਪਣੀ ਵਿਦਵਤਾ, ਲੋਕ ਆਧਾਰ ਤੇ ਮਿਲਾਪੜੇ ਸੁਭਾਉ ਵਾਲੇ ਹੋਣ ਕਰਕੇ ਦੇਸ਼ਾਂ ਵਿਦੇਸ਼ਾਂ ਵਿਚ ਪ੍ਰਸਿੱਧ ਹਨ। ਸ੍ਰੀ ਅੱਲਾ ਰੱਖਾ ਤੇ ਪੰਡਤ ਰਵੀ ਸ਼ੰਕਰ ਆਮ ਕਰਕੇ ਅਮਰੀਕਾ ਵਿਚ ਹੀ ਰਿਹਾਇਸ਼ ਰੱਖਦੇ ਹਨ। ਪੰਡਤ ਜੀ ਨੇ ਇਕ ਵਿਸ਼ੇਸ਼ (ਮੁੰਦਰੀ) ਕਾਨੜਾ ਵਜਾਇਆ। ਫਿਰ ਕੁਝ ਹੋਰ ਰਾਗ ਵਜਾਏ ਤੇ ੧੦ ਵਜੇ ਮਧਿਆਂਤਰ ਹੋ ਗਿਆ। ਦੂਜੀ ਬੈਠਕ ੧੦.੩੦ ਵਜੇ ਸ਼ੁਰੂ ਹੋਈ ਤਾਂ ਪੰਡਤ ਜੀ ਨੇ 'ਸਿੰਦੂਰਾ' ਦੀ ਇਕ ਧੁਨ ਵਜਾਈ। ਰਾਤ ਦੇ ਬਾਰਾਂ ਵਜਣ ਤੋਂ ੩-੪

ਮਿੰਟ ਬਾਦ ਤਕ ਵਾਦਨ ਹੋਇਆ। ਤੇਜ਼ ਤੋਂ ਤੇਜ਼ ਗਤੀ ਵਿਚ ਦੋਹਾਂ ਉਸਤਾਦਾਂ ਕਮਾਲ ਕੀਤੀ। ਪ੍ਰਸੰਸਾ ਵਿਚ ਤਾਲੀਆਂ ਕਈ ਵਾਰ ਵੱਜੀਆਂ।

ਪਹਿਲੀ ਬੈਠਕ ਦੇ ਖ਼ਾਤਮੇ ਤੇ ਪੰਡਤ ਰਵੀ ਸ਼ੰਕਰ ਪ੍ਰਸੰਸਕਾਂ ਵਿਚ ਘਿਰੇ ਸਤਿਗੁਰੂ ਜੀ ਨੂੰ 'ਸਤਿ ਸ੍ਰੀ ਅਕਾਲ' ਆਖ ਗਏ। ਏਧਰ ਪਿਛੋਂ ਹੀ ਪਤਾ ਲੱਗਾ। ਸਤਿਗੁਰੂ ਜੀ ਉਸਤਾਦ ਅੱਲਾ ਰੱਖਾ ਨੂੰ ਜਾ ਕੇ ਮਿਲੇ। ਪਖਾਵਜ ਦੀ ਦਾਦ ਦਿੱਤੀ ਤੇ ਆਪਣੇ ਉਸਤਾਦ ਭਾਈ ਨਸੀਰ ਨਾਲ ਸੰਬੰਧਾਂ ਦੀ ਚਰਚਾ ਕੀਤੀ ਤੇ ਦੱਸਿਆ ਕਿ ਭਾਈ ਨਸੀਰ ਸ੍ਰੀ ਭੈਣੀ ਸਾਹਿਬ ਆ ਕੇ ਛੋਟੇ ਭਾਈ ਮਹਾਰਾਜ ਬੀਰ ਸਿੰਘ ਜੀ ਨੂੰ ਤਬਲਾ ਸਿਖਾਂਦੇ ਰਹੇ ਹਨ। ਉਸਤਾਦ ਅੱਲਾ ਰੱਖਾ ਹਾਰਦਿਕ ਸਤਿਕਾਰ ਨਾਲ ਮਿਲੇ।

ਦੂਜੀ ਬੈਠਕ ਦੀ ਸਮਾਪਤੀ ਸਮੇਂ ਉਸਤਾਦ ਅਮਜਦ ਅਲੀ ਖ਼ਾਂ ਨੇ ਤਮਾਮ ਸਰੋਤਿਆਂ ਨੂੰ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਸੰਗੀਤ ਕਲਾ ਦੇ ਮਰਮੱਗਿਅ ਤੇ ਕਲਾਕਾਰਾਂ ਦੇ ਭਾਵੇ ਕਦਰਦਾਨ ਹਨ। ਸੰਗੀਤ ਜਾਣੂੰ ਸਿੱਖ ਸੇਵਕਾਂ ਨਾਲ ਇਥੇ ਸਿਰਫ ਸੰਗੀਤ ਸਮਾਰੋਹ ਨੂੰ ਸੁਣਨ-ਵੇਖਣ ਆਏ ਹਨ।

ਇਸ ਅਵਸਰ ਤੇ ਸਤਿਕਾਰ ਵਜੋਂ ਪੰਡਤ ਰਵੀ ਸ਼ੰਕਰ ਜੀ ਨੇ ਸਤਿਗੁਰੂ ਜੀ ਦੇ ਗਲੇ, ਮੰਚ ਉਪਰ, ਸਫ਼ੇਦ ਫੁੱਲਾਂ ਦਾ ਹਾਰ ਪਹਿਨਾਇਆ। ਸਤਿਗੁਰੂ ਜੀ ਨੇ ਉੱਨ ਦੀ ਮਾਲਾ ਪਹਿਨਾ ਕੇ ਪੰਡਤ ਰਵੀ ਸ਼ੰਕਰ ਨੂੰ ਆਦਰ ਦਿੱਤਾ। ਇਸ ਪਬਲਿਕ ਸਨਮਾਨ ਤੋਂ ਬਾਅਦ ਵਿਚ ਡਰੈਸਿੰਗ ਰੂਮ ਵਿਚ ਪੰਡਤ ਰਵੀ ਸ਼ੰਕਰ ਨੂੰ ਸਤਿਗੁਰੂ ਜੀ ਮਿਲੇ। ਫੋਟੋਗਰਾਫ ਹੋਏ। ਇਹਨਾਂ ਵਿਚ ਮੈਨੂੰ ਵੀ ਮਾਣ ਨਸੀਬ ਹੋਇਆ।

ਨਵੇਂ ਸਾਲ ੧੯੭੮ ਦੇ ਪਹਿਲੇ ਪੰਜ ਛੇ ਮਿੰਟਾਂ ਵਿਚ ਹੀ ਸਤਿਗੁਰੂ ਜੀ ਨੂੰ ਸੁਆਗਤਹਾਰ ਪਹਿਨਾਇਆ ਗਿਆ।

ਰਵਿੰਦਰ ਸਦਨ ਦੇ ਬਾਹਰ ਆਇਆਂ ਪਤਾ ਲੱਗਾ ਕਿ ਨਵੇਂ ਸਾਲ ਦੇ ਪਹਿਲੇ ਦਿਨ, ਰਾਤੀਂ ੯ ਵਜੇ ਦਿੱਲੀ ਐਕਸਪ੍ਰੈਸ ਰਾਹੀਂ ਅਸੀਂ ਬਹੁਤ ਸਾਰੇ ਸੱਜਣ ਵਾਪਸ ਦਿੱਲੀ ਨੂੰ ਤੁਰ ਪਵਾਂਗੇ।

ਅੱਜ ਕਿਸੇ ਸਮੇਂ ਸਤਿਗੁਰੂ ਜੀ ਨੇ ਜ਼ਿਕਰ ਕੀਤਾ ਕਿ ਪਰਸੋਂ ਸਵੇਰੇ ਜਦੋਂ ਦੋ ਸਿੱਖਾਂ ਦੇ ਘਰ ਚਰਨ ਪਾਉਣ ਗਏ ਤਾਂ ਫਲੌਰ ਦੇ ਸੰਤ ਹਰਬੰਸ ਸਿੰਘ ਦੇ ਲੜਕੇ ਸ੍ਰੀ ਗੁਰਮੁਖ ਸਿੰਘ ਦੇ ਘਰ ਚਰਨ ਪਾਏ। ਉਹ ਜੁੱਗੇ ਜੀਪਾਂ ਆਦਿ ਤਿਆਰ ਕਰ ਕਰਵਾਕੇ ਵੇਚਦਾ ਹੈ। ਉਸ ਦਾ ਇਕ ਜੁੱਗਾ ਨਹੀਂ ਸੀ ਵਿਕ ਰਿਹਾ। ਸਤਿਗੁਰੂ ਜੀ ਨੇ ਇੱਛਾ ਦੱਸੀ ਕਿ ਇਸ ਨੂੰ ਅਣਵਿਕਿਆ ਸਮਝਕੇ ਹੀ ਸ੍ਰੀ ਭੈਣੀ ਸਾਹਿਬ ਭੇਜ ਦਿੱਤਾ ਜਾਏ। ਸਿੱਖ ਨੇ ਆਦਰ ਵਿਚ ਸਿਰ ਝੁਕਾ, ਸਤਿਬਚਨ ਕਿਹਾ। ਜੇ ਉਹ ਵਿਕ ਸਕਦਾ ਤਾਂ ਸਿੱਖ ਨੂੰ ੨੨੦੦/- ਪ੍ਰਾਪਤ ਹੁੰਦਾ। ਪਰ ਹੁਣ ਉਹ ਗੁਰੂ ਕੇ ਲੰਗਰ ਦੀ ਸੇਵਾ ਵਿਚ ਪਹੁੰਚ ਜਾਵੇਗਾ।

# ਅੰਤਿਕਾ

**ਬਰਤਾਨੀਆ ਵਿਚ ਬਚਨ**

੩੦ ਅਪਰੈਲ ੧੯੮੪, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਾਬਿਆ ਵਿਚ, ੪-੫ ਕਾਰਾਂ ਦੁਆਰਾ ਦਰਜਨ ਭਰ ਸਰੀਰ ਈਸਟ ਹੈਮ, ਲੰਡਨ ਵਿਚੋਂ, ਸ੍ਰ: ਮਹਿੰਦਰ ਸਿੰਘ ਬਲ, ਚੇਅਰਮੈਨ ਗੁਰੂ ਹਰੀ ਸਿੰਘ ਕਾਲਿਜ ਕਮੇਟੀ, ਸ੍ਰੀ ਜੀਵਨ ਨਗਰ ਦੇ ਚਾਚਾ, ਸ੍ਰ: ਗਰਬਚਨ ਸਿੰਘ ਬਲ ਨੂੰ ਲੰਡਨੋਂ ੪੦ ਮੀਲ ਦੇ ਫਰਕ ਤੇ, ੭੪ ਵਿਨਸੈਂਡ ਕਲੋਜ਼, ਵੈਲਹੈਮ ਗਾਰਡਨਜ਼, ਹੈਟ ਫੀਲਡ ਵਿਖੇ ਮਿਲਣ ਜਾ ਰਹੇ ਸਾਂ ਕਿ ਮੇਰੇ ਨਾਲ ਬੈਠਾ ਇਕ ਚੰਗੇ ਚਕਲੇ ਜੁੱਸੇ ਵਾਲਾ ਪ੍ਰੌਢ ਵਿਅਕਤੀ ਵਰਤਮਾਨ ਸਤਿਗੁਰੂ ਜੀ ਦੇ ਸਨੇਹ ਨਾਲ ਭਿੱਜੀਆਂ ਗੱਲਾਂ ਕਰਦਿਆਂ ਬੋਲਿਆ : "ਬੀਤੇ ਦੀਆਂ ਪੈੜਾਂ" ਤੁਹਾਡੀ ਰਚਨਾ ਸਚਮੁਚ ਬੜੀ ਦਿਲਚਸਪ ਰਹਿੰਦੀ ਹੈ, ਉਸ ਵਿਚ ਸ੍ਰੀ ਸਤਿਗੁਰੂ ਜੀ ਅਤੇ ਸਿੱਖਾਂ ਦੇ ਟੂੰਬਵੇਂ ਅਤੇ ਪਰੇਰਿਕ ਚਰਿੱਤਰ ਆਉਂਦੇ ਹਨ। ਉਨ੍ਹਾਂ ਦੀ ਕੋਈ ਪੁਸਤਕ ਵੀ ਛਾਪੋ। ਮੈਂ ਤਾਂ "ਵਰਿਆਮ" ਵਿਚ ਹੀ ਨੇਮ ਨਾਲ ਪੜ੍ਹਦਾ ਹਾਂ।

ਉਸਦੀ ਸੱਚੀ ਸੱਚੀ ਭਾਵਨਾ ਤੇ ਪ੍ਰੇਮ ਵੇਖ, ਮੈਂ ਉਸਨੂੰ ਦੱਸਿਆ ਕਿ ਮੈਂ ਸੁਭਾਵਕ ਤੌਰ ਤੇ ਦੋ ਕੰਮ ਨਹੀਂ ਕਰਾਂਗਾ। ਇਕ ਤਾਂ ਲਿਖਾਂ ਦੂਜੇ ਕਿਤਾਬ ਛਾਪਣ ਲਈ ਪੈਸੇ ਮੰਗਣ ਚੜ੍ਹਾਂ। ਆਪ ਮੈਂ ਏਨਾ ਖਰਚਾ ਕਰ ਨਹੀਂ ਸਕਦਾ। ਮੈਂ ਜਿਥੇ ਕਿਤੋਂ ਪ੍ਰਾਪਤ ਹੋਣ, ਸੁਣ ਕੇ, ਵਾਕਿਆਤ ਸੰਭਾਲੀ ਚਲਾ ਜਾਂਦਾ ਹਾਂ। ਖਿਆਲ ਹੈ, "ਕੋਈ ਆਇ ਮਿਲੈ ਗੋ ਗਾਹਕੋ ਲੇ ਗੋ ਮਹਗੋ ਮੋਲ !"

ਸਿੰਘ ਸਵਸਥ ਰੌਂ ਵਿਚ ਸੀ। ਪੁਛਣ ਲਗਾ : ਇਕ ਹਜ਼ਾਰ ਪੁਸਤਕ ਦੇ ਛਪਣ ਤੇ ਕਿੰਨਾ ਕੁ ਖਰਚ ਆ ਜਾਏਗਾ ? ਮੈਂ ਅਟੇ ਸਟੇ ਦੱਸਿਆ। ਸਿੰਘ ਨੇ ਇਰਾਦਾ ਪਰਗਟ ਕੀਤਾ : ਪਹਿਲੀ ਪੁਸਤਕ ਮੈਂ ਹੀ ਛਪਵਾਵਾਂਗਾ ਅਤੇ ੩-੪ ਸੱਜਣ ਹੋਰ ਵੀ ਲੱਭ ਦਿਆਂਗਾ ਜੋ "ਬੀਤੇ ਦੀਆਂ ਪੈੜਾਂ" ਨੂੰ ਪੁਸਤਕ ਰੂਪ ਦੇਣ ਵਿਚ ਸਹਾਇਕ ਹੋਣ।

ਇਸ ਦਿਨ ਤੋਂ ਸੰਭਾਵਨਾ ਬਣ ਗਈ ਕਿ ਮੇਰੀ ਮਿਹਨਤ ਲਾਜ਼ਮੀ ਤੌਰ 'ਤੇ ਅੱਖਰਾਂ ਦਾ ਬਾਣਾ ਪਾ ਗ੍ਰੰਥ ਰੂਪ ਵਿਚ ਗੁਰੂ ਕੇ ਪ੍ਰੇਮੀਆਂ ਤਕ ਪਹੁੰਚ ਜਾਵੇਗੀ !

ਉਸ ਦਿਨ ਮੈਂ ਆਪਣੀ ਰੋਜ਼ਾਨਾ ਡਾਇਰੀ ਵਿਚ ਲਿਖਿਆ : ਮੈਨੂੰ ਪ੍ਰਤੀਤ ਹੁੰਦਾ ਸੀ, ਕਿ ਮੇਰੇ ਆਪਣੇ ਸੁਭਾਓ ਕਰਕੇ ਹੀ "ਬੀਤੇ ਦੀਆਂ ਪੈੜਾਂ" ਨਾਂ ਨਾਲ ਮਾਸਕ ਪੱਤਰ "ਵਰਿਆਮ" ਜਲੰਧਰ ਵਿਚ ਨਿਰੰਤਰ ਪ੍ਰਕਾਸ਼ਤ ਹੋਣ ਵਾਲਾ ਅੱਖੀਂ ਡਿੱਠਾ "ਨਾਮਧਾਰੀ ਇਤਿਹਾਸ" ਪੁਸਤਕ ਰੂਪ ਵਿਚ ਨਹੀਂ ਛਪ ਸਕੇਗਾ, ਕਿਉਂਕਿ ੮ ਜੁਲਾਈ ੧੯੭੭ ਤੋਂ ਹੁਣ (੩੦-੪-੧੯੮੪) ਤਕ ਹੀ ਇਸਦਾ ੬੦੦੦ ਤੋਂ ਵਧ ਸਫਾ ਮੁਕੰਮਲ ਹੋ ਗਿਆ ਹੈ...ਅਜਿਹੇ ਵਿਚ ਕਿਵੇਂ ਸੋਚਿਆ ਜਾ ਸਕਦਾ ਹੈ, ਕੋਈ ਮਾਈ ਦਾ ਲਾਲ ਇਸ ਪ੍ਰਾਜੈਕਟ ਨੂੰ ਪੁਸਤਕ ਰੂਪ ਦੇਣ ਵਿਚ ਸਹਾਇਕ ਹੋਵੇ !

"ਪਰ ਅਜ ਸਤਿਗੁਰਾਂ ਦੇ ਇਕ ਬਹੁਤ ਪ੍ਰੇਮੀ ਮਨੋਹਰ ਸਿੰਘ ਭੱਠਿਆਂ ਵਾਲੇ ਨੇ ਮੈਨੂੰ ਥੋੜ੍ਹੀ ਜਿਹੀ ਆਸ ਬਨ੍ਹਾਈ ਹੈ...ਖੁਸ਼ੀ ਦੀ ਗੱਲ ਇਹ ਹੋਈ ਹੈ ਕਿ "ਬੀਤੇ ਦੀਆਂ ਪੈੜਾਂ" ਦੀ ਪਹਿਲੀ ਪੁਸਤਕ ਦਾ ਛਪਾਈ ਖਰਚਾ ਸੰਤ ਮਨੋਹਰ ਸਿੰਘ ਸੰਤ ਨਗਰ (ਸਰਸਾ) ਨੇ ਦੇਣਾ ਮੰਨਿਆ ਹੈ ਅਤੇ ਇਹ ਵੀ ਇਕਰਾਰ ਕੀਤਾ ਹੈ ਕਿ ੪-੫ ਹੋਰ ਵਿਅਕਤੀ ਵੀ ਲੱਭ ਦੇਵੇਗਾ ਜੋ ਇਸ ਪਰਕਾਰ ਦਾ ਖਰਚਾ ਖ਼ੁਸ਼ੀ ਖ਼ੁਸ਼ੀ ਪਰਵਾਨ ਕਰਨ।"

* * *

**ਸੂਰਬੀਰ ? ਬਚਨ ਕੇ ਬਲੀ !**

ਦੇਸ ਆਣਕੇ ਮੈਂ ਫੇਰ ਇਕ ਵਾਰ ਸੰਤ ਮਨੋਹਰ ਸਿੰਘ ਨੂੰ ਟੋਹਿਆ। ਉਸ ਇਰਾਦਾ ਤਰਕ ਨਹੀਂ ਸੀ ਕੀਤਾ, ਕਾਰੋਬਾਰ ਵਿਚ ਉਛਾਲੇ ਦੀ ਉਡੀਕ ਦੀ ਮਜਬੂਰੀ ਦੱਸੀ। ਅਤੇ ੧੯੮੬ ਦਾ ਅੰਤ ਆ ਗਿਆ।

ਜਾਂ ਮੈਂ ਆਪਣੇ ਹਿਤੂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ ਸਨੇਹੀ ਨੂੰ ਫੇਰ ਮਿਲਿਆ ਤਾਂ ਹਰ ਪਰਕਾਰ ਦੀਆਂ ਵਸਤਾਂ ਦੀਆਂ ਕੀਮਤਾਂ ਵਿਚ ਉਪਰ ਵਲ ਨੂੰ ਕਾਫ਼ੀ ਹੁਲਾਰਾ ਆ ਚੁਕਾ ਸੀ। ਮੈਂ ਸੰਤ ਮਨੋਹਰ ਸਿੰਘ ਨੂੰ ਆਖਿਆ : ਭਾਈ ਹੁਣ ਤਾਂ ਪਹਿਲਾਂ ਦੱਸੀ ਰਕਮ ਤੋਂ ਵੱਧ ਬਿਨਾਂ ਸਰਨਾ ਨਹੀਂ। ਕਾਗਜ਼ ਦੇ ਮੁੱਲ ਅਤੇ ਛਪਾਈ ਨੂੰ ਆਖ਼ਰ ਆ ਗਈ ਹੈ।

ਜਦੋਂ ਮੇਰੇ ਨਾਲ ਮਨੋਹਰ ਸਿੰਘ ਨੇ ਪੁਸਤਕ ਛਪਵਾਣ ਦਾ ਇਕਰਾਰ ਕੀਤਾ ਸੀ ਉਦੋਂ ਉਸ ਪਾਸ ਮਾਲਕੀ ਦੇ ਤੋਰ ਤੇ ਦੋ ਤਿੰਨ ਇੱਟਾਂ ਦੇ ਭੱਠੇ ਹੀ ਸਨ। ਇਸ ਵੇਲੇ ਸਤਿਗੁਰੂ ਜੀ ਦੀ ਕਿਰਪਾ ਨੇ ਉਸਨੂੰ ਅਤੇ ਉਸਦੇ ਪਰਵਾਰ ਨੂੰ ਭੱਠਿਆਂ ਤੋਂ ਇਲਾਵਾ ਇਕ ਸ਼ੈੱਲਰ (ਚਾਵਲ ਛੜਾਈ ਮਿੱਲ) ਇਕ ਕਾਟਨ ਅਤੇ ਜੈਨਰਲ ਮਿਲਜ਼ ਦਾ ਮਾਲਕ ਬਣਾ ਦਿਤਾ ਸੀ। ਜੀਵਨ ਨਗਰ ਇਲਾਕੇ ਦੀ ਇਕੋ ਇਕ ਕਪਾਹ ਮਿੱਲ ੧੦-੧੨ ਸਾਲ ਤੋਂ ਮਾਲਕੀਆਂ ਤਬਦੀਲ ਕਰਦੀ ਹੋਈ ਹੁਣ ਉਸ ਆਦਮੀ ਪਾਸ ਆ ਚੁੱਕੀ ਸੀ ਜੋ ਇਰਾਦੇ ਦਾ ਸੁਮੇਰ, ਸਤਿਗੁਰੂ ਜੀ ਦੀ ਅਸੀਮ ਕਿਰਪਾ ਦਾ ਪਾਤਰ ਅਤੇ ਆਪਣੇ ਦਿਲੋ ਦਿਮਾਗ਼ ਦੀ ਸੁਚਾਰੂ ਵਰਤੋਂ ਕਰਨ ਵਾਲਾ ਵਿਅਕਤੀ ਹੈ। ਸਾਧਾਰਨ ਗੱਲਾਂਬਾਤਾਂ ਕਰਦਿਆਂ ਸੰਤ ਮਨੋਹਰ ਸਿੰਘ ਨੇ ਆਪਣੇ ਕੋਟ ਦੀ ਜੇਬ ਵਿਚ ਹੱਥ ਮਾਰਿਆ ਅਤੇ ਮੇਰੇ ਹੱਥ ਮਾਇਆ ਇੰਜ ਫੜਾ ਦਿਤੀ ਜਿਵੇਂ ਉਹ ਮੇਰੀ ਰਕਮ ਹੀ ਮੈਨੂੰ ਮੋੜ ਰਿਹਾ ਹੋਵੇ। ਇਸ ਦੇਣ ਵਿਚ ਨਾ ਮੇਰੇ ਤੇ ਅਹਿਸਾਨ ਸੀ ਅਤੇ ਨਾ ਹੀ ਆਪਣੀ ਦੌਲਤ ਜਾਂ ਉਦਾਰਤਾ ਦਾ ਵਖਾਲਾ।

ਮੇਰੇ ਮਸਤਕ ਵਿਚ ਚੌਥੇ ਸਤਿਗੁਰੂ ਗੁਰੂ ਰਾਮਦਾਸ ਜੀ ਦੀ ਇਕ ਤੁਕ ਕੌਂਧ ਗਈ : ਸੂਰਬੀਰ ਬਚਨ ਕੇ ਬਲੀ। ਕਉਲਾ ਬਪੁਰੀ ਸੰਤਹ ਛਲੀ। ਇਹਨਾਂ ਤੁਕਾਂ ਦੀ ਪ੍ਰਸੰਗਕਤਾ ਅਤੇ ਸੰਦਰਭ ਦੀ ਮੈਨੂੰ ਲੋੜ ਨਹੀਂ, ਮੈਨੂੰ ਤਾਂ ਇਹਨਾਂ ਤੁਕਾਂ ਤੋਂ ਇਹੋ ਝਲਕ ਮਿਲੀ ਕਿ ਸੂਰਬੀਰ ਕੌਣ ਹੈ ? ਉਹ, ਜੋ ਬਚਨ ਦਾ ਬਲੀ ਹੈ ਅਰਥਾਤ ਕੀਤੀ ਹੋਈ ਗੱਲ ਤੇ ਦ੍ਰਿੜ੍ਹ ਰਹਿਣ ਵਾਲਾ ਹੈ। ਅਤੇ ਅਜਿਹੇ ਆਦਮੀ ਕਉਲਾਂ ਅਰਥਾਤ ਲਛਮੀ ਨੂੰ ਵੀ ਛਲ ਜਾਂਦੇ ਹਨ ਜੋ ਸਭ ਨੂੰ ਠੱਗਦੀ ਫਿਰਦੀ ਹੈ। ਅਜਿਹੇ ਵਿਅਕਤੀਆਂ ਬਾਰੇ ਹੀ ਸਤਿਗੁਰਾਂ ਲਿਖਿਆ ਹੈ : ਗੁਰਮੁਖਿ ਮਾਇਆ ਵਿਚ ਉਦਾਸੀ। ਜਾਂ ਜੈਸੇ ਜਲ ਮਹਿ ਕਮਲ ਨਿਰਾਲਮੁ ਮੁਰਗਾਈ ਨੈਸਾਣੇ।...ਇਹ ਉਦਾਰਤਾ ਤੇ ਐਸੀ ਅ-ਸੰਗਤਾ ਸਤਿਗੁਰੂ ਜੀ ਨੇ ਆਪਣੇ ਪਿਆਰਿਆਂ ਨੂੰ ਹੀ ਬਖਸ਼ੀ ਹੋਈ ਹੈ।

ਇਸੇ ਤਿਆਗ ਭਾਵਨਾ ਨਾਲ ਰਕਮ ਦਾ ਦੂਜਾ ਅੱਧ ਵੀ ਅਦਾ ਕੀਤਾ ਗਿਆ। ਸੂਰਜ ਦੀਆਂ ਕਿਰਨਾਂ ਦੀ ਧਰਤੀ ਉਤੇ ਪਹਿਲੀ ਝਾਤ ਵੱਜਣ ਸਮੇਂ ਜਦੋਂ ਸੰਤ ਮਨੋਹਰ ਸਿੰਘ ਮੈਨੂੰ ਸੰਤ ਨਗਰ ਦੀ ਇਕ ਗਲੀ ਵਿਚ ਨਜ਼ਰ ਆਇਆ ਤਾਂ ਉਸਨੇ ਪਹਿਲ ਕੀਤੀ : "ਮੇਰੇ ਪਾਸ ਨਵੇਂ ਨਵੇਂ ਨੋਟ ਸੀ, ਸੋਚਦਾ ਸਾਂ, ਇਨ੍ਹਾਂ ਸ਼ਾਨਦਾਰ ਨੋਟਾਂ ਦਾ ਕਿਹੜਾ ਅਧਿਕਾਰੀ ਹੋਵੇ ? ਅਤੇ ਤੁਹਾਥੋਂ ਵੱਧ ਕੌਣ ਯੋਗ ਹੈ !" ਮਾਇਆ ਉਸ ਜੇਬ ਚੋਂ ਮੇਰੀ ਜੇਬ ਵਲ ਸਰਕ ਗਈ।

ਇੰਜ, ਦੋ ਸਾਲ ਪਹਿਲਾਂ ਕੀਤੇ ਹੋਏ ਸਹਿਜ-ਭਾ ਬਚਨ ਨੂੰ ਨੇਪਰੇ ਚਾੜ੍ਹ ਕੇ "ਬੀਤੇ ਦੀਆਂ ਪੈੜਾਂ" ਨੂੰ ਪੁਸਤਕ ਰੂਪ ਵਿਚ ਪਰਣਿਤ ਕਰਨ ਵਿਚ ਗੁਰੂ ਕਾ ਪਿਆਰਾ ਮਨੋਹਰ ਸਿੰਘ ਸਹਾਇਕ ਹੋਇਆ।

• • •

ਆਓ, ਅਜਿਹੇ ਉਦਾਰ ਵਿਅਕਤੀ ਨੂੰ ਜ਼ਰਾ ਉਹਦੇ ਘਰੇਗੀ ਪਿਛੋਕੜ ਵਿਚ ਵੀ ਜਾਣ ਲਈਏ !

ਸੰਤ ਮਨੋਹਰ ਸਿੰਘ ਕਾ ਖ਼ਾਨਦਾਨ ਉਨ੍ਹਾਂ ਸਾਲਾਂ ਤੋਂ ਹੀ ਸਿੰਘ ਜੀਵਨ ਦਾ ਮੁਸ਼ਤਾਕ ਅਤੇ ਖਾਲਸਈ ਜੀਵਨ ਦਾ ਧਾਰਨੀ ਹੈ ਜਦੋਂ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤੀਸਰੇ ਪੰਥ ਦੀ ਦਾਗ਼ ਬੇਲ ਰਖੀ—ਅਰਥਾਤ ੨੯੯ ਸਾਲਾਂ ਤੋਂ। ਇਸ ਹਕੀਕਤ ਤੋਂ ਤਾਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਇਹ ਖ਼ਾਨਦਾਨ ਇਸ ਤੋਂ ਢੇਰ ਚਿਰ ਪਹਿਲਾਂ ਗੁਰੂ ਨਾਨਕ ਮਤਾਵਲੰਬੀ ਬਣਕੇ ਪੂਰਬ ਗੁਰੂਆਂ ਦੀ ਸ਼ਰਨ ਆ ਚੁਕਾ ਸੀ। ਤਾਂ ਹੀ ਸਿੱਖੀ ਤੋਂ ਖਾਲਸਈ ਜੀਵਨ ਵੱਲ ਅੱਗੇ ਵਧਿਆ। ਪਰ ਜੇ ਦਸਮੇਸ਼ ਜੀ ਦੇ ਸਮੇਂ ਤੋਂ ਹੀ ਇਸ ਨੂੰ ਸਿੱਖ ਬਣੇ ਸਮਝੀਏ ਤਾਂ ਵੀ ੧੨ ਪੀਹੜੀਆਂ ਤਕ ਸਿੱਖੀ ਜੀਵਨ ਨਿਭਾਹੁਣ ਦਾ ਰੇਕਾਰਡ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਸੰਤ ਖਾਲਸਾ ਭਾਈਚਾਰੇ ਵਿਚ ਪਹਿਲ ਮਨੋਹਰ ਸਿੰਘ ਪਰਵਾਰ ਦੇ ਪੜਦਾਦਾ ਸੰਤ ਭਗਵਾਨ ਸਿੰਘ ਜੀ ਨੇ ਕੀਤੀ। ਅਨੰਦਪੁਰ ਦਾ ਆਪਣਾ ਆਖ਼ਰੀ ਹੌਲਾ (੧੮੭੦ ਈ:) ਸਮਾਪਤ ਕਰਕੇ ਗੁਰੂ ਰਾਮ ਸਿੰਘ ਜੀ ਦੁਆਬੇ ਵਿਚ ਦੀ ਦੁਨੀਆਂ ਨੂੰ ਤਾਰਦੇ ਲੰਘ ਰਹੇ ਸਨ ਕਿ ਇਕ ਪੜਾਉ ਉਹਨਾਂ ਦੇ ਪਿੰਡ ਮਹਿਤਪੁਰ ਉਲੱਦਣੀ (ਤਹਿਸੀਲ ਬਲਾਚੌਰ) ਜ਼ਿਲਾ ਹੁਸ਼ਿਆਰਪੁਰ ਵਿਚ ਕੀਤਾ। ਮਾਵਾਂ ਦੀ ਸਹਿਜ ਧਰਮ ਭਾਵਨਾ ਅਨੁਸਾਰ ਭਗਵਾਨ ਸਿੰਘ ਜੀ ਦੀ ਮਾਂ ਆਪਣੇ ੧੭ ਦਿਨ ਦੇ ਇਸ ਬੱਚੇ ਨੂੰ ਲੈ ਕੇ ਗੁਰੂ ਚਰਨਾਂ ਵਿਚ ਹਾਜ਼ਰ ਹੋਈ, ਅਤੇ ਨਾਲ ਹੀ ਆਪਣ ਸਰਦਾਰ ਨੂੰ ਵੀ ਲੈ ਗਈ। ਸ਼ਰਧਾ ਭਰਪੂਰ ਹੋ ਸਤਿਗੁਰਾਂ ਦੇ ਚਰਨ ਪਰਸੇ ਤਾਂ ਸਤਿਗੁਰੂ ਜੀ ਨੇ ਸਹਿਜ-ਸੁਭਾ ਬੋਲਾ ਕੀਤਾ : ਓ ਵਡਭਾਗਿਆ ! ਤੇਰੇ ਪਿਛਲੇ ਪੁੰਨ ਫਲੇ ਹਨ, ਤੂੰ ਮਨੁਖਾ ਜੂਨ ਨੂੰ ਪ੍ਰਾਪਤ ਹੋਇਆ ਏਂ, ਚਿਰੰਜੀਵ ਹੋ।

ਅਤੇ ਏਸ ਘੜੀ ਸ੍ਰੀ ਸਤਿਗੁਰੂ ਜੀ ਦਾ ਪੁੰਨ ਪਰਤਾਪ ਵੇਖਕੇ, ਨਾਮਧਾਰੀ ਸੰਗਤਾਂ ਦਾ ਭਜਨ ਬਾਣੀ, ਸੇਵਾ ਸਤਿਕਾਰ ਅਤੇ ਲੰਗਰ ਪਾਣੀ ਦੀ ਸੁੱਚਮ ਤੋਂ ਪ੍ਰਭਾਵਿਤ ਹੋ ਸਾਰੇ ਪਰਵਾਰ ਨੇ ਭਜਨ ਪੁਛ ਲਿਆ। ਤਦ ਤੋਂ ਇਹ ਧਰਮ ਬਿਰਛ ਇਸ ਖ਼ਾਨਦਾਨ ਵਿਚ ਫੁਲਦਾ ਫਲਦਾ ਆਇਆ ਹੈ। ਬਾਬਾ ਭਗਵਾਨ ਸਿੰਘ ਜੀ ਦੇ ਸੰਤ ਕਰਤਾਰ ਸਿੰਘ ਹੋਏ ਅਤੇ ਕਰਤਾਰ ਸਿੰਘ ਜੀ ਦੇ ਸਪੁਤਰ ਸੰਤ ਰਤਨ ਸਿੰਘ, ਮਹਿੰਦਰ ਸਿੰਘ ਅਤੇ ਬਚਿੱਤਰ ਸਿੰਘ। ਰਤਨ ਸਿੰਘ ਅਤੇ ਨੂੰਹ ਬੀਬੀ ਰਤਨ ਕੌਰ ਦੀ ਜੋੜੀ ਉਸ ਬੂਟੇ ਦਾ ਮੁੱਢ ਹੈ ਜਿਸਦੇ ਪਰਵਾਰ ਦੀਆਂ ਸ਼ਾਖਾਂ ਅੱਜ ਵੱਧ ਤੋਂ ਵਧੇਰੇ ਹੋ ਗਈਆਂ ਹਨ।

## ਬਾਂਹ ਪਕੜਿ ਕਢ ਲੀਨੇ ਅਪਨੇ

ਸੈਣੀ ਬਰਾਦਰੀ ਦੇ ਇਹਨਾਂ ਰਤਨਾਂ ਨੇ ਆਪਣੇ ਭਾਈਚਾਰੇ ਵਿਚੋਂ ਹੋਰ ਵੀ ਬਹੁਤ ਸਾਰੇ ਰਿਸ਼ਤੇਦਾਰ ਅਤੇ ਪਰਵਾਰ ਗੁਰੂ ਚਰਨਾਂ ਵਿਚ ਲਿਆਂਦੇ। ਜੀਵਨ ਨਗਰ ਇਲਾਕੇ ਵਿਚ ਪਿੰਡ ਸੰਤੋਖ ਪੁਰਾ ਤੇ ਧਰਮਪੁਰਾ ਏਸੇ ਬਰਾਦਰੀ ਦੇ ਗੜ੍ਹ ਹਨ, ਜਿਨ੍ਹਾਂ ਵਿਚ ਪ੍ਰੇਮ, ਨਿਮਰਤਾ, ਸੇਵਾ, ਸਤਿਕਾਰ ਤੇ ਮਿਹਨਤ ਦੀ ਭਾਵਨਾ ਜੀਵੰਤ ਹਨ। ਸਾਰੇ ਵਸਨੀਕ ਸੁਚੀ ਕਿਰਤ ਕਰਦਿਆਂ ਗੁਰੂ ਕੇ ਹੁਕਮਾਂ ਨੂੰ ਪੁਸ਼ਪਾਜਲੀ ਭੇਟ ਕਰਦੇ ਹਨ।

ਸੰਤ ਰਤਨ ਸਿੰਘ ਅਤੇ ਬੀਬੀ ਰਤਨ ਕੌਰ ਦਾ ਸਾਰਾ ਪਰਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੰਵਲ ਚਰਨਾਂ ਦਾ ਭਉਰਾ ਹੈ। ਕਲਿਜੁਗ ਦੇ ਇਸ ਘੋਰ ਆਪੋਧਾਪੀ ਦੇ ਸਮੇਂ ਵਿਚ ਵੀ ਇਹਨਾਂ ਪੰਜਾਂ, ਧੀਆਂ ਪੁੱਤਰਾਂ ਵਾਲੇ ਪਰਵਾਰਾਂ ਦੀ ਸਣੇ ਆਪਣੇ ਚਾਚਾ ਖ਼ਾਨਦਾਨ ਦੇ ਇਕੋ

ਚੁੱਲ੍ਹੇ ਤੇ ਰੋਟੀ ਪੱਕਦੀ ਹੈ। ਇਕ ਦਿਨ ਸਵੇਰੇ ਸਵੇਰੇ ਮੈਨੂੰ ਨਾਮਧਾਰੀ ਕਾਟਨ ਮਿਲਜ਼ ਸ੍ਰੀ ਜੀਵਨ ਨਗਰ ਤੇ ਜਾਣ ਦਾ ਅਵਸਰ ਮਿਲਿਆ। ਮੈਂ ਤੱਕਿਆ ਸੰਤ ਕਰਮ ਸਿੰਘ ਲਸਾੜਾ ਦੀ ਪੁੱਤਰੀ ਬੀਬੀ ਗੁਰਨਾਮ ਕੌਰ ਲੋਹ ਤੇ ਪ੍ਰਸ਼ਾਦੇ ਪਾ ਰਹੀ, ਉਸਦੀ ਛੋਟੀ ਭੈਣ ਦਰਸ਼ਨ ਕੌਰ ਉਲਟਾ ਰਹੀ ਤੇ ਸਾਰੇ ਭਰਾਵਾਂ ਦੇ ਬੱਚੇ ਤੇ ਉਹ ਆਪ ਗੁਰੂ ਰਾਮ ਸਿੰਘ ਜੀ ਦਾ ਲੰਗਰ ਛਕ ਰਹੇ ਸਨ। ਭਰਜਾਈਆ ਥਾਓਂ ਥਾਈਂ ਜ਼ਰੂਰਤ ਦੀਆਂ ਵਸਤਾਂ ਵਰਤਾ ਰਹੀਆਂ ਸਨ। ਇਹਨਾਂ ਦਾ ਚਾਚਾ ਸੰਤ ਮਹਿੰਦਰ ਸਿੰਘ, ਉਹਦਾ ਲੜਕਾ ਸ੍ਰੀ ਨਿਰਮਲ ਸਿੰਘ ਇਸ ਪਰਵਾਰ ਦੀ ਏਕਤਾ ਤੋਂ ਕੋਈ ਵਖਰਿਆਂ ਨਹੀਂ ਸਕਦਾ। "ਏਕੇ ਵਿਚ ਬਲ" ਸੈਣੀ ਰਤਨਾਂ ਦੇ ਇਨ੍ਹਾਂ ਪਰਵਾਰਾਂ ਨੂੰ ਵੇਖ ਸੁਭਾਉਕੀ ਸਮਝ ਆ ਜਾਂਦਾ ਹੈ।

ਇਸ ਪਰਵਾਰ ਦੇ ਪਿਤਾ ਸੰਤ ਰਤਨ ਸਿੰਘ ਤਾਂ ਅਲਪ ਆਯੂ (੪੯ ਸਾਲ) ਵਿਚ ਹੀ ਸਰੀਰ ਤਿਆਗ ਗਏ (੧੯੭੧ ਈ:)। ਪਰ ਇਹਨਾਂ ਦੀ ਮਾਤਾ ੬੫ ਵਰ੍ਹਿਆਂ ਦੀ ਵਰੇਸ ਵਿਚ ਵੀ ਮੁੱਢਲੇ ਪਿੰਡ ਵਿਚ ਨਿਵਾਸ ਰਖਦਿਆਂ ਉਥੇ ਰਹਿੰਦੇ ਨੂੰਹ ਪੁੱਤਰ ਦੇ ਕਾਰਜਾਂ ਵਿਚ ਹੱਥ ਵਟਾਂਦੀ ਤੇ ਆਸ ਪਾਸ ਪਿੰਡਾਂ ਵਿਚ ਵਿਆਹੀਆਂ ਗਈਆਂ ਧੀਆਂ ਨਾਲ ਰਾਬਤਾ ਰਖਦੀ ਹੈ। ਇਸ ਪਰਵਾਰ ਦਾ ਬਾਕੀ ਭਾਗ ਜੀਵਨ ਨਗਰ (ਸਰਸਾ) ਇਲਾਕੇ ਦਾ ਹੀ ਮਾਣ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਸ ਸਾਰੇ ਪਰਵਾਰ ਤੇ ਹੀ ਮਿਹਰਾਂ ਭਰਿਆ ਹਸਤ ਕੰਵਲ ਹੈ। ਵੱਡੇ ਭਰਾਤਾ ਸੰਤ ਹਰਬੰਸ ਸਿੰਘ ਫੌਜੀ ਨੂੰ ਜਿਸ ਸੇਵਾ ਤੇ ਵੀ ਲਾਇਆ ਗਿਆ, ਉਸੇ ਤੇ ਹੀ ਖਰੇ ਉਤਰੇ। ਫੌਜੀ ਜ਼ਾਬਤੇ ਵਾਂਗ ਹੀ ਉਸਨੂੰ ਸੰਪੂਰਣ ਕੀਤਾ। ਛੋਟੇ ਭਰਾ ਸੰਤ ਮੋਹਣ ਸਿੰਘ ਦੀਦਾਰ ਸਿੰਘ ਨੂੰ ਵੀ ਜਿਸ ਔਖ ਸੌਖ ਵਿਚ ਸੁੱਟਿਆ ਉਸੇ ਵਿਚੋਂ ਫਤਹਿਯਾਬ ਹੋ ਕੇ ਨਿਕਲੇ। ਵਡਿਓਂ ਛੋਟਾ ਵੀਰ ਸ਼ਿੰਗਾਰਾ ਸਿੰਘ ਆਪਣੀ ਸੁਪਤਨੀ ਮਲਕੀਅਤ ਕੌਰ ਨਾਲ ਜੱਦੀ ਪਿੰਡ ਮਹਿਤਪੁਰ ਉਲੱਦਣੀ ਦੀ ਜਾਇਦਾਦ ਦੀ ਸੇਵਾ ਸੰਭਾਲ ਕਰਦਾ ਹੈ। ਸੰਤ ਮਨੋਹਰ ਸਿੰਘ ਦੇ ਕਾਰੋਬਾਰਾਂ ਦੀ ਕਾਮਯਾਬੀ ਦਾ ਰਾਜ਼ ਇਸ ਪਰਵਾਰ ਦੀ ਸੰਘਣੀ ਏਕਤਾ ਤੇ ਇਕਸੁਰਤਾ ਭਰਿਆ ਇਕੱਠ ਹੈ। ਇਸ ਸਭ ਕੁਝ ਦੇ ਹੁੰਦਿਆਂ ਸ਼ਾਇਦ ਇਹ ਏਕਤਾ ਦੀਆਂ ਕੜੀਆਂ ਏਨੀਆਂ ਮਜ਼ਬੂਤ ਨਾ ਹੋ ਸਕਦੀਆਂ ਜੇ ਇਹਨਾਂ ਭਰਾਵਾਂ ਦੀਆਂ ਪਤਨੀਆਂ ਆਪਣੇ ਸਾਊ ਮਾਪਿਆਂ ਦਾ ਨਾਮਣਾ ਉਚਾ ਰਖਣ ਹਿਤ ਵਜੂਦੋਂ ਵਖ ਵਖ ਹੋ ਕੇ ਵੀ ਰੂਹੋਂ ਇਕ ਨਾ ਹੁੰਦੀਆਂ। ਬੀਬੀਆਂ ਦੇ ਨਾਮ ਅਤੇ ਸਬੰਧਾਂ ਦਾ ਵੇਰਵਾ ਇਸ ਪਰਕਾਰ ਹੈ :

੧. ਬੀਬੀ ਦਰਸ਼ਨ ਕੌਰ ਸੁਪਤਨੀ ਸੰਤ ਹਰਬੰਸ ਸਿੰਘ ਫ਼ੌਜੀ, ਸਪੁਤਰੀ ਸੰਤ ਕਰਮ ਸਿੰਘ ਲਸਾੜਾ (ਜਲੰਧਰ) ਹੁਣ ਧਰਮਪੁਰਾ (ਸਰਸਾ)।
੨. ਬੀਬੀ ਮਲਕੀਤ ਕੌਰ ਸੁਪਤਨੀ ਸੰਤ ਸ਼ਿੰਗਾਰਾ ਸਿੰਘ ਸਪੁਤਰੀ ਸੰਤ ਭਗਤ ਸਿੰਘ ਲਸਾੜਾ (ਜਲੰਧਰ)।
੩. ਬੀਬੀ ਗੁਰਮੀਤ ਕੌਰ ਸੁਪਤਨੀ ਸੰਤ ਮੋਹਣ ਸਿੰਘ, ਸਪੁਤਰੀ ਸੰਤ ਰਤਨ ਸਿੰਘ, ਸੰਤ ਨਗਰ, (ਸਰਸਾ)।
੪. ਬੀਬੀ ਪ੍ਰੇਮ ਕੌਰ ਸੁਪਤਨੀ ਸੰਤ ਮਨੋਹਰ ਸਿੰਘ, ਸਪੁਤਰੀ ਸੰਤ ਨਿਰੰਜਨ ਸਿੰਘ ਸੰਤੋਖਪੁਰਾ।
੫. ਬੀਬੀ ਤਰਲੋਚਨ ਕੌਰ ਸੁਪਤਨੀ ਸੰਤ ਦੀਦਾਰ ਸਿੰਘ, ਸਪੁਤਰੀ ਸੰਤ ਜਿਉਣ ਸਿੰਘ ਧਰਮਪੁਰਾ (ਸਰਸਾ)।
੬. ਬੀਬੀ ਤਰਸੇਮ ਕੌਰ ਸੁਪਤਨੀ ਸ੍ਰੀ ਨਿਰਮਲ ਸਿੰਘ ਸਪੁਤਰੀ ਸੰਤ ਸਾਧੂ ਸਿੰਘ।

ਇਹਨਾਂ ਸਾਰੀਆਂ ਸੁਘੜ ਸੁਆਣੀਆਂ ਨੂੰ ਪਰਸਪਰ ਪ੍ਰੇਮ, ਸਤਿਕਾਰ ਅਤੇ ਸੇਵਾ ਵਿਚ ਹੀ ਸੁਖ ਮਿਲਦਾ ਹੈ। ਕਦੇ ਕਿਸੇ ਦੇ ਅੰਦਰ ਦੁਬਿਧਾ ਦਾ ਭਾਂਡਾ ਨਹੀਂ ਰੜਕਿਆ। ਸੰਤ ਰਤਨ ਸਿੰਘ-

ਰਤਨ ਕੌਰ ਦੀ ਜੋੜੀ ਦੀਆਂ ਚਾਰ ਧੀਆਂ ਵੀ ਹਨ, ਬੀਬੀ ਹਰਬੰਸ ਕਰ ਸੁਪਤਨੀ ਸੰਤ ਗੁਰਚਰਨ ਸਿੰਘ, ਬਲਾਚੌਰ, ਬੀਬੀ ਗੁਰਦੇਵ ਕੌਰ ਸੁਪਤਨੀ ਸੰਤ ਨਿਰੰਜਨ ਸਿੰਘ, ਲਸਾੜਾ, ਬੀਬੀ ਮਨਜੀਤ ਕੌਰ ਸੁਪਤਨੀ ਸੰਤ ਸੰਤੋਖ ਸਿੰਘ, ਜੰਡਿਆਲੀ, ਅਤੇ ਬੀਬੀ ਚਰਨਜੀਤ ਕੌਰ ਸੁਪਤਨੀ ਬਲਬੀਰ ਸਿੰਘ, ਵਜੀਦ। ਚਾਰੇ ਦੀ ਧੀ ਬੀਬੀ ਗੁਰਮੀਤ ਕੌਰ ਸੁਪਤਨੀ ਹਰਭਜਨ ਸਿੰਘ, ਰਬਾਸਣ।

## ਸਤਿਗੁਰੂ ਜਗਜੀਤ ਸਿੰਘ ਜੀ ਦਾ ਪਿਆਰਾ

ਸੰਤ ਮਨੋਹਰ ਸਿੰਘ ਨੇ ਆਪਣੇ ਬਾਰੇ ਇੰਜ ਦੱਸਿਆ : ਮੈਂ ਓਦੋਂ ਮਸਾਂ ੬ ਵਰ੍ਹਿਆਂ ਦਾ ਸਾਂ ਜਦੋਂ ੧੯੫੮ ਵਿਚ ਸਾਡੇ ਪਿੰਡ ਇਕ ਨਾਮਧਾਰੀ ਮੇਲਾ ਹੋਇਆ। ਕਿਸੇ ਬੇਧਿਆਨੇ ਪ੍ਰਬੰਧਕ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਮਹਿਤਪੁਰ ਓਲੰਦਣੀ ਵਿਚ ਮੇਲਾ ਕਰਨ ਦੀ ਪਰਵਾਨਗੀ ਲੈਕੇ ਸੱਚੇ ਪਾਤਸ਼ਾਹ ਜੀ ਨੂੰ ਮੇਲੇ ਵਾਲੀ ਤਾਰੀਖ਼ ਨਾ ਦੱਸੀ ਅਤੇ ਪਿੰਡ ਵਿਚ ਮੇਲੇ ਦੀਆਂ ਤਿਆਰੀਆਂ ਕਰਕੇ ਦੂਰ ਨੇੜੇ ਦੀ ਸੰਗਤ ਨੂੰ ਖ਼ਬਰਾਂ ਭੇਜ ਦਿੱਤੀਆਂ। ਮੇਲਾ ਹੁੰਦਾ ਰਿਹਾ। ਉਡੀਕ ਹੁੰਦੀ ਰਹੀ ਪਰ ਸਤਿਗੁਰੂ ਨਾ ਆਏ। ਵਿਚੋਂ ਗੱਲ ਨਿਕਲੀ ਕਿ ਸਤਿਗੁਰੂ ਜੀ ਨੂੰ ਪ੍ਰਬੰਧਕ ਨੇ ਮੇਲੇ ਦੀ ਤਾਰੀਖ਼ ਹੀ ਨਹੀਂ ਦੱਸੀ। ਸਤਿਗੁਰੂ ਜੀ ਖ਼ੁਦ ਵੀ ਮੇਲੇ ਦੀ ਤਾਰੀਖ ਤੈਅ ਕਰਨ ਲਈ ਆਪਣੇ ਕਈ ਪ੍ਰੋਗਰਾਮ ਅੱਗੇ ਪਿੱਛੇ ਕਰਦੇ ਰਹੇ। ਜਾਂ ਗੱਲ ਖੁਲ੍ਹੀ ਤਾਂ ਸਤਿਗੁਰੂ ਜੀ ਦੇ ਨਾਰਾਜ਼ ਚੇਹਰੇ ਦੀ ਕੰਣ ਭਲ ਭੱਲੇ।

ਨਾਮਧਾਰੀ ਤਾਂ ਡਰਦੇ ਮਾਰੇ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਨਾ ਹੋਏ ਪਰ ਖੁਲ੍ਹ-ਖਲਾਸੇ ਚਾਦਰ-ਬੰਨ੍ਹ ਸਿੱਖਾਂ ਨੇ ਮੇਲੇ ਦੇ ਅੰਤਮ ਦਿਨ ਵਿਚ ਦਰਸ਼ਨ ਦੇਣ ਦੀ ਭੈਣੀ ਸਾਹਿਬ ਜਾ ਅਰਦਾਸ ਕੀਤੀ। ਅਗੋਂ ਕੜਕਵਾਂ ਇਨਕਾਰ ਮਿਲਿਆ : ਸਾਨੂੰ ਤਿੰਨ ਦਿਨ ਤੁਹਾਡੀ ਉਡੀਕ ਨੇ ਕਿਧਰੇ ਜਾਣ ਨਹੀਂ ਦਿਤਾ! ਪ੍ਰੇਮ ਵੈਰਾਗ ਅਤੇ ਸ਼ਰਧਾ ਦਾ ਇਹ ਅਦੁਤੀ ਸੰਗਮ ਸੀ। ਅਰਜ਼-ਗੁਜ਼ਾਰੂ ਸਿੱਖਾਂ ਦੀ ਬੇਬਸੀ ਭਰੀ ਚੁਪ ਵਿਚੋਂ ਕਿਸੇ ਦੀ ਤਾਅਨੇ ਭਰੀ ਅਵਾਜ਼ ਉਭਰੀ (ਅਤੇ ਇਹ ਦੱਸਦਿਆਂ ਮਨੋਹਰ ਸਿੰਘ ਦੀਆਂ ਅੱਖਾਂ ਨਮ ਤੇ ਗਲਾ ਰੁੰਧ ਗਿਆ) : ਚੰਗਾ ਗਰੀਬ ਨਿਵਾਜ਼ ਤੁਹਾਡੀ ਮਰਜ਼ੀ! ਅੱਜ ਜੇ ਤੁਹਾਡੇ ਸਿੱਖ ਇਹੋ ਅਰਜ਼ ਕਰਨ ਆਏ ਹੁੰਦੇ ਤਾਂ ਭਲਾ ਨਾ ਜਾਂਦੇ! ਆਪ ਜੀ ਨੇ ਸਾਨੂੰ ਓਪਰਾ ਜਾਣਿਆ ਨ! ਅਤੇ ਭਾਵਨਾ ਭਰੇ ਇਸ ਮੇਹਣੇ ਨੇ ਸਾਰੇ ਗੁੱਸੇ ਗਿਲੇ ਭੁਲਾ ਦਿਤੇ। ਸਤਿਗੁਰਾਂ ਦੇ ਦਰਸ਼ਨ ਸਾਰੇ ਇਲਾਕੇ ਨੂੰ ਕਰਵਾ ਦਿਤੇ। ਭਜਨ, ਕੀਰਤਨ, ਕਥਾ-ਸਤਿਸੰਗ ਤੇ ਅਣਟੁਟ ਲੰਗਰ ਪਾਣੀ ਦੇ ਸਤਿਜੁਗੀ ਪ੍ਰਭਾਵ ਨੇ ਮੇਰੇ ਬਾਲਪਨ ਨੂੰ ਰੰਗ ਚੜ੍ਹਿਆ ਕਰ ਦਿਤਾ ਅਤੇ ਸਿਰ ਤੇ ਸੋਚ ਸਵਾਰ ਹੋ ਗਈ : ਵੱਡਾ ਹੋ ਕੇ ਜਾਂ ਤਾਂ ਗੁਰੂ ਕੀ ਫੌਜ ਵਿਚ ਭਰਤੀ ਹੋ ਜਾਵਾਂਗਾ ਤੇ ਜਾਂ ਸਰਕਾਰੀ ਫ਼ੌਜ ਵਿਚ ਨੌਕਰੀ ਜਾ ਕਰਾਂਗਾ।

ਅਤੇ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪੈਨੀ ਦ੍ਰਿਸ਼ਟੀ ਮਨੋਹਰ ਸਿੰਘ ਤੇ ਪੈ ਗਈ। ਇਸ ਵੇਲੇ ਤਕ ੧੦ਵੀਂ ਦੀ ਪੜ੍ਹਾਈ ਪਾਸ ਕਰ ਲਈ ਸੀ। ਹੁਕਮ ਹੋ ਗਿਆ : ਮੇਰੇ ਪਾਸ ਜੀਵਨ ਨਗਰ ਚੱਲ ਅਤੇ ਜਿਵੇਂ ਮੈਂ ਕਹਾਂ ਤਿਵੇਂ ਕਰ। ਜੀਵਨ ਨਗਰ ਗਿਆਂ ਸੰਗੀਤ ਸਿੱਖਣ ਦੇ ਨਾਲ ਹੀ ਏਥੇ ਰਹਿਣ ਦੀ ਆਗਿਆ ਹੋ ਗਈ। ਬਚਨ ਹੋਇਆ : ਕੰਮ ਕੋਈ ਨਹੀਂ ਕਰਨਾ, ਰਾਗ ਸਿਖ। ਪਰ ਕੰਮ ਕਰਨ ਦਾ ਆਦੀ ਬੱਚਾ ਨਿਕੰਮਾ ਕਿਵੇਂ ਰਹੇ! ਹੌਲੀ ਹੌਲੀ ਮਰਿਆਦਾ ਵੀ ਰਖ ਲਈ। ਬਜ਼ੁਰਗਾਂ ਦੀ ਸੇਵਾ ਸਤਿਕਾਰ ਵਲ ਧਿਆਨ ਦੇਣਾ ਅਤੇ ਠਾਕਰ ਦਲੀਪ ਸਿੰਘ ਜੀ ਦੇ ਉਸਤਾਦ ਪੰ: ਮਹਾਦੇਉ ਪ੍ਰਸ਼ਾਦ ਜੀ ਪਾਸੋਂ ਸੁਰਾਂ ਵੀ ਭਰਨੀਆਂ!

ਥੋੜ੍ਹੇ ਸਮੇਂ ਪਿਛੋਂ ਹੁਕਮ ਹੋ ਗਿਆ : ਪਟਿਆਲੇ ਦੇ ਸ਼ਾਹੀ ਬਾਗ ਵਿਚੋਂ ਗੁਲਾਬਾਂ ਨੂੰ ਪਿਉਂਦ ਕਰਨਾ ਤੇ ਫੁਲਵਾੜੀ ਦੀ ਦੇਖ ਭਾਲ ਕਰਨਾ ਸਿਖ ਆਓ। ਕਲਮਾਂ ਲਗਾਣੀਆਂ, ਪਿਉਂਦ ਕਰਨੀ ਸਿੱਖ ਕੇ ਪਰਤਦਿਆਂ ਨੂੰ ਸੱਚੇ ਪਾਤਸ਼ਾਹ ਜੀ ਨੇ ਹੋਰ ਵਰਕੇ ਉਥੱਲ ਦਿੱਤੇ। ਮਸਤਾਨ ਗੜ੍ਹ

ਦੀ ਜ਼ਮੀਨ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਮਿਲ ਗਈ। ਦਿਨ ਰਾਤ ਇਕ ਕਰਕੇ, ਸੋਧ ਦੀ ਹਾਲਤ ਵਿਚ ਭੁੱਖਣ ਭਾਣੇ ਰਹਿ ਕੇ ਡਿਊਟੀਆਂ ਤੇ ਫ਼ਰਜ਼ਾਂ ਨੂੰ ਖੜੀ ਲੱਤੇ ਪੂਰਨ ਕੀਤਾ। ਇਸ ਨਾਲ ਸਤਿਗੁਰਾਂ ਦੀਆਂ ਖੁਸ਼ੀਆਂ ਅਤੇ ਈਰਖਾ ਦਾ ਖੇਤਰ ਕਾਫ਼ੀ ਵਿਸਥਾਰ ਕਰ ਗਿਆ। ਪਹਿਲੇ ਮੁੰਤਜ਼ਿਮਾਂ ਨਾਲ ਬੇਸੁਆਦੀਆਂ ਵਿਚੋਂ ਲੰਘਦਿਆਂ ਸ੍ਰੀ ਸਤਿਗੁਰੂ ਜੀ ਦੇ ਸਨੇਹ ਨੇ ਮਨੋਹਰ ਸਿੰਘ ਨੂੰ ਆਪਣਾ ਬਣਾਈ ਰਖਿਆ। ਅਤੇ ਅੰਤ ਇਕ ਨਵਾਂ ਵਰਕਾ ਖੁਲ੍ਹ ਗਿਆ : ਜੀਵਨ ਨਗਰ ਇਲਾਕੇ ਵਿਚ ਭੱਠੇ ਚਲਾਣੇ।

ਭੱਠੇ ਵੀ, ਸਤਿਗੁਰਾਂ ਦੇ ਹੁਕਮ ਨਾਲ ਉਹੀ ਮਿਲਦੇ ਜਿਹੜੇ ਫੇਲ੍ਹ ਹੋਣ ਉਪਰੰਤ ਗੁਰੂ ਕਿਆਂ ਦੇ ਹਵਾਲੇ ਕੀਤੇ ਜਾਣੇ। ਪਰ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਸ਼ ਨਾਲ ਮਨੋਹਰ ਸਿੰਘ ਜਿਸ ਚੀਜ਼ ਨੂੰ ਹੱਥ ਪਾਇਆ ਮਿੱਟੀ ਤੋਂ ਸੋਨੇ ਵਿਚ ਬਦਲ ਦਿਤਾ। ਅਤੇ ਫੇਰ ਫੇਲ੍ਹ ਹੋਏ ਸ਼ੈਲਰ ਚਲਾਉਣ ਦੀ ਵਾਰੀ ਆ ਗਈ। ਇਹਨਾਂ ਨੂੰ ਉਪਜਾਊ ਬਣਾਇਆ ਤਾਂ ਗੁਰੂ ਆਗਿਆ ਨੇ ਚੰਗੇ ਘਾਟੇ ਵਿਚ ਜਾਂਦੀ ਨਾਮਧਾਰੀ ਕਾਟਨ ਮਿੱਲ ਦੀ ਮਾਲਕੀ ਸੌਂਪ ਦਿਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਕ੍ਰਿਪਾ ਦ੍ਰਿਸ਼ਟੀ, ਮਨੋਹਰ ਸਿੰਘ ਦੇ ਭਰਾਵਾਂ ਅਤੇ ਪਰਵਾਰਾਂ ਦੀ ਆਗਿਆਕਾਰਤਾ ਅਤੇ ਸਿਰੜੀ ਮਿਹਨਤ ਨੇ ਮਿੱਲ ਦੀਆਂ ਰਾਤ ਦਿਨ ਦੀਆਂ ਸ਼ਿਫ਼ਟਾਂ ਚਾਲੂ ਕਰ ਦਿਤੀਆਂ।

ਮਿੱਲ ਦੀ ਮਾਲਕੀ ਲੈਣ ਸਮੇਂ ਸੰਤ ਮਨੋਹਰ ਸਿੰਘ ਨੂੰ ਕਿਹਾ ਗਿਆ ਸੀ, ਜਿਸ ਬੈਂਕ ਪਾਸ ਮਿੱਲ ਗਿਰਵੀ ਹੈ, ਉਹਦੀ ਮੈਨੇਜਮੈਂਟ ਨੂੰ 'ਗੁਰੂ ਦੀ ਕਿਰਪਾ' ਤੋਂ ਬੜੀ ਚਿੜ ਹੈ, ਇਹ ਸ਼ਬਦ ਨਾ ਵਰਤ ਬੈਠੀਂ। ਪਰ ਮਨੋਹਰ ਸਿੰਘ ਦਾ ਕਹਿਣਾ ਸੀ : "ਸਾਡੇ ਪਾਸ ਗੁਰੂ ਕੀ ਕਿਰਪਾ ਤੋਂ ਬਿਨਾਂ ਹੋਰ ਕੁਝ ਹੈ ਹੀ ਨਹੀਂ। ਸਾਡੀ ਉਨਤੀ ਦਾ ਰਾਜ਼ ਹੀ ਗੁਰੂ ਕੀ ਕਿਰਪਾ ਹੈ। ਇਹ ਤਾਂ ਨਾਲ ਹੀ ਜਾਏਗੀ .." ਅਤੇ ਅੱਜ ਹੋਰ ਸਭ ਗੱਲਾਂ ਦੇ ਬਾਵਜੂਦ, ਮਿੱਲ ਨੇ ਮੁੜਕੇ ਜੀਵਨ ਨਗਰ ਇਲਾਕੇ ਦੇ ਕਿਸਾਨਾਂ ਵਿਚ ਆਪਣਾ ਵਿਸ਼ਵਾਸ ਬਹਾਲ ਕਰ ਲਿਆ ਹੈ। ਬੈਂਕ ਨੇ ਮਦਦ ਨਹੀਂ ਕੀਤੀ, ਸਧਾਰਨ ਸੂਦ ਤੇ ਕਰਜ਼ ਨਹੀਂ ਦਿਤੇ ਪਰ ਸੈਣੀ ਭਰਾਵਾਂ ਨੇ ਜ਼ਿਮੀਦਾਰਾਂ ਤੋਂ ਰਕਮਾਂ ਲੈਕੇ ਮਹਿੰਗੇ ਸੂਦ ਸਮੇਤ ਮੋੜੀਆਂ। ਅੱਜ ਨਾਮਧਾਰੀ ਕਾਟਨ ਮਿੱਲ ਆਪਣੇ ਪੈਰਾਂ ਤੇ ਖਲੋਤੀ ਹੋਈ ਇਲਾਕੇ ਦੇ ਵਿਸ਼ਵਾਸ ਦਾ ਕੇਂਦਰ ਬਣ ਚੁੱਕੀ ਹੈ।

ਸੰਤ ਮਨੋਹਰ ਸਿੰਘ ਦੀ ਦਿਨ ਚਰਯਾ ਸ੍ਰੀ ਸਤਿਗੁਰੂ ਜੀ ਦੇ ਪੂਰਣ ਭਰੋਸੇ ਦੇ ਅਧਾਰ ਤੇ ਹੈ : ਅੰਮ੍ਰਿਤ ਵੇਲੇ ਦਾ ਜਾਗਣਾ, ਸਕੇਸ਼ ਇਸ਼ਨਾਨ, ਇਕ ਘੰਟਾ ਨਾਮ ਸਿਮਰਨ, ਪੰਜ ਬਾਣੀਆਂ ਦਾ ਪਾਠ ਅਤੇ ਇਕ ਮਨ ਹੋ ਸਤਿਗੁਰਾਂ ਦੇ ਚਰਨਾਂ ਵਿਚ ਕੀਤੀ ਅਰਦਾਸ ਨਾਲ ਕਾਰੋਬਾਰ ਦਾ ਆਰੰਭ। ਸਾਰਾ ਦਿਨ ਭੱਠਿਆਂ, ਸ਼ੈਲਰਾਂ ਅਤੇ ਕਾਟਨ ਮਿਲਜ਼ ਨਾਲ ਸਬੰਧਤ ਵਿਅਕਤੀਆਂ, ਅਧਿਕਾਰੀਆਂ ਅਤੇ ਵਰਕਰਾਂ ਨਾਲ ਨਜਿੱਠਣਾ। ਬੋਲਾਂ ਵਿਚ ਮਿੱਠਤ ਅਤੇ ਨਿਮਰਤਾ, ਵਰਤੋਂ ਵਿਚ ਪੁਖ਼ਤਗੀ ਤੇ ਵਿਵਹਾਰਕ ਕੁਸ਼ਲਤਾ ਇਹ ਮਨੋਹਰ ਸਿੰਘ ਦੇ ਨਿੱਜੀ ਗੁਣ ਹਨ। ਉਹਦੀ ਮਾਨਸਿਕ ਸੂਈ ਆਪਣੇ ਮਨੋਰਥ ਵਲ ਸੇਧਿਤ ਰਹਿੰਦੀ ਹੈ। ਇੰਜ ਵਿਚਰਦਿਆਂ ਰਾਤ ਦੇ ੯-੧੦ ਵਜ ਜਾਂਦੇ ਹਨ ਅਤੇ ਰਾਤ ਕੀਰਤਨ ਸੋਹਲੇ ਦਾ ਪਾਠ, ਫਿਰ ਸ਼ੁਭ-ਸ਼ੁਭ ਰਾਤ ਦੀ ਅਰਦਾਸ ਨਿਤਦਾ ਨੇਮ ਹੈ।

ਸ੍ਰੀ ਸਤਿਗੁਰੂ ਜੀ ਵਲ ਮਨੋਹਰ ਭਰਾਵਾਂ ਦੀ ਪਹੁੰਚ ਇਹ ਹੈ ਕਿ ਜਦੋਂ ਹੁਕਮ ਹੋਵੇ, ਜਿਵੇਂ ਹੁਕਮ ਹੋਵੇ ਤਿਵੇਂ ਕਰਨਾ ਹੈ। ਜੇ ਇੱਟਾਂ ਦੀ ਲੋੜ ਹੈ ਤਾਂ ਮਨੋਹਰ ਸਿੰਘ ਦਾ ਭੱਠਾ ਹਾਜ਼ਰ ਹੈ, ਜੇ ਪੈਸਿਆਂ ਦੀ ਜ਼ਰੂਰਤ ਹੈ, ਮਨੋਹਰ ਸਿੰਘ ਨੇ ਇੰਤਜ਼ਾਮ ਕਰ ਦਿਤਾ ਹੈ। ਗੱਲ ਕੀ ਮਨੋਹਰ ਸਿੰਘ ਗੁਰੂ ਕਾ ਆਪਣਾ ਹੈ। ਅਤੇ ਮਨੋਹਰ ਸਿੰਘ ਦਾ ਅਰਥ ਕੋਈ ਇਕੱਲਾ ਵਿਅਕਤੀ ਨਹੀਂ, ਸਗੋਂ ਸਾਰਾ ਰਤਨ ਪਰਵਾਰ ਹੈ। ਇਕੋ ਮਾਤਾ ਪਿਤਾ ਦਾ ਪਰਵਾਰ ਨਹੀਂ, ਸਾਰੀ ਸੈਣੀ ਬਰਾਦਰੀ ਹੈ।

ਪ੍ਰੀਤਮ ਸਿੰਘ ਕਵੀ

੨-੧-੧੯੮੮

# ਸੰਦਰਭ

## ੲ

ਕ

## ਪ

ਯ



ਰ



"ਬੀੜੇ ਦੀਆਂ ਪੈੜਾਂ" ਨੂੰ ਪਾਠਕਾਂ ਸਾਹਮਣੇ ਪੁਸਤਕ ਰੂਪ ਵਿਚ ਪ੍ਰਕਾਸ਼ਮਾਨ ਕਰਨ ਵਿਚ ਸਹਾਈ ਹੋਣ ਵਾਲੇ ਪਰਿਵਾਰ ਦੇ ਸਤਿਕਾਰੇ ਮੈਂਬਰ।

ਕੁਰਸੀਆਂ ਉਤੇ ਬੈਠੇ ਸਿੰਘ ਅਤੇ ਉਹਨਾਂ ਦੇ ਪਿਛੇ ਖੜੀਆਂ ਉਹਨਾਂ ਦੀਆਂ ਜੀਵਨ ਸਾਥਣਾਂ (ਖਬਿਉਂ) ਸੰਤ ਮਨੋਹਰ ਸਿੰਘ—ਬੀਬੀ ਪਰੇਮ ਕੌਰ; ਸੰਤ ਮੋਹਨ ਸਿੰਘ—ਬੀਬੀ ਗੁਰਮੀਤ ਕੌਰ; ਸੰਤ ਹਰਬੰਸ ਸਿੰਘ—ਬੀਬੀ ਦਰਸ਼ਨ ਕੌਰ; (ਪਿਛੇ ਖੜੇ ਸ੍ਰੀ ਦਵਿੰਦਰ ਸਿੰਘ ਸਪੁਤਰ ਸੰਤ ਸ਼ਿੰਗਾਰਾ ਸਿੰਘ); ਸੰਤ ਦੀਦਾਰ ਸਿੰਘ—ਬੀਬੀ ਤਰਲੋਚਨ ਕੌਰ; ਸੰਤ ਨਿਰਮਲ ਸਿੰਘ—ਬੀਬੀ [illegible] ਕੌਰ।

